# ਗੁਰਮਤਿ ਗਾਡੀ ਰਾਹ

## ਭਰਮ ਭੁਲੇਖਿਆਂ ਦਾ ਹੱਲ



ਭਾਈ ਮਦਨ ਸਿੰਘ

## ਮੋਖ-ਰਹਿਤ ਪੁਸਤਕਾਂ

ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਲਿਖਤ ਅਮੋਲਕ ਪੁਸਤਕਾਂ ਤੇ ਹੋਰ ਧਾਰਮਿਕ ਸਾਹਿਤ ਮੋਖ-ਰਹਿਤ ਭਿਜਵਾਣ ਦੀ ਸੇਵਾ ਸਤਿਗੁਰਾਂ ਦੀ ਮਿਹਰਾਮਤ ਨਾਲ ਕੀਤੀ ਜਾ ਰਹੀ ਹੈ। ਕੋਈ ਵੀ ਲੋੜਵੰਦ ਜਗਿਆਸੂ ਡਾਕ ਖ਼ਰਚ ਪਹਿਲਾਂ ਭੇਜ ਕੇ ਪੁਸਤਕਾਂ ਹੇਠ ਲਿਖੇ ਪਤੇ ਤੋਂ ਪ੍ਰਾਪਤ ਕਰ ਸਕਦਾ ਹੈ :

**Bhai Madan Singh**
11, Apolloway, Perry Barr.,
BIRMINGHAM B20 3ND (U.K.)
Tele : 0121-356-7070

# ਗੁਰਮਤਿ ਗਾਡੀ ਰਾਹ

## (ਭਰਮ ਭੁਲੇਖਿਆਂ ਦਾ ਹੱਲ)

**ਭਾਈ ਮਦਨ ਸਿੰਘ**
ਬਰਮਿੰਘਮ




**ਡੀ.ਟੀ.ਐਫ**
**ਪਬਲਿਸ਼ਰਜ਼ ਐਂਡ ਡਿਸਟ੍ਰੀਬਿਊਟਰਜ਼**
**ਬਰਮਿੰਘਮ**

# GURMAT GĀDI RĀH

*(Bharm Bhulekhian da Hall)*

*by*

**Madan Singh**
11, Apolloway, Perry Barr.,
BIRMINGHAM B20 3ND (U.K.)
Tele : 0121-356-7070

© Author

**ISBN : 1-901363-93-7**

**First Edition : May 2009**
**Second Edition : November 2010**

*Can also be had from*
**SINGH BROTHERS**
BAZAR MAI SEWAN,
AMRITSAR - 143 006
*Tel :* 0183-2545787

*Publishers :*
**DTF Publishers & Distributors**
117 SOHO ROAD
HANDSWORTH
BIRMINGHAM B21 9ST
*Tel :* 0121-515 1183/551-7898
www.dtfbooks.com
*e-mail :* info@dtfbooks.com

*Printed at :*
**PRINTWELL**
146, Industrial Focal Point,
Amritsar.

**ਮੁੱਲ : ਆਪ ਪੜ੍ਹੋ ਤੇ ਹੋਰਨਾਂ ਨੂੰ ਪੜ੍ਹਾਓ !**

# ਸਮਰਪਣ

20ਵੀਂ ਸਦੀ ਦੇ ਮਹਾਨ ਤਪੱਸਵੀ, ਮਹਾਨ ਗੁਰੂ ਦੇ ਕੀਰਤਨੀਏ, ਮਹਾਨ ਗੁਰਮਤਿ ਦੀਆਂ 40 ਪੁਸਤਕਾਂ ਦੇ ਲੇਖਕ ਅਤੇ ਮੁਲਕ ਦੀ ਆਜ਼ਾਦੀ ਲਈ ਫ਼ਰੰਗੀਆਂ ਦੀਆਂ ਜੇਲ੍ਹਾਂ ਦੀਆਂ ਕਾਲ-ਕੋਠੜੀਆਂ ਵਿਚ ਉਮਰ ਕੈਦ ਦੀ ਸਜ਼ਾ ਭੁਗਤਣ ਵਾਲੇ ਸੰਤ ਸਿਪਾਹੀ **ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ** ਦੀ ਮਿੱਠੀ ਯਾਦ ਨੂੰ ਭੇਟਾ!

+ +

# ਤਤਕਰਾ

# ਦੂਸਰੀ ਐਡੀਸ਼ਨ ਬਾਰੇ

*ਗੁਰਮਤਿ ਗਾਡੀ ਰਾਹ* ਪੁਸਤਕ ਦੀ ਲੋਕਪ੍ਰਿਯਤਾ ਦੀ ਸੱਚਾਈ ਨੂੰ ਮੁੱਖ ਰੱਖਦੇ ਹੋਏ ਅਤੇ ਲੋਕਾਂ ਦੀ ਪੁਰਜ਼ੋਰ ਮੰਗ 'ਤੇ ਦੂਸਰੀ ਐਡੀਸ਼ਨ ਛਪਵਾਈ ਜਾ ਰਹੀ ਹੈ।

ਗੁਰੂ ਸੱਚੇ ਪਾਤਸ਼ਾਹ ਦੀ ਬਖ਼ਸ਼ਿਸ਼ ਹੀ ਸਮਝਣੀ ਚਾਹੀਦੀ ਹੈ ਕਿ ਜਿਥੇ *ਗੁਰਮਤਿ ਗਾਡੀ ਰਾਹ* ਦੇ ਪੰਜਾਬੀ ਐਡੀਸ਼ਨ ਦੀ ਮੰਗ ਸਿਖਰਾਂ ਛੂਹ ਰਹੀ ਹੈ, ਉਥੇ ਇਸ ਦੇ ਅੰਗਰੇਜ਼ੀ ਅਨੁਵਾਦ ਦੀ ਖ਼ਾਸ ਕਰਕੇ ਯੌਰਪ, ਅਮਰੀਕਾ, ਕੈਨੇਡਾ, ਅਫ਼ਰੀਕਾ ਆਦਿ ਮੁਲਕਾਂ ਵਿਚ ਇਸ ਦੀ ਮੰਗ ਹੱਦਾਂ ਟੱਪ ਚੁੱਕੀ ਹੈ। ਉਮੀਦ ਹੈ ਕਿ ਅਗਲੇ ਸਾਲ 2011 ਦੇ ਆਰੰਭ ਵਿਚ *ਗੁਰਮਤਿ ਗਾਡੀ ਰਾਹ* ਦਾ ਅੰਗਰੇਜ਼ੀ ਅਨੁਵਾਦ *(The Highway to Guru's Wisdom)* ਸੰਗਤਾਂ ਦੇ ਹੱਥ ਵਿਚ ਪਹੁੰਚ ਜਾਵੇਗਾ।

ਧੰਨਵਾਦ !

*ਦਾਸਰਾ—*

ਮਿਤੀ : 15-11-2010 **ਮਦਨ ਸਿੰਘ (ਭਾਈ)**

# ਲੇਖਕ ਬਾਰੇ

ਦਾਸ ਜਦੋਂ ਇੰਗਲੈਂਡ ਆਇਆ ਸੀ ਤਾਂ ਇਕ ਦਿਨ, ਇਕ ਅਖ਼ਬਾਰ ਵਿਚ ਇਕ ਧਾਰਮਿਕ ਲੇਖ ਪੜ੍ਹਿਆ। ਲੇਖ ਨੂੰ ਪੜ੍ਹ ਕੇ ਦਾਸ ਦੇ ਦਿਲ 'ਤੇ ਲੇਖਕ ਦੀ ਕਾਬਲੀਅਤ, ਲਿਖਣ ਸ਼ੈਲੀ ਅਤੇ ਵਿਚਾਰਾਂ ਵਿਚ ਨਿਧੜਕਤਾ ਦਾ ਕਾਫ਼ੀ ਗਹਿਰਾ ਅਸਰ ਪਿਆ। ਦਾਸ ਦੇ ਦਿਲ ਵਿਚ ਲੇਖ ਦੇ ਲੇਖਕ ਪ੍ਰਤੀ ਬੜੀ ਗਹਿਰੀ ਸ਼ਰਧਾ ਪੈਦਾ ਹੋਈ। ਗਿਆਨੀ ਨਰਿੰਜਨ ਸਿੰਘ ਮੁੰਦਰਾ ਤੇ ਉਨ੍ਹਾਂ ਦੇ ਪੁੱਤਰ ਜਗਤਾਰ ਸਿੰਘ ਡਰਬੀ ਰਾਹੀਂ ਇਕ ਦਿਨ ਭਾਈ ਮਦਨ ਸਿੰਘ ਨਾਲ ਡਰਬੀ ਵਿਚ ਮੁਲਾਕਾਤ ਹੋ ਹੀ ਗਈ। ਉਨ੍ਹਾਂ ਦੇ ਨਾਲ ਉਨ੍ਹਾਂ ਦੀ ਧਰਮ ਪਤਨੀ, ਬੀਬੀ ਕਿਰਪਾਲ ਕੌਰ ਜੀ ਵੀ ਤਸ਼ਰੀਫ਼ ਲੈ ਆਏ। ਸਾਡੀ ਸਾਰਿਆਂ ਦੀ ਆਪੋ ਵਿਚ ਮੁਲਾਕਾਤ, ਬਰਖ਼ੁਰਦਾਰ ਜਗਤਾਰ ਸਿੰਘ ਜੀ ਦੇ ਘਰ ਵਿਖੇ ਹੀ ਹੋਈ।

ਭਾਈ ਸਾਹਿਬ ਮਦਨ ਸਿੰਘ ਜੀ ਨਾਲ ਧਾਰਮਿਕ ਵਿਸ਼ੇ 'ਤੇ ਕੁਝ ਵਿਚਾਰ-ਵਟਾਂਦਰਾ ਹੋਇਆ। ਗੱਲਬਾਤ ਕਰਦਿਆਂ ਪਤਾ ਲੱਗਿਆ ਕਿ ਭਾਈ ਮਦਨ ਸਿੰਘ ਜੀ ਅਤੇ ਉਨ੍ਹਾਂ ਦੀ ਧਰਮ ਪਤਨੀ, ਬੀਬੀ ਕਿਰਪਾਲ ਕੌਰ ਜੀ ਦੀ ਭਾਈ ਸਾਹਿਬ ਰਣਧੀਰ ਸਿੰਘ ਜੀ ਨਾਰੰਗਵਾਲ ਵਾਲਿਆਂ ਨਾਲ, ਜੋ ਸਿੱਖ ਕੌਮ ਦੇ ਮੰਨੇ ਪ੍ਰਮੰਨੇ ਦੇਸ਼ ਭਗਤ ਅਤੇ ਪ੍ਰਸਿੱਧ ਧਾਰਮਿਕ ਆਗੂ ਹੋਏ ਹਨ, ਨਾਲ ਬਹੁਤ ਚੰਗੀ ਨੇੜਤਾ ਸੀ। ਓਧਰ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦਾਸ ਨਾਲ ਵੀ ਬਹੁਤ ਚੰਗਾ ਪਿਆਰ ਕਰਦੇ ਸਨ। ਇਸ ਲਈ ਭਾਈ ਸਾਹਿਬ ਮਦਨ ਸਿੰਘ ਜੀ ਅਤੇ ਦਾਸ ਦਾ, ਆਪੋ ਵਿਚ ਸਕੇ ਭਰਾਵਾਂ ਨਾਲੋਂ ਵੀ ਵੱਧ ਪਿਆਰ ਬਣ ਜਾਣਾ, ਇਕ ਕੁਦਰਤੀ ਗੱਲ ਸੀ। ਸਾਡੀ ਇਸ ਪਹਿਲੀ ਮੁਲਾਕਾਤ ਹੋਈ ਨੂੰ ਕੋਈ ਸਤਾਰਾਂ ਕੁ ਸਾਲ ਦੇ ਕਰੀਬ ਸਮਾਂ ਹੋ ਗਿਆ ਹੈ। ਸਾਡਾ ਦੋਨੋਂ ਹੀ ਧਿਰਾਂ ਦਾ ਆਪੋ ਵਿਚ ਪਿਆਰ, ਨਿਤ ਚੜ੍ਹਦੀਆਂ ਕਲਾਂ ਵਿਚ ਬਣਿਆ ਚਲਿਆ ਆ ਰਿਹਾ ਹੈ।

ਇਤਨੇ ਲੰਮੇ ਸਮੇਂ ਵਿਚ ਦਾਸ ਨੇ ਦੇਖਿਆ ਹੈ ਕਿ ਭਾਈ ਸਾਹਿਬ ਮਦਨ ਸਿੰਘ ਜੀ ਇਕ ਕਾਬਿਲ ਵਿਦਵਾਨ ਅਤੇ ਇਕ ਨਿਧੜਕ ਲਿਖਾਰੀ ਹਨ। ਜਿਥੇ ਵੀ ਉਨ੍ਹਾਂ ਨੂੰ ਕੋਈ ਵੀਰ ਜਾਂ ਹਮ-ਖ਼ਿਆਲ ਭੈਣ ਮਿਲਦੇ ਹਨ ਜਾਂ ਗੁਰਮਤਿ ਦੇ ਪਾਂਧੀ ਮਿਲਦੇ ਹਨ, ਤਾਂ ਇਹ ਉਨ੍ਹਾਂ ਦੀ ਬੜੀ ਹੀ ਕਦਰ ਕਰਦੇ ਹਨ। ਦਾਸ ਜੋ ਵੀ ਕੋਈ ਲੇਖ ਲਿਖਦਾ ਹੈ, ਉਸ ਲੇਖ ਨੂੰ ਪ੍ਰੈਸ ਵਿਚ ਭੇਜਣ ਤੋਂ ਪਹਿਲਾਂ ਨਜ਼ਰਸਾਨੀ ਲਈ ਭਾਈ ਸਾਹਿਬ ਨੂੰ ਭੇਜਦਾ ਹੈ। ਆਪ ਜੀ ਉਸ ਲੇਖ ਨੂੰ ਪੜ੍ਹ ਕੇ ਕੋਈ ਕਮੀ ਜਾਂ ਪੇਸ਼ੀ ਕਰਨ ਦੀ ਸਲਾਹ ਦਿੰਦੇ ਹਨ ਤਾਂ ਦਾਸ ਉਸ ਕਮੀ ਜਾਂ ਪੇਸ਼ੀ ਨੂੰ ਦੂਰ ਕਰ ਕੇ ਹੀ ਪ੍ਰੈੱਸ ਨੂੰ ਭੇਜਦਾ ਹੈ।

ਭਾਈ ਸਾਹਿਬ ਮਦਨ ਸਿੰਘ ਜੀ ਦਾ ਗੁਰਮਤਿ ਨਾਲ ਇਤਨਾ ਗਹਿਰਾ ਪਿਆਰ ਹੈ ਕਿ ਆਪ ਜੀ ਆਪਣੀ ਕਮਾਈ ਵਿੱਚੋਂ ਪੈਸਾ ਖ਼ਰਚ ਕੇ ਗੁਰਮਤਿ ਦਾ ਲਿਟਰੇਚਰ ਖ਼ਰੀਦਦੇ ਹਨ ਅਤੇ ਲੋੜਮੰਦਾਂ ਨੂੰ ਬਗ਼ੈਰ ਕੋਈ ਪੈਸਾ ਲਏ, ਮੁਫ਼ਤ ਵੰਡਦੇ ਹਨ। ਕਿਸੇ ਨੂੰ ਵੀ ਕਿਸੇ ਤਰ੍ਹਾਂ ਦੀ ਕੋਈ ਲੋੜ ਆ ਪੈਂਦੀ ਹੈ ਤਾਂ ਬਿਨਾਂ ਕਿਸੇ ਸੰਕੋਚ ਦੇ ਮਦਦ ਕਰਦੇ ਹਨ। ਨਿਸ਼ਕਾਮ ਲੋਕ-ਸੇਵਾ ਆਪ ਜੀ ਦੀ ਆਦਤ ਵਿਚ ਸ਼ਾਮਿਲ ਹੈ।

ਦਾਸ ਜਦੋਂ ਕਿਤੇ ਭਾਈ ਸਾਹਿਬ ਮਦਨ ਸਿੰਘ ਜੀ ਨੂੰ ਟੈਲੀਫ਼ੋਨ ਕਰ ਕੇ ਉਨ੍ਹਾਂ ਦੀ ਰਾਜ਼ੀ ਖ਼ੁਸ਼ੀ ਦਾ ਪਤਾ ਕਰਦਾ ਹੈ ਤਾਂ ਭੈਣ ਜੀ ਬਾਰੇ ਅਕਸਰ ਇਹ ਹੀ ਜਵਾਬ ਮਿਲਦਾ ਹੈ ਕਿ ਉਹ ਮਹਾਰਾਜ (ਭਾਵ ਗੁਰੂ ਗ੍ਰੰਥ ਸਾਹਿਬ ਜੀ) ਸਾਹਿਬ ਦੇ ਕਮਰੇ ਵਿਚ ਮਹਾਰਾਜ ਸਾਹਿਬ ਦਾ ਪਾਠ ਕਰਦੇ ਹਨ। ਭੈਣ ਜੀ ਜਦੋਂ ਵੀ ਘਰ ਦੇ ਕੰਮ-ਕਾਜ ਤੋਂ ਵਿਹਲੇ ਹੁੰਦੇ ਹਨ ਤਾਂ ਗੁਰਬਾਣੀ ਦਾ ਪਾਠ ਕਰਦੇ ਹਨ ਜਾਂ ਭਾਈ ਸਾਹਿਬ ਨਾਲ ਉਨ੍ਹਾਂ ਦੀ ਲੇਖ ਲਿਖਣ ਵਿਚ ਮਦਦ ਕਰਦੇ ਹਨ। ਭੈਣ ਜੀ ਇਕ ਚੰਗੇ ਪੜ੍ਹੇ-ਲਿਖੇ ਗਰੈਜੂਏਟ ਹਨ। ਗੁਰਬਾਣੀ ਦੀ ਭੈਣ ਜੀ ਨੂੰ ਇਤਨੀ ਜ਼ਿਆਦਾ ਸੋਝੀ ਹੈ ਕਿ ਕਈ ਦਫ਼ਾ ਸਾਨੂੰ ਵੀ ਜਦੋਂ ਗੁਰਬਾਣੀ ਦੀ ਸਮਝ ਨਹੀਂ ਪੈਂਦੀ ਤਾਂ ਅਸੀਂ ਵੀ ਭੈਣ ਜੀ ਤੋਂ ਗੁਰਬਾਣੀ ਨੂੰ ਸਮਝਣ ਲਈ ਮਦਦ ਲੈਂਦੇ ਹਾਂ।

ਵਾਹਿਗੁਰੂ ਜੀ ਦੀ ਅਪਾਰ ਕਿਰਪਾ ਹੈ ਕਿ ਭਾਈ ਸਾਹਿਬ ਜੀ ਅਤੇ ਬੀਬੀ ਜੀ, ਦੋਨੋਂ ਹੀ ਬੜੇ ਹੀ ਹਮ-ਖ਼ਿਆਲ ਅਤੇ ਸੁਲਝੇ ਹੋਏ ਵਿਚਾਰਾਂ ਦੇ ਮਾਲਿਕ ਹਨ। ਵਾਹਿਗੁਰੂ ਆਪ ਜੀ ਦੀ ਜੋੜੀ ਨੂੰ ਰਾਜ਼ੀ ਖ਼ੁਸ਼ੀ ਰੱਖੇ ਅਤੇ ਲੰਮੀ ਉਮਰ ਦੀ ਬਖ਼ਸ਼ਿਸ਼ ਕਰੇ ਅਤੇ ਦੋਨੋਂ ਹੀ ਲੋਕ-ਸੇਵਾ ਦੇ ਕਾਰਜ ਨੂੰ ਹੋਰ ਵੀ ਚੰਗੀ ਤਰ੍ਹਾਂ ਨਿਭਾਉਂਦੇ ਰਹਿਣ।

*ਦਾਸਰਾ—*

ਮਿਤੀ : 4-1-2009 **ਧਰਮ ਸਿੰਘ ਸੁਜੋਂ**

# ਸੱਚ ਸਮਰਪਿਤ ਕਲਮਕਾਰ ਦੀ ਸਿਰਜਨਾ ਗੁਰਮਤਿ ਗਾਡੀ ਰਾਹ

ਕਲਮ ਸਹੀ ਅਰਥਾਂ 'ਚ ਇਕ ਸ਼ਸਤਰ ਹੈ। ਕਲਮ ਇਕ ਤਲਵਾਰ ਹੈ। ਕਲਮ ਅਤੇ ਸੱਚੇ ਗਿਆਨ ਦੇ ਮੁਜੱਸਮੇ ਇਨਸਾਨੀ ਦਿਲੋ-ਦਿਮਾਗ਼ ਦਾ ਆਦਰਸ਼ ਸੰਯੋਗ ਜਾਂ ਸੁਮੇਲ ਸਿਫ਼ਤੀ ਇਨਕਲਾਬੀ ਤਬਦੀਲੀ ਲਿਆਉਣ ਵਿਚ ਬਹੁਤ ਸਹਾਈ ਸਿੱਧ ਹੋ ਸਕਦਾ ਹੈ। ਕੌਮਾਂ ਦੀਆਂ ਹੋਣੀਆਂ ਜਾਂ ਤਕਦੀਰਾਂ ਨੂੰ ਘੜਨ-ਸੁਆਰਨ ਵਿਚ ਸੱਚ ਲਿਖਣ ਵਾਲੀਆਂ ਕਲਮਾਂ ਦਾ ਭਰਪੂਰ ਹਿੱਸਾ ਹੈ। ਪਰੰਤੂ ਕਲਮ ਦੀ ਤਾਕਤ ਕਲਮਕਾਰ ਦੇ ਵਿਆਪਕ ਤੇ ਡੂੰਘੇਰੇ ਸਮਾਜਿਕ-ਸਾਹਿਤਕ ਵਿਰਸੇ ਦੇ ਅਧਿਐਨ-ਵਿਸ਼ਲੇਸ਼ਣ, ਇਸ ਅਧਿਐਨ-ਵਿਸ਼ਲੇਸ਼ਣ 'ਚੋਂ ਵਿਕਸਿਤ ਵਿਚਾਰਧਾਰਕ ਸਪੱਸ਼ਟਤਾ, ਲਏ ਗਏ ਵਿਸ਼ੇ ਪ੍ਰਤੀ ਲੋੜੀਂਦੀ ਭਰਪੂਰ ਜਾਣਕਾਰੀ, ਯਥਾਰਥ ਤਕ ਪੁੱਜਣ ਦੀ ਤਾਂਘ ਤੇ ਉਸ ਨੂੰ ਜੱਗ-ਜ਼ਾਹਰ ਕਰਨ ਵਾਸਤੇ ਲੋੜੀਂਦੀ ਤਤਪਰਤਾ, ਜੁਰਅਤ, ਸਾਹਸ ਤੇ ਹੌਂਸਲਾ, ਇਮਾਨਦਾਰੀ ਤੇ ਸੁਹਿਰਦਤਾ ਜਿਹੇ ਤੱਤਾਂ ਦੇ ਸੰਚਾਰ 'ਤੇ ਹੀ ਨਿਰਭਰ ਕਰਦੀ ਹੈ। ਅਜਿਹੇ ਤੱਤਾਂ ਦਾ ਸੰਚਾਰ ਕਰਨ ਵਾਲੀਆਂ ਕਲਮਾਂ ਦੇਸ਼, ਕੌਮ, ਮਨੁੱਖੀ ਸਮਾਜ ਜਾਂ ਸਮੂਹ ਸੰਸਾਰ ਦਾ ਭਰਪੂਰ ਕਲਿਆਣ ਕਰਨ 'ਚ ਸਹਾਈ ਸਿੱਧ ਹੁੰਦੀਆਂ ਹਨ। ਦੂਜੇ ਬੰਨੇ ਕਿਸੇ ਡਰ-ਖ਼ੌਫ਼, ਲਾਲਚ ਵਿਚ ਫਸੀਆਂ ਤੇ ਖ਼ੁਦ ਗਿਆਨ-ਉਜਾਲੇ ਤੋਂ ਮਹਿਰੂਮ ਜਾਂ ਊਣੀਆਂ ਕਲਮਾਂ ਦੇਸ਼-ਕੌਮ ਨੂੰ ਪਤਨ ਦੀ ਡੂੰਘੀ ਖਾਈ 'ਚ ਸੁੱਟਣ ਤੇ ਮਨੁੱਖੀ ਸਮਾਜ ਜਾਂ ਸਮੂਹ ਸੰਸਾਰ ਦਾ ਅਥਾਹ ਨੁਕਸਾਨ ਕਰਨ ਦੀ ਵਿਨਾਸ਼ਕਾਰੀ ਤਾਕਤ ਵੀ ਰੱਖਦੀਆਂ ਹਨ। ਤਸੱਲੀ ਵਾਲੀ ਗੱਲ ਇਹ ਹੈ ਕਿ ਵਰਤਮਾਨ ਵਿਚ ਸਿੱਖ ਪੰਥ ਨੂੰ ਇਸ ਪ੍ਰਮਾਣਿਕ ਗੁਰਮਤਿ ਵਿਚਾਰਧਾਰਾ, ਗੁਰਬਾਣੀ ਦੀ ਸ਼ੁੱਧ ਨਿਰਮਲ ਅਨਮੋਲ ਵਿਰਾਸਤ ਨਾਲ ਜੋੜੀ ਰੱਖਣ ਲਈ ਭਰਵੇਂ ਉੱਦਮ ਕਰਨ ਵਾਲੇ ਗੁਰਮੁਖ ਪਿਆਰੇ ਕਲਮਕਾਰ ਗੁਰੂ ਪਾਤਸ਼ਾਹਾਂ ਦੁਆਰਾ ਸਾਜੇ-ਨਿਵਾਜੇ ਸਿੱਖ ਪੰਥ ਪਾਸ ਮੌਜੂਦ ਹਨ ਜਿਨ੍ਹਾਂ ਨੇ ਆਪਣੀ ਕਲਮ ਨੂੰ ਕਿਸੇ ਤਰ੍ਹਾਂ ਦੇ ਡਰ-ਖ਼ੌਫ਼ ਜਾਂ ਲਾਲਚ ਤੋਂ ਪੂਰੀ ਸਾਵਧਾਨੀ ਸਹਿਤ ਬਚਾ ਕੇ ਰੱਖਿਆ ਹੋਇਆ ਹੈ। ਅਜਿਹੇ ਸੱਚੇ ਸੁਹਿਰਦ ਕਲਮਕਾਰ ਸਾਡੇ ਸਤਿਕਾਰ ਦੇ ਪਾਤਰ ਹਨ। ਭਾਈ ਮਦਨ ਸਿੰਘ ਬਰਮਿੰਘਮ ਗੁਰੂ ਬਖ਼ਸ਼ਿਸ਼ ਦਾ ਸਦਕਾ ਅਜਿਹੇ ਹੀ ਸੱਚੇ ਸੁਹਿਰਦ ਕਲਮਕਾਰਾਂ 'ਚ ਆਪਣਾ ਸਥਾਨ ਰੱਖਦੇ ਹਨ।

ਗੁਰਮੁਖ ਪਿਆਰੇ ਭਾਈ ਸਾਹਿਬ ਦੀ ਹਥਲੀ ਪੁਸਤਕ *ਗੁਰਮਤਿ ਗਾਡੀ ਰਾਹ* ਆਪ ਦੀ ਨਿਰਭਉ ਨਿਰਵੈਰ ਗੁਰਮਤਿ ਵਿਚਾਰਧਾਰਾ ਤੇ ਇਸ 'ਤੇ ਉਸਰੀ ਸਿਧਾਂਤਕ

ਸਮਝ ਦੀ ਲਖਾਇਕ ਇਕ ਉਦੇਸ਼ ਪੂਰਨ ਉੱਚ-ਪੱਧਰੀ ਸਾਹਿਤਕ ਕਿਰਤ ਦੇ ਹੋਣ ਦਾ ਇਕ ਅਹਿਸਾਸ ਕਰਾਉਂਦੀ ਹੈ। ਭਾਈ ਸਾਹਿਬ ਦਾ ਇਸ ਪੁਸਤਕ ਦੇ ਬਹੁਤੇ ਲੇਖਾਂ ਦੇ ਮਾਧਿਅਮ ਦੁਆਰਾ ਕੱਢਿਆ ਇਹ ਨਿਰਣਾ ਮੰਨਣ ਤੋਂ ਇਨਕਾਰ ਕਰਨਾ ਕਠਿਨ ਹੈ ਕਿ ਵਰਤਮਾਨ ਵਿਚ ਸਿੱਖ ਕਹਾਉਣ ਵਾਲੇ ਗੁਰਮਤਿ ਗਾਡੀ ਰਾਹ ਤੋਂ ਭਟਕ ਚੁੱਕੇ ਹਨ ਜਿਸ ਦਾ ਆਪ ਜੀ ਨੂੰ ਡੂੰਘਾ ਦੁੱਖ ਹੈ। ਇਸ ਪੁਸਤਕ ਦੇ ਬਹੁਤੇ ਲੇਖ ਸਿੱਖ ਅਖਵਾਉਣ ਵਾਲੀ ਪਰ ਗੁਰਮਤਿ ਤੋਂ ਬਹੁਤ ਲਾਂਭੇ ਜਾ ਚੁੱਕੀ ਲੋਕਾਈ ਦੀ ਘੋਰ ਅਗਿਆਨਤਾ ਅਤੇ ਗੁਰਮਤਿ-ਵਿਰੋਧੀ ਸੋਚ ’ਤੇ ਇਕ ਸੰਵੇਦਨਸ਼ੀਲ ਤੇ ਚੇਤੰਨ ਸਿੱਖ ਦਾ ਰੁਦਨ ਅਤੇ ਚਿੰਤਨ ਹਨ। ਇਹ ਗੱਲ ਵੱਖਰੀ ਹੈ ਕਿ ਗੁਰੂ ਦਾ ਸੱਚਾ ਸਿੱਖ ਕਦਾਚਿਤ ਵੀ ਉਦਾਸ/ਨਿਰਾਸ਼ ਨਹੀਂ ਹੁੰਦਾ ਅਤੇ ਹਰੇਕ ਹਾਲਤ ਵਿਚ ਆਸ਼ਾਵਾਦੀ ਪਹੁੰਚ ਦਾ ਹੀ ਧਾਰਨੀ ਬਣਿਆ ਰਹਿੰਦਾ ਹੈ ਪਰੰਤੂ ਜਦੋਂ ਘਰ ਨੂੰ ਅੱਗ ਲੱਗੀ ਹੋਵੇ ਤਾਂ ਅਚਿੰਤ ਹੋ ਕੇ ਬੈਠੇ ਰਹਿਣਾ ਮੁਨਾਸਿਬ ਨਹੀਂ। ਇਸ ਹੱਥਲੀ ਪੁਸਤਕ ਦੇ ਲੇਖਾਂ ’ਚ ਵਿਦਮਾਨ ‘ਰੁਦਨ’ ਨੂੰ ਇਸ ਪ੍ਰਸੰਗ ਵਿਚ ਵੇਖਿਆਂ ਇਹ ‘ਰੁਦਨ’ ਵੀ ਅਪ੍ਰਸੰਗਿਕ ਨਹੀਂ ਕਿਹਾ ਜਾ ਸਕਦਾ। ਨਾਲੇ ਡੂੰਘੀ ਨਜ਼ਰੇ ਵੇਖਿਆਂ-ਜਾਂਚਿਆਂ ਇਸ ਵਿੱਚੋਂ ਵੀ ਭਾਈ ਸਾਹਿਬ ਨੇ ਸਮੁੱਚੇ ਤੌਰ ’ਤੇ ਆਸ ਦਾ ਪੱਲਾ ਛੱਡਿਆ ਨਹੀਂ। ਥਾਂ-ਪੁਰ-ਥਾਂ ਵਰਤਮਾਨ ਅਣਚਾਹੀ ਹਾਲਤ ’ਚੋਂ ਬਾਹਰ ਨਿਕਲਣ ਵਾਸਤੇ ਕੁਝ ਸੇਧਾਂ ਆਪ ਦੇ ਚਿੰਤਨ ’ਚ ਮੌਜੂਦ ਹਨ। ਆਪ ਨੇ ਸਮੁੱਚੇ ਤੌਰ ’ਤੇ ਸਿੱਖ ਪੰਥ ਦੀ ਸਮੁੱਚੀ ਏਕਤਾ ਤੇ ਇਕਜੁਟਤਾ ਦੀ ਚੰਗੀ ਭਾਵਨਾ ਨੂੰ ਨਾ ਕੇਵਲ ਕਾਇਮ ਹੀ ਰੱਖਿਆ ਹੈ, ਸਗੋਂ ਇਸ ਵਾਸਤੇ ਰਾਹ ਦੀਆਂ ਅਨੇਕਾਂ ਰੁਕਾਵਟਾਂ ਨੂੰ ਪਰ੍ਹੇ ਹਟਾਉਣ ਵਾਸਤੇ ਸੰਕੇਤਕ ਸਮਾਧਾਨ ਦਿੱਤੇ ਹਨ। ਇਸ ਤਰ੍ਹਾਂ ਇਹ ਪੁਸਤਕ ਵਰਤਮਾਨ ਯਥਾਰਥ ਅਤੇ ਮੌਜੂਦਾ ਚਿੰਤਾਜਨਕ ਗਿਰਾਵਟ ਵਾਲੀ ਹਾਲਤ ਦੇ ਡੂੰਘੇ ਤੇ ਵਿਆਪਕ ਵਿਸ਼ਲੇਸ਼ਣ ਤੋਂ ਸਿੱਖ ਪੰਥ ਦੇ ਉੱਜਲੇ ਭਵਿੱਖ ਦੀ ਇਕ ਸੂਖਮ ਜਿਹੀ ਆਸ ਵੀ ਦ੍ਰਿਸ਼ਟਮਾਨ ਹੁੰਦੀ ਹੈ।

ਭਾਈ ਸਾਹਿਬ ਨੇ ਮੌਜੂਦਾ ਹਾਲਤ ਦਾ ਵਿਸ਼ਲੇਸ਼ਣ ਬਹੁਤ ਹੱਦ ਤਕ ਨਿਰਪੱਖ ਦ੍ਰਿਸ਼ਟੀ ਨਾਲ ਕਰਨ ਦਾ ਵੱਧ ਤੋਂ ਵੱਧ ਸੁਹਿਰਦ ਜਤਨ ਕੀਤਾ ਹੈ ਪਰੰਤੂ ਉਲਝਾਅ ਤੇ ਰੋਲ-ਘਚੋਲਾ ਪੈਦਾ ਕਰਨ ਵਾਲੀਆਂ ਧਿਰਾਂ ਦੀ ਸਪੱਸ਼ਟ ਰੂਪ ’ਚ ਨਿਸ਼ਾਨਦੇਹੀ ਕਰਨ ’ਚ ਆਪ ਨੇ ਜੁਰਅਤ ਦਿਖਾਈ ਹੈ। ਆਪ ਦਾ ਮੂਲ ਸਰੋਕਾਰ ਸਿੱਖ-ਪੰਥ ਵਿਚ ਅਨੇਕਾਂ ਮਾਧਿਅਮਾਂ ਰਾਹੀਂ ਘੁਸਪੈਠ ਕਰ ਚੁੱਕਾ ਬ੍ਰਾਹਮਣਵਾਦ ਹੈ। ਦਸ ਗੁਰੂ ਸਾਹਿਬਾਨ ਨੇ ਆਪਣੇ ਸਮੇਂ ਦੀ ਲੋਕਾਈ ਨੂੰ ਬ੍ਰਾਹਮਣਵਾਦ ਦੀ ਕੈਦ ’ਚੋਂ ਮੁਕਤ ਕਰਨ ਹਿੱਤ ਕਿੰਨੀ ਘਾਲਨਾ ਘਾਲੀ ਪਰ ਦੁਖਦਾਇਕ ਪਹਿਲੂ ਹੈ ਕਿ ਬ੍ਰਾਹਮਣਵਾਦ ਹਰ ਆਏ ਦਿਨ ਡੂੰਘੇਰੀਆਂ ਜੜ੍ਹਾਂ ਪਕੜਦਾ ਗਿਆ ਹੈ। ਇਥੋਂ ਤਕ ਕਿ ਸਿਮਰਨ ਸੇਵਾ ਦੇ ਕੇਂਦਰ ਸਾਡੇ ਪਾਵਨ ਗੁਰਧਾਮਾਂ ’ਚ ਵੀ ਵੱਡੀ ਸਮਝੌਤਾਵਾਦੀ ਪਹੁੰਚ ਦਾ ਸਦਕਾ ਕਈ ਬ੍ਰਾਹਮਣੀ ਕਰਮ-ਕਾਂਡ ਘੁਸਪੈਠ ਕਰ ਚੁੱਕੇ ਹਨ। ਇਕ ਜਾਗ੍ਰਿਤ ਤੇ ਸੁਹਿਰਦ ਸੱਚੇ ਸਿੱਖ ਕਲਮਕਾਰ ਦਾ ਅਜਿਹੀ ਹਾਲਤ ’ਚ ਦੁੱਖ ਅਨੁਭਵ ਕਰਨਾ ਨਾ ਕੇਵਲ ਕੁਦਰਤੀ ਤੇ ਸੁਭਾਵਕ ਸਗੋਂ ਜ਼ਰੂਰੀ ਵੀ ਹੈ।

ਕਲਮਕਾਰ ਨੂੰ ਦੁਨੀਆਂ ਭਰ ਵਿਚ ਫੈਲੇ ਸਿੱਖਾਂ ਦੇ ਅਖੌਤੀ ਸਾਧ-ਸੰਤ ਬਾਬਿਆਂ ਦੇ ਢਹੇ ਚੜ੍ਹ ਜਾਣ ਦਾ ਫ਼ਿਕਰ ਸਤਾਉਂਦਾ ਹੈ। ਉਹ ਵਲੈਤੀ ਗੁਰਦੁਆਰਿਆਂ ’ਚ

ਮਾਇਆ ਅਤੇ ਚੌਧਰ ਭਾਰੂ ਹੋ ਜਾਣ 'ਤੇ ਚਿੰਤਤ ਹੈ। ਉਸ ਨੂੰ ਚਿੰਤਾ ਹੈ ਕਿ ਮਾਇਆ ਦੇ ਹੱਦੋਂ ਵੱਧ ਪਸਾਰੇ ਨੇ ਅੱਜ ਸਿੱਖ ਕਹਾਉਣ ਵਾਲਿਆਂ ਨੂੰ ਗੁਰੂ ਤੋਂ ਦੂਰ ਹੀ ਨਹੀਂ ਸਗੋਂ ਬੇਮੁਖ ਵੀ ਕਰ ਛੱਡਿਆ ਹੈ। ਗੁਰਦੁਆਰਿਆਂ ਦੀਆਂ ਬਿਲਡਿੰਗਾਂ ਬਹੁਤ ਸੁੰਦਰ ਹਨ ਅਤੇ ਲੰਗਰ ਵੀ ਖ਼ੂਬ ਚੱਲਦੇ ਹਨ ਪਰ ਗੁਰਮਤਿ ਗ਼ਾਇਬ ਹੈ। 'ਨਾਮ ਜਪੋ, ਕਿਰਤ ਕਰੋ ਅਤੇ ਵੰਡ ਛਕੋ' ਦਾ ਗੁਰਮਤਿ ਫ਼ਲਸਫ਼ਾ ਗ਼ਾਇਬ ਹੈ। ਕਲਮਕਾਰ ਦੇ ਸ਼ਬਦਾਂ ਵਿਚ "ਇਹ ਵੀ ਕੋਈ ਗਰੰਟੀ ਨਹੀਂ ਕਿ ਲੰਮੀਆਂ ਦਾੜ੍ਹੀਆਂ ਰੱਖਣ ਵਾਲੇ ਆਪਣੇ ਸੁਆਰਥ ਹਿੱਤ ਕੁਫ਼ਰ ਨਹੀਂ ਕਮਾਉਂਦੇ। ਇੰਗਲੈਂਡ ਦੇ ਗੁਰਦੁਆਰਿਆਂ ਵਿਚ ਮਨਮਤ ਅਤੇ ਅਨਮਤੀਆਂ ਦੀ ਭਰਮਾਰ ਹੈ। ਧਰਮ ਨੂੰ ਧੰਦਾ ਬਣਾ ਛੱਡਿਆ ਹੈ, ਬਰਮਿੰਘਮ ਦੇ ਇਕ ਗੁਰਦੁਆਰੇ ਵਿਚ 31 ਜਾਂ 51 ਗੁਰੂ ਗ੍ਰੰਥ ਸਾਹਿਬ ਜੀ ਦੇ ਇੱਕੋ ਸਮੇਂ ਪ੍ਰਕਾਸ਼ ਕਰ ਕੇ ਅਖੰਡ ਪਾਠ ਕੀਤੇ ਜਾਂਦੇ ਹਨ। ਦੁੱਖ ਨਵਿਰਤੀ ਲਈ ਅਗਿਆਨਤਾ ਕਾਰਨ ਜਾਂ ਡੇਰੇ ਦੇ ਮਹੰਤ ਦੇ ਅਸਰ ਕਾਰਨ ਅਮਰੀਕਾ, ਕੈਨੇਡਾ ਆਦਿ ਮੁਲਕਾਂ ਵਿੱਚੋਂ ਮਾਇਆ ਦੇ ਗੱਫੇ ਭੇਜ ਕੇ ਸਿੱਖ ਸੰਗਤ ਅਖੰਡ ਪਾਠ ਕਰਾਉਂਦੀ ਹੈ।"

ਸਾਡਾ ਕਲਮਕਾਰ ਸਾਨੂੰ ਗੁਰਮਤਿ ਸੇਧ ਦੇਣ ਲਈ ਇਤਿਹਾਸਕ ਖੋਜ ਅਤੇ ਵਿਵੇਕ ਜਾਂ ਦਲੀਲ ਦੀ ਸਦਵਰਤੋਂ ਕਰਦਾ ਹੈ। ਲੇਖਕ ਇਤਿਹਾਸਕ ਖੋਜ ਰਾਹੀਂ ਅਖੰਡ ਪਾਠ ਦੀ ਬੀਤੇ ਸਮੇਂ 'ਚ ਪ੍ਰਸੰਗਿਕਤਾ ਦੱਸਦਿਆਂ ਅਜੋਕੀ ਹਾਲਤ 'ਚ ਗੁਰਬਾਣੀ ਦੀਆਂ ਉੱਚੀਆਂ ਸੁੱਚੀਆਂ ਸੇਧਾਂ ਦਾ ਮੂਲੋਂ ਹੀ ਲਾਹਾ ਨਾ ਲੈਣ ਦਾ ਸਪੱਸ਼ਟ ਵਿਰੋਧ ਕਰਦਾ ਹੈ। ਉਸ ਅਨੁਸਾਰ ਕਰਮ-ਕਾਂਡੀ ਰਸਮਾਂ ਦੀ ਘੁਸਪੈਠ ਲਈ ਦੂਜੇ ਧਰਮ ਜ਼ਿੰਮੇਵਾਰ ਨਹੀਂ, ਸਗੋਂ ਸਾਡਾ ਆਪਣਾ ਕਸੂਰ ਹੈ। ਕਿਉਂ ਜੋ ਅਸਾਂ ਭਾਵ, ਲੇਖਕਾਂ, ਪ੍ਰਚਾਰਕਾਂ ਆਦਿ ਨੇ ਸਿੱਖ ਧਰਮ ਦੀ ਸਹੀ ਵਿਆਖਿਆ ਸਿੱਖ ਸੰਗਤਾਂ ਅਤੇ ਦੁਨੀਆਂ ਸਾਹਮਣੇ ਪੇਸ਼ ਨਹੀਂ ਕੀਤੀ। ਬਰਤਾਨਵੀ ਸਿੱਖ ਵੀਰਾਂ ਵੱਲੋਂ ਮੁਰਦਿਆਂ ਨੂੰ ਮੱਥੇ ਟਿਕਾਉਣ ਦੀ ਮਨਮਤੀ ਰੀਤ ਪ੍ਰਚਲਿਤ ਹੋਣ ਦਾ ਕਾਰਨ ਈਸਾਈ ਮਤ ਵਾਲਿਆਂ ਦੀ ਰੀਸ ਦੱਸਦਿਆਂ ਲੇਖਕ ਦਰਸਾਉਂਦਾ ਹੈ ਕਿ ਕਿਵੇਂ ਈਸਾਈ ਮਤ ਵਾਲਿਆਂ ਤੋਂ ਕਈ ਕਦਮ ਅੱਗੇ ਜਾਂਦਿਆਂ ਮੁਰਦੇ ਦੇ ਬਕਸੇ ਦਾ ਢੱਕਣ ਖੋਲ੍ਹ ਕੇ ਕੀਰਤਨ ਸੁਣਾਉਂਦੇ ਹਨ ਅਤੇ ਗੁਰਦੁਆਰਾ ਕਮੇਟੀ ਵਾਲਿਆਂ ਵੱਲੋਂ ਮੁਰਦੇ ਨੂੰ ਸਿਰੋਪਾਉ ਦੀ ਬਖ਼ਸ਼ਿਸ਼ ਵੀ ਕੀਤੀ ਜਾਂਦੀ ਹੈ। ਬਕਸਾ ਖੋਲ੍ਹ ਕੇ ਸੰਗਤਾਂ ਦੇ ਦਰਸ਼ਨਾਂ ਲਈ ਰੱਖ ਦਿੱਤਾ ਜਾਂਦਾ ਹੈ। ਕਈ ਜ਼ਿਆਦਾ ਸ਼ਰਧਾਵਾਨ ਸਿੱਖ ਬਕਸੇ ਨੂੰ ਮੱਥਾ ਵੀ ਟੇਕਦੇ ਹਨ। ਸਾਡਾ ਕਲਮਕਾਰ ਅਜਿਹੀ ਸਥਿਤੀ ਵਿਚ 'ਸਿੱਖ ਰਹਿਤ ਮਰਯਾਦਾ' ਦੇ ਦਿਸ਼ਾ-ਨਿਰਦੇਸ਼ ਦੁਹਰਾਉਂਦਾ ਹੋਇਆ ਸਾਨੂੰ ਓਝੜੇ ਰਾਹੇ ਪਿਆਂ ਨੂੰ ਮੁੜ ਗੁਰਮਤਿ ਮਾਰਗ 'ਤੇ ਲਿਆਉਣ ਵਾਸਤੇ ਸਾਡੀ ਆਦਰਸ਼ ਅਗਵਾਈ ਕਰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬਾਣੀ 'ਚੋਂ ਮਿਲਣ ਵਾਲੀਆਂ ਸੇਧਾਂ ਅੰਕਿਤ ਕਰਦਾ ਹੈ। ਸੁਧਾਰਵਾਦੀ ਦ੍ਰਿਸ਼ਟੀ ਨੂੰ ਕਾਇਮ ਰੱਖਦਿਆਂ ਸਾਡਾ ਕਲਮਕਾਰ ਲਿਖਦਾ ਹੈ ਕਿ ਡੁੱਲ੍ਹੇ ਬੇਰਾਂ ਦਾ ਹਾਲੇ ਕੁਝ ਨਹੀਂ ਵਿਗੜਿਆ।..... ਸਾਡੇ ਪਾਸ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਭੰਡਾਰ ਹੈ। ਇਥੋਂ ਹੀ ਸੇਧਾਂ ਲੈ ਕੇ ਗੁਰੂ ਪੰਥ ਨੇ 1936 ਵਿਚ 'ਸਿੱਖ ਰਹਿਤ ਮਰਯਾਦਾ' ਤਿਆਰ ਕੀਤੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਪ੍ਰਵਾਨ ਹੋਈ। ਸਿੱਖ ਕੌਮ ਨੂੰ ਇਸ ਰਹਿਤ ਮਰਯਾਦਾ 'ਤੇ ਫੁੱਲ ਚੜ੍ਹਾਉਣੇ ਚਾਹੀਦੇ ਹਨ।

ਇਉਂ ਹੀ ਸਾਡੇ ਕਲਮਕਾਰ ਦਾ ਸਿੱਖ ਭਰਾਵਾਂ ਨੂੰ ਸੁਝਾਅ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਹੋਰ ਸਮੁੱਚੇ ਸਿੱਖ ਸਾਹਿਤ ਦਾ ਅਧਿਐਨ ਪੂਰਨ ਸਜੱਗਤਾ ਤੇ ਸੁਚੇਤਨਾ ਸਹਿਤ ਕਰਨਾ ਹੋਵੇਗਾ ਕਿਉਂਕਿ ਵਰਤਮਾਨ ਸਮੇਂ ਵਿਚ ਬਹੁਤ ਸਾਰੇ ਗੁਰਮਤਿ-ਵਿਰੋਧੀ ਕਰਮ-ਕਾਂਡ ਇਸ ਸੰਬੰਧ ਵਿਚ ਅਪਵਾਦੀ ਢਿੱਲਮੱਠ ਵਾਲੀ ਅਤੇ ਅਵਿਵੇਕੀ ਪਹੁੰਚ ਦ੍ਰਿਸ਼ਟੀ ਕਾਰਨ ਸਾਡੇ ਧਾਰਮਿਕ ਦਾਇਰੇ ਵਿਚ ਸਥਾਪਤ ਹੋ ਚੁੱਕੇ ਹਨ। ਲੇਖਕ 'ਹੇਮਕੁੰਟ ਤਪੋਬਨ ਦਾ ਸੱਚੋ ਸੱਚ' ਸਾਡੇ ਦ੍ਰਿਸ਼ਟੀਗੋਚਰ ਕਰਦਾ ਹੈ। ਉਹ ਸਹਿਜਧਾਰੀ ਸਿੱਖ ਅਤੇ ਪਤਿਤ ਦੀਆਂ ਧਾਰਨਾਵਾਂ ਨੂੰ ਪੂਰਨ ਵਿਗਿਆਨਕ ਪਹੁੰਚ ਅਤੇ ਇਤਿਹਾਸਕ ਵਿਵਰਣਾਂ ਦੀ ਟੇਕ ਲੈਂਦਿਆਂ ਸਪੱਸ਼ਟ ਕਰਨ ਵਾਸਤੇ ਸੁਹਿਰਦ ਰੂਪ 'ਚ ਯਤਨਸ਼ੀਲ ਹੈ। ਨਾਮਧਾਰੀਆਂ (ਕੂਕਿਆਂ), ਦੋਦੜਾ ਗੁਰੂ-ਡੰਮ ਅਤੇ ਸੰਤ ਸਮਾਜੀ ਰਹਿਤ ਮਰਯਾਦਾ ਦੇ ਗੁਰਮਤਿ ਵਿਰੋਧੀ ਤੇ ਸਿੱਖੀ ਵਿਰੋਧੀ ਪੈਂਤੜਿਆਂ ਦਾ ਪਰਦਾ ਤਾਰ-ਤਾਰ ਕਰ ਕੇ ਰੱਖ ਦਿੰਦਾ ਹੈ। ਉਹ ਦਰਸਾਉਂਦਾ ਹੈ ਕਿ ਕਿਵੇਂ "ਸਬਦੁ ਗੁਰੂ ਸੁਰਤਿ ਧੁਨਿ ਚੇਲਾ" ਹੈ ਤੇ ਸ਼ਖ਼ਸੀ ਜਾਂ ਵਿਅਕਤੀ ਪੂਜਾ ਦਾ ਵਰਤਾਰਾ ਪਾਖੰਡੀਆਂ ਤੇ ਲਾਲਚੀਆਂ ਦੁਆਰਾ ਚਲਾਇਆ ਗਿਆ ਹੈ, ਜਿਸ ਤੋਂ ਸਾਨੂੰ ਸੁਚੇਤ ਹੋਣਾ ਪਵੇਗਾ। ਉਹ ਸਿਰੋਪਾਉ ਦਾ ਵੀ ਸਹੀ ਇਤਿਹਾਸ ਸਾਡੇ ਦ੍ਰਿਸ਼ਟੀਗੋਚਰ ਕਰਦਾ ਹੈ ਤੇ ਵਰਤਮਾਨ ਸਮੇਂ ਇਸ ਦੀ ਵੱਡੇ ਪੱਧਰਾਂ 'ਤੇ ਹੋ ਰਹੀ ਬਹੁਪੱਖੀ ਦੁਰਵਰਤੋਂ ਦੀ ਕਰੂਰ ਵਾਸਤਵਿਕਤਾ ਸਾਡੇ ਧਿਆਨ 'ਚ ਲਿਆਉਂਦਾ ਹੈ।

ਸਾਡਾ ਕਲਚਰ ਬ੍ਰਾਹਮਣਵਾਦ ਦੇ ਨਾਲ-ਨਾਲ ਸਿੱਖ ਦਾਇਰੇ 'ਚ ਯੋਗ ਮਤ ਦਾ ਪ੍ਰਭਾਵ ਵੱਧ ਜਾਣ 'ਤੇ ਵੀ ਚਿੰਤਾ ਦਾ ਪ੍ਰਗਟਾਵਾ ਕਰਦਾ ਹੈ। ਸਪੱਸ਼ਟ ਗੁਰਮਤਿ ਗਾਡੀ ਰਾਹ ਦਰਸਾਉਂਦਿਆਂ ਦੱਸਿਆ ਹੈ ਕਿ ਸਿੱਖ ਧਰਮ ਸੁਤੰਤਰ ਧਰਮ ਹੈ। ਯੋਗ ਦੇ ਆਸਣ ਤੇ ਪ੍ਰਾਣਾਯਮ ਸਰੀਰ ਨੂੰ ਸਿਹਤਮੰਤ ਰੱਖ ਸਕਦੇ ਹਨ, ਪ੍ਰਭੂ ਦਾ ਮਿਲਾਪ ਨਹੀਂ ਕਰਵਾ ਸਕਦੇ। ਸਿੱਖ ਭਾਈਚਾਰੇ 'ਚ ਦਲਿਤ ਜਾਂ ਛੂਤ-ਛਾਤ ਦੀ ਅਨਮਤੀ ਧਾਰਨਾ ਦੀ ਘੁਸਪੈਠ ਦਰਸਾਉਣ ਹਿੱਤ 'ਮਨੂੰਵਾਦ ਦੇ ਦਲਿਤ' ਸਿਰਲੇਖ ਹੇਠ ਵਿਸਤਰਿਤ ਜਾਣਕਾਰੀ ਸਾਡੀ ਸੁਚੇਤਨਾ ਤੇ ਸਜੱਗਤਾ ਹਿੱਤ ਦਿੱਤੀ ਹੈ। ਧਾਰਮਿਕ ਤੇ ਸਮਾਜਿਕ ਦਾਇਰੇ 'ਚ ਇਸਤਰੀ ਨੂੰ ਬਣਦਾ ਸਤਿਕਾਰਤ ਸਥਾਨ ਨਾ ਦਿੱਤੇ ਜਾਣ 'ਤੇ ਵੀ ਡੂੰਘੀ ਚਿੰਤਾ ਵਿਅਕਤ ਕੀਤੀ ਗਈ ਹੈ। ਇਉਂ ਹੀ ਉੱਤਰ ਆਜ਼ਾਦੀ ਦੀ ਕਾਲ 'ਚ ਰਾਜਨੀਤਿਕ ਪੱਧਰ 'ਤੇ ਸਿੱਖ ਪੰਥ ਨਾਲ ਕੀਤੇ ਗਏ ਅਨਿਆਂ ਦੀ ਗੱਲ ਕਰਦਿਆਂ ਪੰਥ ਦੀ ਆਜ਼ਾਦ ਹਸਤੀ ਦੇ ਪੱਖ 'ਚ ਲੇਖਕ ਡੱਟ ਕੇ ਖੜਾ ਹੋਇਆ ਹੈ। ਕਲਮਕਾਰ ਦੀ ਕਲਮ 1984 ਦੇ ਸਿੱਖ ਕਤਲੇਆਮ 'ਤੇ ਲਹੂ ਦੇ ਹੰਝੂ ਕੇਰਦੀ ਹੈ ਤੇ ਦਿੱਲੀ ਦੇ ਭਾਂਜਦਾਰਾਂ ਨੂੰ ਪੰਥ ਖ਼ਾਲਸਾ ਨੂੰ ਸਮਝਣ ਵਾਸਤੇ ਸੰਬੋਧਿਤ ਹੁੰਦੀ ਹੈ। ਦੇਸ਼ ਵਿਚ ਸਭਨਾਂ ਘੱਟ-ਗਿਣਤੀਆਂ ਨਾਲ ਅਨਿਆਂ ਕੀਤੇ ਜਾਣ ਦੀ ਵਾਸਤਵਿਕਤਾ ਨੂੰ ਦਰਸਾਉਣ ਵਾਸਤੇ ਸਾਡਾ ਕਲਮਕਾਰ ਬਾਬਰੀ ਮਸਜਿਦ ਦੇ ਮਸਲੇ ਨੂੰ ਵੀ ਆਪਣੇ ਅਧਿਐਨ ਵਿਸ਼ਲੇਸ਼ਣ 'ਚ ਸ਼ਾਮਲ ਕਰਦਾ ਹੈ।

ਵੱਖ-ਵੱਖ ਸਮਾਚਾਰ ਪੱਤਰਾਂ ਅਤੇ ਪੱਤ੍ਰਿਕਾਵਾਂ ਵਿਚ ਪਹਿਲਾਂ ਹੀ ਪ੍ਰਕਾਸ਼ਿਤ ਹੋ ਚੁੱਕੇ ਲੇਖਾਂ ਨੂੰ ਪੁਸਤਕ ਰੂਪ 'ਚ ਪ੍ਰਸਤੁਤ ਕਰਨ ਦਾ ਵਧੇਰੇ ਲਾਭ ਲਿਆ ਜਾ ਸਕੇਗਾ। ਇਹ ਲੇਖ ਕੌੜੇ ਸੱਚ ਨੂੰ ਬਿਆਨ ਕਰਨ ਕਰ ਕੇ ਕਿਸੇ ਨੂੰ ਕੌੜੇ ਲੱਗ ਸਕਦੇ

ਹਨ ਪਰ ਇਨ੍ਹਾਂ 'ਚ ਵਿਦਮਾਨ ਕੌੜਾਪਨ ਨਿੰਮ ਦੇ ਪੱਤਿਆਂ ਦੇ ਕੌੜੇਪਨ ਜਿਹਾ ਹੈ ਜੋ ਸਾਡੇ ਅਨੇਕਾਂ ਰੋਗਾਂ ਨੂੰ ਕੱਟਦਾ ਹੈ ਤੇ ਸਾਨੂੰ ਤੰਦਰੁਸਤੀ ਪ੍ਰਦਾਨ ਕਰਦਾ ਹੈ। ਸੱਚ ਲਿਖਣਾ ਬਹੁਤ ਔਖਾ ਹੈ, ਇਸ ਨੂੰ ਸੁਣਨਾ ਅਥਵਾ ਪੜ੍ਹਨਾ ਵੀ ਬਹੁਤ ਔਖਾ ਹੈ ਪਰ ਸੱਚ ਦੇ ਰੂਬਰੂ ਤਾਂ ਸਾਨੂੰ ਹੋਣਾ ਹੀ ਪਵੇਗਾ। ਸਾਨੂੰ ਸੱਚ ਸੁਣਨ, ਸੱਚ ਪੜ੍ਹਨ ਦਾ ਜੇਰਾ ਵਿਕਸਿਤ ਕਰਨਾ ਪਵੇਗਾ। ਸਾਡੇ ਘਰ ਨੂੰ ਲੱਗੀ ਢਾਅ ਇਉਂ ਹੀ ਠੱਲ੍ਹੀ ਜਾ ਸਕਦੀ ਹੈ। ਸਿੱਖ ਪੰਥ ਨੂੰ ਦਰਪੇਸ਼ ਚੁਣੌਤੀਆਂ ਨਾਲ ਇਉਂ ਹੀ ਨਜਿੱਠਿਆ ਜਾ ਸਕਦਾ ਹੈ। ਆਤਮ-ਵਿਸ਼ਲੇਸ਼ਣ ਤੋਂ ਬਿਨਾਂ ਸਾਡੇ ਨਿਘਾਰ ਨੂੰ ਡੱਕਾ ਲਾਇਆ ਜਾਣਾ ਕਦੇ ਵੀ ਮੁਮਕਿਨ ਨਹੀਂ।

*ਦਾਸਰਾ—*

**ਸਿਮਰਜੀਤ ਸਿੰਘ**

ਸੰਪਾਦਕ, *ਗੁਰਮਤਿ ਪ੍ਰਕਾਸ਼*,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ

ਮਿਤੀ : 9-5-2009

# ਧੰਨਵਾਦ

**ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ॥**

*(ਪੰਨਾ 383)*

ਸੱਚੇ ਪਾਤਸ਼ਾਹ ਨੇ ਜਾਪਦਾ ਹੈ ਕਿ ਦਾਸ ਦੀ ਕਲਮ ਰਾਹੀਂ ਪੰਥ ਤੇ ਮੁਲਕ ਸੰਬੰਧੀ ਸੇਵਾ ਦੀ ਬਖ਼ਸ਼ਿਸ਼ ਕੀਤੀ। ਪਾਠਕਾਂ ਦਾ ਹੁੰਗਾਰਾ ਇਸ ਗੱਲ ਦੀ ਗਵਾਹੀ ਭਰਦਾ ਹੈ, ਨਹੀਂ ਤਾਂ ਮੇਰੇ ਵਰਗੇ ਨਿਮਾਣੇ ਜਿਹੇ ਲੇਖਕ ਦੀ ਪੰਥ ਦੇ ਮਹਾਨ ਲਿਖਾਰੀਆਂ ਦੇ ਵਿਹੜੇ ਵਿਚ ਕੀ ਪਛਾਣ ਹੋ ਸਕਦੀ ਸੀ। ਤਕਰੀਬਨ 15 ਸਾਲਾਂ ਤੋਂ ਪਾਠਕਾਂ ਦੀ ਲਗਾਤਾਰ ਮੰਗ ਰਾਹੀਂ ਮੇਰੇ ਲਿਖੇ ਲੇਖਾਂ ਨੂੰ ਕਿਤਾਬੀ ਰੂਪ ਦੇਣ ਲਈ ਪ੍ਰੇਰਨਾ ਕਰੀ ਜਾਣਾ, ਦਾਸ ਲਈ ਬਹੁਤ ਵੱਡੀ ਫ਼ਖ਼ਰ ਵਾਲੀ ਗੱਲ ਹੈ। ਪ੍ਰੰਤੂ ਦਾਸ ਆਪਣੇ ਆਪ ਨੂੰ ਗੁਰਮਤਿ ਦੀ ਅਥਾਰਿਟੀ ਨਹੀਂ ਸਮਝਦਾ, ਅਸਲ ਵਿਚ ਨਿਮਾਣਾ, ਨਿਤਾਣਾ ਤੇ ਨਾਮ ਧਰੀਕੀ ਸਿੱਖ, ਡਿੱਗਦਾ ਢਹਿੰਦਾ ਪੰਥਕ ਮਾਰਗ ’ਤੇ ਚੱਲਣ ਵਾਲਾ ਪਾਂਧੀ ਸਮਝਦਾ ਆ ਰਿਹਾ ਹੈ। ਇਹੋ ਹੀ ਇਕ ਵੱਡਾ ਕਾਰਨ ਹੈ, ਜਿਸ ਕਰਕੇ ਲੇਖਾਂ ਨੂੰ ਇਕੱਠੇ ਨਾ ਕਰ ਸਕਿਆ ਅਤੇ ਨਾ ਹੀ ਕਿਤਾਬੀ ਰੂਪ ਦੇ ਸਕਿਆ। ਪਰ ਪਾਠਕ ਵੀ ਧੰਨ ਹਨ ਜਿਹੜੇ ਲਗਾਤਾਰ ਪ੍ਰੇਰਨਾ ਦਿੰਦੇ ਰਹੇ ਤੇ ਕਿਤਾਬੀ ਰੂਪ ਦੇਣ ਲਈ ਉਤਸ਼ਾਹ ਦਿੰਦੇ ਰਹੇ। ਆਖ਼ਰਕਾਰ ਪਾਠਕਾਂ ਦੀ ਮੰਗ ਮੂਹਰੇ ਦਾਸ ਨੂੰ ਝੁਕਣਾ ਹੀ ਪਿਆ। ਦਸਾਂ ਕੁ ਸਾਲਾਂ ਦੀ ਗੱਲ ਹੈ, ਮੇਰੇ ਇਕ ਦੋਸਤ ਬਰਖ਼ੁਰਦਾਰ ਸਿੱਖ ਮਿਸ਼ਨਰੀ ਸ੍ਰ: ਅਵਤਾਰ ਸਿੰਘ ਖ਼ਾਲਸਾ ਨੂੰ ਆਪਣੇ ਮਨ ਦੀ ਵੇਦਨਾ ਤੇ ਮਜਬੂਰੀ ਦੱਸੀ। ਸ੍ਰ: ਅਵਤਾਰ ਸਿੰਘ ਨੇ ਦ੍ਰਿੜ੍ਹਤਾ ਨਾਲ ਜ਼ੋਰ ਦੇ ਕੇ ਖ਼ਿਆਲ ਪੱਕਾ ਕਰ ਦਿੱਤਾ। ਮੇਰੇ ਲੇਖਾਂ ਦੀਆਂ ਕਾਪੀਆਂ ਕਰਕੇ ਕਿਤਾਬੀ ਰੂਪ ਦੇਣ ਲਈ ਦਾਸ ਨੂੰ ਤਿਆਰ ਵੀ ਕਰ ਲਿਆ ਪਰ ਮੇਰੀ ਹੀਣਤਾ ਵਾਲੀ ਦਸ਼ਾ ਰੁਕਾਵਟ ਬਣ ਖੜ੍ਹੀ ਹੋਈ। ਕੀਤੀ ਕਰਾਈ ਮਿਹਨਤ ਠੱਪ ਹੋ ਗਈ। ਭਲਾ ਹੋਵੇ ਸ੍ਰ. ਅਵਤਾਰ ਸਿੰਘ ਦਾ ਜਿਹਨਾਂ ਨੇ ਬੁਰਾ ਨਾ ਮਨਾਇਆ। ਢੁਕਵੇਂ ਸਮੇਂ ਦੀ ਉਡੀਕ ਵਿਚ ਕੰਮ ਠੱਪ ਹੋ ਗਿਆ। ਸਮੇਂ ਦੀ ਤੋਰ ਨਾਲ ਲੇਖ ਹੋਰ ਇਕੱਠੇ ਹੁੰਦੇ ਗਏ। ਅੰਤ ਢੁਕਵਾਂ ਸਮਾਂ ਆ ਹੀ ਗਿਆ। ਦਸੰਬਰ 2008 ਨੂੰ ਇਕ ਦਿਨ ਆਸਟਰੇਲੀਆ ਤੋਂ ਇਕ ਗੁਰਮੁਖ ਪਿਆਰੇ ਦਾ ਫ਼ੋਨ ਆਇਆ। ਇਸ ਵੀਰ ਨਾਲ ਪਹਿਲਾਂ ਕੋਈ ਵਾਕਫ਼ੀਅਤ ਨਹੀਂ ਸੀ। ਆਖਣ ਲੱਗਾ ਕਿ 15 ਜਾਂ 16 ਸਾਲ ਪਹਿਲੇ ਮੇਰਾ ਇਕ ਲੇਖ ਹੇਮਕੁੰਟ ਬਾਰੇ *ਦੇਸ ਪ੍ਰਦੇਸ* ਵੀਕਲੀ ਲੰਡਨ ਤੋਂ ਨਿਕਲਦੇ ਪਰਚੇ ਵਿਚ ਛਪਣ ਬਾਰੇ ਦੱਸਿਆ ਕਿ ਉਸ ਨੇ ਇਹ ਲੇਖ ਪੜ੍ਹਿਆ ਸੀ ਤੇ ਬਹੁਤ ਪਸੰਦ ਕੀਤਾ ਸੀ, ਤੇ ਮੰਗ ਕੀਤੀ ਕਿ ਉਸ ਲੇਖ ਦੀ ਕਾਪੀ ਜੇ ਮਿਲ

ਸਕੇ ਤਾਂ ਆਪਣੇ ਧੰਨ ਭਾਗ ਸਮਝੇਗਾ। ਹੋਰ ਆਖਣ ਲੱਗਾ ਕਿ ਉਹ ਮੇਰੇ ਲਿਖੇ ਲੇਖ ਜਿਹੜੇ *ਸੰਤ ਸਿਪਾਹੀ*, *ਸਪੋਕਸਮੈਨ*, *ਦੇਸ ਪ੍ਰਦੇਸ*, *ਪੰਜਾਬ ਟਾਈਮਜ਼* ਤੇ ਹੋਰ ਕਈ ਵੀਕਲੀ ਜਾਂ ਮਾਸਕ ਪਤਰਾਂ ਵਿਚੋਂ ਪੜ੍ਹਦਾ ਰਿਹਾ ਹੈ, ਪਰ ਸਾਂਭ ਨਹੀਂ ਸਕਿਆ। ਦਾਸ ਨੇ ਗੁਰਮੁਖ ਵੀਰ ਨੂੰ ਪੁੱਛਿਆ ਕਿ ਮੇਰਾ ਟੈਲੀਫ਼ੋਨ ਨੰਬਰ ਤੁਹਾਨੂੰ ਕਿਥੋਂ ਮਿਲਿਆ ਹੈ ਤੇ ਆਪ ਜੀ ਦਾ ਸ਼ੁਭ ਨਾਂ ਕੀ ਹੈ ? ਉੱਤਰ ਵਿਚ ਕਹਿਣ ਲੱਗੇ ਕਿ ਇੰਟਰਨੈੱਟ ਤੋਂ ਆਪ ਜੀ ਦਾ ਫ਼ੋਨ ਨੰਬਰ ਮਿਲਿਆ ਹੈ ਤੇ ਆਪਣਾ ਨਾਮ ਨਰਿੰਦਰਪਾਲ ਸਿੰਘ ਦੱਸਿਆ ਅਤੇ ਇਹ ਵੀ ਦੱਸਿਆ ਕਿ ਮੇਰੇ ਹੋਰ ਕਈ ਲੇਖ ਇੰਟਰਨੈੱਟ 'ਤੇ ਪੜ੍ਹੇ ਜਾ ਸਕਦੇ ਹਨ। ਦਾਸ ਹੈਰਾਨ ਹੋਇਆ ਕਿਉਂਕਿ ਮੈਂ ਨਾਚੀਜ਼ ਨੂੰ ਨਾ ਤਾਂ ਇੰਟਰਨੈੱਟ ਦੀ ਸੂਝ-ਬੂਝ ਹੈ ਤੇ ਨਾ ਹੀ ਇੰਟਰਨੈੱਟ 'ਤੇ ਆਪਣਾ ਨਾਂ ਪਾਇਆ ਸੀ, ਕਿਸੇ ਸੁਹਿਰਦ ਪਾਠਕ ਨੇ ਇਹ ਸੇਵਾ ਕੀਤੀ ਹੋਣੀ ਹੈ।

ਦਾਸ ਨੇ ਕੁਝ ਦਿਨਾਂ ਬਾਅਦ *ਹੇਮਕੁੰਟ* ਤੇ *ਨਾ ਹਮ ਹਿੰਦੂ ਨ ਮੁਸਲਮਾਨ*, *ਦੂਸਰਾ ਪੰਥਕ ਮੁਕੱਦਮਾ ਬਨਾਮ ਕੂਕਾਡੰਮ* ਤੇ *ਰਾਗ ਮਾਲਾ* ਇੰਗਲਿਸ਼ ਵਿਚ ਲਿਖੀ ਕਿਤਾਬ ਪੋਸਟ ਕਰ ਦਿੱਤੀਆਂ। ਪੈਕਟ ਪੁੱਜਣ 'ਤੇ ਫਿਰ ਫ਼ੋਨ ਖੜਕਿਆ। ਧੰਨਵਾਦ ਕਰਨ ਤੋਂ ਬਾਅਦ ਖ਼ੁਸ਼ੀ ਦਾ ਪ੍ਰਗਟਾਵਾ ਵੀ ਖ਼ੂਬ ਕੀਤਾ। ਲੇਖਾਂ ਨੂੰ ਕਿਤਾਬੀ ਰੂਪ ਦੇਣ ਲਈ ਮਜਬੂਰ ਕਰਨ ਲੱਗਾ। ਕਿਤਾਬ ਦੀ ਛਪਾਈ ਦਾ ਖ਼ਰਚ ਆਪ ਦੇਣ ਲਈ ਦਾਸ ਨੂੰ ਮਜਬੂਰ ਕਰਨ ਲੱਗਾ। ਦਾਸ ਨੇ ਪੈਸਿਆਂ ਦੀ ਪੇਸ਼ਕਸ਼ ਤਾਂ ਨਾ ਮੰਨੀ ਪ੍ਰੰਤੂ ਕਿਤਾਬੀ ਰੂਪ ਦੇਣ ਲਈ ਹਾਂ ਜ਼ਰੂਰ ਕਰ ਦਿੱਤੀ।

ਹੀਣਤਾ ਵਾਲਾ ਧੜਕੂ ਮਨ ਵਿੱਚੋਂ ਨਿਕਲਦਾ ਨਜ਼ਰ ਨਾ ਆਵੇ। ਡਰਦੇ ਡਰਦੇ ਆਪਣੇ ਬਰਖ਼ੁਰਦਾਰ ਸ੍ਰ: ਅਵਤਾਰ ਸਿੰਘ ਖ਼ਾਲਸਾ ਨਾਲ ਫਿਰ ਗੱਲ ਕੀਤੀ। ਉਹ ਪਹਿਲਾਂ ਹੀ ਤਿਆਰ ਸੀ। ਕੀਤੇ ਫ਼ੈਸਲੇ ਅਨੁਸਾਰ ਲੇਖਾਂ ਦਾ ਢੇਰ ਸ੍ਰ: ਅਵਤਾਰ ਸਿੰਘ ਮੂਹਰੇ ਰੱਖ ਦਿੱਤਾ ਅਤੇ ਚੰਗੇ ਚੰਗੇ ਢੁਕਵੇਂ ਲੇਖਾਂ ਦੀ ਚੋਣ ਕਰਨ ਦੀ ਬੇਨਤੀ ਕੀਤੀ। ਸ੍ਰ: ਅਵਤਾਰ ਸਿੰਘ ਨੇ ਹਫ਼ਤੇ ਵਿਚ 25–30 ਲੇਖ ਚੁਣ ਕੇ ਦਾਸ ਦੇ ਹਵਾਲੇ ਕਰ ਦਿੱਤੇ ਤੇ ਕਿਤਾਬ ਦੇ ਛਪਣ ਛਪਾਉਣ ਦੀ ਦੇਖ-ਰੇਖ ਕਰਨ ਦਾ ਵਾਅਦਾ ਵੀ ਕੀਤਾ।

ਪਰ ਇਹ ਕਾਰਜ ਹਾਲੀਂ ਅੱਗੇ ਨਹੀਂ ਤੁਰ ਰਿਹਾ ਸੀ ਕਿ ਜਨਵਰੀ 2009 ਵਿਚ ਸ. ਹਰਜੀਤ ਸਿੰਘ (ਡੀ.ਟੀ.ਐਫ਼.) ਨਾਲ ਮਸ਼ਵਰਾ ਕੀਤਾ ਤਾਂ ਉਨ੍ਹਾਂ ਨੇ ਇਸ ਪੁਸਤਕ ਦੀ ਛਪਾਈ ਤੇ ਪ੍ਰਕਾਸ਼ਨ ਦਾ ਯੋਗ ਪ੍ਰਬੰਧ ਕਰਵਾ ਦਿੱਤਾ। ਘਰ ਆ ਕੇ ਭਾਈ ਸੂਬੇਦਾਰ ਧਰਮ ਸਿੰਘ (ਰੀਟਾਇਰਡ) ਨਾਲ ਟੈਲੀਫ਼ੋਨ 'ਤੇ ਗੱਲ ਕੀਤੀ ਤਾਂ ਉਹ ਬਹੁਤ ਖ਼ੁਸ਼ ਹੋਏ। ਇਹਨਾਂ ਨੇ ਗੁਰਮਤਿ ਸੰਬੰਧੀ ਕਈ ਕਿਤਾਬਾਂ ਲਿਖੀਆਂ ਹਨ। ਮੇਰੀ ਬੇਨਤੀ 'ਤੇ ਕਿਤਾਬ ਦਾ ਮੁਖਬੰਧ ਵੀ ਲਿਖਣ ਲਈ ਤਿਆਰ ਹੋ ਗਏ। ਭਾਈ ਧਰਮ ਸਿੰਘ ਦਾ ਬਹੁਤ ਧੰਨਵਾਦੀ ਹਾਂ, ਜਿਹੜੇ ਆਪਣੀ ਸੱਚੀ ਸੁੱਚੀ ਸਲਾਹ ਦਿੰਦੇ ਰਹਿੰਦੇ ਹਨ। ਮੁੱਕਦੀ ਗੱਲ, ਇਸ ਤਰ੍ਹਾਂ ਗੱਲਾਂ ਗੱਲਾਂ ਵਿਚ ਇਸ ਕਿਤਾਬ ਦਾ ਮੁੱਢ ਬੱਝਿਆ।

ਪੰਥ ਦੇ ਉੱਘੇ ਵਿਦਵਾਨ ਸ. ਸਿਮਰਜੀਤ ਸਿੰਘ, ਸੰਪਾਦਕ *ਗੁਰਮਤਿ ਪ੍ਰਕਾਸ਼* ਨੇ ਇਸ ਪੁਸਤਕ ਦੀ ਭੂਮਿਕਾ ਲਿਖ ਕੇ ਨਿਵਾਜਿਆ ਹੈ, ਜਿਸ ਲਈ ਰਸਮੀ ਧੰਨਵਾਦ ਦੇ ਸ਼ਬਦ ਮੈਨੂੰ ਊਣੇ ਭਾਸ ਰਹੇ ਹਨ। ਜਿੰਨੇ ਪਿਆਰ ਨਾਲ ਉਨ੍ਹਾਂ ਨੇ ਮੇਰੀ ਨਿਗੂਣੀ

ਲਿਖਤ ਨੂੰ ਵਾਚਿਆ ਹੈ ਤੇ ਮੇਰਾ ਉਤਸ਼ਾਹ ਵਧਾਇਆ ਹੈ, ਉਸ ਲਈ ਮੇਰਾ ਰੋਮ-ਰੋਮ ਕ੍ਰਿਤੱਗ ਹੈ।

ਸਮੂਹ ਪਾਠਕਾਂ ਤੇ ਪਿੱਛੇ ਲਿਖੇ ਵਿਦਵਾਨਾਂ ਦਾ ਦਾਸ ਧੰਨਵਾਦੀ ਤਾਂ ਹੈ ਹੀ, ਪਰ ਆਪਣੀ ਧਰਮ ਪਤਨੀ ਬੀਬੀ ਕਿਰਪਾਲ ਕੌਰ ਦੀ ਸੇਵਾ ਨੂੰ ਵੀ ਕਦੀ ਨਹੀਂ ਭੁਲਾ ਸਕਦਾ। ਦਾਸ ਦੇ ਹਰ ਦੁੱਖ ਸੁੱਖ ਵੇਲੇ ਹਰ ਸਮੇਂ ਸਾਥ ਦਿੰਦੀ ਆ ਰਹੀ ਹੈ। ਇਸ ਤੋਂ ਇਲਾਵਾ ਮੇਰੇ ਲੇਖਾਂ ਦੀ ਸੁਧਾਈ ਅਤੇ ਬੀਬੀ ਨੂੰ ਗੁਰਬਾਣੀ ਦੀ ਸੂਝ ਬੂਝ ਹੋਣ ਕਰਕੇ ਦਾਸ ਨੂੰ ਗੁਰਮਤਿ ਰਾਹ 'ਤੇ ਪਾਉਣ ਵਿਚ ਵੀ ਮਦਦਗਾਰ ਰਹੀ ਹੈ। ਪ੍ਰੈੱਸ ਵਿਚ ਭੇਜਣ ਤੋਂ ਪਹਿਲਾਂ ਹਰ ਲੇਖ ਨੂੰ ਦੁਬਾਰਾ ਲਿਖਣ ਦੀ ਖੇਚਲ ਵੀ ਬੀਬੀ ਕਿਰਪਾਲ ਕੌਰ ਹੀ ਕਰਦੀ ਸੀ। ਇਹਦੇ ਉੱਦਮ-ਉਤਸ਼ਾਹ ਬਿਨਾਂ ਦਾਸ ਕੁਝ ਵੀ ਨਾ ਲਿਖ ਸਕਦਾ। ਇਹ ਸੱਤੋ ਸੱਤ ਹੈ।

ਧੰਨਵਾਦ!

**ਮਦਨ ਸਿੰਘ (ਭਾਈ)**

# ਸਿੱਖ ਬ੍ਰਾਹਮਣਵਾਦ

ਸਿੱਖ ਗੁਰੂ ਸਾਹਿਬਾਨ ਦਾ ਇਹ ਭਾਵ ਕਦੇ ਵੀ ਨਹੀਂ ਸੀ ਕਿ ਇਕ ਤਰ੍ਹਾਂ ਦਾ ਹਿੰਦੂ ਬ੍ਰਾਹਮਣ ਖ਼ਤਮ ਹੋ ਕੇ ਨਵੇਂ ਤਰ੍ਹਾਂ ਦਾ ਸਿੱਖ–ਬ੍ਰਾਹਮਣ ਪੈਦਾ ਹੋ ਜਾਵੇ। ਗੁਰਮਤਿ ਵਿਚ ਹੁਣ ਵੀ ਨਵੇਂ ਨਵੇਂ ਰਲੇ ਪਾਏ ਜਾ ਰਹੇ ਹਨ। ਸਿੱਖ ਪੰਥ ਨੂੰ ਸਾਵਧਾਨ ਰਹਿ ਕੇ ਗੁਰਮਤਿ ਅਨੁਸਾਰ ਆਪਣੇ ਧਾਰਮਿਕ ਤੇ ਸਮਾਜਿਕ ਕਾਰਜ ਕਰਨੇ ਚਾਹੀਦੇ ਹਨ। ਬ੍ਰਾਹਮਣਵਾਦ ਨੇ ਕਈ ਤਰ੍ਹਾਂ ਦੇ ਕਰਮ-ਕਾਂਡਾਂ ਨੂੰ ਜਨਮ ਦਿੱਤਾ। ਬ੍ਰਾਹਮਣਵਾਦ ਤੇ ਸਿੱਖ ਧਰਮ ਦੀ ਦੌੜ ਸਿੱਖੀ ਦੇ ਅਰੰਭ ਕਾਲ ਤੋਂ ਹੀ ਚਲੀ ਆ ਰਹੀ ਹੈ, ਜਿਹੜੀ ਕਿ ਅਜੇ ਤਕ ਵੀ ਜਾਰੀ ਹੈ। ਹਿੰਦੂ ਧਰਮ ਤੇ ਇਸਲਾਮ ਨੇ ਸਿੱਖ ਧਰਮ ਨੂੰ ਖਿੜੇ ਮੱਥੇ ਕਦੇ ਵੀ ਪਰਵਾਨ ਨਹੀਂ ਕੀਤਾ, ਸਗੋਂ ਜਬਰ ਤੇ ਕੁਟਲ ਚਾਲਾਂ ਨਾਲ ਇਸ ਪੁੰਗਰਦੇ ਇਨਕਲਾਬੀ ਧਰਮ ਨੂੰ ਖ਼ਤਮ ਕਰਨ ਦੇ ਯਤਨ ਕੀਤੇ। ਪ੍ਰਸਿੱਧ ਇਤਿਹਾਸਕਾਰ ਲਾਲਾ ਗੋਕਲ ਚੰਦ ਨਾਰੰਗ ਆਪਣੀ ਪੁਸਤਕ *ਸਿੱਖ ਮਤ ਦਾ ਪ੍ਰੀਵਰਤਨ* ਦੇ ਸਫ਼ਾ ਚਾਰ ’ਤੇ ਗੁਰੂ ਨਾਨਕ ਸਾਹਿਬ ਦੇ ਆਗਮਨ ਸਮੇਂ ਹਿੰਦੂਆਂ ਵਿਚ ਪ੍ਰਚਲਤ ਕਰਮ-ਕਾਂਡਾਂ ਬਾਰੇ ਲਿਖਦਾ ਹੈ :

> ਗੁਰੂ ਨਾਨਕ ਦੇ ਜਨਮ ਸਮੇਂ ਲੋਕ–ਧਰਮ ਖਾਣ ਪੀਣ ਦੀਆਂ ਵਿਸ਼ੇਸ਼ ਰਸਮਾਂ, ਇਸ਼ਨਾਨ ਦੀਆਂ ਵਿਸ਼ੇਸ਼ ਵਿਧੀਆਂ, ਮਸਤਕ ’ਤੇ ਟਿੱਕੇ ਲਾਉਣੇ ਅਤੇ ਇਹੋ ਜਿਹੀਆਂ ਹੋਰ ਰੀਤਾਂ ਦੇ ਪਾਲਣ ਤਕ ਸੀਮਤ ਹੋ ਗਿਆ ਸੀ। ਜਿਥੇ ਕਿਤੇ ਬੁੱਤ ਬਚ ਗਏ ਸਨ, ਉਥੇ ਬੁੱਤ ਪੂਜਾ; ਜਿਥੇ ਕਿਤੇ ਆਗਿਆ ਹੁੰਦੀ, ਉਥੇ ਗੰਗਾ ਅਤੇ ਹੋਰ ਧਾਰਮਿਕ ਅਸਥਾਨਾਂ ਦੀ ਯਾਤਰਾ, ਵਿਆਹ ਸ਼ਾਦੀਆਂ ਅਤੇ ਮਰਨ ਸੰਬੰਧੀ ਕੁਝ ਇਕ ਰਸਮਾਂ ਦਾ ਪਾਲਣ, ਬ੍ਰਾਹਮਣਾਂ ਦੇ ਕਥਨਾਂ ਦਾ ਪਾਲਣ ਅਤੇ ਉਹਨਾਂ ਨੂੰ ਵੱਡੇ ਵੱਡੇ ਦਾਨ ਦੇਣਾ ਹੀ ਹਿੰਦੂ ਧਰਮ ਰਹਿ ਗਿਆ ਸੀ ਜਿਵੇਂ ਕਿ ਇਹ ਉਸ ਵੇਲੇ ਦੇ ਲੋਕਾਂ ਵਿਚ ਪ੍ਰਚਲਤ ਸੀ।

ਗੁਰੂ ਨਾਨਕ ਪਾਤਸ਼ਾਹ ਨੇ ਹਿੰਦੂਆਂ ਨੂੰ ਅਜਿਹੀ ਹਾਲਤ ਦਾ ਸ਼ਿਕਾਰ ਹੋਏ ਵੇਖਿਆ ਅਤੇ ਉਹਨਾਂ ਨੇ ਸਿੱਧਾਂਤ ਅਤੇ ਅਮਲ ਦੁਆਰਾ ਲੋਕਾਂ ਨੂੰ ਸਾਦੇ ਤੇ ਸੱਚੇ ਧਰਮ ਵੱਲ ਮੋੜਨ ਦਾ ਤੇ ਹਰੇਕ ਚੀਜ਼ ਅਤੇ ਜਣੇ-ਖਣੇ ਦੀ ਪੂਜਾ ਕਰਨ ਤੋਂ ਵਰਜਣ ਦਾ ਯਤਨ ਕੀਤਾ ਅਤੇ ਇਕ ਅਕਾਲ ਪੁਰਖ ਦੀ ਅਰਾਧਨਾ ਭਾਵ “ਏਕੁ ਸਿਮਰਿ ਏਕੋ ਮਨ ਆਹਿ॥” (ਪੰਨਾ 289) ਦੀ ਸਿੱਖਿਆ ਦਿੱਤੀ। ਬਾਅਦ ਵਿਚ ਇਸੇ ਬੁਨਿਆਦੀ ਸਿੱਧਾਂਤ ਉੱਤੇ ਸਿੱਖ ਧਰਮ ਦਾ ਮਹਿਲ ਉਸਾਰਿਆ ਗਿਆ, ਪਰ ਪਿੱਛੋਂ ਸਿੱਖ ਧਰਮ ਨੂੰ ਸੱਚੀ ਸੁੱਚੀ ਸੇਧ ਨਾ ਮਿਲਣ ਕਾਰਨ ਬ੍ਰਾਹਮਣੀ ਰਹੁ-ਰੀਤਾਂ ਜ਼ੋਰ

ਫੜਦੀਆਂ ਗਈਆਂ। ਅਗਿਆਨਤਾ ਮਨੁੱਖ ਦੀ ਸਭ ਤੋਂ ਵੱਡੀ ਦੁਸ਼ਮਣ ਹੈ। ਅਗਿਆਨਤਾ ਕਾਰਨ ਹੀ ਅਸੀਂ ਖੱਜਲ-ਖ਼ੁਆਰ ਹੋ ਰਹੇ ਹਾਂ।

## ਕਰਮ-ਕਾਂਡ ਹੈ ਕੀ ?

ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ *ਮਹਾਨ ਕੋਸ਼* ਵਿਚ ਲਿਖਦੇ ਹਨ : ਕਰਮ-ਕਾਂਡ ਸ਼ਾਸਤਰ ਦਾ ਉਹ ਭਾਗ ਹੈ ਜਿਸ ਵਿਚ ਕਰਮਾਂ ਦਾ ਵਰਣਨ ਹੈ ਤਥਾ ਕਿਹੜੇ ਕਰਮ ਜ਼ਰੂਰੀ ਹਨ ਤੇ ਕਿਹੜੇ ਵਰਜਿਤ ਹਨ ? ਕਿਸ ਕਿਸ ਨੂੰ ਕਿਹੜੇ ਕਿਹੜੇ ਕਰਮ ਕਿਸ ਸਮੇਂ ਕਰਨੇ ਚਾਹੀਦੇ ਹਨ ? ਭਾਵਨਾ (ਜਾਂ ਅਰਥਾਂ) ਤੋਂ ਅਣਜਾਣ ਹੋਣਾ ਕਰਮ-ਕਾਂਡ ਹੈ। "ਕਰਮ ਕਾਂਡ ਬਹੁ ਕਰਹਿ ਅਚਾਰ॥ ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ॥" (ਗਉੜੀ ਗੁਆਰੇਰੀ ਮ: ੩, ਪੰਨਾ 162)

ਦੇਵੀ ਦੇਵਤਿਆਂ ਦੀ ਪੂਜਾ ਸਮੇਂ ਹਵਨ ਕਰਨਾ ਤੇ ਜਾਨਵਰਾਂ ਦੀ ਕੁਰਬਾਨੀ ਦੇਣੀ ਸਿੱਖੀ ਨੁਕਤੇ ਤੋਂ ਫ਼ਜ਼ੂਲ ਤੇ ਗ਼ਲਤ ਰਸਮਾਂ ਹਨ। ਇਹਨਾਂ ਤੋਂ ਇਲਾਵਾ ਵਿਆਹ ਸ਼ਾਦੀ ਸਮੇਂ ਜਾਂ ਨਵਾਂ ਕੰਮ ਸ਼ੁਰੂ ਕਰਨ ਸਮੇਂ ਮਹੂਰਤ ਪੰਡਿਤ ਪਾਸੋਂ ਕਢਵਾਉਣਾ ਅਤੇ ਮ੍ਰਿਤਕ ਜੀਵ ਦੀ ਗਤੀ ਲਈ ਪਿੰਡ ਪੱਤਲ ਕਿਰਿਆ, ਦੀਵਾ, ਘੜਾ ਭੰਨਣਾ ਆਦਿ ਕਈ ਤਰ੍ਹਾਂ ਦੀਆਂ ਰਸਮਾਂ ਸਿੱਖ ਧਰਮ ਵੱਲੋਂ ਖੰਡਨ ਕੀਤੇ ਜਾਣ ਦੇ ਬਾਵਜੂਦ ਵੀ ਸਿੱਖ ਪਰਵਾਰਾਂ ਵਿਚ ਕੀਤੀਆਂ ਜਾਂਦੀਆਂ ਹਨ। ਗੁਰੂ ਫ਼ੁਰਮਾਨ ਹੈ :

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥**
**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥**

*(ਪੰਨਾ 747)*

ਗੁਰੂ ਸਾਹਿਬ ਨੇ ਸਾਨੂੰ ਭਰਮ ਭਰਾਂਤੀਆਂ, ਫੋਕਟ ਕਰਮ-ਕਾਂਡਾਂ, ਵਹਿਮਾਂ-ਭਰਮਾਂ, ਰਸਮਾਂ-ਰਿਵਾਜਾਂ ਤੇ ਅੰਧ-ਵਿਸ਼ਵਾਸਾਂ ਵਿੱਚੋਂ ਕੱਢਿਆ ਸੀ, ਪ੍ਰੰਤੂ ਅਸੀਂ ਉਹਨਾਂ ਹੀ ਗ਼ਲਤ ਕਰਮ-ਕਾਂਡਾਂ ਦੀ ਦਲਦਲ ਵਿਚ ਅਗਾਂਹ ਅਗਾਂਹ ਧੱਸਦੇ ਜਾ ਰਹੇ ਹਾਂ। ਇਕ 'ਤੇ ਟੇਕ ਰੱਖਣ ਦੀ ਬਜਾਏ ਪਖੰਡੀ, ਭੇਖੀ ਤੇ ਦੰਭੀਆਂ, ਦੇਹਧਾਰੀ ਗੁਰੂਆਂ, ਸੰਤਾਂ, ਮਹੰਤਾਂ ਤੇ ਡੇਰੇਦਾਰਾਂ ਵੱਲੋਂ ਚਾਲੂ ਕੀਤੀਆਂ ਮਰਯਾਦਾਵਾਂ ਨੂੰ ਅਸੀਂ ਮੁਕਤੀ ਦਾ ਸਾਧਨ ਸਮਝੀ ਬੈਠੇ ਹਾਂ।

ਭਟਕਣ ਤੇ ਘਬਰਾਉਣ ਦੀ ਲੋੜ ਨਹੀਂ। ਸਾਰੀਆਂ ਕਰਮ-ਕਾਂਡੀ ਰਸਮਾਂ ਦੇ ਤਿਆਗ ਵਾਸਤੇ ਗੁਰੂ ਗ੍ਰੰਥ ਸਾਹਿਬ ਵਿਚ ਬੁਨਿਆਦੀ ਤੌਰ 'ਤੇ ਸੇਧਾਂ ਮੌਜੂਦ ਹਨ ਅਤੇ ਇਸ ਵਿਚ ਅਧਿਆਤਮਕ ਹੀਰੇ ਮੋਤੀਆਂ ਤੇ ਜਵਾਹਰਾਤਾਂ ਦੀ ਕੋਈ ਘਾਟ ਨਹੀਂ। ਕੇਵਲ ਲੋੜ ਹੈ ਉਹਨਾਂ ਮਰਜੀਵੜਿਆਂ ਦੀ ਜੋ ਪੇਤਲੀਆਂ ਧਾਰਾਵਾਂ ਨੂੰ ਛੱਡ ਕੇ ਡੂੰਘਾਈ ਵਿਚ ਆਪਣੇ ਆਪ ਨੂੰ ਸਮੋ ਦੇਣ।

ਡਾਕਟਰ ਬਰਨਾਰਡ ਸ਼ਾਅ ਸਿੱਖ ਧਰਮ ਬਾਰੇ ਲਿਖਦਾ ਹੈ : "ਸਿੱਖੀ ਇਕ ਸਰਬ ਵਿਆਪਕ ਅਥਵਾ ਸੰਪੂਰਣ ਜਗਤ ਧਰਮ ਹੈ ਅਤੇ ਮਨੁੱਖ ਮਾਤਰ ਨੂੰ ਸਮਾਨ ਸੰਦੇਸ਼ ਦੇਂਦਾ ਹੈ। ਇਸ ਗੱਲ ਦੀ ਗੁਰਬਾਣੀ ਵਿਚ ਰੱਜ ਕੇ ਵਿਆਖਿਆ ਕੀਤੀ ਗਈ ਹੈ।

ਸਿੱਖਾਂ ਨੂੰ ਸੋਚਣਾ ਬੰਦ ਕਰ ਦੇਣਾ ਚਾਹੀਦਾ ਹੈ ਕਿ ਸਿੱਖੀ ਇਕ ਹੋਰ ਚੰਗਾ ਧਰਮ ਹੈ, ਸਗੋਂ ਇਸ ਦੇ ਉਲਟ ਇੰਜ ਸੋਚਣਾ ਚਾਹੀਦਾ ਹੈ ਕਿ ਕੇਵਲ ਸਿੱਖੀ ਹੀ ਨਵੇਂ ਯੁੱਗ ਦਾ ਧਰਮ ਹੈ। ਇਹ ਪੂਰਣ ਤੌਰ 'ਤੇ ਪੁਰਾਣੇ ਮਤਾਂ ਦੀ ਥਾਂ ਮੱਲਦਾ ਹੈ। ਇਹ ਗੱਲ ਸਿੱਧ ਕਰਨ ਲਈ ਪੁਸਤਕਾਂ ਲਿਖਣ ਦੀ ਤੇ ਪ੍ਰਚਾਰ ਕਰਨ ਦੀ ਸਖ਼ਤ ਲੋੜ ਹੈ।"

ਇਸ ਤੋਂ ਇਲਾਵਾ ਗੁਰੂ ਗ੍ਰੰਥ ਸਾਹਿਬ ਦੇ ਲਾਸਾਨੀ ਸਰੂਪ ਦਾ ਅਧਿਐਨ ਕਰਨ ਤੋਂ ਬਾਅਦ ਭਾਰਤ ਦੇ ਸਾਬਕਾ ਰਾਸ਼ਟਰਪਤੀ ਡਾ. ਰਾਧਾ ਕ੍ਰਿਸ਼ਨਨ ਨੇ ਆਪਣੇ ਸ਼ਬਦਾਂ ਵਿਚ ਇਸ ਮਹਾਨ ਗ੍ਰੰਥ ਪ੍ਰਤੀ ਆਪਣੀ ਸ਼ਰਧਾ ਅਰਪਣ ਕਰਦਿਆਂ ਕਿਹਾ ਸੀ : "ਸ੍ਰੀ ਗੁਰੂ ਗ੍ਰੰਥ ਸਾਹਿਬ ਸਾਰੇ ਪੀਰਾਂ ਪੈਗ਼ੰਬਰਾਂ ਦੀ ਜਿਉਂਦੀ ਜਾਗਦੀ ਆਵਾਜ਼ ਹਨ।"

ਸਿੱਖ ਰਹਿਤਨਾਮਿਆਂ ਦੀ ਆੜ ਲੈ ਕੇ ਕਈ ਅਗਿਆਨੀ ਪੁਰਸ਼ ਗੁਰਮਤਿ ਨੂੰ ਬ੍ਰਾਹਮਣਵਾਦ ਦਾ ਪਿਛਲੱਗ ਧਰਮ ਬਨਾਉਣ ਦਾ ਯਤਨ ਕਰਦੇ ਰਹਿੰਦੇ ਹਨ। ਸਿੱਖ ਧਰਮ ਇਕ ਆਜ਼ਾਦ ਧਰਮ ਹੈ ਪ੍ਰੰਤੂ ਇਹਨਾਂ 'ਰਹਿਤਨਾਮਿਆਂ' ਕਾਰਨ ਇਸ ਧਰਮ ਦਾ ਬਹੁਤ ਨੁਕਸਾਨ ਹੋਇਆ ਹੈ। ਇਹਨਾਂ ਵਿਚ ਸਵੈ-ਵਿਰੋਧੀ ਅੰਸ਼ ਹਨ ਅਤੇ ਗੁਰਮਤਿ ਵਿਰੋਧੀ ਧਾਰਾਵਾਂ ਨਾਲ ਭਰਪੂਰ ਹਨ। ਇਹਨਾਂ ਵਿਚ ਰਲਾਵਟ ਤੇ ਮਿਲਾਵਟ ਦੇ ਸਬੂਤ ਵੀ ਮਿਲਦੇ ਹਨ। ਮਹਾਨ ਕਵੀ ਭਾਈ ਸੰਤੋਖ ਸਿੰਘ ਜੀ, ਗਿਆਨੀ ਗਿਆਨ ਸਿੰਘ ਤੇ ਰਤਨ ਸਿੰਘ ਭੰਗੂ 19ਵੀਂ ਸਦੀ ਦੇ ਵਿਦਵਾਨ ਹੋਏ ਹਨ। ਪ੍ਰੰਤੂ ਇਹਨਾਂ ਵਿਦਵਾਨਾਂ ਨੇ ਵੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸੱਚੀਆਂ ਸੇਧਾਂ ਨੂੰ ਮੁੱਖ ਰੱਖਣ ਦੀ ਬਜਾਏ ਇਹਨਾਂ ਰਹਿਤਨਾਮਿਆਂ ਨੂੰ ਹੀ ਆਪਣੀ ਲਿਖਤ ਦਾ ਆਧਾਰ ਬਣਾ ਕੇ ਕਈ ਕੁਝ ਗੁਰਮਤਿ ਦੇ ਉਲਟ ਲਿਖ ਮਾਰਿਆ। ਭੁਲੇਖਾ ਪਾਉਣ ਲਈ ਕਈ ਚਤੁਰ ਲੋਕਾਂ ਨੇ ਗੁਰੂ ਦਸਮ ਪਾਤਸ਼ਾਹ ਦਾ ਨਾਮ ਵਰਤਣ ਦੀ ਵੀ ਕੋਸ਼ਿਸ਼ ਕੀਤੀ ਹੈ। ***ਪ੍ਰੇਮ ਸੁਮਾਰਗ*** ਗ੍ਰੰਥ ਦੇ ਕਰਤਾ ਨੇ ***ਦਸਮ ਗ੍ਰੰਥ*** ਵਾਂਗ ਇਸ ਗ੍ਰੰਥ ਨਾਲ 'ਪਾਤਸ਼ਾਹੀ ਦਸਵੀਂ' ਲਿਖ ਕੇ ਇਹ ਗ੍ਰੰਥ ਪਾਤਸ਼ਾਹੀ ਦਸਵੀਂ ਦਾ ਉਚਾਰਿਆ ਪ੍ਰਗਟ ਕਰਨ ਦਾ ਯਤਨ ਕੀਤਾ ਹੈ। ਇਹੋ ਜਿਹੀਆਂ ਹੋਰ ਵੀ ਕਈ ਮਿਸਾਲਾਂ ਪੇਸ਼ ਕੀਤੀਆਂ ਜਾ ਸਕਦੀਆਂ ਹਨ।

## ਰਹਿਤਨਾਮਾ ਭਾਈ ਨੰਦ ਲਾਲ ਜੀ

ਭਾਈ ਨੰਦ ਲਾਲ ਜੀ ਦਸਮ ਪਾਤਸ਼ਾਹ ਦੇ ਮੁਖ ਦਰਬਾਰੀ ਕਵੀ ਸਨ ਅਤੇ ਅਰਬੀ ਫ਼ਾਰਸੀ ਦੇ ਮਹਾਨ ਵਿਦਵਾਨ ਸਨ। ਇਹਨਾਂ ਦੇ ਰਹਿਤਨਾਮੇ ਵਿਚ ਇਕ ਜਗ੍ਹਾ ਲਿਖਿਆ ਹੈ ਕਿ "ਸਰਾਧ ਆਵਣ ਤੇ ਛੱਤੀ ਪ੍ਰਕਾਰ ਦਾ ਪ੍ਰਸਾਦਿ ਕਰੇ। ਕਰ ਕੇ ਪ੍ਰਸਾਦਿ ਤਿਆਰ ਅਤੇ ਖ਼ਾਲਸੇ ਨੂੰ ਸੱਦ ਕੇ ਅਨੰਦ ਪੜ੍ਹੇ। ਪੜ੍ਹ ਕੇ ਅਨੰਦ ਅਰਦਾਸ ਕਰੇ। ਸਿੱਖਾਂ ਨੂੰ ਪ੍ਰਸਾਦਿ ਖੁਵਾਵੇ ਤਾਂ ਇਸ ਦਾ ਦਿੱਤਾ ਥਾਇ ਪੜੈ। ਅਤੇ ਪਿੱਤਰਾਂ ਨੂੰ ਵੀ ਪਹੁੰਚੇ।" ਇਸ ਰਹਿਤਨਾਮੇ ਨੂੰ ਆਧਾਰ ਬਣਾ ਕੇ ਕਈ ਸਿੱਖ ਪਰਵਾਰਾਂ ਵਿਚ ਸਰਾਧ ਕੀਤੇ ਜਾਂਦੇ ਹਨ। ਬਾਬਾ ਬੁੱਢਾ ਜੀ ਦਾ ਦਸਵਾਂ ਸਰਾਧ ਬੀੜ ਬਾਬਾ ਬੁੱਢਾ ਜੀ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਬੜੀ ਧੂਮ ਧਾਮ ਨਾਲ ਮਨਾਇਆ ਜਾਂਦਾ ਹੈ। ਇਸ਼ਤਿਹਾਰਬਾਜ਼ੀ ਕਰ ਕੇ ਸੰਗਤਾਂ ਨੂੰ ਗੁਰਦੁਆਰਾ ਸਾਹਿਬ ਬੀੜ ਬਾਬਾ ਬੁੱਢਾ ਜੀ

ਵਿਖੇ ਦਰਸ਼ਨ ਦੇਣ ਲਈ ਢੰਡੋਰਾ ਪਿੱਟਿਆ ਜਾਂਦਾ ਹੈ। ਗੁਰਮਤਿ ਦੇ ਉਲਟ ਕਿੰਨਾ ਵੱਡਾ ਕੁਝ ਚਿੱਟੇ ਦਿਨ ਕੀਤਾ ਜਾਂਦਾ ਹੈ। ਫ਼ੁਰਮਾਨ ਹੈ:

**ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ॥**
**ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ, ਕਊਆ ਕੂਕਰ ਖਾਹੀ॥** *(ਪੰਨਾ 332)*

ਅੱਗੇ ਇਸ ਰਹਿਤਨਾਮੇ ਵਿਚ ਲਿਖਿਆ ਹੈ:

**ਇਸਤਰੀ ਦੇ ਜਾਮੇ ਤੇ ਵਿਸਾਹੁ ਨਾ ਕਰਨਾ॥**
**ਅੰਤਰ ਦਾ ਲਾਹਾ ਇਸਤ੍ਰੀ ਕੋ ਨਹੀਂ ਦੇਵਣਾ॥**

ਪਰ ਗੁਰੂ ਨਾਨਕ ਪਾਤਸ਼ਾਹ ਨੇ ਬ੍ਰਾਹਮਣੀ ਕਰਮ-ਕਾਂਡਾਂ ਥੱਲੇ ਦੱਬੀ ਔਰਤ ਦੀ ਮਹਾਨਤਾ ਦਰਸਾਂਦੇ ਫ਼ੁਰਮਾਇਆ ਹੈ:

**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥** *(ਪੰਨਾ 473)*

ਇਸ ਕਰਕੇ ਸ਼ਾਇਦ ਸਾਡੇ ਸੰਤ ਮਹਾਤਮਾ ਡੇਰੇਦਾਰ ਅਖੰਡ ਪਾਠ ਦੀ ਸੇਵਾ ਇਸਤਰੀ ਨੂੰ ਨਹੀਂ ਦਿੰਦੇ ਅਤੇ ਆਮ ਦੇਖਿਆ ਗਿਆ ਹੈ ਕਿ ਧਾਰਮਿਕ ਤੇ ਸਮਾਜਿਕ ਕੰਮ ਕਰਨ ਸਮੇਂ ਔਰਤ ਨੂੰ ਪਿੱਛੇ ਰਖਿਆ ਗਿਆ ਹੈ।

*ਰਹਿਤਨਾਮਾ ਭਾਈ ਦਯਾ ਸਿੰਘ* ਵਿਚ ਲਿਖਿਆ ਹੈ: "ਸ੍ਰੀ ਦਸਮ ਪਾਤਸ਼ਾਹ ਅਨੰਦਪੁਰ ਮੇਂ ਬੈਠੇ ਥੇ। ਦਯਾ ਸਿੰਘ ਜੀ ਪ੍ਰਸ਼ਨ ਕੀਆ, ਮਹਾਰਾਜ ਜੀ ਰਹਿਤਨਾਮਾ ਕਹੀਐ ਜਿਸ ਕੇ ਸੁਨਣੇ ਸੇ ਮੁਕਤ ਹੋਇ।" ਉੱਤਰ: "ਜਦ ਦੇਵੀ ਪ੍ਰਗਟ ਭਈ ਔਰ ਪਾਂਚ ਪਿਆਰੇ ਸਾਵਧਾਨ ਹੋਇ, ਤਬ ਸਭ ਦੇਵਤਾ ਆਇ.. ਕੇਸ ਚੰਡੀ ਜੀ ਦਏ, ਬਾਹਨੀ ਕੱਛ ਹਨੂੰ ਜੀ ਦੀ।" ਅਨੇਕਾਂ ਗੁਰੂ ਫ਼ੁਰਮਾਨ ਹਨ ਜਿਹੜੇ ਉਪਰ ਲਿਖੀ ਵਾਰਤਾ ਦਾ ਖੰਡਨ ਕਰਦੇ ਹਨ। ਇਹੋ ਜਿਹੇ ਰਹਿਤਨਾਮਿਆਂ ਕਾਰਨ ਕਈ ਸਿੱਖਾਂ ਵਿਚ ਦੇਵੀ ਪੂਜਾ, ਜੋਤ ਪੂਜਾ, ਜਾਤ ਪਾਤ ਆਦਿ ਕਰਮ-ਕਾਂਡ ਤੇ ਬਿਪਰੀ ਰੀਤਾਂ ਪ੍ਰਚਲਤ ਹੋਈਆਂ। ਇਕ ਸਮੇਂ ਦਰਬਾਰ ਸਾਹਿਬ, ਅੰਮ੍ਰਿਤਸਰ ਸਰੋਵਰ ਦੇ ਦੁਆਲੇ ਖੁਲ੍ਹੀਆਂ ਥਾਵਾਂ 'ਤੇ ਬ੍ਰਾਹਮਣਾਂ ਨੇ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਰੱਖੀਆਂ ਹੋਈਆਂ ਸਨ। ਯਾਤਰੂ ਦਰਬਾਰ ਸਾਹਿਬ ਆਉਣ ਸਮੇਂ ਇਹਨਾਂ ਮੂਰਤੀਆਂ ਦੀ ਵੀ ਪੂਜਾ ਕਰਦੇ ਸਨ। ਇਹ ਸਾਰੀਆਂ ਮੂਰਤੀਆਂ 1922 ਦੇ ਸਾਲ ਵਿਚ ਗੁਰਦੁਆਰਾ ਸੁਧਾਰ ਲਹਿਰ ਸਮੇਂ ਹਟਾਈਆਂ ਗਈਆਂ। ਸਿੱਖ ਮਿਸਲਾਂ ਤੇ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਬ੍ਰਾਹਮਣਵਾਦ ਨੇ ਆਪਣੀ ਪਕੜ ਬਹੁਤ ਮਜ਼ਬੂਤ ਕਰ ਲਈ ਸੀ। 'ਯਥਾ ਰਾਜਾ ਤਥਾ ਪ੍ਰਜਾ' ਦੇ ਅਖਾਣ ਮੁਤਾਬਕ ਸਿੱਖ ਧਰਮ ਬ੍ਰਾਹਮਣਵਾਦ ਦਾ ਦੁਮਛੱਲਾ ਹੀ ਬਣ ਕੇ ਰਹਿ ਗਿਆ ਸੀ। ਸਿੱਖ-ਸੁਧਾਰ ਲਹਿਰਾਂ ਤੇ ਗੁਰਦੁਆਰਾ-ਸੁਧਾਰ ਲਹਿਰਾਂ ਨੇ ਸਿੱਖੀ ਦਾ ਵਕਾਰ ਬਹਾਲ ਕੀਤਾ।

ਅਖੰਡ ਪਾਠ ਕਰਾਉਣਾ ਵੀ ਇਕ ਤਰ੍ਹਾਂ ਦਾ ਰਿਵਾਜ ਹੀ ਬਣ ਕੇ ਰਹਿ ਗਿਆ ਹੈ। ਪਾਠ ਕਰਾਉਣ ਵਾਲਾ ਆਪਣੀ ਹਉਮੈ ਨੂੰ ਪੱਠੇ ਪਾਉਣ ਲਈ ਇਨਵੀਟੇਸ਼ਨ ਕਾਰਡ ਵੰਡ ਕੇ ਆਪਣੇ ਸੰਬੰਧੀਆਂ ਤੇ ਭਾਈਬੰਦਾਂ ਨੂੰ ਪਾਠ ਦੇ ਭੋਗ ਸਮੇਂ ਆਉਣ ਲਈ ਸੱਦਾ-ਪੱਤਰ ਦਿੰਦਾ ਹੈ। ਪੰਡਿਤਾਂ ਦੇ ਮੰਤਰ ਰਟਣ ਵਾਂਗ ਹੀ ਰਸਮ ਪੂਰੀ ਕੀਤੀ ਜਾਂਦੀ ਹੈ। ਪੰਡਿਤਾਂ ਵਾਂਗ ਹੀ ਅਖੰਡ ਪਾਠੀਆਂ ਦੀ ਵੀ ਇਕ ਸ਼੍ਰੇਣੀ ਬਣ ਗਈ

ਹੈ। ਅਖੰਡ ਪਾਠ ਕਰਾਉਣ ਲਈ ਮਾਇਆ ਕਿਸ਼ਤਾਂ ਵਿਚ ਵੀ ਦਿੱਤੀ ਜਾ ਸਕਦੀ ਹੈ ਤੇ ਕੀਤਾ ਕਰਾਇਆ ਅਖੰਡ ਪਾਠ ਵੀ ਇੰਡੀਆ ਤੋਂ ਇਤਿਹਾਸਕ ਗੁਰਦੁਆਰਿਆਂ ਦੇ ਪ੍ਰਬੰਧਕਾਂ ਪਾਸੋਂ ਬਦੇਸ਼ਾਂ ਵਿੱਚੋਂ ਪੈਸੇ ਭੇਜ ਕੇ ਮੁੱਲ ਲਿਆ ਜਾ ਸਕਦਾ ਹੈ। ਕਿੰਨੀ ਵੱਡੀ ਮਨਮਤ ਹੈ। ਗੁਰਬਾਣੀ ਵਿਚਾਰ ਦਾ ਵਿਸ਼ਾ ਹੈ। ਮਨ ਦੀ ਇਕਾਗਰਤਾ ਤੇ ਪਾਠ ਦੀ ਸ਼ੁੱਧੀ ਪਾਠ ਕਰਨ ਤੇ ਸੁਣਨ ਸਮੇਂ ਜ਼ਰੂਰੀ ਹੈ। ਪ੍ਰੰਤੂ ਇਹ ਦੋਵੇਂ ਗੱਲਾਂ ਸਿੱਖੀ ਵਿੱਚੋਂ ਗ਼ਾਇਬ ਹੁੰਦੀਆਂ ਜਾ ਰਹੀਆਂ ਹਨ। ਗੁਰਬਾਣੀ ਫ਼ੁਰਮਾਨ ਹੈ:

**ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥ ਸਾਵਧਾਨ ਏਕਾਗਰ ਚੀਤ॥**

*(ਪੰਨਾ 250)*

ਇਥੇ ਹੀ ਬਸ ਨਹੀਂ, ਅਖੰਡ ਪਾਠ ਸਮੇਂ ਜਲ ਦਾ ਘੜਾ ਜਾਂ ਬੋਤਲ ਉਪਰ ਲਾਲ ਕਪੜੇ ਵਿਚ ਨਾਰੀਅਲ ਲਪੇਟ ਕੇ ਮੌਲੀ ਦੇ ਧਾਗੇ ਨਾਲ ਬੰਨ੍ਹ ਕੇ ਰੱਖਿਆ ਹੁੰਦਾ ਹੈ। ਕਈ ਜਗ੍ਹਾ ਪਾਣੀ ਦੇ ਕੁੰਭ ਹੇਠ ਸਤਨਾਜਾ ਵੀ ਰੱਖਿਆ ਹੁੰਦਾ ਹੈ। ਨਾਲ ਹੀ ਖ਼ਾਲਸ ਘਿਉ ਦੀਆਂ ਜੋਤਾਂ ਜਗਾਈਆਂ ਜਾਂਦੀਆਂ ਹਨ। ਇਕ ਪਾਸੇ ਲੱਕੜ ਦੇ ਕੋਲਿਆਂ ਦੀ ਅੱਗ 'ਤੇ ਸਮੱਗਰੀ ਪਾ ਕੇ ਧੂਪ ਧੁਖਾਈ ਜਾਂਦੀ ਹੈ। ਪੁੱਛਣ 'ਤੇ ਉੱਤਰ ਮਿਲਦਾ ਹੈ ਕਿ ਇਹ ਮਰਯਾਦਾ ਚਲੀ ਆ ਰਹੀ ਹੈ। ਦਲੀਲ ਦਾ ਕੋਈ ਕੰਮ ਨਹੀਂ। ਇਹ ਬ੍ਰਾਹਮਣੀ ਕਿਰਿਆਵਾਂ ਹਨ। ਪਰ ਅਸੀਂ ਇਸ ਦਾ ਨਾਮ 'ਗੁਰ ਮਰਯਾਦਾ' ਰੱਖ ਲਿਆ ਹੈ। "ਹਾਥ ਕੰਗਣ ਕੋ ਆਰਸੀ ਕਿਆ", ਕਿਸੇ ਵੀ ਹਿੰਦੂ ਮੰਦਰ ਵਿਚ ਰਾਮਾਇਣ ਦੇ ਅਖੰਡ ਪਾਠ ਸਮੇਂ ਉਪਰ ਲਿਖੀਆਂ ਸਾਰੀਆਂ ਚੀਜ਼ਾਂ ਰੱਖੀਆਂ ਹੋਈਆਂ ਵੇਖੀਆਂ ਜਾ ਸਕਦੀਆਂ ਹਨ। ਪੰਡਿਤਾਂ ਦੇ ਕਹਿਣ ਮੁਤਾਬਕ ਇਹ ਸਾਰੇ ਦੇਵਤੇ ਹਨ ਤੇ ਦੇਵਤਿਆਂ ਦੀ ਪੂਜਾ ਵੀ ਲਾਜ਼ਮੀ ਹੈ। ਅਖੰਡ ਪਾਠ ਦੇ ਭੋਗ ਬਾਅਦ ਆਰਤੀ ਦਾ ਕੀਰਤਨ ਕਰਦੇ ਹਨ ਜਿਸ ਦੀ ਮਾਨਤਾ ਹਿੰਦੂ ਧਰਮ ਅਨੁਸਾਰ ਮਹਾਨ ਸਮਝ ਕੇ ਦੀਵੇ ਜਗਾ ਕੇ ਆਰਤੀ ਉਤਾਰੀ ਜਾਂਦੀ ਹੈ। ਫੁੱਲਾਂ ਦੀ ਬਰਖਾ ਕੀਤੀ ਜਾਂਦੀ ਹੈ ਜਦਕਿ ਗੁਰੂ ਨਾਨਕ ਪਾਤਸ਼ਾਹ ਨੇ ਇਸ ਕਰਮ-ਕਾਂਡ ਦਾ ਖੰਡਨ ਕੀਤਾ ਤੇ ਫ਼ੁਰਮਾਇਆ:

**ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥**
**ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥**

*(ਪੰਨਾ 13)*

ਭਾਵ, ਅਕਾਲ ਪੁਰਖ ਦੀ ਮਹਿਮਾ ਸਾਰੀ ਕਾਇਨਾਤ ਕਰ ਰਹੀ ਹੈ। ਬੰਦਾ ਕੀਹਦਾ ਪਾਣੀਹਾਰ ਹੈ।

## ਯੋਗ ਮਤ

ਸਾਡੇ ਕੁਝ ਅਖੌਤੀ ਸਿੱਖ ਧਾਰਮਿਕ ਲੀਡਰ ਯੋਗ ਮਤ ਨੂੰ ਸਿੱਖ ਧਰਮ ਦਾ ਇਕ ਅਟੁੱਟ ਅੰਗ ਸਾਬਤ ਕਰਨ ਵਿਚ ਰੁੱਝੇ ਹੋਏ ਹਨ। "ਸਿਧ ਗੋਸਟਿ" ਵਿਚ ਗੁਰੂ ਨਾਨਕ ਪਾਤਸ਼ਾਹ ਨੇ ਯੋਗ ਮਤ ਤੇ ਸਿੱਖ ਮਤ ਦੇ ਬੁਨਿਆਦੀ ਸਿੱਧਾਂਤਾਂ ਨੂੰ ਨਿਖੇੜ ਕੇ ਯੋਗੀਆਂ ਨੂੰ ਨਾਮ ਸਿਮਰਨ ਨਾਲ ਜੁੜਨ ਦੀ ਪ੍ਰੇਰਨਾ ਕੀਤੀ। ਕਰਮ-ਕਾਂਡੀ ਭੁਅੰਗਮ

ਨਾੜੀ (ਕੁੰਡਲਨੀ) ਦੇ ਰਸਤੇ ਪ੍ਰਭੂ ਦਾ ਮਿਲਾਪ ਸਿੱਖ ਧਰਮ ਸਵੀਕਾਰ ਨਹੀਂ ਕਰਦਾ। ਫ਼ੁਰਮਾਨ ਹੈ :

**ਨਾਮ ਬਿਨਾ ਫੋਕਟ ਸਭਿ ਕਰਮਾ ਜਿਉ ਬਾਜੀਗਰੁ ਭਰਮਿ ਭੁਲੈ ॥**

*(ਪੰਨਾ 1343)*

ਗੁਰੂ ਸਾਹਿਬ ਨੇ ਇਹਨਾਂ ਜੋਗੀਆਂ ਦੀਆਂ ਕਿਰਿਆਵਾਂ ਨੂੰ ਬਾਜ਼ੀਗਰ ਨਾਲ ਤੁਲਨਾ ਦਿੱਤੀ ਹੈ। ਯੋਗ ਆਸਣ ਸਰੀਰਕ ਪੁਸ਼ਟੀ ਲਈ ਤਾਂ ਠੀਕ ਹਨ, ਪ੍ਰੰਤੂ ਅਕਾਲ ਪੁਰਖ ਦੀ ਪ੍ਰਾਪਤੀ ਦਾ ਸਾਧਨ ਸਮਝਣਾ ਘੋਰ ਮਨਮਤ ਹੈ ਤੇ ਸਿੱਖੀ ਆਸ਼ੇ ਤੋਂ ਉਲਟ ਹਨ। ਉਪਰ ਲਿਖੀਆਂ ਬੱਜਰ ਕੁਰੀਤੀਆਂ ਤੋਂ ਇਲਾਵਾ ਅਸੀਂ ਨਿੱਤ ਨਵੀਆਂ ਦੇਖਾ-ਦੇਖੀ ਰਸਮਾਂ ਵੀ ਸਿੱਖ ਧਰਮ ਵਿਚ ਘਸੋੜੀ ਜਾ ਰਹੇ ਹਾਂ। ਵੇਖਣ ਨੂੰ ਮਾਮੂਲੀ ਜਾਪਦੀਆਂ ਹਨ, ਪ੍ਰੰਤੂ ਜੜ੍ਹ ਫੜ ਜਾਣ 'ਤੇ ਖਹਿੜਾ ਛੁਡਾਉਣਾ ਬੜਾ ਕਠਿਨ ਹੋਵੇਗਾ। ਮ੍ਰਿਤਕ ਦੇਹ ਨੂੰ ਗੁਰਦੁਆਰੇ ਲਿਜਾਣਾ ਗੋਰਿਆਂ ਦੀ ਨਕਲ ਹੈ। ਗੱਲ ਇਥੇ ਹੀ ਨਹੀਂ ਮੁੱਕਦੀ, ਮ੍ਰਿਤਕ ਦੀਆਂ ਹੱਡੀਆਂ ਦੀ ਰਾਖ ਹਰਿਦੁਆਰ ਗੰਗਾ ਵਿਚ ਤਾਰਨ ਦੀ ਬਜਾਇ ਪਾਤਾਲਪੁਰੀ ਲਿਜਾਈ ਜਾਂਦੀ ਹੈ। ਦੇਖਿਆ ਗਿਆ ਹੈ ਕਿ ਪਾਂਡਿਆਂ ਦੀ ਤਰ੍ਹਾਂ ਪਾਤਾਲਪੁਰੀ ਵਿਚ ਮ੍ਰਿਤਕ ਦਾ 'ਕੁਰਸੀਨਾਮਾ' ਲਿਖਣ ਲਈ ਦਫ਼ਤਰ ਖੋਲ੍ਹਿਆ ਹੋਇਆ ਹੈ ਅਤੇ ਇਹ ਦਫ਼ਤਰ ਸਿੱਖ ਰਹੁਰੀਤ ਦੀ ਪਹਿਰੇਦਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੀ ਛਤਰ ਛਾਇਆ ਹੇਠ ਚਲਾਇਆ ਜਾ ਰਿਹਾ ਹੈ। ਵਾੜ ਹੀ ਖੇਤ ਨੂੰ ਖਾਣ ਲੱਗੇ ਤਾਂ ਹੋਰ ਕੀਹਨੂੰ ਕਸੂਰਵਾਰ ਆਖੀਏ? ਵਿਆਹ ਸਮੇਂ ਜੈ ਮਾਲਾ ਪਾਉਣੀ ਤੇ ਛੰਗਣ ਮੰਗਣ ਕਰਨੇ ਸਭ ਕਰਮ-ਕਾਂਡੀ ਕਿਰਿਆਵਾਂ ਹਨ। ਅਖੌਤੀ ਸਿੱਖ ਲੀਡਰਾਂ ਦਾ ਤਾਂ ਭੱਠਾ ਹੀ ਬੈਠਾ ਹੋਇਆ ਹੈ। ਸੰਘ ਪਾੜ ਪਾੜ ਕੇ ਆਖਦੇ ਹਨ ਕਿ ਪੰਜਾਬ ਵਿਚ ਸ਼ਰਾਬ ਦੇ ਠੇਕੇ ਬੰਦ ਹੋਣੇ ਚਾਹੀਦੇ ਹਨ ਤੇ ਵਿਆਹ ਗੁਰਮਤਿ ਮਰਯਾਦਾ ਅਨੁਸਾਰ, ਸਾਦਾ ਤੇ ਗੁਰਦੁਆਰਾ ਸਾਹਿਬ ਵਿਚ ਹੋਣਾ ਚਾਹੀਦਾ ਹੈ, ਪ੍ਰੰਤੂ ਜਦ ਇਨ੍ਹਾਂ ਦੇ ਆਪਣੇ ਘਰ ਕਾਰਜ ਹੁੰਦਾ ਹੈ ਤਾਂ ਸਭ ਕੁਝ ਭੁੱਲ ਭੁਲਾ ਕੇ ਵੱਡੇ ਵੱਡੇ ਹਾਲ ਬੁੱਕ ਕਰਵਾ ਕੇ ਗਾਣ ਵਜਾਉਣ ਵਾਲਿਆਂ ਨੂੰ ਸੱਦਿਆ ਜਾਂਦਾ ਹੈ ਤੇ ਸ਼ਰਾਬ ਦੇ ਖੁੱਲ੍ਹੇ ਦੌਰ ਚਲਾਏ ਜਾਂਦੇ ਹਨ। ਇਹੋ ਜਿਹੇ ਕਰਮ ਕਰਨ ਨਾਲ ਜਿਥੇ ਇਹਨਾਂ ਲੀਡਰਾਂ ਦੀ ਬਦਨਾਮੀ ਹੁੰਦੀ ਹੈ, ਉਥੇ ਸਿੱਖ ਕੌਮ ਦਾ ਵੀ ਸ਼ਰਮ ਨਾਲ ਸਿਰ ਝੁਕ ਜਾਂਦਾ ਹੈ।

ਮੇਰੀ ਸਨਿਮਰ ਬੇਨਤੀ ਹੈ ਕਿ ਸਾਨੂੰ ਸਾਰਿਆਂ ਨੂੰ ਬ੍ਰਾਹਮਣਵਾਦ ਦੀਆਂ ਪਾਈਆਂ ਪਰਪਾਟੀਆਂ ਨੂੰ ਗੁਰਮਤਿ ਦੀ ਕਸਵੱਟੀ 'ਤੇ ਪਰਖਣਾ ਚਾਹੀਦਾ ਹੈ ਤੇ ਉਹਨਾਂ ਮਰਯਾਦਾਵਾਂ ਦਾ ਤਿਆਗ ਕੀਤਾ ਜਾਣਾ ਚਾਹੀਦਾ ਹੈ ਜੋ ਸਾਡੀ ਕਥਨੀ ਤੇ ਕਰਨੀ ਵਿਚ ਵਧੇਰੇ ਪਾੜ ਪਾਂਦੀਆਂ ਹਨ। ਗੁਰੂ ਦੇ ਸਿੱਖਾਂ ਲਈ ਗੁਰਮਤਿ ਹੀ ਗਾਡੀ ਰਾਹ ਹੈ। ਬਾਕੀ ਸਭ ਫੋਕਟ ਕਰਮ-ਕਾਂਡ ਹਨ ਜਿਨ੍ਹਾਂ ਤੋਂ ਛੁਟਕਾਰਾ ਪਾਉਣਾ ਬਹੁਤ ਜ਼ਰੂਰੀ ਹੈ।

*(ਚੰਡੀਗੜ੍ਹ ਸਪੋਕਸਮੈਨ, ਅਪ੍ਰੈਲ 2003)*

# ਵਲੈਤੀ ਗੁਰਦੁਆਰੇ ਅਤੇ ਗੁਰਮਤਿ

ਆਤਮਿਕ, ਅਧਿਆਤਮਕ ਤੇ ਸਦਾਚਾਰਕ ਕਦਰਾਂ-ਕੀਮਤਾਂ ਦਾ ਧਾਰਨੀ ਅਲੰਬਰਦਾਰ ਖ਼ਾਲਸਾ ਇਸ ਸਮੇਂ ਆਪਣੀ ਧਾਰਮਿਕ ਤੇ ਸਭਿਆਚਾਰਕ ਵਿਲੱਖਣਤਾ ਅਤੇ ਆਪਣੀ ਚਲੀ ਆ ਰਹੀ ਪੁਰਾਤਨ ਪਰੰਪਰਾ ਕਾਇਮ ਰੱਖਣ ਲਈ ਜ਼ਿੰਦਗੀ ਤੇ ਮੌਤ ਦਾ ਘੋਲ ਕਰ ਰਿਹਾ ਹੈ। ਭਾਰਤ ਹੋਵੇ ਜਾਂ ਵਿਦੇਸ਼ੀ ਮੁਲਕ ਹੋਣ, ਸਿੱਖੀ ਦਾ ਮਾਰਗ ਧੁੰਦਲਾ ਹੁੰਦਾ ਜਾ ਰਿਹਾ ਹੈ। ਮੁਸ਼ਕਲਾਂ, ਮੁਸੀਬਤਾਂ ਅਤੇ ਜ਼ੁਲਮ ਦੇ ਬੱਦਲ ਫਟਣ ਦੀ ਬਜਾਇ ਹੋਰ ਗੂੜ੍ਹੇ ਹੁੰਦੇ ਜਾ ਰਹੇ ਹਨ। ਸਿੱਖ ਕੌਮ ਕਹਿਣੀ ਤੇ ਕਰਨੀ ਦੀ ਸੱਚੀ ਸਪਿਰਟ ਤੋਂ ਖ਼ਾਲੀ ਸਿੱਖ ਲੀਡਰਸ਼ਿਪ ਦੀ ਅਗਵਾਈ ਹੇਠ ਭੰਬਲ ਭੂਸਿਆਂ ਵਿਚ ਗ਼ਰਕ ਹੁੰਦੀ ਜਾ ਰਹੀ ਹੈ। ਬਾਹਰਲੇ ਤੇ ਅੰਦਰਲੇ ਬੁੱਕਲ ਦੇ ਸੱਪ ਸਿੱਖ ਰਹਿਤ ਮਰਯਾਦਾ ਨੂੰ ਰਲਗੱਡ ਕਰਨ ਦੇ ਯਤਨਾਂ ਵਿਚ ਹਨ। ਚਾਰੇ ਪਾਸੇ ਬਹਾਦਰ ਸਿੱਖ ਕੌਮ ਨਿਰਾਸਤਾ ਦੇ ਹਨੇਰੇ ਵਿਚ ਘਿਰੀ ਹੋਈ ਹੱਥ ਪੱਲਾ ਮਾਰ ਰਹੀ ਹੈ, ਪ੍ਰੰਤੂ ਕਾਮਯਾਬੀ ਹੋਰ ਦੂਰ ਹੁੰਦੀ ਜਾ ਰਹੀ ਹੈ। ਤਾਣਾ ਬਾਣਾ ਇੰਨਾ ਵਿਗੜਿਆ ਹੋਇਆ ਹੈ ਕਿ ਸਮਝ ਨਹੀਂ ਆ ਰਹੀ ਕਿ ਕੌਮ ਦਾ ਭਵਿੱਖ ਕੀ ਹੋਵੇਗਾ ?

ਗੁਰੂ ਦਸਮ ਪਾਤਸ਼ਾਹ ਦਾ ਹੁਕਮ :

**ਜਬ ਲਗ ਖ਼ਾਲਸਾ ਰਹੇ ਨਿਆਰਾ॥**
**ਤਬ ਲਗ ਤੇਜ ਦੀਉ ਮੈਂ ਸਾਰਾ॥**
**ਜਬ ਇਹ ਗਹੈ ਬਿਪਰਨ ਕੀ ਰੀਤ॥**
**ਮੈਂ ਨ ਕਰੋਂ ਇਨ ਕੀ ਪ੍ਰਤੀਤ॥**

ਖੰਭ ਲਾ ਕੇ ਉੱਡ ਗਿਆ ਜਾਪਦਾ ਹੈ। ਮਾਇਆ ਦੇ ਪਸਾਰੇ ਕਾਰਣ ਅਤੇ ਵੈਸਟਰਨ ਕਲਚਰ ਦੀ ਨਕਲ ਕਾਰਣ ਸਿੱਖ ਕੌਮ ਰਸਾਤਲ ਵੱਲ ਬੜੀ ਤੇਜ਼ੀ ਨਾਲ ਜਾ ਰਹੀ ਹੈ।

ਯੂ.ਕੇ. ਵਿਚ ਗੁਰਦੁਆਰਿਆਂ ਦੀ ਗਿਣਤੀ 300 ਦੇ ਕਰੀਬ ਹੈ। ਇਸ ਗਿਣਤੀ ਵਿਚ ਅਖੌਤੀ ਸੰਤਾਂ, ਮਹੰਤਾਂ ਤੇ ਬਾਬਿਆਂ ਦੇ ਡੇਰੇ, ਜਿਥੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ, ਵੀ ਸ਼ਾਮਿਲ ਹਨ। ਹਾਲਤ ਮਾੜੀ ਹੈ। ਵੇਖਣ ਨੂੰ ਸਭ ਅੱਛਾ ਹੀ ਜਾਪਦਾ ਹੈ, ਪ੍ਰੰਤੂ ਸਿੱਖੀ ਕਰੈਕਟਰ ਦੀ ਘਾਟ ਕਾਰਣ ਇਹ ਗੁਰਦੁਆਰੇ ਵੀ ਕਲਜੁਗੀ ਮਾਇਆ ਦੇ ਅਸਰ ਥੱਲੇ ਚੱਲ ਰਹੇ ਹਨ। ਸ਼ਾਇਦ ਹੀ ਕੋਈ ਐਸਾ ਗੁਰਦੁਆਰਾ ਬਚਿਆ ਹੋਵੇ ਜਿਥੇ ਪੁਲਿਸ ਨੇ ਅੰਦਰ ਦਾਖ਼ਲ ਹੋ ਕੇ ਲੜਦੇ ਭਿੜਦੇ ਸਿੱਖੀ ਦਾ ਬੁਰਕਾ ਪਾਈ ਮਲੇਛਾਂ ਨੂੰ ਪਰ੍ਹੇ ਪਰ੍ਹੇ ਨਾ ਕੀਤਾ ਹੋਵੇ। ਸਮੁੱਚੀ ਸਿੱਖ ਕੌਮ ਦੀ ਇੱਜ਼ਤ ਦਾ ਦੀਵਾਲਾ

ਕੱਢਣ ਵਾਲਿਆਂ ਨੂੰ ਸ਼ਰਮ ਆਉਣੀ ਚਾਹੀਦੀ ਹੈ। ਤਕਰੀਬਨ ਨੱਬੇ ਪ੍ਰਤੀਸ਼ਤ ਗੁਰਦੁਆਰਿਆਂ ਦੇ ਪ੍ਰਬੰਧ ਦੇ ਸਿਲਸਿਲੇ ਵਿਚ ਫਸੇ ਧੜਿਆਂ ਦੇ ਕੇਸ ਕੋਰਟਾਂ ਵਿਚ ਚੱਲ ਰਹੇ ਹਨ। ਕੁਝ ਸਾਲਾਂ ਤੋਂ ਜਾਤਾਂ ਬਰਾਦਰੀਆਂ ਦੇ ਨਾਮ 'ਤੇ ਵੀ ਗੁਰਦੁਆਰੇ ਹੋਂਦ ਵਿਚ ਆਏ ਹਨ ਜਿਹੜਾ ਕਿ ਗੁਰਮਤਿ ਦੇ ਮੂਲ ਸਿੱਧਾਂਤ ਦੇ ਉਲਟ ਹੈ, ਪ੍ਰੰਤੂ ਭੰਗ ਇਥੇ ਵੀ ਉਹੋ ਹੀ ਭੁੱਜਦੀ ਹੈ। ਇਨ੍ਹਾਂ ਤੋਂ ਇਲਾਵਾ ਸੰਤਾਂ ਮਹੰਤਾਂ ਦੇ ਸੰਚਾਲਕ ਬਹੁਤ ਚਾਤੁਰ ਹੁੰਦੇ ਹਨ। ਇਸ ਲਈ ਸ਼ਰਧਾਲੂ ਅੰਧੀ ਸ਼ਰਧਾ ਦੇ ਭਰਮ ਜਾਲ ਵਿਚ ਫਸਣ ਕਾਰਨ ਡੇਰੇਦਾਰ ਦੀ ਹਰ ਗੱਲ ਨੂੰ ਇਲਾਹੀ ਬਾਣੀ ਸਮਝ ਕੇ ਸਿਰ ਝੁਕਾਉਂਦੇ ਹਨ, ਪ੍ਰੰਤੂ ਇਹ ਵੀ ਗੁਰਮਤਿ ਦੇ ਬਿਲਕੁਲ ਉਲਟ ਹੈ। ਦੇਖਣ ਵਿਚ ਆਇਆ ਹੈ ਕਿ ਕਈ ਡੇਰੇਦਾਰਾਂ ਨੇ ਆਪਣੇ ਪਾਲਤੂ ਕੁੱਤੇ (ਬਦਮਾਸ਼) ਪਾਲ ਰੱਖੇ ਹਨ। ਸ਼ਿਕਾਰ ਹੱਥੋਂ ਜਾਂਦਾ ਦੇਖ ਕੇ ਜਾਂ ਭੇਦ ਖੁੱਲ੍ਹਣ ਦੇ ਡਰ ਤੋਂ ਅਖੌਤੀ ਸੰਤ ਆਪਣੇ ਰੱਖੇ ਬਦਮਾਸ਼ਾਂ ਰਾਹੀਂ ਇਨ੍ਹਾਂ ਸ਼ਰਧਾਲੂਆਂ ਦਾ ਘਾਣ ਕਰਨ ਦਾ ਵੀ ਭਰਪੂਰ ਯਤਨ ਕਰਦੇ ਹਨ। ਸਬੂਤਾਂ ਦੀ ਘਾਟ ਕਾਰਣ ਇਨ੍ਹਾਂ ਡੇਰਿਆਂ ਦੇ ਮਹੰਤ ਬਚ ਨਿਕਲਦੇ ਹਨ। ਇਹ ਕੌਮ ਦੀ ਬਦਕਿਸਮਤੀ ਹੀ ਸਮਝਣੀ ਚਾਹੀਦੀ ਹੈ। ਅੰਨ੍ਹੀ ਸ਼ਰਧਾ ਕਾਰਣ ਇਨ੍ਹਾਂ ਡੇਰਿਆਂ 'ਤੇ ਲੋੜਵੰਦਾਂ ਦੀਆਂ ਭੀੜਾਂ ਲੱਗੀਆਂ ਰਹਿੰਦੀਆਂ ਹਨ। ਇਸ ਅਗਿਆਨਤਾ ਦਾ ਫ਼ਾਇਦਾ ਡੇਰੇ ਦਾ ਮਹੰਤ ਉਠਾਉਂਦਾ ਹੈ। ਹਰ ਕੋਈ ਚਾਹੁੰਦਾ ਹੈ ਕਿ ਚੁੱਟਕੀ ਮਾਰਿਆਂ ਕੰਮ ਹੋ ਜਾਵੇ ਤੇ ਗੁਰਮਤਿ ਦੀ ਸੁੱਚੀ ਕਾਰ ਨਾ ਕਰਨੀ ਪਵੇ।

ਅਮਰੀਕਾ, ਕੈਨੇਡਾ, ਜਰਮਨੀ ਅਤੇ ਹੋਰ ਪੱਛਮੀ ਦੇਸ਼ਾਂ ਵਿਚ ਸੁਣਦੇ ਹਾਂ ਕਿ ਗੁਰਦੁਆਰਿਆਂ ਵਿਚ ਖਰੂਦ ਇਸੇ ਤਰ੍ਹਾਂ ਹੀ ਪੈਂਦਾ ਹੈ। ਸ਼ਾਇਦ ਮਾਇਆ ਦੇ ਪਸਾਰੇ ਨੇ ਸਿੱਖ ਨੂੰ ਆਪਣੇ ਗੁਰੂ ਤੋਂ ਬੇਮੁੱਖ ਕਰ ਦਿੱਤਾ ਹੈ। ਪਰ ਸੁੱਖ ਫੇਰ ਵੀ ਨਹੀਂ ਮਿਲਦਾ, ਪੁੱਛ ਕੇ ਦੇਖ ਲਵੋ। ਹੇਰਾ-ਫੇਰੀ ਕਰ ਕੇ ਇਕੱਠੀ ਕੀਤੀ ਮਾਇਆ ਗੁਰਦੁਆਰਿਆਂ ਦੀ ਗੋਲਕ ਦਾ ਸ਼ਿੰਗਾਰ ਜ਼ਰੂਰ ਬਣਦੀ ਹੈ। ਬੜੀਆਂ ਵੱਡੀਆਂ ਸੁੰਦਰ ਬਿਲਡਿੰਗਾਂ ਬਣ ਚੁੱਕੀਆਂ ਹਨ ਅਤੇ ਬਣ ਵੀ ਰਹੀਆਂ ਹਨ। ਲੰਗਰ ਵੀ ਖ਼ੂਬ ਚੱਲਦੇ ਹਨ, ਪ੍ਰੰਤੂ ਇਹ ਮਾਇਆ ਨਾਗਣੀ ਬਣ ਕੇ ਸਿੱਖ ਸੰਗਤ ਨੂੰ ਡੱਸਦੀ ਜਾ ਰਹੀ ਹੈ। ਸ਼ਾਇਦ ਧਰਮ ਦੀ ਕਿਰਤ ਦਾ ਪੈਸਾ ਨਾ ਚੜ੍ਹਨ ਕਰਕੇ ਮਨਮੱਤ ਅਤੇ ਕਰਮ-ਕਾਂਡੀ ਰਸਮਾਂ ਦਾ ਬੋਲ-ਬਾਲਾ ਹੋ ਰਿਹਾ ਹੈ। ਮਲਕ ਭਾਗੋ ਦੀ ਲੀਡਰਸ਼ਿਪ ਗੁਰਦੁਆਰਿਆਂ ਵਿਚ ਹਾਵੀ ਹੋਈ ਬੈਠੀ ਹੈ। ਭਾਈ ਲਾਲੋ ਵਾਲੀ ਬਿਰਤੀ ਕਿਤੇ ਵੀ ਨਜ਼ਰ ਨਹੀਂ ਆਉਂਦੀ।

**ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥** *(ਪੰਨਾ 730)*

ਦੇ ਸਿੱਧਾਂਤ ਨੂੰ ਮੁੱਖ ਰੱਖ ਕੇ ਗੁਰੂ ਸਾਹਿਬ ਨੇ ਧਰਮਸ਼ਾਲਾ ਦੀ ਨੀਂਹ ਰੱਖੀ ਸੀ। ਗੁਰਦੁਆਰੇ ਆਉਣਾ ਹਰ ਸਿੱਖ ਮਾਈ ਭਾਈ ਲਈ ਅਤਿ ਜ਼ਰੂਰੀ ਹੈ। ਕਿਉਂਕਿ ਇਥੋਂ ਹੀ ਵਾਹਿਗੁਰੂ (ਰੱਬ) ਜੀ ਦੇ ਮਿਲਾਪ ਕਰਨ ਦੀ ਸੋਝੀ ਮਿਲਦੀ ਹੈ ਅਤੇ ਧਰਮ ਦੀ ਕਿਰਤ, ਨਾਮ ਜਪਣਾ ਤੇ ਵੰਡ ਛਕਣ ਦੀ ਗੁੜ੍ਹਤੀ ਪ੍ਰਾਪਤ ਹੁੰਦੀ ਹੈ। ਉਪਰੰਤ ਆਤਮਿਕ ਖੋਜੀਆਂ ਲਈ ਗਿਆਨ ਦਾ ਭੰਡਾਰ, ਰੋਗੀਆਂ ਲਈ ਹਸਪਤਾਲ, ਭੁੱਖਿਆਂ ਲਈ ਫ਼੍ਰੀ ਲੰਗਰ, ਮੁਸਾਫ਼ਿਰਾਂ ਲਈ ਬਿਸਰਾਮ ਘਰ ਅਤੇ ਸਭ ਤੋਂ ਉੱਤਮ ਗੱਲ ਹੈ ਗੁਰੂ ਪੰਥ ਲਈ ਲੋਹ ਮਈ ਦੁਰਗ ਹਨ, ਪ੍ਰੰਤੂ ਇਹ ਪਵਿੱਤਰ ਸੋਮੇ—ਧੜਿਆਂ ਕਾਰਣ ਅਤੇ ਸਾਧਾਂ ਦੇ

ਕਰਮ-ਕਾਂਡੀ ਅਤੇ ਮਨਮਤੀ ਰੁਚੀਆਂ ਕਾਰਣ ਵੰਡੇ ਜਾ ਰਹੇ ਹਨ। ਲੋਭ ਲਾਲਚ ਅਤੇ ਚੌਧਰਮੇ ਦੀ ਲੜਾਈ ਕਾਰਣ ਸਿੱਖ ਲੀਡਰਸ਼ਿਪ ਤਾਂ ਮਾਇਆ ਜਾਲ ਵਿਚ ਗ਼ਰਕ ਹੋ ਹੀ ਚੁੱਕੀ ਹੈ, ਪ੍ਰੰਤੂ ਨਾਲ ਹੀ ਭੋਲੀ ਭਾਲੀ ਗੁਰੂ ਦੀ ਸੰਗਤ ਨੂੰ ਵੀ ਭਰਮ ਭੁਲੇਖਿਆਂ ਦੇ ਜਾਲ ਵਿਚ ਧਕੇਲੀ ਜਾ ਰਹੀ ਹੈ। ਅਵੱਸ਼ ਹੀ ਗੁਰੂ ਪਾਤਸ਼ਾਹ ਇਨ੍ਹਾਂ ਪੰਥ-ਦੋਖੀਆਂ ਨੂੰ ਸਜ਼ਾ ਦੇਵੇਗਾ। ਇਥੇ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੀ ਲਿਖੀ ਪੁਸਤਕ *ਗੁਰਮਤਿ ਵਿਚਾਰ* ਦੇ ਲੇਖ ਵਿੱਚੋਂ ਵੰਨਗੀ ਦੇ ਰਿਹਾ ਹਾਂ:

"ਭੇਖੀ ਸਿੱਖ ਤੇ ਸੱਚੀ ਦਾੜ੍ਹੀ ਵਾਲੇ ਸਿੱਖ..." ਇਹ ਵੀ ਕੋਈ ਗਰੰਟੀ ਨਹੀਂ ਕਿ ਲੰਮੀਆਂ ਦਾੜ੍ਹੀਆਂ ਰੱਖਣ ਵਾਲੇ ਆਪਣੇ ਸੁਆਰਥ ਹਿੱਤ ਕੁਫ਼ਰ ਕਰਮ ਨਹੀਂ ਕਮਾਂਦੇ। ਗੁਰੂ ਦਸਮੇਸ਼ ਜੀ ਨੂੰ ਜਦੋਂ ਪਤਾ ਲੱਗਿਆ ਕਿ ਮਸੰਦ ਲੰਮੀਆਂ ਦਾੜ੍ਹੀਆਂ ਵਾਲਿਆਂ ਨੇ ਕੁਫ਼ਰ ਕਰਤੂਤਾਂ ਪੁੱਜ ਕੇ ਕਪਟ ਭਰੀਆਂ ਕੀਤੀਆਂ ਹਨ ਅਤੇ ਲੰਮੀਆਂ ਦਾੜ੍ਹੀਆਂ ਰੱਖ ਕੇ ਬੜਾ ਹੀ ਅਨਰਥ ਕਮਾਂਦੇ ਹਨ ਤਾਂ ਉਨ੍ਹਾਂ ਭੇਖੀ ਕਪਟੀ ਲੰਮੀਆਂ ਦਾੜ੍ਹੀਆਂ ਵਾਲਿਆਂ ਮਸੰਦਾਂ ਨੂੰ ਉਹ ਸਜ਼ਾਵਾਂ ਦਿੱਤੀਆਂ ਜਿਸ ਤੋਂ ਸਾਰਾ ਜ਼ਮਾਨਾ ਜਾਣੂ ਹੈ। ਗੁਰਮਤਿ ਅੰਦਰ ਲਿਹਾਜ਼ ਕਿਸੇ ਦਾ ਨਹੀਂ ਕੀਤਾ ਜਾਂਦਾ। ਮੁਖ ਧਰਮ ਤਾਂ ਗੁਰਮਤਿ ਅੰਦਰ ਹਿਰਦਾ ਸ਼ੁੱਧ ਰੱਖਣ ਦਾ ਹੈ ਪ੍ਰੰਤੂ ਸਿੱਖ ਸੋਈ ਹੈ ਜੋ ਗੁਰੂ ਸਾਹਿਬਾਨ ਦੇ ਸਾਰੇ ਅਸੂਲਾਂ ਉੱਤੇ ਅਮਲ ਪੂਰਾ ਪੂਰਾ ਕਰਦਾ ਹੈ। ਯਥਾ ਗੁਰਵਾਕ ਹੈ:

**ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥** *(ਪੰਨਾ 488)*

ਅਸੀਂ ਗੱਲ ਕਰ ਰਹੇ ਸਾਂ ਇੰਗਲੈਂਡ ਦੇ ਗੁਰਦੁਆਰਿਆਂ ਦੀ। ਸੁੰਦਰ ਬਿਲਡਿੰਗਾਂ ਸੁਭਾਇਮਾਨ ਹਨ, ਪ੍ਰੰਤੂ ਇਨ੍ਹਾਂ ਵਿਚ ਮਨਮਤ ਅਤੇ ਆਨਮਤੀਆਂ ਦੀ ਭਰਮਾਰ ਹੈ। ਤਕਰੀਬਨ ਸਾਰੇ ਹੀ ਗੁਰਦੁਆਰੇ ਕਿਸੇ ਨਾ ਕਿਸੇ ਰੂਪ ਵਿਚ ਮਾਇਆ ਇਕੱਠੀ ਕਰਨ ਦੀ ਦੌੜ ਵਿਚ ਲੱਗੇ ਹੋਏ ਹਨ। ਭਾਵ ਸਿੱਖ ਧਰਮ ਨੂੰ ਧੰਦਾ ਬਣਾ ਕੇ ਰੱਖ ਛੱਡਿਆ ਹੈ। ਗੁਰੂ ਦੀ ਗੋਲਕ ਦੀ ਗ਼ਲਤ ਵਰਤੋਂ ਤਾਂ ਆਮ ਦੇਖੀ ਜਾ ਸਕਦੀ ਹੈ, ਪਰ ਸਭ ਤੋਂ ਦੁਖਦਾਈ ਗੱਲ ਹੈ, ਸਤਿਗੁਰੂ ਜੀ ਦੇ ਬਖ਼ਸ਼ੇ ਗਿਆਨ ਤੋਂ ਬੇਮੁਖਤਾਈ। ਵੰਨਗੀ ਦੇ ਤੌਰ 'ਤੇ ਇਨ੍ਹਾਂ ਗੁਰਦੁਆਰਿਆਂ ਵਿਚ ਕੀ ਹੋ ਰਿਹਾ ਹੈ? ਹੇਠਾਂ ਲਿਖ ਰਿਹਾ ਹਾਂ:

## ਇਕੱਠੇ 31 ਜਾਂ 51 ਅਖੰਡ ਪਾਠ

ਬਰਮਿੰਘਮ ਦੇ ਇਕ ਗੁਰਦੁਆਰੇ ਵਿਚ (ਸ਼ਾਇਦ ਹੋਰ ਵੀ ਕਈ ਗੁਰਦੁਆਰਿਆਂ ਵਿਚ) 31 ਜਾਂ 51 ਗੁਰੂ ਗ੍ਰੰਥ ਸਾਹਿਬ ਜੀ ਦੇ ਇੱਕੋ ਸਮੇਂ ਪ੍ਰਕਾਸ਼ ਕਰ ਕੇ ਅਖੰਡ ਪਾਠ ਕੀਤੇ ਜਾਂਦੇ ਹਨ। ਦੁੱਖ ਨਵਿਰਤੀ ਲਈ ਅਗਿਆਨਤਾ ਕਾਰਣ ਜਾਂ ਡੇਰੇ ਦੇ ਮਹੰਤ ਦੇ ਅਸਰ ਕਾਰਣ ਅਮਰੀਕਾ, ਕੈਨੇਡਾ ਆਦਿ ਮੁਲਕਾਂ ਵਿੱਚੋਂ ਮਾਇਆ ਦੇ ਗੱਫੇ ਭੇਜ ਕੇ ਸਿੱਖ ਸੰਗਤ ਅਖੰਡ ਪਾਠ ਕਰਵਾਉਂਦੀ ਹੈ। ਪ੍ਰੰਤੂ ਗੁਰੂ ਫ਼ੁਰਮਾਨ: "ਜੋ ਮੈ ਕੀਆ ਸੋ ਮੈ ਪਾਇਆ, ਦੋਸੁ ਨ ਦੀਜੈ ਅਵਰ ਜਨਾ॥" (ਪੰਨਾ 433) ਸਚਾਈ ਨੂੰ ਅਣਗੌਲੀ ਕਰਦੇ ਹਨ। ਫਿਰ ਕੀਤਾ ਕਰਾਇਆ ਪਾਠ ਸਹਾਈ ਹੋ ਹੀ ਨਹੀਂ ਸਕਦਾ। ਸ਼ਾਇਦ ਇਹ ਬਿਮਾਰੀ ਵੀ ਇੰਡੀਆ ਤੋਂ ਹੀ ਆਈ ਹੈ। *ਸੰਤ ਸਿਪਾਹੀ* ਮਾਸਕ ਪੱਤਰ ਅੰਮ੍ਰਿਤਸਰ, ਅਕਤੂਬਰ 2002 ਦੇ ਅੰਕ ਵਿਚ ਸਰਦਾਰ ਤਰਲੋਚਨ ਸਿੰਘ ਡਿਪਟੀ

ਚੇਅਰਮੈਨ, ਘੱਟ-ਗਿਣਤੀ ਕਮਿਸ਼ਨ ਦਾ ਲੇਖ ਛਪਿਆ ਹੈ। ਲੇਖ ਦਾ ਹੈਡਿੰਗ ਹੈ "ਨਿਰਮਲ ਆਸ਼ਰਮ ਦੀ ਅਦੁੱਤੀ ਸੇਵਾ ਰਿਸ਼ੀਕੇਸ਼" ਲੇਖ ਦੇ ਪਹਿਲੇ ਹਿੱਸੇ ਵਿਚ ਉਥੋਂ ਦੇ ਸੰਚਾਲਕ ਨਿਰਮਲ ਸੰਤ ਰਾਮ ਸਿੰਘ ਜੀ ਮਹਾਰਾਜ ਅਤੇ ਉਨ੍ਹਾਂ ਦੇ ਸਹਿਯੋਗੀ ਸੰਤ ਜੋਧ ਸਿੰਘ ਜੀ ਮਹਾਰਾਜ ਦੀਆਂ ਸਿਫ਼ਤਾਂ ਦੇ ਪੁੱਲ ਬੰਨ੍ਹੇ ਹਨ। ਅੰਤ ਵਿਚ ਨੋਟ ਕਰਨ ਵਾਲੀ ਗੱਲ ਹੈ, ਲਿਖਦਾ ਹੈ : "ਹਰ ਐਤਵਾਰ ਮਹੰਤ ਬਾਬਾ ਰਾਮ ਸਿੰਘ ਜੀ ਆਪ ਆ ਕੇ ਦਰਸ਼ਨ ਦਿੰਦੇ ਹਨ। 1993 ਵਿਚ ਦੀਵਾਲੀ ਦੇ ਅਵਸਰ 'ਤੇ 251 ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਕਰ ਕੇ ਅਖੰਡ ਪਾਠ ਕੀਤੇ ਗਏ। ਗਊਸ਼ਾਲਾਂ ਵੀ ਇਥੇ ਬਣਾਈਆਂ ਗਈਆਂ ਹਨ।" ਸਰਦਾਰ ਤਰਲੋਚਨ ਸਿੰਘ ਜੀ ਦੁਨਿਆਵੀ ਉੱਚੇ ਅਹੁਦੇ 'ਤੇ ਬਿਰਾਜਮਾਨ ਹਨ। ਉਹਨਾਂ ਦੀ ਇਹ ਲਿਖਤ ਗੁਰਮਤਿ ਦੇ ਮੁੱਢਲੇ ਸਿੱਧਾਂਤ 'ਤੇ ਕੁਹਾੜਾ ਚਲਾਣ ਵਾਲੀ ਗੱਲ ਹੈ। ਪਹਿਲੋਂ ਹੀ ਸਿੱਖ ਕੌਮ ਬਿਪਰਨ ਕੀ ਰੀਤ ਵਿਚ ਜਕੜੀ ਕੁਰਲਾਅ ਰਹੀ ਹੈ ਅਤੇ ਸਾਡੇ ਵੀਰ ਤਰਲੋਚਨ ਸਿੰਘ ਜੀ ਬਲਦੀ 'ਤੇ ਪੈਟਰੋਲ ਛਿੜਕਣ ਵਾਲੀ ਕੁਚੱਜੀ ਹਰਕਤ ਕਰਦੇ ਸੰਗਦੇ ਨਹੀਂ ਅਤੇ ਨਾ ਹੀ *ਸੰਤ ਸਿਪਾਹੀ* ਦੇ ਵਿਦਵਾਨ ਐਡੀਟਰ, ਸਿੱਖ ਰਹਿਤ ਮਰਯਾਦਾ ਦੇ ਲੰਬਰਦਾਰ ਕਹਿਲਾਉਣ ਵਾਲੇ ਨੇ ਕੁਝ ਸੋਚਿਆ। ਬਹੁਤ ਸ਼ਰਮ ਵਾਲੀ ਗੱਲ ਹੈ।

## ਸੰਪਟ ਪਾਠ

ਇਸ ਪਾਠ ਨੂੰ ਸੰਪਟ ਅਖੰਡ ਪਾਠ ਕਿਹਾ ਜਾਂਦਾ ਹੈ। ਬਰਮਿੰਘਮ ਦੇ ਇਕ ਡੇਰੇ ਵਿਚ ਹਰ ਸਾਲ ਇਸ ਪਾਠ ਦਾ ਭੋਗ ਪਾਇਆ ਜਾਂਦਾ ਹੈ। ਦਰਅਸਲ ਇਹ ਕ੍ਰਿਆ ਕਿਸੇ ਰਿਧੀ ਸਿਧੀ ਲਈ ਸਾਧਾਂ ਦੇ ਡੇਰਿਆਂ 'ਤੇ ਕੀਤੀ ਜਾਂਦੀ ਹੈ। ਸੰਪਟ ਵਾਹਿਗੁਰੂ ਅੱਖਰ ਤੇ ਹੋਰ ਕਿਸੇ ਸ਼ਬਦ ਦਾ ਸੰਪਟ ਗੁਰੂ ਗ੍ਰੰਥ ਸਾਹਿਬ ਵਿੱਚੋਂ ਲੈ ਕੇ, ਪਾਠ ਕਰਦਿਆਂ ਹਰ ਸ਼ਬਦ ਦੇ ਅਖ਼ੀਰ 'ਤੇ ਆਏ ਨਾਨਕ ਨਾਮ ਦੀ ਤੁਕ ਤੋਂ ਬਾਅਦ ਪੜ੍ਹਿਆ ਜਾਂਦਾ ਹੈ। ਇਸੇ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਈ ਦਿਨਾਂ ਵਿਚ ਪੜ੍ਹ ਕੇ ਭੋਗ ਪਾਇਆ ਜਾਂਦਾ ਹੈ। ਭੋਗ ਦੇ ਦਿਨ ਦੂਰੋਂ ਨੇੜਿਓਂ ਸ਼ਰਧਾਲੂ ਵੱਡੀ ਗਿਣਤੀ ਵਿਚ ਇਕੱਠੇ ਹੁੰਦੇ ਹਨ। ਕੀਰਤਨ ਤੇ ਲੰਗਰ ਦੇ ਪਰਵਾਹ ਵੀ ਨਿਰੰਤਰ ਚੱਲਦੇ ਹਨ। ਵਿਚਾਰ ਗੋਚਰੇ ਗੱਲ ਹੈ ਕਿ ਸਿੱਖ ਵਿਦਵਾਨਾਂ ਮੁਤਾਬਿਕ ਗੁਰੂ ਸ਼ਬਦ ਦਾ ਅੰਤ੍ਰੀਵ ਭਾਵ ਰਹਾਉ ਦੀ ਤੁੱਕ ਵਿਚ ਹੁੰਦਾ ਹੈ ਜਾਂ ਪੂਰਾ ਸ਼ਬਦ ਪੜ੍ਹਨ 'ਤੇ ਅਤੇ ਵਿਚਾਰ ਕਰ ਕੇ ਸੋਝੀ ਮਿਲਦੀ ਹੈ। ਇਸ ਦਾ ਮਤਲਬ ਇਹ ਹੋਇਆ ਕਿ ਇਹੋ ਜਿਹੇ ਸੰਪਟ ਅਖੰਡ ਪਾਠ ਬਿਪਰਨ ਕੀ ਰੀਤ ਦੀ ਨਕਲ ਹੈ। ਬਾਣੀ ਦਾ ਅਖੰਡ ਪਾਠ ਨਹੀਂ, ਸਗੋਂ ਖੰਡਤ ਹੈ ਜਦ ਕਿ ਨਿਰੰਤਰ ਬਾਣੀ ਪੜ੍ਹਦਿਆਂ ਸੰਪਟ ਆਪਣੀ ਮਨਮਤੀ ਮੁਤਾਬਿਕ ਲਾਇਆ ਜਾਂਦਾ ਹੈ।

## ਗੁਰਦੁਆਰਾ ਜਾਂ ਠਾਠ

ਇਨ੍ਹਾਂ ਡੇਰਿਆਂ ਵਿਚ ਵੱਡੇ ਸੰਤ ਮਹਾਂਪੁਰਸ਼ ਦੀ ਵੱਡੇ ਕੱਦ ਵਾਲੀ ਫ਼ੋਟੋ ਲੱਗੀ ਦੇਖੀ ਜਾ ਸਕਦੀ ਹੈ। ਅਖੌਤੀ ਸੰਤ ਆਪ ਵੀ ਵਿੰਗੇ ਟੇਢੇ ਤਰੀਕੇ ਨਾਲ ਗੁਰੂ ਨਾਨਕ

ਦਾ ਅਵਤਾਰ ਅਖਵਾਂਦੇ ਹਨ। ਭਾਵ ਇਸ ਦੰਭੀ ਸੰਤ ਨੂੰ ਕਈ ਮੁਲਕਾਂ ਵਿਚ ਵੱਸਦੇ ਸਿੱਖਾਂ ਵਲੋਂ ਫਿਰ ਲਾਹਨਤਾਂ ਪਾਈਆਂ ਜਾ ਚੁੱਕੀਆਂ ਹਨ। ਇਹਦੇ ਕੁਕਰਮਾਂ ਕਾਰਣ ਕਈ ਮੁਲਕਾਂ ਵਿਚ ਇਸ ਨੂੰ ਡਿਪੋਰਟ ਵੀ ਕੀਤਾ ਜਾ ਚੁੱਕਾ ਹੈ। ਪਰ ਬਲਿਹਾਰ ਜਾਈਏ ਇਸ ਦੀ ਢੀਠਤਾ ਦੇ ਅਤੇ ਇਸਦੇ ਸ਼ਰਧਾਲੂਆਂ ਦੇ, ਜਿਹੜੇ ਸਭ ਕੁਝ ਦੇਖਦੇ ਤੇ ਸੁਣਦੇ ਵੀ ਆਪਣੀਆਂ ਸੁਆਰਥੀ ਰੁਚੀਆਂ ਕਾਰਣ ਅਤੇ ਅੰਧ-ਵਿਸ਼ਵਾਸ ਕਾਰਣ ਮਾਰ ਖਾਈ ਜਾ ਰਹੇ ਹਨ। ਸਭ ਤੋਂ ਵੱਡੀ ਦੁੱਖ ਦੀ ਗੱਲ ਤਾਂ ਇਹ ਹੈ ਕਿ ਸਾਡੇ ਜਥੇਦਾਰ ਜੁਗਿੰਦਰ ਸਿੰਘ ਵੇਦਾਂਤੀ ਜਿਹੜੇ ਕਿ ਸਿੱਖ ਮਰਯਾਦਾ ਨੂੰ ਲਾਗੂ ਕਰਨ ਲਈ ਵਚਨਬੱਧ ਹਨ, ਆਪਣੀ ਇੰਗਲੈਂਡ ਫੇਰੀ ਸਮੇਂ ਇਸ ਡੇਰੇ ਦੀ ਚਰਨ ਧੂੜ ਜਾਂ ਮਾਇਆ ਦਾ ਗੱਫਾ ਉਗਰਾਹੁਣ ਲਈ ਪਧਾਰੇ ਸਨ। ਪ੍ਰਸਿੱਧ ਕਥਾ ਵਾਚਕ ਗੁਰੂ ਦੇ ਕੀਰਤਨੀਏ ਸਭ ਕੁਝ ਸਮਝਦੇ ਹੋਏ ਵੀ ਮਾਇਆ ਦੇ ਖਿੱਚੇ ਇਸ ਠਾਠ 'ਤੇ ਜ਼ਰੂਰ ਆਉਂਦੇ ਹਨ। ਮਾਇਆ ਦੇ ਗੱਫਿਆਂ ਨਾਲ ਤ੍ਰਿਪਤ ਤਾਂ ਜ਼ਰੂਰ ਹੋ ਜਾਂਦੇ ਹੋਣਗੇ ਪਰ ਗੁਰਮਤਿ ਦੇ ਜੜ੍ਹੀਂ ਤੇਲ ਦੇਣ ਦੇ ਵੱਡੇ ਜ਼ਿੰਮੇਵਾਰ ਬਣਦੇ ਹਨ।

## ਪਾਣੀ ਦੀਆਂ ਗਾਗਰਾਂ

ਕਈ ਗੁਰਦੁਆਰਿਆਂ ਵਿਚ ਪ੍ਰਬੰਧਕਾਂ ਨੇ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਅਸਥਾਨ ਦੇ ਨੇੜੇ ਪਾਣੀ ਨਾਲ ਭਰੀਆਂ ਗਾਗਰਾਂ, ਪਤੀਲੇ ਜਾਂ ਬੋਤਲਾਂ ਰੱਖੀਆਂ ਹੁੰਦੀਆਂ ਹਨ। ਪ੍ਰਬੰਧਕਾਂ ਤੇ ਅੰਧ-ਵਿਸ਼ਵਾਸੀ ਲੋਕਾਂ ਦਾ ਖ਼ਿਆਲ ਹੈ ਕਿ ਇਸ ਪਾਣੀ ਵਿਚ ਗੁਰਬਾਣੀ ਘੁਲ ਜਾਂਦੀ ਹੈ ਤੇ ਇਹ ਪਾਣੀ ਅੰਮ੍ਰਿਤ ਬਣ ਜਾਂਦਾ ਹੈ। ਇਸ ਜਲ ਨੂੰ ਅੰਮ੍ਰਿਤ ਸਮਝ ਕੇ ਸੰਗਤਾਂ ਆਪਣੇ ਘਰਾਂ ਨੂੰ ਲੈ ਜਾਂਦੀਆਂ ਹਨ। ਗੁਰਦੁਆਰੇ ਵਿਚ ਵੀ ਲੰਗਰ ਹਾਲ ਵਿਚ ਅੰਮ੍ਰਿਤ ਸੁੱਚੇ ਗਲਾਸਾਂ ਵਿਚ ਵੰਡਿਆ ਜਾਂਦਾ ਹੈ। ਇਸ ਅੰਮ੍ਰਿਤ ਨੂੰ ਛਕ ਕੇ ਸ਼ਰਧਾਲੂ ਰਾਜ਼ੀ ਖ਼ੁਸ਼ੀ ਰਹਿੰਦੇ ਹਨ। ਆਪਣੇ ਘਰਾਂ ਵਿਚ ਜਲ ਦਾ ਛਿੜਕਾ ਦੇ ਕੇ ਘਰਾਂ ਨੂੰ ਪਵਿੱਤਰ ਹੋਇਆ ਸਮਝਦੇ ਹਨ। ਪ੍ਰੰਤੂ ਗੁਰੂ ਦਾ ਹੁਕਮ : "ਅੰਮ੍ਰਿਤ ਏਕੋ ਨਾਮ ਹੈ" ਅਤੇ ਸਿੱਖ ਰਹਿਤ ਮਰਯਾਦਾ ਮੁਤਾਬਿਕ ਅੰਮ੍ਰਿਤ ਸਿਰਫ਼ ਉੱਚੇ ਸੁੱਚੇ ਜੀਵਨ ਵਾਲੇ ਪੰਜ ਪਿਆਰੇ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਬਾਣੀ ਪੜ੍ਹ ਕੇ ਤਿਆਰ ਕਰ ਕੇ ਅਭਿਲਾਸ਼ੀ ਸਿੱਖਾਂ ਨੂੰ ਛਕਾ ਕੇ ਗੁਰੂ ਦੇ ਲੜ ਲਾਉਂਦੇ ਹਨ। ਗਾਗਰਾਂ ਜਾਂ ਬੋਤਲਾਂ ਵਿਚ ਰੱਖਿਆ ਜਲ ਅੰਮ੍ਰਿਤ ਸਮਝ ਕੇ ਛਕਣਾ ਬਿਪਰਨ ਕੀ ਰੀਤ ਹੈ। ਇਹ ਕਰਮ-ਕਾਂਡੀ ਰਸਮ ਸਭ ਗੁਰਦੁਆਰਿਆਂ ਵਿਚ ਚੱਲਦੀ ਹੈ।

## ਮੁਰਦੇ ਨੂੰ ਗੁਰਦੁਆਰੇ ਲਿਜਾਣਾ

ਮੁਰਦੇ ਨੂੰ ਗੁਰਦੁਆਰੇ ਲਿਜਾਣ ਦੀ ਰਸਮ ਵੀ ਜ਼ੋਰ ਫੜਦੀ ਜਾ ਰਹੀ ਹੈ। ਮੇਰੀ ਤੁੱਛ ਬੁੱਧੀ ਅਨੁਸਾਰ ਮੁਰਦੇ ਨੂੰ ਗੁਰਦੁਆਰੇ ਲਿਆਉਣਾ, ਮੱਥਾ ਟਿਕਾਉਣਾ, ਕੀਰਤਨ ਸੁਣਾਉਣਾ ਜਾਂ ਸਿਰੋਪਾਓ ਦੀ ਬਖ਼ਸ਼ਿਸ਼ ਕਰਨੀ ਘੋਰ ਮਨਮਤ ਹੈ। ਤੁਸੀਂ ਹੈਰਾਨ ਹੋਵੋਗੇ ਕਿ ਇਕ ਸਮੇਂ ਜਥੇਦਾਰ ਪ੍ਰੋ: ਮਨਜੀਤ ਸਿੰਘ ਭਾਈ ਨੌਰੰਗ ਸਿੰਘ (ਸਵਰਗੀ) ਦੇ ਅਕਾਲ ਚਲਾਣੇ ਸਮੇਂ ਸ੍ਰੀ ਅੰਮ੍ਰਿਤਸਰ ਤੋਂ ਆ ਕੇ ਸਿਰੋਪਾਓ ਦੀ ਬਖ਼ਸ਼ਿਸ਼ ਕਰ ਕੇ

ਪੱਕੀ ਮੋਹਰ ਲਗਾ ਗਏ ਸਨ। ਮੁਰਦੇ ਦਾ ਬਕਸਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਹਮਣੇ ਰੱਖਿਆ ਗਿਆ। ਗਿਆਨੀ ਅਮੋਲਕ ਸਿੰਘ ਨੇ ਬੈਰਾਗਮਈ ਕੀਰਤਨ ਮੁਰਦੇ ਨੂੰ ਸੁਣਾਇਆ। ਇਥੇ ਹੀ ਬਸ ਨਹੀਂ, ਪੰਜ ਪਿਆਰਿਆਂ ਦੀ ਅਗਵਾਈ ਵਿਚ ਨੜੋਆ ਸ਼ਮਸ਼ਾਨ ਭੂਮੀ ਲਿਜਾਇਆ ਗਿਆ। ਦੋਨਾਂ ਹੀ ਥਾਵਾਂ 'ਤੇ ਜਥੇਦਾਰ ਪ੍ਰੋ: ਮਨਜੀਤ ਸਿੰਘ ਨੇ ਵਿਛੜੀ ਰੂਹ ਦੀ ਆਤਮਕ ਸ਼ਾਂਤੀ ਲਈ ਅਰਦਾਸਾਂ ਕੀਤੀਆਂ। ਜਦ ਸਾਡੇ ਜਥੇਦਾਰ ਹੀ ਇਹੋ ਜਿਹੀ ਮਨਮਤ ਕਰਨ ਤਾਂ ਸੰਗਤਾਂ ਦਾ ਕੀ ਹਾਲ ?

## ਅਨੰਦ ਵਿਆਹ ਤੇ ਸਿਰੋਪਾਓ

1909 ਵਿਚ ਵੱਡੀ ਘਾਲਣਾ ਘਾਲਣ ਬਾਅਦ ਅਨੰਦ ਵਿਆਹ ਨੂੰ ਸਰਕਾਰੀ ਤੌਰ 'ਤੇ ਮੰਨਿਆ ਗਿਆ। ਇੰਗਲੈਂਡ ਵਿਚ ਮਾਇਆ ਦੇ ਪਸਾਰੇ ਕਾਰਣ ਗੁਰਮਤਿ ਸਿੱਧਾਂਤ ਨੂੰ ਛਿੱਕੇ ਟੰਗ ਕੇ ਮੁੰਡੇ ਕੁੜੀ ਦੇ ਧਾਰਮਿਕ ਨਿਸਚੇ ਹੋਰ ਹੋਣ ਦੇ ਬਾਵਜੂਦ ਵੀ ਅਨੰਦ ਵਿਆਹ ਦੀ ਰਸਮ ਚਾਰ ਲਾਵਾਂ ਪੜ੍ਹ ਕੇ, ਉਪਰੰਤ ਕੀਰਤਨ ਕਰ ਕੇ ਪਰਿਕਰਮਾਂ ਕਰ ਕੇ ਪੂਰੀ ਕੀਤੀ ਜਾਂਦੀ ਹੈ। ਅਨੰਦ ਵਿਆਹ ਇਕ ਪਵਿੱਤਰ ਰਸਮ ਹੈ ਅਤੇ ਆਪਣੇ ਇਸ਼ਟ ਗੁਰੂ ਗ੍ਰੰਥ ਸਾਹਿਬ ਸਾਹਮਣੇ ਵਿਆਹ ਨੂੰ ਕਾਮਯਾਬ ਰੱਖਣ ਦੀ ਕਸਮ ਹੁੰਦੀ ਹੈ। ਜਦ ਦੋਨਾਂ ਮੁੰਡੇ ਕੁੜੀ ਦੇ ਇਸ਼ਟ (ਵਿਸ਼ਵਾਸ) ਹੀ ਇਕ ਦੂਸਰੇ ਦੇ ਉਲਟ ਹੋਣ ਤਾਂ ਇਹ ਪਵਿੱਤਰ ਰਸਮ ਇਕ ਡਰਾਮਾ ਬਣ ਕੇ ਰਹਿ ਜਾਂਦੀ ਹੈ। ਇਹ ਰਸਮ ਵੀ ਗੁਰਦੁਆਰਿਆਂ ਵਿਚ ਗੋਲਕਾਂ ਭਰਨ ਲਈ ਕੀਤੀ ਜਾਂਦੀ ਹੈ। ਇਥੇ ਹੀ ਬਸ ਨਹੀਂ, ਵਿਆਹ ਦੀ ਰਸਮ ਉਪਰੰਤ ਜੋੜੀ ਨੂੰ ਕਿਸੇ ਨਾ ਕਿਸੇ ਮਹਾਂਪੁਰਸ਼ ਬਾਬੇ ਵਲੋਂ ਜਾਂ ਬਾਬੇ ਦੇ ਚੇਲੇ ਵਲੋਂ ਸਿਰੋਪਾਓ ਦਿੱਤਾ ਜਾਂਦਾ ਹੈ, ਜੋ ਗੁਰਮਤਿ ਸਿੱਧਾਂਤ ਦੇ ਬਿਲਕੁਲ ਉਲਟ ਹੈ।

## ਸ਼ਖ਼ਸੀ ਪੂਜਾ

ਕਈ ਸੰਤਾਂ ਦੇ ਡੇਰਿਆਂ ਵਿਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਤਾਂ ਜ਼ਰੂਰ ਹੁੰਦਾ ਹੈ, ਪ੍ਰੰਤੂ ਦੇਹਧਾਰੀ ਗੁਰੂ ਡੰਮ ਜ਼ਿਆਦਾ ਚੱਲਦਾ ਹੈ। ਬਰਮਿੰਘਮ ਦੇ ਡੇਰਿਆਂ ਵਿਚ ਸੰਤ ਜੀ ਦੇ ਆਉਣ ਦੀ ਉਡੀਕ ਵਿਚ ਸੰਗਤਾਂ ਹੱਥ ਜੋੜੀ ਦਰਸ਼ਨਾਂ ਲਈ ਬਿਹਬਲ ਹੋਈਆਂ ਖੜੀਆਂ ਹੁੰਦੀਆਂ ਹਨ। ਬਾਬਾ ਜੀ ਨੂੰ ਡੰਡਉਤ ਬੰਦਨਾਂ ਨਾਲ ਨਿਵਾਜਿਆ ਜਾਂਦਾ ਹੈ। ਇਥੇ ਹੀ ਬੱਸ ਨਹੀਂ, ਬਾਬਾ ਜੀ ਦੇ ਆਉਣ 'ਤੇ ਘੜਿਆਲ ਖੜਕਦੇ ਹਨ। ਉਪਰੰਤ ਬਾਬਾ ਜੀ ਆਪਣੇ ਹੱਥੀਂ ਆਪਣੀ ਸਪੈਸ਼ਲ ਸੰਗਤ ਨੂੰ ਸਪੈਸ਼ਲ ਲੰਗਰ ਛਕਾਉਂਦੇ ਹਨ। ਯਾਦ ਰੱਖਣ ਵਾਲੀ ਗੱਲ ਹੈ ਕਿ ਗੁਰੂ ਕਾ ਲੰਗਰ ਹੇਠਾਂ ਚੱਲਦਾ ਹੈ, ਪਰ ਉਪਰ ਸੰਤਾਂ ਦਾ ਸਪੈਸ਼ਲ ਲੰਗਰ ਸਪੈਸ਼ਲ ਸ਼ਰਧਾਲੂਆਂ ਲਈ ਹੁੰਦਾ ਹੈ। ਕਿੰਨਾ ਨਿਰਾਦਰ ਹੈ ਗੁਰੂ ਕੇ ਲੰਗਰ ਦਾ।

ਨਾਰੀਅਲ ਲਾਲ ਕਪੜੇ ਵਿਚ ਰੱਖਣਾ, ਜੋਤਾਂ ਜਗਾਉਣੀਆਂ, ਅੰਨ ਦੇ ਦਾਣੇ ਰੱਖਣੇ ਆਦਿ ਅਖੰਡ ਪਾਠ ਪ੍ਰਾਰੰਭ ਕਰਨ ਤੋਂ ਪਹਿਲਾਂ ਇਹ ਕਰਮ-ਕਾਂਡ ਕੀਤੇ ਜਾਂਦੇ ਹਨ। ਸੰਖ ਵਜਾਉਣੇ, ਆਰਤੀ ਕਰਨੀ, ਫੁੱਲਾਂ ਦੀ ਬਰਖਾ ਕਰਨੀ, ਸਭ ਬਿਪਰਨ

ਕਰਮ-ਕਾਂਡ ਹਨ, ਜਿਸ ਤੋਂ ਗੁਰੂ ਸਾਹਿਬ ਨੇ ਵਰਜਿਆ ਹੈ। ਸਿੱਖ ਧਰਮ ਸਿਰਫ਼ ਅਕਾਲ ਪੁਰਖ ਦਾ ਪੁਜਾਰੀ ਹੈ। ਸ਼ਬਦ ਦਾ ਪੁਜਾਰੀ ਹੈ, ਸਿਮਰਨ ਇਕ ਅਕਾਲ ਦਾ ਕਰਨਾ ਹੀ ਗੁਰੂ ਸਾਹਿਬ ਵੱਲੋਂ ਹਦਾਇਤ ਹੈ। ਸੋ "ਗੁਰੂ ਦੁਆਰੇ ਹੋਇ ਸੋਝੀ ਪਾਇਸੀ" ਦਾ ਸੱਚਾ ਰਾਹ ਅਪਨਾਉਣ ਦੀ ਹੀ ਕੋਸ਼ਿਸ਼ ਹੋਣੀ ਚਾਹੀਦੀ ਹੈ, ਤਾਂ ਜੋ ਗੁਰੂ ਦੀ ਮਿਹਰ ਦੇ ਪਾਤਰ ਬਣ ਸਕੀਏ।

*(ਸੰਤ ਸਿਪਾਹੀ, ਦਸੰਬਰ 2002)*

# ਕੀ ਮੁਰਦੇ ਨੂੰ ਗੁਰਦੁਆਰੇ ਲਿਜਾਣਾ ਗੁਰਮਤਿ ਹੈ?

ਮਨੁੱਖ ਦੀ ਉੱਨਤੀ ਦੇ ਰਸਤੇ ਵਿਚ ਰੁਕਾਵਟ ਬਣਨ ਵਾਲੀ ਸਭ ਤੋਂ ਵੱਡੀ ਚੀਜ਼ ਅਗਿਆਨਤਾ ਹੈ, ਅਗਿਆਨਤਾ ਭਾਵੇਂ ਅਧਿਆਤਮਿਕ ਖੇਤਰ ਵਿਚਲੀ ਹੋਵੇ, ਭਾਵੇਂ ਪਦਾਰਥਕ ਖੇਤਰ ਵਿਚਲੀ, ਵਿਗਿਆਨ ਤੇ ਬਿਬੇਕ ਬਿਨਾਂ ਕੋਈ ਵੀ ਕੰਮ ਪੂਰਨ ਤੌਰ 'ਤੇ ਨੇਪਰੇ ਨਹੀਂ ਚੜ੍ਹ ਸਕਦਾ। ਗੁਰੂ ਪਾਤਸ਼ਾਹ ਨੇ ਗਿਆਨ ਨੂੰ ਹੀ ਗੁਰੂ ਆਖਿਆ :

**ਗੁਰੁ ਮੇਰਾ ਗਿਆਨੁ ਗੁਰੁ ਰਿਦੈ ਧਿਆਨੁ ॥** *(ਪੰਨਾ 864)*

**ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥** *(ਪੰਨਾ 1245)*

ਹੱਥਲੇ ਲੇਖ ਵਿਚ ਮੁਰਦੇ ਨੂੰ ਗੁਰਦੁਆਰੇ ਲਿਜਾਣਾ, ਬਾਬੇ ਦੀ ਅਸੀਸ ਦਾ ਪਾਤਰ ਬਣਾਉਣਾ, ਸੰਗਤਾਂ ਨੂੰ ਅੰਤਮ ਦਰਸ਼ਨ ਕਰਵਾਉਣ ਹਿਤ, ਗੁਰੂ ਗ੍ਰੰਥ ਸਾਹਿਬ ਜਾਗਦੀ ਜੋਤ ਦੇ ਸਾਹਮਣੇ ਬਕਸਾ (ਕਫ਼ਨ) ਖੋਲ੍ਹ ਕੇ ਕੀਰਤਨ ਸੁਣਾਉਣਾ ਇਤਿਆਦਿ ਕਰਮ-ਕਾਂਡੀ ਰਸਮਾਂ ਬਾਰੇ, ਮੇਰੀ ਤੁੱਛ ਬੁੱਧੀ ਅਨੁਸਾਰ, ਖ਼ਿਆਲ ਪੇਸ਼ ਹਨ। ਕੋਈ ਮੰਨੇ ਜਾਂ ਨਾ ਮੰਨੇ, ਇਹ 100% ਅਤੇ ਚਿੱਟੀ ਧੁੱਪ ਵਰਗੀ ਸਚਾਈ ਹੈ ਕਿ ਸਿੱਖ ਧਰਮ ਨੂੰ ਬਿਪਰਨ ਦੀਆਂ ਰੀਤਾਂ ਅਤੇ ਦੂਸਰੇ ਧਰਮਾਂ ਦੀਆਂ ਮਨਮਤੀ ਕਰਮ-ਕਾਂਡੀ ਰਸਮਾਂ ਵਿਚ ਪੂਰੀ ਤਰ੍ਹਾਂ ਜਕੜਿਆ ਜਾ ਰਿਹਾ ਹੈ। ਇਹ ਵੀ ਸੱਚ ਹੈ ਕਿ ਸਿੱਖ ਧਰਮ ਉਪਰੋਂ ਨਿਰਮਲ ਜਲ ਦੀ ਵਗਦੀ ਨਦੀ ਨਜ਼ਰ ਆਉਂਦੀ ਹੈ ਪ੍ਰੰਤੂ ਇਸੇ ਦੇ ਥੱਲੇ ਮਨਮਤੀ ਕਾਂਡਾਂ ਦੀ ਰੌਂਅ ਚੱਲ ਰਹੀ ਹੈ, ਜਿਹੜੀ ਕਿਸੇ ਸਮੇਂ ਵੀ ਗੁਰੂ ਨਾਨਕ ਦੇ ਚਲਾਏ ਨਿਰਮਲ ਪੰਥ ਨੂੰ ਗੰਧਲਾ ਕਰ ਸਕਦੀ ਹੈ। ਸਿੱਖ ਧਰਮ ਦੇ ਮੁੱਢਲੇ ਸਿੱਧਾਂਤਾਂ ਨੂੰ ਗੰਧਲਾ ਕਰਨ ਲਈ ਜਿਥੇ ਬਾਹਰਲੀਆਂ ਦੁਸ਼ਮਣ ਸ਼ਕਤੀਆਂ ਕੰਮ ਕਰ ਰਹੀਆਂ ਹਨ, ਉਥੇ ਭੋਲ ਅਨਭੋਲ ਅਸੀਂ ਆਪ ਵੀ ਮਨਮਤੀ ਰਸਮ ਰਿਵਾਜਾਂ ਨੂੰ ਆਪਣੇ ਸਿੱਖ ਧਰਮ ਵਿਚ ਘਸੋੜੀ ਜਾ ਰਹੇ ਹਾਂ। ਅਖੌਤੀ ਨਿਰੰਕਾਰੀਏ, ਰਾਧਾ ਸੁਆਮੀਏ, ਆਰ.ਐੱਸ.ਐੱਸ., ਦੰਭੀ ਗੁਰੂ ਡੰਮੀਏ, ਨਾਮਧਾਰੀਏ, ਕੱਲ੍ਹ ਦੇ ਨਵੇਂ ਜਨਮੇ ਨੂਰ ਮਹਿਲੀਏ, ਭਨਿਆਰੀਏ, ਆਸ਼ੂਤੋਸ਼ੀਏ ਆਦਿ ਲਾਪ੍ਰਵਾਹੀ ਕਾਰਨ ਹੀ ਸਿਰ ਉਠਾ ਰਹੀਆਂ ਮਾਰੂ ਸ਼ਕਤੀਆਂ ਹਨ।

ਦਾਸ ਹਿੰਦੂ ਧਰਮ, ਈਸਾਈ ਮਤ ਅਤੇ ਇਸਲਾਮ ਨੂੰ ਸਿੱਖ ਧਰਮ ਵਿਚ ਪ੍ਰਵੇਸ਼ ਕਰ ਚੁੱਕੀਆਂ ਜਾਂ ਕੀਤੀਆਂ ਜਾ ਰਹੀਆਂ ਕਰਮ-ਕਾਂਡੀ ਰਸਮਾਂ ਲਈ ਬਹੁਤਾ ਜ਼ਿੰਮੇਵਾਰ ਨਹੀਂ ਸਮਝਦਾ—ਅਸਲ ਵਿਚ ਕਸੂਰ ਸਿੱਖ ਧਰਮ ਦੇ ਸਾਰੇ ਸੰਚਾਲਕਾਂ ਤੇ ਪ੍ਰਚਾਰਕਾਂ ਦਾ ਹੈ, ਜਿਹੜੇ ਸਿੱਖ ਧਰਮ ਦੇ ਮੂਲ ਸਿੱਧਾਂਤਾਂ ਦੀ ਸਹੀ ਵਿਆਖਿਆ ਸਿੱਖ

ਸੰਗਤਾਂ ਅਤੇ ਦੁਨੀਆਂ ਦੇ ਸਾਹਮਣੇ ਪੇਸ਼ ਨਹੀਂ ਕਰ ਸਕੇ ਜਾਂ ਪੇਸ਼ ਨਹੀਂ ਕਰਨਾ ਚਾਹੁੰਦੇ।

ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੀ ਸੰਨ 1950 ਈ. ਵਿਚ ਲਿਖੀ ਪੁਸਤਕ *ਗੁਰਮਤਿ ਅਧਿਆਤਮ ਕਰਮ ਫ਼ਿਲਾਸਫ਼ੀ* ਵਿਚ ਦਿੱਤੇ ਵਿਚਾਰ ਹੁਣ ਦੇ ਹਾਲਾਤ 'ਤੇ ਇੰਨ-ਬਿੰਨ ਢੁਕਦੇ ਹਨ :

> ਮਲੇਛ ਰਾਜ ਦੇ ਸਦੀਆਂ ਬੱਧੇ ਉਲਟ ਪ੍ਰਭਾਵ ਪੈਣ ਕਰ ਕੇ ਅਤੇ ਇਸ ਮਲੇਛੀ ਹਕੂਮਤ ਦੀ ਗ਼ੁਲਾਮੀ ਕਰਨਹਾਰੇ ਸਿੱਖ ਸ਼ਕਲ ਦੇ ਗ਼ੁਲਾਮਾਂ ਅੰਦਰ ਮਲੇਛਤਾ ਛਾ ਗਈ ਹੈ... ਜਿਨ੍ਹਾਂ ਦੇ ਕਰਮ ਧਰਮ, ਚੱਜ ਅਚਾਰ ਸਭ ਮਲੇਛਾਂ ਵਾਲੇ ਹਨ। ਸਿਰਫ਼ ਬੁਰਕਾ ਹੀ ਬੁਰਕਾ ਸਿੱਖੀ ਦਾ ਹੈ। ਨਾਮ ਨਿਧਾਨ ਤਿਨ੍ਹਾਂ ਦੇ ਨੇੜੇ ਨਹੀਂ।... ਅਹੰਮਤ ਬਣੇ ਹੋਏ (ਹੰਕਾਰ ਵਿਚ ਆਏ ਹੋਏ) ਆਪਣੀ ਕੌਮ ਦੇ ਅੰਗਾਂ ਨੂੰ ਹੀ ਵੱਢ ਵੱਢ ਖਾ ਰਹੇ ਹਨ। ਇਕ ਦੂਜੇ ਦੇ ਵੈਰੀ ਹੋ ਗਏ ਹਨ। ਖ਼ਾਲਸਈ ਗ਼ੈਰਤ ਤਿਨ੍ਹਾਂ ਦੇ ਅੰਦਰ ਰਾਈ ਮਾਤਰ ਵੀ ਨਹੀਂ ਰਹੀ।... ਪੰਥ ਅੰਦਰ ਜੋ ਫੋਕਟ ਚੌਧਰਤਾ ਦੇ ਧੜੇ ਬਣ ਰਹੇ ਹਨ, ਇਹ ਸਭ ਏਸ ਕਰਕੇ ਹਨ ਕਿ ਇਨ੍ਹਾਂ ਅੰਦਰ ਮਹਾਂ ਮਲੇਛਤਾ ਛਾਈ ਹੋਈ ਹੈ ਜੋ ਮਿਟਾਇਆਂ ਮਿਟਣੀ ਨਹੀਂ, ਖ਼ੁਦ ਮਿਟ ਜਾਣਗੇ ਤਾਂ ਮਿਟੇਗੀ। ਪੰਥ ਵਿੱਚੋਂ ਇਹ ਮਲੇਛ ਅੰਸ਼ ਖੈ ਹੋ ਜਾਵੇਗੀ।... ਓੜਕ ਨਾਮ ਨਿਧਾਨੀਆਂ ਦੀ ਹੀ ਹਰ ਮੈਦਾਨ ਫ਼ਤਹ ਹੋਣੀ ਹੈ। ਨਾਮ ਨਿਧਾਨ ਕਮਾਈ ਵਾਲੇ ਪੰਜਾਂ ਦੇ ਹੱਥ ਜਦੋਂ ਪੰਥ ਦੀ ਡੋਰ ਆਵੇਗੀ, ਤਦੋਂ ਇਹ ਮਲੇਛੀ ਅੰਸ਼ ਆਪੇ ਖੈ ਹੋ ਜਾਵੇਗੀ।

ਕੂੜ ਦੀ ਅਮਾਵਸ ਭਾਵ ਝੂਠ ਦੇ ਪਸਾਰੇ ਵਿਚ ਸੱਚ ਅਣਗੌਲਿਆ ਹੀ ਜਾਪਦਾ ਹੈ। ਗੁਰਮਤੀ ਜੀਵਨ ਨੂੰ ਆਪਣੇ ਜੀਵਨ ਦਾ ਆਧਾਰ ਬਣਾਉਣ ਦੀ ਬਜਾਇ ਅਸੀਂ 'ਅਨਮਤੀ' ਰਸਮੋਂ-ਰਿਵਾਜਾਂ ਨੂੰ ਅਪਣਾ ਲਿਆ ਹੈ।

ਅੱਜ ਤੋਂ ਤਕਰੀਬਨ ਪੰਜ ਦਹਾਕੇ ਪਹਿਲਾਂ ਯੂ.ਕੇ. ਦੇ ਸਿੱਖਾਂ ਦੀ ਆਬਾਦੀ ਨਾਮ ਮਾਤਰ ਹੀ ਸੀ। ਇਸ ਲਈ ਮੌਤਾਂ ਵੀ ਘੱਟ ਹੁੰਦੀਆਂ ਸਨ। ਗੁਰਦੁਆਰੇ ਵੀ ਬਹੁਤ ਘੱਟ ਸਨ। ਸਮੇਂ ਦੀ ਤੋਰ ਨਾਲ ਆਬਾਦੀ ਵਿਚ ਵਾਧਾ ਹੁੰਦਾ ਗਿਆ ਤੇ ਗੁਰਦੁਆਰਿਆਂ ਦੀਆਂ ਬਿਲਡਿੰਗਾਂ ਵੀ ਸ਼ਾਨਦਾਰ ਬਣਨ ਲੱਗ ਗਈਆਂ ਹਨ। ਇਹ ਵੱਖਰੀ ਗੱਲ ਹੈ ਕਿ ਇਨ੍ਹਾਂ ਗੁਰਦੁਆਰਿਆਂ ਦਾ ਪ੍ਰਬੰਧ ਗੁਰੂ ਆਸ਼ੇ ਅਨੁਸਾਰ ਨਹੀਂ ਹੋ ਰਿਹਾ ਅਤੇ ਆਪਣੀ ਚੌਧਰ ਨੂੰ ਪੱਠੇ ਪਾਉਣ ਲਈ ਲੜਾਈ ਝਗੜਿਆਂ ਦੇ ਅਖਾੜੇ ਬਣੀ ਜਾ ਰਹੇ ਹਨ। "ਤਾਏ ਦੀ ਧੀ ਚੱਲੀ, ਮੈਂ ਕਿਉਂ ਰਹਾਂ ਇਕੱਲੀ।" ਇੰਡੀਆ ਤੋਂ ਆਏ ਸੰਤ ਬਾਬੇ ਆਪਣੇ ਡੇਰੇ ਤੇ ਠਾਠ ਵੀ ਬਣਾਈ ਜਾ ਰਹੇ ਹਨ। ਵਿੰਗੇ ਟੇਢੇ ਤਰੀਕਿਆਂ ਨਾਲ ਸ਼ਖ਼ਸੀ ਪੂਜਾ ਨੂੰ ਬੜ੍ਹਾਵਾ ਦੇ ਰਹੇ ਹਨ। ਭੋਲੇ ਭਾਲੇ ਜਗਿਆਸੂ ਇਹਨਾਂ ਦੇ ਮਾਇਆ ਜਾਲ ਵਿਚ ਫਸ ਕੇ ਗੁਰਮਤਿ ਸਿੱਧਾਂਤਾਂ ਤੋਂ ਮੂੰਹ ਮੋੜ ਰਹੇ ਹਨ। ਇਹਨਾਂ ਦੀ ਪਿੱਠ 'ਤੇ ਐਂਟੀ ਪੰਥਕ ਸ਼ਕਤੀਆਂ ਥਾਪੜਾ ਦੇ ਰਹੀਆਂ ਹਨ।

ਹੀਣਤਾ-ਭਾਵ ਦੇ ਅਸਰ ਕਾਰਨ ਜਾਂ ਨਕਲ ਕਰਨ ਦੇ ਮਨੁੱਖੀ ਸੁਭਾਅ ਕਾਰਨ, ਈਸਾਈ ਲੋਕਾਂ ਦੀ ਤਰ੍ਹਾਂ ਬਰਤਾਨਵੀ ਸਿੱਖ ਵੀਰ ਵੀ ਆਪਣੇ ਮੁਰਦਿਆਂ ਨੂੰ ਗੁਰਦੁਆਰੇ

ਮੱਥਾ ਟਿਕਾਉਣਾ ਜ਼ਰੂਰੀ ਸਮਝ ਰਹੇ ਹਨ। ਸਿਆਣੇ ਆਖਦੇ ਹਨ ਕਿ ਨਕਲ ਮਾਰਨ ਲਈ ਵੀ ਅਕਲ ਚਾਹੀਦੀ ਹੈ। ਈਸਾਈ ਮਤ ਵਾਲੇ ਆਪਣੇ ਮਰੇ ਹੋਏ ਸੰਬੰਧੀ ਦੇ ਬਕਸੇ (ਕਫ਼ਨ) ਨੂੰ ਚਰਚ ਵਿਚ ਲੈ ਕੇ ਜਾਂਦੇ ਹਨ ਅਤੇ ਆਪਣੇ ਅਕੀਦੇ ਮੁਤਾਬਿਕ ਜੀਸਸ ਦੀ ਅਸੀਸ ਲੈਂਦੇ ਹਨ ਤੇ ਅੰਤਮ ਸ਼ਰਧਾਂਜਲੀ ਵੀ ਪੇਸ਼ ਕਰਦੇ ਹਨ ਪ੍ਰੰਤੂ ਬਕਸੇ ਦਾ ਢੱਕਣ ਖੋਲ੍ਹ ਕੇ ਮੋਈ ਮਿੱਟੀ ਦੀ ਦੁਰਗੰਧ ਫੈਲਾ ਕੇ, ਧਾਰਮਿਕ ਫ਼ਿਜ਼ਾ ਨੂੰ ਗੰਧਲਾ ਨਹੀਂ ਕਰਦੇ। ਪਰ ਬਲਿਹਾਰੇ ਜਾਈਏ ਸਿੱਖ ਭਾਈਚਾਰੇ ਦੇ, ਇਹ ਬਕਸਾ ਖੋਲ੍ਹ ਕੇ ਮੁਰਦੇ ਨੂੰ ਕੀਰਤਨ ਵੀ ਸੁਣਾਉਂਦੇ ਹਨ। ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਮੁਰਦੇ ਨੂੰ ਸਿਰੋਪਾਉ ਦੀ ਬਖ਼ਸ਼ਿਸ਼ ਵੀ ਕੀਤੀ ਜਾਂਦੀ ਹੈ। ਮੁਰਦੇ ਦੇ ਅੰਤਿਮ ਦਰਸ਼ਨਾਂ ਲਈ ਆਏ ਸੰਬੰਧੀ, ਮਿੱਤਰ, ਭਾਈ, ਭੈਣਾਂ ਜਾਗਦੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪਿੱਠ ਦੇ ਕੇ ਰੋਣ ਪਿੱਟਣ ਦੀ ਮਰਯਾਦਾ ਵੀ ਨਿਬਾਹੁੰਦੇ ਹਨ। ਹਾਲ ਦੀ ਘੜੀ ਇਹ ਰਸਮ ਸੰਤਾਂ ਮਹੰਤਾਂ ਦੇ ਡੇਰਿਆਂ ਤਕ ਹੀ ਸੀਮਤ ਹੈ ਤੇ ਹੋਰ ਸਿੰਘ ਸਭਾ ਗੁਰਦੁਆਰਿਆਂ ਵਿਚ ਗੁਰੂ ਦਰਬਾਰ ਤੋਂ ਥੋੜ੍ਹਾ ਪਰ੍ਹੇ ਹੱਟ ਕੇ, ਬਕਸਾ ਖੋਲ੍ਹ ਕੇ ਸੰਗਤਾਂ ਦੇ ਦਰਸ਼ਨਾਂ ਲਈ ਰੱਖ ਦਿੱਤਾ ਜਾਂਦਾ ਹੈ ਜਿਥੇ ਕਈ ਜ਼ਿਆਦਾ ਸ਼ਰਧਾਵਾਨ ਸਿੱਖ ਮੁਰਦੇ ਨੂੰ ਮੱਥਾ ਵੀ ਟੇਕਦੇ ਹਨ। ਇਥੇ ਹੀ ਬੱਸ ਨਹੀਂ, ਡੇਰੇਦਾਰ ਮਹੰਤ ਮੁਰਦੇ ਨੂੰ ਉਪਰ ਲਿਖੀਆਂ ਗੱਲਾਂ ਤੋਂ ਇਲਾਵਾ ਆਪਣੇ ਹੀ ਤਰੀਕੇ ਨਾਲ ਅਸੀਸ ਵੀ ਦਿੰਦੇ ਹਨ। ਕਿੱਡੀ ਵੱਡੀ ਘੋਰ ਮਨਮਤ ਹੈ ਤੇ ਸਿੱਖੀ ਸਿੱਧਾਂਤਾਂ ਦਾ ਖਿਲਵਾੜ ਕੀਤਾ ਜਾਂਦਾ ਹੈ।

ਅਸੀਂ ਹਿੰਦੂ ਮਤ ਨੂੰ ਭੰਡਦੇ ਥੱਕਦੇ ਨਹੀਂ ਪਰ ਉਹ ਕਦੇ ਵੀ ਮੁਰਦੇ ਨੂੰ ਆਪਣੇ ਮੰਦਰ ਵਿਚ ਨਹੀਂ ਲਿਜਾਂਦੇ, ਪ੍ਰੰਤੂ ਸਿੱਖ ਕੌਮ ਇੰਗਲੈਂਡ ਵਿਚ ਇਸ ਕੂੜ ਦੀ ਦਲਦਲ ਵਿਚ ਗ਼ਰਕ ਹੁੰਦੀ ਜਾ ਰਹੀ ਹੈ। ਰਹਿੰਦੀ ਕਸਰ ਸਾਡੇ ਗੁਰਦੁਆਰਿਆਂ ਦੇ ਪ੍ਰਬੰਧਕ ਅਤੇ ਪ੍ਰਚਾਰਕ ਆਪਣੇ ਹਲਵੇ ਮਾਂਡੇ ਦੇ ਲੋਭ ਲਾਲਚ ਕਾਰਨ ਹੱਲਾਸ਼ੇਰੀ ਦੇਣ ਤੋਂ ਪਿੱਛੇ ਨਹੀਂ ਹਟਦੇ। ਜੇਕਰ ਕੋਈ ਵੀਰ ਇਹੋ ਜਿਹੇ ਕੁਕਰਮਾਂ ਨੂੰ ਰੋਕਣ ਲਈ ਮੂੰਹ ਖੋਲ੍ਹਦਾ ਵੀ ਹੈ ਤਾਂ ਉਸ ਦੀ ਆਵਾਜ਼ ਝੂਠ ਦੇ ਰੌਲੇ ਰੱਪੇ ਵਿਚ ਗੁਆਚ ਜਾਂਦੀ ਹੈ। 'ਸਿੱਖ ਰਹਿਤ ਮਰਯਾਦਾ' ਦੇ ਖਰੜੇ ਵਿਚ ਮਿਰਤਕ ਸੰਸਕਾਰ ਸੰਬੰਧੀ ਇਉਂ ਲਿਖਿਆ ਹੈ :

1. ਪ੍ਰਾਣੀ ਦੇ ਦੇਹ ਤਿਆਗਣ 'ਤੇ ਧਾਹ ਨਹੀਂ ਮਾਰਨੀ, ਰੋਣਾ ਪਿੱਟਣਾ ਜਾਂ ਸਿਆਪਾ ਨਹੀਂ ਕਰਨਾ। ਮਨ ਨੂੰ ਵਾਹਿਗੁਰੂ ਦੀ ਰਜ਼ਾ ਵਿਚ ਲਿਆਉਣ ਲਈ, ਗੁਰਬਾਣੀ ਦਾ ਪਾਠ ਜਾਂ ਵਾਹਿਗੁਰੂ ਦਾ ਜਾਪ ਕਰਨਾ ਹੈ।
2. ਪ੍ਰਾਣੀ ਭਾਵੇਂ ਛੋਟੀ ਤੋਂ ਛੋਟੀ ਉਮਰ ਦਾ ਹੋਵੇ, ਸੋ ਭੀ ਸਸਕਾਰਨਾ ਚਾਹੀਦਾ ਹੈ। ਜਿਥੇ ਸਸਕਾਰ ਦਾ ਪ੍ਰਬੰਧ ਨਾ ਹੋ ਸਕੇ, ਉਥੇ ਜਲ ਪਰਵਾਹ ਜਾਂ ਹੋਰ ਤਰੀਕਾ ਵਰਤਣ ਤੋਂ ਸ਼ੰਕਾ ਨਹੀਂ ਕਰਨੀ।
3. ਸਸਕਾਰਨ ਲਈ ਦਿਨ ਰਾਤ ਦਾ ਭਰਮ ਨਹੀਂ ਕਰਨਾ।
4. ਮਿਰਤਕ ਸਰੀਰ ਨੂੰ ਇਸ਼ਨਾਨ ਕਰਾ ਕੇ ਸਵੱਛ ਬਸਤਰ ਪਾਏ ਜਾਣ ਤੇ ਕਕਾਰ ਜੁਦਾ ਨਾ ਕੀਤੇ ਜਾਣ। ਫਿਰ ਤਖ਼ਤੇ (ਬਕਸਾ) ਉੱਤੇ ਪਾ ਕੇ ਚਲਾਣੇ ਦਾ ਅਰਦਾਸਾ ਸੋਧਿਆ ਜਾਵੇ। ਫਿਰ ਅਰਥੀ ਨੂੰ ਚੁੱਕ ਕੇ ਸ਼ਮਸ਼ਾਨ ਭੂਮੀ ਵੱਲ ਲਿਜਾਇਆ ਜਾਵੇ। ਨਾਲ ਵੈਰਾਗਮਈ ਸ਼ਬਦਾਂ ਦਾ ਉਚਾਰਣ ਕੀਤਾ ਜਾਵੇ।... ਜਦ ਅੰਗੀਠਾ ਬਲ ਉਠੇ ਤਾਂ ਸੋਹਿਲੇ ਦਾ ਪਾਠ ਕਰ ਕੇ ਅਰਦਾਸਾ ਸੋਧ ਕੇ

ਸੰਗਤ ਮੁੜ ਆਵੇ। ਘਰ ਆ ਕੇ ਜਾਂ ਲਾਗੇ ਦੇ ਕਿਸੇ ਗੁਰਦੁਆਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਰੱਖਿਆ ਜਾਵੇ ਤੇ ਅਨੰਦ (ਛੇ ਪਉੜੀਆਂ) ਸਾਹਿਬ ਦਾ ਪਾਠ ਕਰ ਕੇ ਅਰਦਾਸਾ ਸੋਧ ਕੇ ਕੜਾਹ ਪ੍ਰਸ਼ਾਦਿ ਵਰਤਾਇਆ ਜਾਵੇ... ਘਰ ਵਾਲੇ ਤੇ ਬਰਾਦਰੀ ਦੀ ਸੌਖ ਨੂੰ ਮੁੱਖ ਰੱਖ ਕੇ ਪਾਠ ਦੀ ਸਮਾਪਤੀ ਦਾ ਦਿਨ ਨੀਯਤ ਕੀਤਾ ਜਾਵੇ। ਹੋ ਸਕੇ ਤਾਂ ਘਰ ਵਾਲੇ ਤੇ ਸੰਬੰਧੀ, ਮਿੱਤਰ ਰਲ ਕੇ ਪਾਠ ਕਰਨ। ਹਰ ਰੋਜ਼ ਰਾਤ ਨੂੰ ਕੀਰਤਨ ਵੀ ਹੋਵੇ। ਪਾਠ ਦੇ ਭੋਗ ਪਿੱਛੋਂ ਚਲਾਣੇ ਦੀ ਰਸਮ ਕੋਈ ਬਾਕੀ ਨਹੀਂ ਰਹਿੰਦੀ। ਅੱਧ ਮਾਰਗ, ਸਿਆਪਾ, ਫੂਹੜੀ, ਦੀਵਾ, ਪਿੰਡ, ਕਿਰਿਆ, ਸਰਾਧ, ਬੁਢ-ਮਰਨਾ ਆਦਿ ਕਰਨਾ ਮਨਮਤ ਹੈ। ਅੰਗੀਠੇ ਵਿੱਚੋਂ ਫੁੱਲ ਚੁੱਗ ਕੇ ਗੰਗਾ, ਪਾਤਾਲਪੁਰੀ, ਕਰਤਾਰਪੁਰ ਸਾਹਿਬ ਆਦਿਕ ਥਾਵਾਂ 'ਤੇ ਪਾਣੇ ਮਨਮਤ ਹੈ।

ਇਸ ਰਹਿਤ ਮਰਯਾਦਾ ਦੇ ਖਰੜੇ ਵਿਚ ਗੁਰਦੁਆਰੇ ਦੀ ਬਿਲਡਿੰਗ ਦੇ ਕਿਸੇ ਵੀ ਹਿੱਸੇ ਵਿਚ ਮੁਰਦੇ ਦਾ ਬਕਸਾ (ਤਖ਼ਤਾ) ਲਿਜਾਣਾ ਤੇ ਮੁਰਦੇ ਉਤੇ ਸਿਰੋਪਾਓ ਪਾਉਣਾ ਕਿਤੇ ਵੀ ਨਹੀਂ ਲਿਖਿਆ।

ਗੁਰੂ ਗ੍ਰੰਥ ਸਾਹਿਬ ਜੀ ਦਸਾਂ ਪਾਤਸ਼ਾਹੀਆਂ ਦੀ ਜਾਗਦੀ ਜੋਤਿ ਸਾਡੇ ਕਲਜੁਗੀ ਜੀਵਾਂ ਦੇ ਗਿਆਨ ਗੁਰੂ ਹਨ ਅਤੇ ਜ਼ਿੰਦਗੀ ਦੇ ਹਰ ਮੋੜ 'ਤੇ ਸੇਧਾਂ ਬਖ਼ਸ਼ਦੇ ਹਨ। ਮਿਰਤਕ ਸਰੀਰ ਬਾਰੇ ਗੁਰ ਫ਼ੁਰਮਾਨ ਹੈ:

**ਜੇ ਮਿਰਤਕ ਕਉ ਚੰਦਨੁ ਚੜਾਵੈ ॥ ਉਸ ਤੇ ਕਹਹੁ ਕਵਨ ਫਲ ਪਾਵੈ ॥**
**ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ ॥ ਤਾਂ ਮਿਰਤਕ ਕਾ ਕਿਆ ਘਟਿ ਜਾਈ ॥**
*(ਪੰਨਾ 1160)*

**ਨਰੂ ਮਰੈ ਨਰੁ ਕਾਮਿ ਨ ਆਵੈ ॥ ਪਸੂ ਮਰੈ ਦਸ ਕਾਜ ਸਵਾਰੈ ॥** *(ਪੰਨਾ 870)*

**ਮਾਟੀ ਮਾਟੀ ਹੋਈ ਏਕ ॥ ਰੋਵਨਹਾਰੇ ਕੀ ਕਵਨ ਟੇਕ ॥** *(ਪੰਨਾ 885)*

**ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ ॥** *(ਪੰਨਾ 882)*

**ਜਬ ਜਰੀਐ ਤਬ ਹੋਇ ਭਸਮ ਤਨੁ ਰਹੈ ਕਿਰਮ ਦਲ ਖਾਈ ॥** *(ਪੰਨਾ 654)*

**ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ ॥** *(ਪੰਨਾ 634)*

**ਮਾਨੁਖੁ ਬਿਨੁ ਬੂਝੇ ਬਿਰਥਾ ਆਇਆ ॥**
**ਅਨਿਕ ਸਾਜ ਸੀਗਾਰ ਬਹੁ ਕਰਤਾ ਜਿਉ ਮਿਰਤਕੁ ਓਢਾਇਆ ॥** *(ਪੰਨਾ 712)*

ਡੁੱਲ੍ਹੇ ਬੇਰਾਂ ਦਾ ਹਾਲੇ ਵੀ ਕੁਝ ਨਹੀਂ ਵਿਗੜਿਆ। "ਭੁੱਲਾ ਨਾ ਜਾਣੀਏ ਜਿ ਮੁੜ ਘਰ ਆਵੈ।" ਸਾਡੇ ਪਾਸ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਭੰਡਾਰ ਹੈ। ਇਥੋਂ ਹੀ ਸੇਧਾਂ ਲੈ ਕੇ ਗੁਰੂ ਪੰਥ ਨੇ 1936 ਵਿਚ 'ਸਿੱਖ ਰਹਿਤ ਮਰਯਾਦਾ' ਤਿਆਰ ਕੀਤੀ ਅਤੇ ਅਕਾਲ ਤਖ਼ਤ ਸਾਹਿਬ ਵਲੋਂ ਪਰਵਾਨ ਹੋਈ। ਸਿੱਖ ਕੌਮ ਨੂੰ ਇਸ ਰਹਿਤ ਮਰਯਾਦਾ 'ਤੇ ਫੁੱਲ ਚੜ੍ਹਾਉਣੇ ਚਾਹੀਦੇ ਹਨ ਤੇ ਦੁਨਿਆਵੀ ਕਾਰਜ ਇਸ ਅਨੁਸਾਰ ਹੀ ਕਰਨੇ ਚਾਹੀਦੇ ਹਨ।

*(ਚੰਡੀਗੜ੍ਹ ਸਪੋਕਸਮੈਨ, ਅਕਤੂਬਰ 2002)*

# ਹੇਮਕੁੰਟ ਤਪੋਬਨ ਦਾ ਸੱਚੋ ਸੱਚ

**ਹੇਮ ਕੁੰਟ ਪਰਬਤ ਹੈ ਜਹਾਂ ॥**
**ਸਪਤ ਸ੍ਰਿੰਗ ਸੋਭਿਤ ਹੈ ਤਹਾਂ ॥੧॥**
**ਸਪਤ ਸ੍ਰਿੰਗ ਤਿਹ ਨਾਮੁ ਕਹਾਵਾ ॥**
**ਪੰਡੁ ਰਾਜ ਜਹ ਜੋਗੁ ਕਮਾਵਾ ॥**
**ਤਹ ਹਮ ਅਧਿਕ ਤਪੱਸਿਆ ਸਾਧੀ ॥**
**ਮਹਾਕਾਲ ਕਾਲਿਕਾ ਅਰਾਧੀ ॥੨॥** *(ਬਚਿੱਤ੍ਰ ਨਾਟਕ)*

ਬਚਿੱਤ੍ਰ ਨਾਟਕ ਦੀਆਂ ਉਪਰ ਲਿਖੀਆਂ ਤੁਕਾਂ ਦੇ ਆਧਾਰ 'ਤੇ ਵਰਤਮਾਨ ਹੇਮਕੁੰਟ ਪਰਬਤ ਵਾਲੀ ਜਗ੍ਹਾ ਨੂੰ ਸਾਡੇ ਕੁਝ ਮੰਨੇ ਪ੍ਰਮੰਨੇ ਵਿਅਕਤੀਆਂ ਨੇ ਪ੍ਰਗਟ ਕੀਤਾ ਹੈ। ਪ੍ਰਗਟ ਕਰਨ ਵਿਚ ਉਹਨਾਂ ਦਾ ਕੀ ਮਨੋਰਥ ਸੀ, ਦਾ ਉੱਤਰ ਉਹੋ ਹੀ ਠੀਕ ਦੇ ਸਕਦੇ ਹਨ। ਦਾਸ ਨੇ ਤਾਂ ਸਿਰਫ਼ ਇਸ ਜਗ੍ਹਾ ਦੀ ਪ੍ਰਵਾਨਿਕਤਾ ਬਾਰੇ ਗੁਰਮਤਿ ਕਸੌਟੀ ਨੂੰ ਮੁੱਖ ਰੱਖ ਕੇ ਪਾਠਕਾਂ ਨਾਲ ਖ਼ਿਆਲਾਤ ਸਾਂਝੇ ਕਰਨ ਦਾ ਯਤਨ ਕੀਤਾ ਹੈ।

ਹੇਮਕੁੰਟ ਦੇ ਲਫ਼ਜ਼ੀ ਮਾਇਨੇ 'ਸੁਨਹਿਰੀ ਪਰਬਤ' ਹੈ ਅਤੇ ਹਿਮ (ਹੇਮ) ਦੇ ਅੱਖਰੀ ਅਰਥ ਹਨ, 'ਬਰਫ਼'। ਇਸ ਬਰਫ਼ ਦੇ ਬਣੇ ਕੁੰਡ ਨੂੰ ਗੁਰੂ ਦਸਮ ਪਾਤਸ਼ਾਹ ਦੇ ਪਿਛਲੇ ਜਨਮ ਵਿਚ ਕੀਤਾ ਤਪ ਅਸਥਾਨ ਸਮਝ ਕੇ ਸਤਿਕਾਰ ਵਜੋਂ ਸਿੱਖ ਸੰਗਤਾਂ ਦਰਸ਼ਨਾਂ ਨੂੰ ਵਹੀਰਾਂ ਘੱਤੀ ਜਾ ਰਹੀਆਂ ਹਨ। ਹਿਮਾਲੀਆ ਦੀਆਂ ਬਰਫ਼ਾਨੀ ਪਹਾੜੀਆਂ 'ਤੇ ਅਨੇਕਾਂ ਹੋਰ ਵੀ ਇਹੋ ਜਿਹੇ ਹੇਮਕੁੰਟ ਮਿਲਦੇ ਹਨ, ਪ੍ਰੰਤੂ ਸਾਡਾ ਸੰਬੰਧ ਵਰਤਮਾਨ ਹੇਮਕੁੰਟ ਨਾਲ ਹੈ ਜਿਥੇ ਦੱਸਿਆ ਜਾਂਦਾ ਹੈ ਕਿ ਦਸਮੇਸ਼ ਪਾਤਸ਼ਾਹ ਨੇ ਆਪਣੇ ਪਿਛਲੇ ਜਨਮ ਵਿਚ ਤੱਪ ਕੀਤਾ ਸੀ।

ਹੇਮਕੁੰਟ ਦੇ ਅਸਥਾਨ 'ਤੇ ਇਕ ਕੁਦਰਤੀ ਬਣੀ ਹੋਈ ਪਾਣੀ ਦੀ ਝੀਲ ਹੈ। ਪਿਘਲੀ ਬਰਫ਼ ਤੋਂ ਬਣਿਆ ਪਾਣੀ ਹੋਣ ਕਰਕੇ ਬਹੁਤ ਹੀ ਸਾਫ਼ ਤੇ ਠੰਡਾ ਹੈ। ਯਾਤਰੂ ਪਹਿਲਾਂ ਪਹੁੰਚ ਕੇ ਇਸੇ ਝੀਲ ਵਿਚ ਇਸ਼ਨਾਨ ਕਰਦੇ ਹਨ, ਫਿਰ ਗੁਰਦੁਆਰਾ ਸਾਹਿਬ ਦੇ ਦਰਸ਼ਨ ਦੀਦਾਰੇ ਕਰ ਕੇ ਆਤਮਿਕ ਅਨੰਦ ਦਾ ਹੁਲਾਰਾ ਮਾਣਦੇ ਹਨ। ਇਸ ਝੀਲ ਦਾ ਘੇਰਾ ਇਕ ਮੀਲ ਤੋਂ ਜ਼ਿਆਦਾ ਹੈ। ਸਮੁੰਦਰ ਤੋਂ 15200 ਫ਼ੁੱਟ ਉੱਚੀ ਜਗ੍ਹਾ 'ਤੇ ਸੁਸ਼ੋਭਿਤ ਹੈ। ਚਾਰੇ ਪਾਸੇ ਬਰਫ਼ ਨਾਲ ਢਕੀਆਂ ਪਹਾੜੀਆਂ ਇਕ ਬਹੁਤ ਹੀ ਦਿਲ-ਖਿੱਚਵਾਂ ਨਜ਼ਾਰਾ ਪੇਸ਼ ਕਰਦੀਆਂ ਹਨ। ਇਸ ਝੀਲ ਦਾ ਪਾਣੀ ਨਦੀ ਦਾ ਰੂਪ ਧਾਰ ਕੇ ਹੇਠਾਂ ਵਗਦਾ ਜਾਂਦਾ ਹੈ। ਪਾਣੀ ਦੇ ਮਧੁਰ ਸੰਗੀਤ ਤੋਂ ਬਿਨਾਂ ਕੋਈ

ਆਵਾਜ਼ ਨਹੀਂ ਹੁੰਦੀ। ਇਤਨੇ ਉੱਚੇ ਅਸਥਾਨ 'ਤੇ ਕਿਸੇ ਪ੍ਰਾਣੀ ਜਾਂ ਪੰਛੀ ਦਾ ਰਹਿਣਾ ਬਹੁਤ ਕਠਨ ਹੈ। ਸ਼ਾਇਦ ਯਾਤਰੂ ਇਸੇ ਕਰਕੇ ਹੀ ਦਰਸ਼ਨ ਇਸ਼ਨਾਨ ਕਰ ਕੇ ਫਟਾਫਟ ਵਾਪਸ ਮੁੜਨ ਦੀ ਕਰਦੇ ਹਨ। ਕਿਸੇ ਸਮੇਂ ਇਸ ਅਸਥਾਨ 'ਤੇ ਪੱਥਰਾਂ ਦਾ ਬਣਿਆ ਇਕ ਛੋਟਾ ਜਿਹਾ ਕਮਰਾ ਹੁੰਦਾ ਸੀ। ਸੁਣਦੇ ਹਾਂ, ਹੁਣ ਬਹੁਤ ਵੱਡੀ ਬਿਲਡਿੰਗ ਬਣ ਚੁੱਕੀ ਹੈ। ਹਵਾ ਦਾ ਦਬਾਓ ਘੱਟ ਹੋਣ ਕਰਕੇ ਬਹੁਤ ਘੱਟ ਸੰਗਤਾਂ ਉਪਰ ਰੈਣ ਬਸੇਰਾ ਕਰਦੀਆਂ ਹਨ। ਯਾਦ ਰੱਖਣ ਵਾਲੀ ਗੱਲ ਹੈ ਕਿ ਇਹ ਅਸਥਾਨ 1932 ਵਿਚ ਪ੍ਰਗਟ ਕੀਤਾ ਗਿਆ। ਇਸ ਤੋਂ ਪਹਿਲਾਂ ਕਿਸੇ ਵੀ ਇਤਿਹਾਸ ਵਿਚ ਇਸ ਦਾ ਗੁਰੂ ਅਸਥਾਨ ਕਰਕੇ ਜ਼ਿਕਰ ਨਹੀਂ ਆਇਆ।

ਆਖਿਆ ਜਾਂਦਾ ਹੈ ਕਿ ਹੇਮਕੁੰਟ ਅਸਥਾਨ 'ਤੇ ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪਣੇ ਪਿਛਲੇ ਜਨਮ ਵਿਚ ਘੋਰ ਤਪੱਸਿਆ ਸਾਧੀ ਸੀ। ਇਸ ਜਗ੍ਹਾ 'ਤੇ ਸਥਾਪਤ ਗੁਰਦੁਆਰਾ ਸਾਹਿਬ ਦੇ ਦਰਸ਼ਨ-ਦੀਦਾਰੇ ਕਰਨ ਲਈ ਹਜ਼ਾਰਾਂ ਦੀ ਗਿਣਤੀ ਵਿਚ ਹਰ ਸਾਲ ਸਿੱਖ ਸੰਗਤਾਂ ਦੂਰ-ਦੁਰੇਡਿਉਂ ਪੁੱਜਦੀਆਂ ਹਨ। ਪ੍ਰਦੇਸਾਂ ਵਿੱਚੋਂ ਵੀ ਅੱਜ-ਕੱਲ੍ਹ ਜੱਥਿਆਂ ਦੇ ਰੂਪ ਵਿਚ ਹਵਾਈ ਜਹਾਜ਼ਾਂ ਰਾਹੀਂ ਅੱਪੜ ਰਹੀਆਂ ਹਨ। ਟਰੈਵਲ ਏਜੰਸੀਆਂ ਸੰਗਤਾਂ ਲਈ ਢੋਆ ਢੁਆਈ ਕਰਕੇ 'ਨਾਲੇ ਪੁੰਨ ਨਾਲੇ ਫਲੀਆਂ' ਦੀ ਕਹਾਵਤ ਅਨੁਸਾਰ ਪੂਰਾ ਪੂਰਾ ਲਾਭ ਉਠਾ ਰਹੀਆਂ ਹਨ। ਸ਼ਾਇਦ ਇਹ ਅਤਿਕਥਨੀ ਨਹੀਂ ਹੋਵੇਗੀ ਜੇਕਰ ਆਖਾਂ ਕਿ ਇਹ ਜਗ੍ਹਾ ਬਹੁਤ ਪ੍ਰਸਿੱਧੀ ਹਾਸਲ ਕਰ ਚੁੱਕੀ ਹੈ। ਅਰਦਾਸ ਵਿਚ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਇਸ਼ਨਾਨ ਦੀ ਯਾਚਨਾ ਦੇ ਨਾਲ ਨਾਲ ਸ੍ਰੀ ਹੇਮਕੁੰਟ ਵੀ ਸ਼ਾਮਲ ਕੀਤਾ ਜਾਣ ਲੱਗ ਪਿਆ ਹੈ।

ਬਚਿੱਤ੍ਰ ਨਾਟਕ ਦੀਆਂ ਉਪਰ ਲਿਖੀਆਂ ਤੁਕਾਂ ਤੋਂ ਪ੍ਰਭਾਵਿਤ ਹੋ ਕੇ ਮਹਾਂਕਵੀ ਭਾਈ ਸੰਤੋਖ ਸਿੰਘ ਜੀ ਨੇ ***ਸੂਰਜ ਪ੍ਰਕਾਸ਼*** ਦੀ ਰਾਸ ਗਿਆਰਾਂ (11) ਅੰਸ 51–53 ਵਿਚ ਇਸ ਤਰ੍ਹਾਂ ਲਿਖਿਆ ਹੈ : ਸਤਿਜੁਗ ਵਿਚ ਦੇਵਤਿਆਂ ਦੀ ਸਹਾਇਤਾ ਲਈ ਦੁਰਗਾ ਭਵਾਨੀ ਜਦੋਂ 90 ਪਦਮ ਦੈਂਤਾਂ ਨੂੰ ਮਾਰ ਕੇ ਥੱਕ ਗਈ ਤੇ ਹੇਮਕੁੰਟੀ ਪਹਾੜਾਂ ਵਿਚ ਅਲੋਪ ਹੋ ਗਈ, ਤਦ ਬੇਲ ਅਤੇ ਸੁਬੇਲ ਨਾਮ ਦੇ ਦੈਂਤ ਆਪਣੀ ਸੈਨਾ ਸਮੇਤ ਦੁਰਗਾ ਨੂੰ ਢੂੰਡਣ ਨਿਕਲੇ। ਇਕ ਬ੍ਰਾਹਮਣ ਤਪੱਸਵੀ ਤੋਂ ਉਸ ਬਾਰੇ ਪੁੱਛਿਆ। ਤਪੱਸਵੀ ਦੇ ਨਾ ਦੱਸਣ 'ਤੇ ਉਸ ਨੂੰ ਮਾਰਨ ਦੌੜੇ। ਤਪੱਸਵੀ ਨੇ ਗ਼ੁੱਸੇ ਵਿਚ ਆਪਣੇ ਸ਼ੇਰ ਵਾਲੀ ਖੱਲ ਵਾਲੇ ਆਸਣ ਨੂੰ ਝਾੜਿਆ। ਆਸਣ ਵਿਚੋਂ ਇਕ ਵੱਡੇ ਤੇਜ ਵਾਲਾ ਮਨੁੱਖ ਪੈਦਾ ਹੋਇਆ ਅਤੇ ਉਹ ਹਜ਼ਾਰਾਂ ਸਾਲ ਦੈਂਤਾਂ ਨਾਲ ਯੁੱਧ ਕਰਦਾ ਰਿਹਾ। ਅੰਤ ਦੈਂਤ ਮਾਰ ਦਿੱਤੇ। ਲੁਕੀ ਹੋਈ ਦੇਵੀ ਫਿਰ ਪ੍ਰਗਟ ਹੋਈ। ਵਰ ਦਿੱਤਾ, ਤੂੰ ਮੇਰੀ ਮਦਦ ਕੀਤੀ ਹੈ, ਮਾਤ-ਲੋਕ ਵਿਚ ਮੈਂ ਤੇਰੀ ਮਦਦ ਕਰਾਂਗੀ। ਤੇਰੇ ਚਾਰ ਬੱਚੇ ਹੋਣਗੇ। ਤੂੰ ਉਹਨਾਂ ਨਾਲ ਮੋਹ ਨਾ ਕਰੀਂ। ਫੇਰ ਦੇਵੀ ਨੇ ਉਸ ਮਨੁੱਖ ਨੂੰ ਦੁਸ਼ਟ ਦਮਨ ਦਾ ਨਾਮ ਦਿੱਤਾ ਤੇ ਆਖਿਆ ਕਿ ਤੂੰ ਸ਼ੇਰ ਦੀ ਖੱਲ ਵਿੱਚੋਂ ਜਨਮਿਆ ਹੈਂ, ਇਸ ਲਈ ਤੇਰੇ ਪੰਥ ਦਾ ਨਾਮ ਖ਼ਾਲਸਾ ਹੋਵੇਗਾ। ਫਿਰ ਉਸ ਦੁਸ਼ਟ ਦਮਨ ਨੂੰ ਤਪੱਸਿਆ ਕਰਨ ਅਤੇ ਚਿਰੰਜੀਵ ਹੋਣ ਦਾ ਵਰ ਦਿੱਤਾ ਅਤੇ ਉਸ ਨੂੰ (ਦੁਸ਼ਟ ਦਮਨ) ਨੂੰ ਚੱਟਣ ਲੱਗ ਪਈ ਜਿਵੇਂ ਕਿ ਗਾਂ ਬੱਛੇ ਨੂੰ ਚੱਟਦੀ ਹੈ।

ਇੰਜ ਭਗਾਉਤੀ ਅਲੋਪ ਹੋ ਗਈ। ਦੁਸ਼ਟ ਦਮਨ ਭਗਾਉਤੀ ਦੁਰਗਾ ਦੀ

ਆਗਿਆ ਪਾਲਣ ਹਿਤ ਤਪ ਕਰਦਾ ਰਿਹਾ। ਤਪ ਕਰਦੇ ਸਮੇਂ ਉਹਦੇ ਸਿਰ 'ਤੇ ਲੰਮੀਆਂ ਲੰਮੀਆਂ ਜਟਾਂ ਸਨ। ਸਰੀਰੋਂ ਨਗਨ ਤੇ ਅੱਖਾਂ ਬੰਦ ਸਨ। ਉਸ ਨੇ ਨਿਰਾਹਾਰੀ ਅਤੇ ਮੋਨ ਧਾਰ ਕੇ ਜਲਹੀਣ ਬਣ ਵਿਚ ਅਸੰਖਾਂ ਵਰ੍ਹੇ ਅਜਿਹੀ ਤਪੱਸਿਆ ਕੀਤੀ ਕਿ ਸਰੀਰ ਸੁੱਕ ਗਿਆ ਤੇ ਕੇਵਲ ਹੱਡੀਆਂ ਹੀ ਬਚੀਆਂ। ਅੰਤ ਅਕਾਲ ਪੁਰਖ ਨੇ ਆਪਣੇ ਸੇਵਕਾਂ ਰਾਹੀਂ ਬਿਬਾਣ ਭੇਜ ਕੇ ਦੁਸ਼ਟ ਦਮਨ ਨੂੰ ਆਪਣੇ ਕੋਲ ਬੁਲਾਇਆ ਅਤੇ ਝੋਲੀ ਵਿਚ ਬਿਠਾ ਕੇ ਬੜੇ ਪਿਆਰ ਨਾਲ ਉਸ ਦਾ ਮੱਥਾ ਚੁੰਮਿਆ ਅਤੇ ਮਾਤ-ਲੋਕ ਵਿਚ ਜਾਣ ਲਈ ਕਿਹਾ।

## ਰਵਾਲਸਰ ਵਾਲਾ ਹੇਮਕੁੰਟ

ਬਚਿੱਤ੍ਰ ਨਾਟਕ ਵਿਚ ਦਰਜ ਬਾਣੀ ਅਤੇ ਭਾਈ ਸੰਤੋਖ ਸਿੰਘ ਦੀ ਮਨੋ-ਕਲਪਿਤ ਕਹਾਣੀ ਨੇ ਗਿਆਨੀ ਠਾਕਰ ਸਿੰਘ (ਅੰਮ੍ਰਿਤਸਰ ਵਾਲੇ) ਦੇ ਹਿਰਦੇ ਨੂੰ ਟੁੰਬਿਆ। ਉਹਨਾਂ ਰਵਾਲਸਰ ਲਾਗੇ ਸੱਤ ਉੱਚੀਆਂ ਪਹਾੜੀਆਂ ਨੂੰ ਲੱਭ ਕੇ ਸਪਤਸ੍ਰਿੰਗ ਦਾ ਨਾਮ ਦੇ ਕੇ ਪ੍ਰਚਾਰਨਾ ਸ਼ੁਰੂ ਕਰ ਦਿੱਤਾ। ਲੋਕਾਂ ਦੀ ਆਵਾਜਾਈ ਸ਼ੁਰੂ ਹੋ ਗਈ। ਪ੍ਰੰਤੂ ਵਿਦਵਾਨ ਪੰਡਿਤ ਤਾਰਾ ਸਿੰਘ ਨਰੋਤਮ ਨੇ ਇਸ ਜਗ੍ਹਾ ਨੂੰ ਗ਼ਲਤ ਸਾਬਤ ਕਰ ਕੇ ਹੇਮਕੁੰਟ ਨੂੰ ਦੁਸ਼ਟ ਦਮਨ ਦੀ ਤਪੱਸਿਆ ਵਾਲੀ ਅਸਲੀ ਜਗ੍ਹਾ ਦੱਸ ਕੇ ਮਸ਼ਹੂਰ ਕਰ ਦਿੱਤਾ। 1936 ਵਿਚ ਸੰਤ ਸੋਹਣ ਸਿੰਘ ਜੀ ਟੀੜ੍ਹੀ ਗੜ੍ਹਵਾਲ ਵਾਲਿਆਂ ਨੇ ਇਸ ਅਸਥਾਨ 'ਤੇ ਛੋਟਾ ਜਿਹਾ ਗੁਰਦੁਆਰਾ ਉਸਾਰ ਕੇ ਸੰਗਤਾਂ ਵਿਚ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ ਕਿ ਅਸਲ ਤਪੋਬਨ ਅਸਥਾਨ ਇਹੋ ਹੀ ਹੈ। ਭਾਈ ਵੀਰ ਸਿੰਘ ਜੀ ਦੀ ਕਲਮ ਦੇ ਜਾਦੂ ਨੇ ਇਸ ਅਸਥਾਨ ਨੂੰ ਸਿੱਖਾਂ ਦਾ ਸ਼੍ਰੋਮਣੀ ਤੀਰਥ ਬਣਾ ਦਿੱਤਾ।

**ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ॥**

*(ਪੰਨਾ 450)*

ਤਥਾ :

**ਜਿਥੈ ਬਾਬਾ ਪੈਰ ਧਰਿ ਪੂਜਾ ਆਸਣੁ ਥਾਪਣਿ ਸੋਆ ॥**

*(ਭਾਈ ਗੁਰਦਾਸ ਜੀ, ਵਾਰ 1, ਪਉੜੀ 27)*

ਹੁਣ ਸਤਿਗੁਰੂ ਪਾਤਸ਼ਾਹ ਦੀ ਛੋਹ ਪ੍ਰਾਪਤ ਕਰ ਚੁੱਕੀ ਜਗ੍ਹਾ ਗੁਰੂ ਦੇ ਸਿੱਖ ਲਈ ਸਤਿਕਾਰਯੋਗ ਬਣ ਜਾਂਦੀ ਹੈ। ਇਸ ਤੋਂ ਇਲਾਵਾ ਗੁਰੂ ਗ੍ਰੰਥ ਸਾਹਿਬ ਦਾ ਜਿਥੇ ਕਿਤੇ ਵੀ ਪ੍ਰਕਾਸ਼ ਹੈ, ਉਹ ਅਸਥਾਨ ਵੀ ਸਾਡੇ ਲਈ ਗੁਰਦੁਆਰਾ ਬਣ ਜਾਂਦਾ ਹੈ, ਜਿਥੇ ਅਸੀਂ ਜ਼ਿੰਦਗੀ ਦੇ ਰੱਥ ਨੂੰ ਚੱਲਦਾ ਰੱਖਣ ਲਈ ਸੇਧਾਂ ਲੈਂਦੇ ਹਾਂ। ਪ੍ਰੰਤੂ ਇਤਿਹਾਸਕ ਤੇ ਆਮ ਗੁਰਦੁਆਰਾ ਸਾਹਿਬ ਦੀ ਬਿਲਡਿੰਗ ਵਿਚ ਬਹੁਤ ਵੱਡਾ ਅੰਤਰ ਹੈ। ਇਤਿਹਾਸਕ ਜਗ੍ਹਾ ਨਾਲ ਸਿੱਖ ਕੌਮ ਦਾ ਵਿਰਸਾ ਜੁੜਿਆ ਹੋਇਆ ਹੈ। ਐਸੀ ਜਗ੍ਹਾ ਦਾ ਮਨ ਵਿਚ ਖ਼ਿਆਲ ਆਉਂਦਿਆਂ ਹੀ ਸਿੱਖ ਆਪਣੇ ਗੁਰੂ ਸਾਹਿਬਾਨ ਤੇ ਵਡੇਰਿਆਂ ਦੀਆਂ ਕੀਤੀਆਂ ਕੁਰਬਾਨੀਆਂ ਨੂੰ ਯਾਦ ਕਰਦਾ ਹੈ। ਇਸ ਲਈ ਜ਼ਰੂਰੀ ਹੈ ਕਿ ਇਸ ਜਗ੍ਹਾ ਦੀ ਸੱਚਾਈ ਬਾਰੇ ਪੂਰੀ ਖੋਜ ਕੀਤੀ ਜਾਵੇ।

ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਕਰਤਾ ਸੂਰਜ ਪ੍ਰਕਾਸ਼ (ਲਿਖਤ ਉਪਰ ਦੇ ਚੁੱਕੇ ਹਾਂ), ਭਾਈ ਵੀਰ ਸਿੰਘ ਜੀ ਕਰਤਾ ***ਕਲਗੀਧਰ ਚਮਤਕਾਰ*** ਤੇ ਪੰਡਿਤ ਤਾਰਾ ਸਿੰਘ ਜੀ ਨਰੋਤਮ ਕਰਤਾ ***ਗੁਰ ਤੀਰਥ ਸੰਗ੍ਰਹਿ*** ਜੀ ਨੇ ਆਪਣੇ ਆਪਣੇ ਤਰੀਕੇ ਨਾਲ ਹੇਮਕੁੰਟ ਦੀ ਮਹਿਮਾ ਬਿਆਨ ਕੀਤੀ ਹੈ। ਪੰਥ ਵਿਚ ਇਹ ਉੱਚ- ਕੋਟੀ ਦੇ ਲਿਖਾਰੀ ਤੇ ਬੁੱਧੀਜੀਵੀ ਮੰਨੇ ਜਾਂਦੇ ਹਨ। ਪ੍ਰੰਤੂ ਇਹਨਾਂ ਗੁਰੂ ਸੰਵਾਰਿਆਂ ਦੀਆਂ ਲਿਖਤਾਂ ਤੇ ਦਲੀਲਾਂ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਆਪਣੀ ਰਚਨਾ ਅਤੇ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ, ਜਿਸ ਨੂੰ ਦਸਮ ਪਾਤਸ਼ਾਹ ਨੇ ਗੁਰੂ ਗੱਦੀ 'ਤੇ ਬਿਰਾਜਮਾਨ ਕੀਤਾ, 'ਤੇ ਪੂਰੀ ਤਰ੍ਹਾਂ ਨਹੀਂ ਮੇਲ ਖਾਂਦੀਆਂ।

"ਗਿਆਨ ਗੁਰੂ ਆਤਮ ਉਪਦੇਸਹੁ", ਦਾ ਮਹਾਨ ਉਪਦੇਸ਼ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਖ਼ਾਲਸੇ ਨੂੰ ਦ੍ਰਿੜ੍ਹ ਕਰਵਾਇਆ ਅਤੇ ਇਹ ਉਦੇਸ਼ ਗੁਰੂ ਗ੍ਰੰਥ ਸਾਹਿਬ ਜੀ ਦੇ ਮੂਲ ਸਿੱਧਾਂਤ ਦੀ ਪ੍ਰੋੜ੍ਹਤਾ ਕਰਦਾ ਹੈ। ਲਿਖਿਆ ਹੈ :

**ਅਕਲੀ ਸਾਹਿਬੁ ਸੇਵੀਐ, ਅਕਲੀ ਪਾਈਐ ਮਾਨੁ ॥**
**ਅਕਲੀ ਪੜ੍ਹਿ ਕੈ ਬੁਝੀਐ, ਅਕਲੀ ਕੀਚੈ ਦਾਨੁ ॥** *(ਪੰਨਾ 1245)*

ਬਿਬੇਕ ਬੁੱਧੀ ਬਗ਼ੈਰ ਤੇ ਅੰਧੀ ਅਕੀਦਤ ਦੇ ਵੱਸ ਹੋ ਕੇ ਕੀਤੇ ਕੰਮ ਬਾਰੇ ਗੁਰਦੇਵ ਜੀ ਤਾੜਨਾ ਕਰਦੇ ਹਨ : "ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥"

ਗੁਰਮਤਿ ਅਨੁਸਾਰ ਬਿਪ੍ਰੀਤ ਧਰਮ ਅਸਥਾਨਾਂ ਦੀ ਯਾਤਰਾ ਵਿਵਰਜਿਤ ਹੈ। ਸਿਰਫ਼ ਗੁਰ-ਅਸਥਾਨਾਂ ਦੀ ਯਾਤਰਾ, ਆਪਣੇ ਵਿਰਸੇ ਤੇ ਇਤਿਹਾਸ ਨਾਲ ਜੁੜੇ ਰਹਿਣ ਲਈ ਗੁਰਮਤਿ ਅਨੁਕੂਲ ਸਮਝੀ ਜਾਂਦੀ ਹੈ। 'ਬਚਿੱਤ੍ਰ ਨਾਟਕ' ਬਾਰੇ ਪ੍ਰਚਾਰਿਆ ਜਾਂਦਾ ਹੈ ਕਿ ਦਸਮ ਪਾਤਸ਼ਾਹ ਦੀ ਰਚਨਾ ਹੈ। ਹੇਮਕੁੰਟ ਤਪੋਬਨ ਬਾਰੇ ਇਸੇ ਬਾਣੀ ਵਿਚ ਜ਼ਿਕਰ ਆਉਂਦਾ ਹੈ। ਇਸੇ ਲਈ ਹੇਮਕੁੰਟ ਪਰਬਤ 'ਤੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਪਿਛਲੇ ਜਨਮ ਵਿਚ ਤਪ ਅਸਥਾਨ ਹੋਣ ਕਰਕੇ ਇਹ ਯਾਤਰਾ ਸੰਗਤਾਂ ਵਿਚ ਖਿੱਚ ਦਾ ਕਾਰਨ ਬਣ ਰਹੀ ਹੈ। ਆਓ ! ਇਸ ਬਾਰੇ ਵੀ ਵਿਚਾਰ ਕਰੀਏ।

ਸਾਡੇ ਬਹੁਤ ਸਾਰੇ ਵਿਦਵਾਨਾਂ ਨੇ ਆਪਣੀ ਸੂਝ ਮੁਤਾਬਿਕ 'ਮਹਾਂਕਾਲ ਕਾਲਕਾ ਅਰਾਧੀ', ਵਿੱਚੋਂ ਮਹਾਂਕਾਲ ਦਾ ਅਰਥ ਬਦੋਬਦੀ 'ਕਾਲਾਂ ਦਾ ਕਾਲ' ਅਥਵਾ ਅਕਾਲ ਪੁਰਖ ਕਰਨ ਦਾ ਯਤਨ ਕੀਤਾ ਹੈ, ਜਦਕਿ 'ਬਚਿਤ੍ਰ ਨਾਟਕ' ਵਿਚ ਮਹਾਂਕਾਲ ਦਾ ਸਰੂਪ ਇਸ ਤਰ੍ਹਾਂ ਬਿਆਨਿਆ ਹੈ : "ਮਹਾਂਕਾਲ ਦੇ ਖੱਬੇ ਹੱਥ ਵਿਚ ਧਨੁੱਖ ਅਤੇ ਵੱਡੀ ਭਾਰੀ ਕਿਰਪਾਨ ਲਟਕਦੀ ਹੈ। ਲੰਮੀਆਂ ਲੰਮੀਆਂ ਦਾਹੜਾਂ ਨਾਲ ਹਜ਼ਾਰਾਂ ਜੀਵ ਚਬਾ ਜਾਂਦਾ ਹੈ। ਪੈਰਾਂ ਵਿਚ ਘੁੰਗਰੂਆਂ ਦੀ ਛਣਕਾਰ, ਚਾਰ ਬਾਹਾਂ, ਸਿਰ 'ਤੇ ਜੂੜਾ, ਹੱਥਾਂ 'ਚ ਗਦਾ ਅਤੇ ਪਾਸ (ਠਾਗੀ) ਹੈ। ਵੱਡੀਆਂ ਵੱਡੀਆਂ ਅੱਖਾਂ, ਸੂਰਜ ਦੀਆਂ ਕਿਰਨਾਂ ਨੂੰ ਲਜਿੱਤ ਕਰਦੀਆਂ ਹਨ। ਸ਼ਰਾਬ ਪੀ ਕੇ ਮਸਤੀ ਵਿਚ ਗੜੂੰਦ ਹੈ ਅਤੇ ਉਜੈਨ ਵਿਚ ਇਸ ਦਾ ਮੰਦਰ ਹੈ।" ਫਿਰ ਉਸੇ ਮਹਾਂਕਾਲ ਬਾਰੇ ਅੱਗੇ ਜਾ ਕੇ ਫ਼ੁਰਮਾਇਆ ਹੈ ਕਿ "ਤਹਿ ਹਮ ਅਧਿਕ ਤਪੱਸਿਆ ਸਾਧੀ॥ ਮਹਾਕਾਲ ਕਾਲਿਕਾ ਅਰਾਧੀ॥" ਅਤੇ ਫਿਰ ਚੌਧਵੇਂ ਅਧਿਆਇ ਵਿਚ ਗੁਰੂ ਪਾਤਸ਼ਾਹ ਦੇ ਮੁੱਖੋਂ ਇਸ ਨੂੰ ਹੋਰ ਪੱਕਾ ਇਸ ਤਰ੍ਹਾਂ ਕੀਤਾ ਹੈ :

**ਸਰਬ ਕਾਲ ਹੈ ਪਿਤਾ ਹਮਾਰਾ॥**
**ਦੇਬਿ ਕਾਲਿਕਾ ਮਾਤ ਹਮਾਰਾ॥**
**ਮਨੂਆ ਗੁਰ ਮੁਰਿ ਮਨਸਾ ਮਾਈ॥**
**ਜਿਨ ਮੋ ਕੋ ਸੁਭ ਕ੍ਰਿਆ ਪੜ੍ਹਾਈ॥੫॥੧੪॥** *(ਬਚਿੱਤ੍ਰ ਨਾਟਕ)*

ਭਾਵ-ਅਰਥ ਇਹ ਹੋਇਆ ਕਿ ਮਹਾਂਕਾਲ ਮੇਰਾ ਪਿਤਾ ਹੈ। ਕਾਲਕਾ ਮੇਰੀ ਮਾਤਾ ਹੈ, ਮਨ ਮੇਰਾ ਗੁਰੂ ਹੈ ਅਤੇ ਮੈਂ ਉਸ ਦੇ ਰਸਤੇ 'ਤੇ ਚੱਲਦਾ ਹਾਂ ਅਤੇ ਸ਼ੁਭ ਕਰਮ ਕਰਦਾ ਹਾਂ। ਉਪਰਲੀ ਵਾਰਤਾ ਗੁਰਮਤਿ ਦੇ ਮੁੱਢਲੇ ਸਿੱਧਾਂਤ ਨਾਲ ਕਿਸੇ ਤਰ੍ਹਾਂ ਵੀ ਮੇਲ ਨਹੀਂ ਖਾਂਦੀ। ਗੁਰ ਫ਼ੁਰਮਾਨ ਹੈ:

**ਮਨ ਕੀ ਮਤਿ ਤਿਆਗਹੁ ਹਰਿ ਜਨ ਹੁਕਮੁ ਬੂਝਿ ਸੁਖੁ ਪਾਈਐ ਰੇ॥**
*(ਪੰਨਾ 209)*

ਇਸ ਲਈ ਮਨ ਨੂੰ ਗੁਰੂ ਦੀ ਪਦਵੀ ਦੇਣੀ ਵੱਡੀ ਮਨਮਤ ਹੈ। ਮਨ ਬਾਰੇ ਗੁਰੂ ਦਸਵੇਂ ਪਾਤਸ਼ਾਹ ਦਾ ਇਹ ਕਥਨ ਕਦੇ ਵੀ ਨਹੀਂ ਹੋ ਸਕਦਾ। ਬਹੁਤ ਸਾਰੇ ਵਿਦਵਾਨ ਬਚਿੱਤ੍ਰ ਨਾਟਕ ਨੂੰ ਦਸਮ ਪਾਤਸ਼ਾਹ ਦੀ ਬਾਣੀ ਨਹੀਂ ਮੰਨਦੇ। ਇਹ ਗੱਲ ਉਹਨਾਂ ਦੀ ਠੀਕ ਹੀ ਜਾਪਦੀ ਹੈ। *ਸੂਰਜ ਪ੍ਰਕਾਸ਼* ਵਿਚ ਭਾਈ ਸੰਤੋਖ ਸਿੰਘ ਜੀ ਨੇ ਬਹੁਤ ਕੁਝ ਮਨੋ-ਕਲਪਿਤ ਹੀ ਲਿਖਿਆ ਹੈ। ਬਹੁਤ ਸਾਰੀਆਂ ਕਹਾਣੀਆਂ ਗੁਰ-ਇਤਿਹਾਸ ਤੋਂ ਕੋਸਾਂ ਦੂਰ ਹਨ। ਗੁਰਮਤਿ ਕਸੌਟੀ 'ਤੇ ਪਰਖਿਆਂ ਵੀ ਇਹ ਕਹਾਣੀਆਂ ਨਿਰਮੂਲ ਸਾਬਤ ਹੁੰਦੀਆਂ ਹਨ।

ੳ) ਮਿਸਾਲ ਦੇ ਤੌਰ 'ਤੇ ਦੁਸ਼ਟ ਦਮਨ ਦਾ ਨਾਮ ਗੁਰੂ ਦਸਵੇਂ ਪਾਤਸ਼ਾਹ ਨਾਲ ਆਪ ਜੀ ਨੇ ਹੀ ਜੋੜਿਆ। ਬਚਿੱਤ੍ਰ ਨਾਟਕ ਜਾਂ ਹੋਰ ਕਿਧਰੇ ਇਤਿਹਾਸ ਜਾਂ ਮਿਥਿਹਾਸ ਵਿਚ ਨਹੀਂ ਮਿਲਦਾ।

ਅ) ਦੇਵੀ ਨੂੰ ਸਰਬ ਸ਼ਕਤੀ ਦੇ ਰੂਪ ਵਿਚ ਪੇਸ਼ ਕੀਤਾ ਹੈ ਤੇ ਵਿੰਗੇ ਟੇਢੇ ਤਰੀਕਿਆਂ ਨਾਲ ਸਿੱਖਾਂ ਨੂੰ ਦੇਵੀ ਦੀ ਪੂਜਾ ਕਰਨ ਲਈ ਪ੍ਰੇਰਿਆ ਗਿਆ ਹੈ। ਜਦਕਿ ਦਸਮ ਪਾਤਸ਼ਾਹ ਦਾ ਫ਼ੁਰਮਾਨ ਹੈ – "ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥" ਗੁਰੂ ਗ੍ਰੰਥ ਸਾਹਿਬ ਵਿਚ ਵੀ ਅਨੇਕ ਥਾਈਂ ਦੇਵੀ ਦੇਵਤਿਆਂ ਦੀ ਪੂਜਾ ਖੰਡਨ ਕਰ ਕੇ ਇਕ ਅਕਾਲ ਜੋਤਿ ਨਾਲ ਜੁੜਨ ਲਈ ਉਪਦੇਸ਼ ਦਿੱਤਾ ਗਿਆ ਹੈ।

ੲ) ਮਾਤ-ਲੋਕ ਵਿਚ ਖ਼ਾਲਸੇ ਦਾ ਜਨਮ ਇਕ ਦੇਵੀ ਦੇ ਵਰ ਨਾਲ ਹੋਇਆ ਲਿਖਣਾ ਗਪੌੜ ਨਹੀਂ ਤਾਂ ਹੋਰ ਕੀ ਹੈ? ਜਦਕਿ ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ: "ਪ੍ਰਗਟਿਓ ਖ਼ਾਲਸਾ ਪ੍ਰਮਾਤਮ ਕੀ ਮੌਜ॥"

ਸ) ਦੁਸ਼ਟ ਦਮਨ ਨੇ ਅਸੰਖਾਂ ਵਰ੍ਹੇ ਹਠਯੋਗ ਰਾਹੀਂ ਤਪ ਕੀਤਾ। ਹਠਯੋਗ ਵੀ ਗੁਰਮਤਿ ਅਨੁਸਾਰ ਵਿਵਰਜਿਤ ਹੈ।

ਹ) ਅਕਾਲ ਪੁਰਖ ਦਾ ਰੂਪ ਮਿਥਿਆ ਗਿਆ ਹੈ ਜਦਕਿ ਦਸਵੇਂ ਪਾਤਸ਼ਾਹ ਫ਼ੁਰਮਾਉਂਦੇ ਹਨ। (ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥ ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ॥) ਤਥਾ ਗੁਰੂਬਾਣੀ—"ਰੂਪੁ ਨ ਰੇਖ

ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ॥ ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ॥" (ਸੁਖਮਨੀ ਸਾਹਿਬ, ਪੰਨਾ 283)।

ਪੰਡਿਤ ਤਾਰਾ ਸਿੰਘ ਜੀ ਨਰੋਤਮ ਇਸ ਜਗ੍ਹਾ ਨੂੰ ਪ੍ਰਗਟ ਕਰਨ ਵਾਲੇ ਆਪ ਸਨਾਤਨੀ ਖ਼ਿਆਲਾਂ ਦੇ ਸਨ ਅਤੇ ਹਰ ਸਾਲ ਬਦਰੀ ਨਾਥ ਦੀ ਯਾਤਰਾ 'ਤੇ ਜਾਇਆ ਕਰਦੇ ਸਨ। ਆਪ ਦੀ ਹਉਮੈ ਨੂੰ ਪੱਠੇ ਪਾਉਣ ਲਈ ਇਸ ਅਸਥਾਨ ਨੂੰ ਦਸਮੇਸ਼ ਪਿਤਾ ਜੀ ਦੇ ਨਾਮ ਨਾਲ ਜੋੜ ਦਿੱਤਾ।

ਸਰਦਾਰ ਪ੍ਰਤਾਪ ਸਿੰਘ ਐਮ.ਐੱਲ.ਏ. ਤੇ ਸਰਦਾਰ ਅਭੈ ਸਿੰਘ 'ਤੇ ਨਿਰਭਰ ਖੋਜੀ ਟੀਮ ਨੇ ਆਪ ਇਸ ਅਸਥਾਨ 'ਤੇ ਪਹੁੰਚ ਕੇ (ਸੰਤ) ਸੋਹਣ ਸਿੰਘ ਨਾਲ ਗੋਸ਼ਟੀ ਕੀਤੀ, ਪ੍ਰੰਤੂ ਸੋਹਣ ਸਿੰਘ ਜੀ ਨਾ ਤਾਂ 7 ਚੋਟੀਆਂ ਗਿਣ ਸਕੇ ਤੇ ਨਾ ਹੀ ਘੋੜੀ ਪਰਬਤ ਜਿਥੇ ਪਾਂਡੂ ਰਾਜ ਨੇ ਜੋਗ ਕੀਤਾ ਸੀ, ਸਾਬਤ ਕਰ ਸਕੇ। ਆਨੇ ਬਹਾਨੇ ਕਰਕੇ ਟਾਲ ਛੱਡਿਆ। ਕੁਝ ਚਿਰ ਬਾਅਦ ਤਿੰਨ ਕੁ ਮੀਲ ਹੋਰ ਉੱਚਾ ਜਾ ਕੇ ਨੀਲਾ ਖ਼ਾਲਸਈ ਝੰਡਾ ਝੁਲਾ ਦਿੱਤਾ ਤੇ ਕਿਹਾ ਗਿਆ ਕਿ ਇਹ ਦੁਸ਼ਟ ਦਮਨ ਦਾ ਤਪ ਅਸਥਾਨ ਹੈ ਜਿਥੇ ਠੰਡ ਤੇ ਆਕਸੀਜਨ ਦੀ ਘਾਟ ਕਰਕੇ ਆਮ ਸੰਗਤ ਨਹੀਂ ਪਹੁੰਚ ਸਕਦੀ।

ਭਾਈ ਲਹਿਣਾ ਜੀ ਗੁਰੂ ਨਾਨਕ ਪਾਤਸ਼ਾਹ ਜੀ ਦੀ ਸ਼ਰਨ ਆਉਣ ਤੋਂ ਪਹਿਲਾਂ ਵੈਸ਼ਨੋ ਦੇਵੀ ਦੇ ਭਗਤ ਸਨ ਅਤੇ ਹਰ ਸਾਲ ਯਾਤਰਾ 'ਤੇ ਜਾਂਦੇ ਸਨ। ਕਰਮ-ਕਾਂਡ ਵੀ ਜ਼ਰੂਰ ਕਰਦੇ ਹੋਣਗੇ। ਇਹ ਗੱਲ ਗੁਰੂ ਅੰਗਦ ਪਾਤਸ਼ਾਹ ਦੇ ਇਸੇ ਜਨਮ ਦੀ ਹੈ। ਪਿਛਲੇ ਜਨਮ ਦੀ ਗੱਲ ਤਾਂ ਕਲਜੁਗੀ ਜੀਵਾਂ ਲਈ ਅਣਹੋਣੀ ਹੈ। ਕੀ ਅਸੀਂ ਵੀ ਵੈਸ਼ਨੋ ਦੇਵੀ ਦੀ ਪੂਜਾ ਕਰਨੀ ਸ਼ੁਰੂ ਕਰ ਦੇਈਏ? ਸਾਡਾ ਸਬੰਧ ਭਾਈ ਲਹਿਣਾ ਜੀ ਨਾਲ ਗੁਰੂ ਅੰਗਦ ਦੇਵ ਜੀ ਦੇ ਰੂਪ ਵਿਚ ਹੀ ਸ਼ੁਰੂ ਹੁੰਦਾ ਹੈ। ਇਸੇ ਤਰ੍ਹਾਂ ਗੁਰੂ ਅਮਰਦਾਸ ਜੀ ਗੁਰੂ ਅੰਗਦ ਦੇਵ ਜੀ ਦੀ ਸੰਗਤ ਵਿਚ ਆਉਣ ਤੋਂ ਪਹਿਲਾਂ ਗੰਗਾ ਇਸ਼ਨਾਨ ਲਈ ਜਾਇਆ ਕਰਦੇ ਸਨ। ਇਹ ਗੱਲ ਵੀ ਗੁਰੂ ਅਮਰਦਾਸ ਜੀ ਦੇ ਇਸੇ ਜਨਮ ਦੀ ਹੀ ਹੈ। ਤਾਂ ਤੇ ਅਸੀਂ ਵੀ ਗੰਗਾ ਇਸ਼ਨਾਨ ਕਰਨ ਜਾਈਏ? ਗੁਰਦੁਆਰਾ ਵੀ ਗੁਰੂ ਅਮਰਦਾਸ ਜੀ ਦੇ ਤੀਰਥ ਇਸ਼ਨਾਨ ਦਾ ਬਣਨਾ ਚਾਹੀਦਾ ਹੈ। ਜੇ ਨਹੀਂ ਤਾਂ ਸਿੱਟਾ ਇਹ ਨਿਕਲਿਆ ਕਿ ਜੇਕਰ ਦਸਵੇਂ ਪਾਤਸ਼ਾਹ ਨੇ ਆਪਣੇ ਪਿਛਲੇ ਜਨਮ ਵਿਚ ਤਪ ਕੀਤਾ ਵੀ ਹੋਵੇ ਤਾਂ ਵੀ ਹੇਮਕੁੰਟ ਵਾਲੀ ਜਗ੍ਹਾ ਸਿੱਖਾਂ ਲਈ ਇਤਿਹਾਸਕ ਗੁਰ-ਅਸਥਾਨ ਨਹੀਂ ਹੋ ਸਕਦੀ।

ਮਹਾਰਾਜਾ ਰਣਜੀਤ ਸਿੰਘ ਨੇ ਕਈ ਇਤਿਹਾਸਕ ਗੁਰਦੁਆਰਿਆਂ ਦੀਆਂ ਬਿਲਡਿੰਗਾਂ ਸ਼ਾਨਦਾਰ ਉਸਾਰੀਆਂ, ਜਾਗੀਰਾਂ ਵੀ ਨਾਮ ਲੁਆਈਆਂ। ਹੇਮਕੁੰਟ ਵਰਤਮਾਨ ਅਸਥਾਨ ਕਸ਼ਮੀਰ ਦੇ ਇਲਾਕੇ ਵਿਚ ਪੈਂਦਾ, ਮਹਾਰਾਜੇ ਦੀ ਸਲਤਨਤ ਦਾ ਹੀ ਹਿੱਸਾ ਸੀ, ਪ੍ਰੰਤੂ ਨਾ ਤਾਂ ਮਹਾਰਾਜਾ ਰਣਜੀਤ ਸਿੰਘ ਨੂੰ ਗੁਰਦੁਆਰਾ ਸਥਾਪਿਤ ਕਰਨ ਦੀ ਸੁੱਝੀ ਤੇ ਨਾ ਹੀ ਕਿਸੇ ਵਿਦਵਾਨ ਨੇ ਸਲਾਹ ਦਿੱਤੀ। ਪਰ ਅੱਜ-ਕੱਲ੍ਹ ਹੇਮਕੁੰਟ ਪਰਬਤ ਦੇ ਉਪਾਸ਼ਿਕ ਕਈ ਮਨਘੜਤ ਕਹਾਣੀਆਂ ਘੜ ਕੇ ਸੰਗਤਾਂ ਨੂੰ ਗੁਰ ਆਸ਼ੇ ਤੋਂ ਗੁੰਮਰਾਹ ਕਰ ਰਹੇ ਹਨ। ਕਈ ਆਖਦੇ ਹਨ ਕਿ ਇਸ ਜਗ੍ਹਾ 'ਤੇ ਅੱਧੀ ਰਾਤ ਬਾਅਦ ਗੁਰੂ ਪਾਤਸ਼ਾਹ ਆਪਣਾ ਦਰਬਾਰ ਲਾਉਂਦੇ ਹਨ। ਕਈ ਆਖਦੇ ਹਨ

ਕਿ ਪ੍ਰਤੱਖ ਅਕਾਲੀ ਜੋਤ ਦੇ ਦਰਸ਼ਨ ਹੁੰਦੇ ਹਨ। ਕਈ ਆਖਦੇ ਹਨ ਕਿ ਅੱਧੀ ਰਾਤ ਨੂੰ ਦੇਵਤੇ ਇਸ ਝੀਲ ਵਿਚ ਇਸ਼ਨਾਨ ਕਰਨ ਆਉਂਦੇ ਹਨ। ਜਿੰਨੇ ਮੂੰਹ ਓਨੀਆਂ ਗੱਲਾਂ, ਪ੍ਰੰਤੂ ਇਕ ਗੱਲ ਸਾਂਝੀ ਹੈ ਕਿ ਇਹਨਾਂ ਕਹਾਣੀਆਂ ਦੇ ਦੱਸਣ ਵਾਲਿਆਂ ਦੇ ਜੀਵਨ ਵਿਚ ਕੋਈ ਪਲਟਾ ਨਹੀਂ ਆਇਆ ਦੇਖਿਆ ਗਿਆ।

ਅਸਲੀਅਤ ਕੀ ਹੈ ? ਬ੍ਰਾਹਮਣਵਾਦ ਸੰਸਕਾਰ ਸਾਡਾ ਖਹਿੜਾ ਨਹੀਂ ਛੱਡਦੇ। ਗੁਰਬਾਣੀ ਸੇਧਾਂ ਦਿੰਦੀ ਹੈ, ਪ੍ਰੰਤੂ ਅਲੂਣੀ ਸਿੱਲ ਕੌਣ ਚੱਟੇ ? ਆਮ ਸਾਧਾਰਣ ਬੰਦਾ ਚੁਟਕੀ ਮਾਰ ਕੇ ਕੰਮ ਸਾਰਨਾ ਚਾਹੁੰਦਾ ਹੈ। ਇਸ ਲਈ ਬ੍ਰਾਹਮਣੀ ਕਰਮ-ਕਾਂਡਾਂ ਦੇ ਜਾਲ ਵਿਚ ਫਸ ਕੇ ਆਪਣੇ ਅਸਲੇ ਨੂੰ ਭੁਲਾ ਕੇ ਖ਼ੁਆਰ ਹੋ ਰਿਹਾ ਹੈ। ਨਕਲ ਮਾਰ ਕੇ ਗੁਰੂ ਦਾ ਸੱਚਾ ਸਿੱਖ ਬਣਨ ਦਾ ਯਤਨ ਕਰਦਾ ਹੈ। ਗੰਗਾ ਦੀ ਜਗ੍ਹਾ ਪਤਾਲਪੁਰੀ ਅਤੇ ਬ੍ਰਾਹਮਣਾਂ ਦੀ ਜਗ੍ਹਾ ਪੰਜ ਭਾਈਆਂ ਨੂੰ ਪ੍ਰਸ਼ਾਦਾ ਛਕਾ ਕੇ ਦਾਨੀ ਬਣਦਾ ਹੈ। ਅਸਲੀ ਤੀਰਥ ਗੁਰੂ ਦੇ ਸਿੱਖਾਂ ਲਈ ਨਾਮ ਸਿਮਰਨ ਹੀ ਹੈ। ਗੁਰੂ ਫ਼ੁਰਮਾਨ ਹੈ :

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥** *(ਪੰਨਾ 687)*

ਬਾਕੀ ਸਭ ਫੋਕਟ ਕਰਮ ਹਨ :

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥**
**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥**
*(ਪੰਨਾ 747)*

ਇਹੋ ਹੀ ਗੁਰਮਤਿ ਗਾਡੀ ਰਾਹ ਹੈ।

*(ਦੇਸ ਪਰਦੇਸ, 19.7.1991)*

# ਇਕ ਹੋਰ ਖ਼ਤਰਾ — ਸਹਿਜਧਾਰੀ ਪ੍ਰਥਾ

ਸਿੱਖ ਧਰਮ ਦੀਆਂ ਸਟੇਜਾਂ ’ਤੋਂ ਗੁਰਮੁਖ, ਗੁਰਸਿੱਖ, ਪਤਿਤ ਤੇ ਸਹਿਜਧਾਰੀ ਸ਼ਬਦਾਂ ਦੀ ਵਰਤੋਂ ਗਾਹਿ-ਬਗਾਹਿ ਸਾਡੇ ਕੰਨੀਂ ਪੈਂਦੀ ਰਹਿੰਦੀ ਹੈ। ਕਈ ਜਗ੍ਹਾ ਅੰਮ੍ਰਿਤਧਾਰੀ ਅਤੇ ਬੇਅੰਮ੍ਰਿਤਧਾਰੀ ਵਿਸ਼ਿਆਂ ’ਤੇ ਭੱਖਵੀਆਂ ਬਹਿਸਾਂ ਦੇ ਲੱਗੇ ਅਖਾੜੇ ਵੀ ਵੇਖਣ ਸੁਣਨ ਵਿਚ ਆਏ ਹਨ। ਭਾਰਤੀ ਬਟਵਾਰੇ ਤੋਂ ਪਹਿਲਾਂ ਘੱਟ ਵੱਧ ਹੀ ਇਹੋ ਜਿਹੇ ਮਸਲੇ ਛਿੜਦੇ ਸਨ। ਸ਼ਾਇਦ ਇਕ ਕਾਰਨ ਇਹ ਵੀ ਹੋ ਸਕਦਾ ਹੈ ਕਿ ਪੱਛਮੀ ਪੰਜਾਬ ਵਿਚ ਮੁਸਲਮਾਨਾਂ ਦੀ ਬਹੁਗਿਣਤੀ ਹੋਇਆ ਕਰਦੀ ਸੀ ਅਤੇ ਇਹ ਲੋਕ ਹਿੰਦੂਆਂ ਨੂੰ ਕਾਫ਼ਰ ਸਮਝ ਕੇ ਦੁਰਕਾਰਦੇ ਤੇ ਕਈ ਵੇਰਾਂ ਜਬਰ ਕਰਨ ’ਤੇ ਵੀ ਤੁੱਲ ਪੈਂਦੇ ਸਨ। ਜਬਰ ਦੇ ਟਾਕਰੇ ਲਈ ਸਿੱਖਾਂ ਦਾ ਵਿਸ਼ਵਾਸ ਜਿੱਤਣ ਲਈ ਅਤੇ ਇਨ੍ਹਾਂ ਭੋਲੇ ਪਾਤਸ਼ਾਹਾਂ ਨੂੰ ਕੁਰਬਾਨੀ ਦਾ ਬੱਕਰਾ ਬਣਾਉਣ ਲਈ ਹਿੰਦੂਆਂ ਨੇ ਸਹਿਜਧਾਰੀ ਪ੍ਰਥਾ ਨੂੰ ਪਰਵਾਨਿਆ।

1947 ਦੇ ਫ਼ਸਾਦਾਂ ਵਿਚ ਜਿੰਨਾ ਸਿੱਖ ਕੌਮ ਦਾ ਮਾਲੀ ਤੇ ਜਾਨੀ ਨੁਕਸਾਨ ਹੋਇਆ, ਸ਼ਾਇਦ ਹੋਰ ਕਿਸੇ ਕੌਮ ਦਾ ਨਹੀਂ ਹੋਇਆ। ਗੁਰਧਾਮਾਂ ਤੋਂ ਵੀ ਵਿਛੋੜੇ ਗਏ। ਸਿੱਖ ਕੌਮ ਨੂੰ ਸਿਲਾ ਕੀ ਮਿਲਿਆ ? ਆਜ਼ਾਦੀ ਲਈ ਕੁਰਬਾਨੀਆਂ ਕਰਨ ਵਾਲਿਆਂ ਨੂੰ ਜਰਾਇਮ-ਪੇਸ਼ਾ ਕੌਮ ਤੇ ਸਮਾਂ ਬਦਲ ਗਿਆ ਹੈ—ਕਹਿ ਕੇ ਟਾਲਿਆ ਗਿਆ।

## ਗੁਰਮੁਖ ਜਾਂ ਗੁਰਸਿੱਖ

ਗੁਰਮੁਖ ਜਾਂ ਗੁਰਸਿੱਖ ਦੇ ਭਾਵ-ਅਰਥ ਇੱਕੋ ਜਿਹੇ ਹੀ ਹਨ। *ਮਹਾਨ ਕੋਸ਼* ਦੇ ਕਰਤਾ ਭਾਈ ਕਾਨ੍ਹ ਸਿੰਘ ਨੇ ਗੁਰਮੁਖ ਦੇ ਅਰਥ ਸਫ਼ਾ 418 ’ਤੇ ਇਸ ਤਰ੍ਹਾਂ ਕੀਤੇ ਹਨ :

> ਸੰਗਿਆ—ਸਤਿਗੁਰ ਦਾ ਮੁੱਖ, ਗੁਰੂ ਦਾ ਚਿਹਰਾ, ਉਹ ਪੁਰਖ ਜੋ ਗੁਰੂ ਦੇ ਸੰਮੁਖ ਹੈ, ਕਦੇ ਬੇਮੁਖ ਨਹੀਂ ਹੁੰਦਾ।

ਗੁਰਮੁਖ ਸ਼ਬਦ ਦੀ ਵਰਤੋਂ ਗੁਰਬਾਣੀ ਵਿਚ ਬਹੁਤ ਵਾਰੀ ਗੁਰੂ ਸਾਹਿਬਾਨ ਨੇ ਆਪ ਕੀਤੀ ਹੈ।

ਤਥਾ :

**ਗੁਰਮੁਖਿ ਵੈਰ ਵਿਰੋਧ ਗਵਾਵੈ ॥**
**ਗੁਰਮੁਖਿ ਸਗਲੀ ਗਣਤ ਮਿਟਾਵੈ ॥** *(ਪੰਨਾ 942)*

**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥**
**ਨਾਨਕ ਗੁਰਮੁਖਿ ਸਾਚਿ ਸਮਾਵੈ ॥** *(ਪੰਨਾ 941)*

**ਗੁਰਮੁਖਿ ਮਿਲੀਐ ਮਨਮੁਖਿ ਵਿਛੁਰੈ ਗੁਰਮੁਖਿ ਬਿਧਿ ਪ੍ਰਗਟਾਏ ਜੀਉ ॥**
*(ਪੰਨਾ 131)*

ਇਸੇ ਤਰ੍ਹਾਂ ਗੁਰਸਿੱਖ ਲਫ਼ਜ਼ ਵੀ ਬਹੁਤ ਵੇਰਾਂ ਗੁਰਬਾਣੀ ਵਿਚ ਆਉਂਦਾ ਹੈ। ਤਥਾ :

**ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥**
**ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥**
*(ਸੋਰਠਿ ਮ: ੩, ਪੰਨਾ 601)*

ਤਥਾ :

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥**
*(ਮ: ੪, ਪੰਨਾ 305)*

ਤਥਾ :

**ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ ॥**
**ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੈ ॥**
*(ਅਨੰਦੁ ਸਾਹਿਬ, ਪੰਨਾ 919)*

ਭਾਈ ਗੁਰਦਾਸ ਜੀ ਆਪਣੀਆਂ ਵਾਰਾਂ ਵਿਚ ਗੁਰਸਿਖ ਦੀ ਵਿਆਖਿਆ ਕਰਦੇ ਲਿਖਦੇ ਹਨ :

**ਕੁਰਬਾਣੀ ਤਿਨਾ ਗੁਰਸਿਖਾ ਅੰਮ੍ਰਿਤੁ ਵੇਲੈ ਸਰਿ ਨਾਵੰਦੇ ॥**
**ਕੁਰਬਾਣੀ ਤਿਨਾ ਗੁਰ ਸਿਖਾ ਹੁਇ ਇਕ ਮਨਿ ਗੁਰ ਜਾਪੁ ਜਪੰਦੇ ॥**
*(ਵਾਰ 12, ਪਉੜੀ 2)*

ਸਾਰੇ ਧਰਮਾਂ ਦੀਆਂ ਧਾਰਮਿਕ ਪੁਸਤਕਾਂ ਵਿਚ ਗੁਰੂ ਤੇ ਚੇਲਾ ਅਤੇ ਗੁਰੂ ਧਾਰਨ ਦੀ ਵਿਧੀ ਬਾਰੇ ਬਹੁਤ ਕੁਝ ਲਿਖਿਆ ਮਿਲਦਾ ਹੈ। ਸਿੱਖ ਧਰਮ ਵਿਚ ਗੁਰੂ ਦੀਖਸ਼ਤ ਹੋਣ ਦਾ ਆਪਣੀ ਹੀ ਕਿਸਮ ਦਾ ਨਿਰਾਲਾ ਢੰਗ ਹੈ। ਸਤਿਗੁਰਾਂ ਦੇ ਮੁਤਾਬਿਕ :

**ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥**
**ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥** *(ਪੰਨਾ 1356)*

ਭਾਈ ਗੁਰਦਾਸ ਦੇ ਲਫ਼ਜ਼ਾਂ ਵਿਚ "ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ।" ਇਹ ਦੀਖਸ਼ਤ ਕਰਨ ਦਾ ਤਰੀਕਾ ਨੌਂ ਪਾਤਸ਼ਾਹੀਆਂ ਤੱਕ ਚੱਲਦਾ ਰਿਹਾ। ਪ੍ਰੰਤੂ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ ਬਾਟੇ ਦੀ ਪਾਹੁਲ ਦੀ ਮਰਯਾਦਾ ਤੋਰੀ। ਭਾਵੇਂ ਜੰਗ ਤੇ ਜੁਗਤੀ ਗੁਰੂ ਨਾਨਕ ਪਾਤਸ਼ਾਹ ਵਾਲੀ ਹੀ ਰਹੀ :

**ਪੀਵਹੁ ਪਾਹੁਲ ਖੰਡੇਧਾਰ ਹੁਇ ਜਨਮ ਸੁਹੇਲਾ ॥**
**ਗੁਰ ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ ॥**
**ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ ॥**

*(ਭਾਈ ਗੁਰਦਾਸ ਦੂਜਾ, ਵਾਰ 41, ਪਉੜੀ 1)*

ਸ਼ੰਕਾਵਾਦੀ ਸ਼ੰਕਾ ਕਰ ਸਕਦੇ ਹਨ ਕਿ ਇਹ ਦੋ ਤਰੀਕੇ ਗੁਰ-ਦੀਖਿਆ ਦੇ ਕਿਉਂ ਪ੍ਰਚਲਤ ਹੋਏ, ਜਦ ਕਿ "ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ" ਗੁਰਮਤਿ ਦਾ ਮੂਲ ਸਿੱਧਾਂਤ ਹੈ। ਬਿਬੇਕ ਬੁੱਧੀ ਨਾਲ ਵਿਚਾਰ ਕੀਤਿਆਂ ਸ਼ੰਕਿਆਂ ਦੇ ਬੱਦਲ ਫਟ ਜਾਂਦੇ ਹਨ ਤੇ ਸਦ ਦੀ ਨਿਰਮਲ ਕਿਰਨ ਨਾਲ ਹਰ ਪਾਸੇ ਗਿਆਨ ਰੂਪੀ ਚਾਨਣ ਦਾ ਪਸਾਰਾ ਹੋਇਆ ਨਜ਼ਰੀਂ ਆਵਣ ਲੱਗ ਪੈਂਦਾ ਹੈ। ਗੁਰੂ ਨਾਨਕ ਦਾ ਮਤਿ ਹੈ ਕਿ ਗੁਰੂ ਜੋਤਿ ਹੈ, ਸਰੀਰ ਨਹੀਂ ਅਤੇ ਗੁਰੂ ਸ਼ਬਦ ਹੈ, ਵਿਅਕਤੀ ਨਹੀਂ। "ਸਬਦੁ ਗੁਰੂ ਸੁਰਤਿ ਧੁਨਿ ਚੇਲਾ॥" (ਪੰਨਾ 943) ਦਸਵੇਂ ਪਾਤਸ਼ਾਹ ਨੇ ਤਾਂ ਇਸ ਸ੍ਰੇਸ਼ਟ ਵਿਚਾਰ ਨੂੰ ਸੰਪੂਰਣਤਾ ਬਖ਼ਸ਼ੀ, ਭਾਵ ਗੁਰਿਆਈ ਸ਼ਬਦ ਗੁਰੂ ਗ੍ਰੰਥ, ਪੰਥ ਹਿਤ ਅਭੇਦ ਕਰਨ ਨਾਲ ਹੀ ਸਪੱਸ਼ਟ ਕੀਤਾ ਕਿ:

**ਪੂਜਾ ਅਕਾਲ ਕੀ,**
**ਪਰਚਾ ਸਬਦ ਕਾ,**
**ਦੀਦਾਰ ਖਾਲਸੇ ਕਾ।**

ਇਸ ਪ੍ਰਥਾਇ ਡੰਨਕਨ ਗਰੀਨਲੈਸ 1981 ਵਿਚ ਆਪਣੀ ਲਿਖੀ ਪੁਸਤਕ *Gospal of Guru Granth Sahib* ਸਫ਼ਾ 35 'ਤੇ ਲਿਖਦਾ ਹੈ: "ਕੋਈ ਕਿਸ ਤਰ੍ਹਾਂ ਸਿੱਖ ਬਣ ਸਕਦੈ? ਜੇ ਉਹ ਗੁਰੂ ਸਾਹਿਬ ਵਿਚ ਪੂਰਨ ਵਿਸ਼ਵਾਸ ਦਾ ਐਲਾਨ ਕਰੇ ਅਤੇ ਅਕਾਲ ਪੁਰਖ ਨੂੰ ਆਤਮ ਸਮਰਪਣ ਕਰੇ। ਖੰਡੇ ਦਾ ਅੰਮ੍ਰਿਤ ਛਕੇ ਅਤੇ ਪੰਜ ਕਕਾਰਾਂ ਦਾ ਧਾਰਨੀ ਹੋਵੇ। ਰਹਿਤਨਾਮਿਆਂ ਦੀ ਮਰਯਾਦਾ ਦੀ ਪਾਲਣਾ ਕਰੇ।" ਅੱਗੇ ਸਫ਼ਾ 36 'ਤੇ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖੀ ਵਿਚਾਰਧਾਰਾ ਕਿਉਂ ਬਦਲ ਦਿੱਤੀ ? ਇਸ ਬਾਰੇ ਲਿਖਦਾ ਹੈ: "ਅਸਲ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਕੋਈ ਖ਼ਾਸ ਤਬਦੀਲੀ ਨਹੀਂ ਕੀਤੀ। ਪਰ ਸਿੱਖਾਂ 'ਤੇ ਅਤਿਆਚਾਰਾਂ ਦੇ ਸਮੇਂ ਸਿੱਖਾਂ ਵਿਚ ਬਹਾਦਰੀ ਭਰਨ ਲਈ ਉਹਨਾਂ ਬਾਹਰਲੇ ਚਿੰਨ੍ਹ ਸਥਾਪਤ ਕੀਤੇ ਜਿਨ੍ਹਾਂ ਦੇ ਕਾਰਨ ਸਿੱਖਾਂ ਨੇ ਬਹੁਤ ਸ਼ਹੀਦੀਆਂ ਦਿੱਤੀਆਂ ਅਤੇ ਆਪਣੇ ਧਰਮ ਦੇ ਅਨਮੋਲ ਖ਼ਜ਼ਾਨੇ ਨੂੰ ਹਿੰਦੂ ਅਤੇ ਇਸਲਾਮੀ ਮਤ ਵਿਚ ਜਜ਼ਬ ਨਹੀਂ ਹੋਣ ਦਿੱਤਾ।"

ਸਿੱਖ ਧਰਮ ਵਿਚ ਅੰਮ੍ਰਿਤ ਛਕਣ ਦੇ ਅਭਿਲਾਸ਼ੀ ਨੂੰ ਗੁਰੂ ਗ੍ਰੰਥ ਸਾਹਿਬ ਦੀ ਹਾਜ਼ਰੀ ਵਿਚ ਪੰਜ ਗੁਰੂ ਪਿਆਰਿਆਂ ਦੇ ਸਨਮੁੱਖ ਆਪਣੇ ਆਪ ਨੂੰ ਸਮਰਪਣ ਕਰਨਾ ਪੈਂਦਾ ਹੈ। ਛਾਣਬੀਣ ਕਰਨ ਉਪਰੰਤ ਪੰਜ ਗੁਰੂ ਪਿਆਰੇ ਚਲੀ ਆ ਰਹੀ ਪ੍ਰੰਪਰਾ ਅਨੁਸਾਰ ਪੰਜ ਬਾਣੀਆਂ ਪੜ੍ਹ ਕੇ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕਰਦੇ ਹਨ ਅਤੇ ਅੰਮ੍ਰਿਤ ਛਕਣ ਦੇ ਅਧਿਕਾਰੀ ਨੂੰ ਅੰਮ੍ਰਿਤ ਛਕਾਂਦੇ ਹਨ। ਫਿਰ ਉਹ ਪ੍ਰਾਣੀ ਗੁਰਸਿੱਖ ਅਖਵਾਉਣ ਦਾ ਅਧਿਕਾਰੀ ਬਣ ਜਾਂਦਾ ਹੈ, ਭਾਵ ਅੰਮ੍ਰਿਤਧਾਰੀ ਸਿੱਖ ਗੁਰੂ ਖ਼ਾਲਸੇ ਦਾ ਅੰਗ ਬਣ ਜਾਂਦਾ ਹੈ:

**ਗੁਰ ਦੀਖਿਆ ਲੈ ਸੋਇ ਸਿਖੁ ਸਦਾਇਆ॥**

*(ਭਾਈ ਗੁਰਦਾਸ ਜੀ, ਵਾਰ 3, ਪਉੜੀ 11)*

ਉਪਰੰਤ ਗੁਰੂ ਪਾਤਸ਼ਾਹ ਦੀਆਂ ਅਸੀਸਾਂ ਦਾ ਪਾਤਰ ਬਣ ਜਾਂਦਾ ਹੈ:

**ਖ਼ਾਲਸਾ ਮੇਰੋ ਰੂਪ ਹੈ ਖ਼ਾਸ॥**
**ਖ਼ਾਲਸੇ ਮਹਿ ਹੌਂ ਕਰੌਂ ਨਿਵਾਸ॥**

ਆਖ ਕੇ ਗੁਰੂ ਪਾਤਸ਼ਾਹ ਸਿੱਖ ਨੂੰ ਨਿਵਾਜਦੇ ਹਨ। ਪਰ ਗੁਰੂ ਪਾਤਸ਼ਾਹ ਨੇ ਨਾਲ ਸ਼ਰਤ ਵੀ ਲਗਾ ਦਿੱਤੀ ਕਿ :

**ਰਹਿਣੀ ਰਹੈ ਸੋਈ ਸਿਖ ਮੇਰਾ,**
**ਓਹੁ ਸਾਹਿਬ ਮੈ ਉਸ ਕਾ ਚੇਰਾ॥**
**ਰਹਿਤ ਬਿਨਾਂ ਨਹਿ ਸਿਖ ਕਹਾਵੈ,**
**ਰਹਿਤ ਬਿਨਾਂ ਦਰ ਚੋਟਾਂ ਖਾਵੈ॥** *(ਰਹਿਤਨਾਮਾ ਭਾਈ ਦੇਸਾ ਸਿੰਘ ਜੀ)*

## ਪਤਿਤ ਕੌਣ

ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨੇ *ਮਹਾਨ ਕੋਸ਼* ਦੇ ਸਫ਼ਾ 738 'ਤੇ ਲਿਖਿਆ ਹੈ :

> ਡਿਗਿਆ ਹੋਇਆ, ਧਰਮ ਕਰਮ ਤੋਂ ਡਿਗਿਆ, ਪਾਪੀ, ਜਾਤ ਤੋਂ ਡਿਗਿਆ, ਸਮਾਜੋਂ ਖ਼ਾਰਜ।

ਪ੍ਰਸਿੱਧ ਵਿਦਵਾਨ ਗਿਆਨੀ ਊਧਮ ਸਿੰਘ ਜੀ ਪਤਿਤ ਪ੍ਰਾਣੀ ਬਾਰੇ ਲਿਖਦੇ ਹਨ :

1. ਜੋ ਮਨੁੱਖ ਸਰੀਰ ਦੀ ਅਖੰਡਤਾ ਨੂੰ ਭੰਗ ਕਰੇ ਅਤੇ ਮਾਨਸਿਕ ਪਵਿੱਤ੍ਰਤਾ ਤੋਂ ਡਿੱਗ ਪਵੇ, ਉਹ ਖ਼ਾਲਸਾ ਪਦਵੀ ਤੋਂ ਪਤਿਤ ਹੋ ਜਾਂਦਾ ਹੈ। (ਡਿੱਗ ਪੈਂਦਾ ਹੈ।)
2. ਪਤਿਤ ਕੇਵਲ ਉਹ ਹੀ ਨਹੀਂ ਹੈ ਜੋ ਦਾੜ੍ਹੀ ਜਾਂ ਕੇਸ ਕੱਟੇ, ਉਹ ਵੀ ਪਤਿਤ ਹੈ ਜੋ ਪੈਰਾਂ ਤੋਂ ਲੈ ਕੇ ਸਿਰ ਤਕ ਸਰੀਰ ਦਾ ਕੋਈ ਵੀ ਰੋਮ ਕੱਟੇ ਜਾਂ ਉਖੇੜੇ।
3. ਮਨੁੱਖ ਦੀ ਉੱਚੀ ਅਵਸਥਾ ਸਰੀਰਕ ਬਣਤਰ ਦੇ ਪੱਖੋਂ ਉਹ ਹੈ ਜੋ ਰੱਬ ਨੇ ਸਾਜੀ ਹੈ, ਜਿਸ ਦੀ ਕਾਂਟ ਛਾਂਟ ਸਿੱਖੀ ਵਾਲੇ ਰੱਬੀ ਸਰੂਪ ਤੋਂ ਹੇਠਾਂ ਡਿੱਗਣਾ ਹੈ।
4. ਸਿੱਖ ਭਾਈਚਾਰੇ ਵਿਚ ਪਤਿਤ ਸਿੱਖ ਦਾ ਸੋਸ਼ਲ ਅਤੇ ਭਾਈਚਾਰਕ ਬਾਈਕਾਟ ਹੋਣਾ ਚਾਹੀਦਾ ਹੈ ਤਾਂ ਕਿ ਪਤਿਤਪੁਣੇ ਦੀ ਲਹਿਰ ਨੂੰ ਠੱਲ੍ਹ ਪੈ ਸਕੇ।
5. ਕੋਈ ਬੇਅੰਮ੍ਰਿਤੀਆ, ਪਤਿਤ, ਦਾੜ੍ਹੀ-ਕੱਟਾ ਤੇ ਗੁਰੂ ਗ੍ਰੰਥ ਸਾਹਿਬ 'ਤੇ ਗੁਰੂ-ਭਾਵਨਾ ਨਾ ਰੱਖਣ ਵਾਲਾ ਮਨੁੱਖ ਕਿਸੇ ਨੂੰ ਸਿਰੋਪਾਉ ਨਹੀਂ ਦੇ ਸਕਦਾ।
6. ਰੱਖੇ ਹੋਏ ਕੇਸ ਜਾਂ ਦਾੜ੍ਹਾ ਕਟਵਾ ਕੇ ਕਿਸੇ ਵੀ ਵਿਅਕਤੀ ਵਲੋਂ ਤਖ਼ਤਾਂ ਉਤੇ ਅਰਦਾਸਾ ਜਾਂ ਕੜਾਹ ਪ੍ਰਸਾਦਿ ਪ੍ਰਵਾਣ ਨਹੀਂ ਹੋਣਾ ਚਾਹੀਦਾ।
7. ਸਿੱਖ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਵਾਲੇ ਕਿਸੇ ਸਹਿਜਧਾਰੀ ਸਿੱਖ ਨਾਲ ਭਾਈਚਾਰਕ ਸਾਂਝ ਰੱਖ ਸਕਦਾ ਹੈ ਪਰ ਪਤਿਤ ਨਾਲ ਨਹੀਂ।

ਇਕ ਸਰਵੇਖਣ ਅਨੁਸਾਰ 1947 ਤੋਂ ਪਹਿਲਾਂ 10% ਤੋਂ ਘੱਟ ਸਿੱਖ ਪਤਿਤ ਹੁੰਦੇ ਸਨ, ਪ੍ਰੰਤੂ ਇਸ ਸਮੇਂ 50% ਸਿੱਖ ਪਤਿਤਪੁਣੇ ਦੇ ਅਸਰ ਥੱਲੇ ਸਿੱਖੀ ਤੋਂ ਬੇਮੁੱਖ ਹੋ ਚੁੱਕੇ ਹਨ। ਸਿੱਟਾ ਇਹ ਨਿਕਲਿਆ ਹੈ ਕਿ ਪਤਿਤ ਸਿੱਖ ਗਿਆ-ਗੁਜ਼ਰਿਆ

ਵਿਅਕਤੀ ਤੇ ਗੁਰੂ ਪੰਥ ਤੋਂ ਬੇਮੁੱਖ ਹੋਣ ਕਰਕੇ ਸਿੱਖੀ ਤੋਂ ਖ਼ਾਰਜ ਸਮਝਣਾ ਚਾਹੀਦਾ ਹੈ। ਡਾਕਟਰ ਡੰਨਕਨ ਵੀ ਪਤਿਤ ਸਿੱਖ ਨੂੰ ਸਿੱਖ ਮੰਨਣ ਲਈ ਤਿਆਰ ਨਹੀਂ।

## ਸਹਿਜਧਾਰੀ ਸਿੱਖ

ਭਾਈ ਕਾਨ੍ਹ ਸਿੰਘ ਜੀ ਦੇ ਮੁਤਾਬਿਕ ਸਹਿਜ ਦੇ ਅਰਥ ਹਨ—ਛੰਨੇ ਛੰਨੇ, ਹੌਲੀ ਹੌਲੀ ਤੇ ਸਿੱਖ ਦੇ ਅਰਥ ਕਰਦੇ ਹਨ—ਚੇਲੇ, ਸ਼ਾਗਿਰਦ। "ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਨੁਯਾਈ ਜਿਸ ਨੇ ਸਤਿਗੁਰੂ ਨਾਨਕ ਦੇਵ ਜੀ ਦਾ ਧਰਮ ਧਾਰਨ ਕੀਤਾ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣਾ ਧਰਮ ਗ੍ਰੰਥ ਮੰਨਦਾ ਅਤੇ ਦਸ ਸਤਿਗੁਰਾਂ ਨੂੰ ਇਕ ਰੂਪ ਜਾਣਦਾ ਹੈ।" ਸੋ ਸਹਿਜਧਾਰੀ ਸਿੱਖ ਦੇ ਅਰਥ ਹੋਇ—ਹੌਲੇ ਹੌਲੇ ਵਿਅਕਤੀ ਦਾ ਖੰਡੇ ਬਾਟੇ ਦਾ ਅੰਮ੍ਰਿਤ ਛਕਣ ਲਈ ਤਿਆਰ ਹੋਣਾ। *ਗੁਰਮਤਿ ਮਾਰਤੰਡ* ਭਾਗ ਪਹਿਲਾ ਸਫ਼ਾ 11 'ਤੇ ਭਾਈ ਕਾਨ੍ਹ ਸਿੰਘ ਜੀ ਲਿਖਦੇ ਹਨ : "ਜਿਵੇਂ ਬੰਦਈ ਸਿੱਖਾਂ ਦੇ ਮੁਕਾਬਲੇ ਤੱਤ ਖ਼ਾਲਸਾ ਸ਼ਬਦ ਵਰਤੋਂ ਵਿਚ ਆਇਆ ਸੀ, ਤਿਵੇਂ ਖੰਡੇ ਦਾ ਅੰਮ੍ਰਿਤ ਛਕਣ ਵਾਲੇ ਸਿੱਖਾਂ ਦੇ ਮੁਕਾਬਲੇ ਸਹਿਜਧਾਰੀ ਸ਼ਬਦ ਉਹਨਾਂ ਸਿੱਖਾਂ ਲਈ ਵਰਤਿਆ ਗਿਆ ਹੈ ਜੋ ਕੇਸ, ਕਿਰਪਾਨ, ਕੱਛ ਦੀ ਪੂਰੀ ਰਹਿਤ ਨਹੀਂ ਰੱਖਦੇ ਸਨ, ਬਾਕੀ ਸਾਰੇ ਨਿਯਮ ਸਿੱਖ ਧਰਮ ਦੇ ਦ੍ਰਿੜ੍ਹ ਧਾਰਨ ਕਰਦੇ ਸਨ।"

ਸਿੱਖ ਇਤਿਹਾਸ ਤੇ ਰਹਿਤਨਾਮੇ ਸਹਿਜਧਾਰੀ ਪ੍ਰਥਾ ਬਾਰੇ ਚੁੱਪ ਹਨ। ਪ੍ਰੰਤੂ ਭਾਈ ਮਨੀ ਸਿੰਘ ਦੀ ਲਿਖੀ ਪੁਸਤਕ ਭਗਤਾਵਲੀ ਵਿਚ ਸਹਿਜਧਾਰੀਆਂ ਵੱਲੋਂ ਪੇਸ਼ ਹੋਈ "ਵਾਜਬੁਲ ਅਰੂਜ਼" ਵਿਚ ਕੁਝ ਲਿਖਿਆ ਮਿਲਦਾ ਹੈ। ਇਸ ਲਿਖਤ ਵਿਚ ਸਵੈ-ਵਿਰੋਧੀ ਵਿਚਾਰਧਾਰਾਵਾਂ ਭਾਰੂ ਹਨ। ਇਸ ਲਈ ਕਿਸੇ ਤਰ੍ਹਾਂ ਵੀ ਭਰੋਸੇਯੋਗ ਨਹੀਂ ਆਖੀ ਜਾ ਸਕਦੀ। ਕੁਝ ਕੁ ਉਦਾਹਰਣਾਂ ਪੇਸ਼ ਹਨ :

1. ਸੱਚੇ ਪਾਤਸ਼ਾਹ ! ਵਿਵਾਹ ਸਮੇਂ ਅਤੇ ਖਿਆਹ ਸਰਾਧ ਦੇ ਦਿਨ ਅਸੀਂ ਬ੍ਰਾਹਮਣਾਂ ਨੂੰ ਭੋਜਨ ਕਰਵਾਂਦੇ ਸੀ। ਹੁਣ ਸਿੱਖ ਆਖਦੇ ਹਨ ਜੋ ਸਿੱਖਾਂ ਨੂੰ ਛਕਾਵਣਾ ! ਹੁਕਮ ਹੋਇਆ ਸਿੱਖਾਂ ਨੂੰ ਭੀ, ਬ੍ਰਾਹਮਣਾਂ ਨੂੰ ਵੀ ਅਤਿਥਾਂ ਨੂੰ ਭਲੀ ਪ੍ਰਕਾਰ ਪ੍ਰੀਤ ਕਰਕੇ ਸਭਸ ਨੂੰ ਪ੍ਰਸਾਦਿ ਛਕਾਇਆ ਕਰੋ।" ਪ੍ਰੰਤੂ ਗੁਰਬਾਣੀ ਕਰਮਕਾਂਡੀ ਬਿਪਰਣ ਰੀਤਾਂ ਦਾ ਖੰਡਣ ਕਰਦੀ ਹੈ।
2. "ਅਸੀਂ ਜੋ ਆਮਿਲ ਪੇਸ਼ਾ ਕਚਹਿਰੀਆਂ ਜਾਣ ਵਾਲੇ ਸਿੱਖ ਦਾੜ੍ਹੀਆਂ ਕੇਸ ਇਕੋ ਜਿਹੇ ਕੈਂਚੀਆਂ ਨਾਲ ਕਟਵਾਏ ਲੈਂਦੇ ਸਾਂ। ਹੁਣ ਜਿਵੇਂ ਹੁਕਮ ਹੋਵੇ ਤਿਵੇਂ ਕਰੀਏ।" "ਹੁਕਮ ਤੇ ਖਾਸ ਦਸਖਤ ਹੋਇ॥" ਜਿਹੜੇ ਤੁਸੀਂ ਸਹਿਜਧਾਰੀ ਸਿੱਖ ਹੋ, ਜੇ ਕੇਸਾਧਾਰੀਆਂ ਦੀ ਤਰ੍ਹਾਂ ਸਾਬਤ ਰਖੋ ਤਾਂ ਭਲਾ ਹੈ, ਨਹੀਂ ਤਾਂ ਤੁਸੀਂ ਜ਼ਰੂਰਤ ਮਾਤਰ ਵਧੀਕ ਹੋਵੇ ਸੋ ਬਰਾਬਰ ਕਰਵਾਇ ਛੱਡਣੇ।" ਪਰ ਗੁਰੂ ਹੁਕਮ ਤਾਂ (ਸਾਬਤ ਸੂਰਤਿ ਦਸਤਾਰ ਸਿਰਾ) ਹੈ।

ਸਿੱਖਾਂ ਦਾ ਬਹੁਤਾ ਸਮਾਂ ਜੰਗਾਂ ਯੁੱਧਾਂ ਵਿਚ ਜੂਝਣ ਕਾਰਨ ਆਪਣੇ ਸੱਚੇ ਸੁੱਚੇ ਇਤਿਹਾਸ ਨੂੰ ਤਾਂ ਘੜਦੇ ਰਹੇ ਪ੍ਰੰਤੂ ਲਿਖ ਕੇ ਸੰਭਾਲਣ ਦਾ ਮੌਕਾ ਨਾ ਕੱਢ ਸਕੇ, ਜਿਸ ਕਰਕੇ ਸਮੇਂ ਸਮੇਂ ਅਣਸੁਖਾਵੀਆਂ ਸਿੱਖ ਰਹੁਰੀਤਾਂ ਬਾਰੇ ਚਰਚਾ ਛਿੜਦੀ ਰਹਿੰਦੀ ਹੈ।

1925 ਵਿਚ ਅਣਵੰਡੇ ਪੰਜਾਬ ਦੇ ਸਾਰੇ ਇਤਿਹਾਸਕ ਗੁਰਦੁਆਰੇ ਐਸ.ਜੀ.ਪੀ.ਸੀ. ਅੰਮ੍ਰਿਤਸਰ ਦੇ ਪ੍ਰਬੰਧ ਵਿਚ ਆ ਗਏ ਸਨ। ਕਾਨੂੰਨ ਮੁਤਾਬਿਕ ਵੋਟਾਂ ਰਾਹੀਂ ਪ੍ਰਬੰਧਕ ਕਮੇਟੀ ਦੀ ਚੋਣ, ਲਾਜ਼ਮੀ ਹੋ ਗਈ। ਪਹਿਲੇ ਸਮਿਆਂ ਵਿਚ ਭੈ-ਭਾਵਨੀ ਵਾਲੇ ਗੁਰਸਿੱਖ ਸੇਵਾ ਲਈ ਚੁਣੇ ਜਾਂਦੇ ਸਨ। ਪ੍ਰੰਤੂ ਐਸ.ਜੀ.ਪੀ.ਸੀ. ਅੰਮ੍ਰਿਤਸਰ ਅਤੇ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿਆਸੀ ਅਖਾੜੇ ਬਣ ਕੇ ਰਹਿ ਗਈਆਂ ਹਨ। "ਇਲਤਿ ਕਾ ਨਾਉ ਚਉਧਰੀ", ਗੁਰਬਾਣੀ ਦੇ ਮਹਾਂਵਾਕ ਅਨੁਸਾਰ ਧੜੇ ਬਾਜ਼, ਆਚਰਣਹੀਣ ਤੇ ਗੁਰਮਤਿ ਸਿਧਾਂਤਾਂ ਤੋਂ ਅਣਜਾਣ ਚੁਣੇ ਜਾਣ ਲੱਗ ਪਏ ਹਨ। ਗੁਰੂ ਦੀ ਗੋਲਕ, ਬਣੀ ਬਣਾਈ ਗੁਰਦੁਆਰਾ ਸਟੇਜ ਤੇ ਨਾਲ ਲੱਗਦੇ ਮੁਫ਼ਤ ਲੰਗਰ ਦੀਆਂ ਸਹੂਲਤਾਂ 'ਤੇ ਹਰ ਸਿਆਸੀ ਪਾਰਟੀ ਦੀਆਂ ਨਜ਼ਰਾਂ ਲੱਗੀਆਂ ਰਹਿੰਦੀਆਂ ਹਨ।

ਸਿੱਖੀ ਨੂੰ ਖੋਰਾ ਲਾਉਣ ਵਾਲੀਆਂ ਤਾਕਤਾਂ ਵੀ ਸਰਗਰਮ ਹਨ। ਇਨ੍ਹਾਂ ਅਨਮਤੀ ਸਭਾ ਸੋਸਾਇਟੀਆਂ ਨੇ ਸਹਿਜਧਾਰੀ ਸਿੱਖ ਦਾ ਸਟੰਟ ਖੜਾ ਕਰਕੇ ਭਗਤੀ ਤੇ ਸ਼ਕਤੀ ਦੇ ਸੋਮੇ ਗੁਰਦੁਆਰਿਆਂ 'ਤੇ ਕਬਜ਼ਾ ਕਰਨ ਦਾ ਨਿਸਚਾ ਧਾਰ ਲਿਆ ਜਾਪਦਾ ਹੈ।

ਡਾਕਟਰ ਰਾਧਾ ਕ੍ਰਿਸ਼ਨਨ ਅਨੁਸਾਰ : "It is said and not without truth that Hinduism killed Budhism by taking into a Fraternal embracement."

"ਭਾਵ ਕਿ ਹਿੰਦੂ ਧਰਮ ਨੇ ਭਰਾ ਵਾਲੀ ਗਲਵਕੜੀ ਵਿਚ ਬੁੱਧ ਮਤ ਦਾ ਗਲਾ ਘੁੱਟ ਦਿੱਤਾ।" ਉਹੋ ਹੀ ਫ਼ਾਰਮੂਲਾ ਸਿੱਖ ਧਰਮ ਨੂੰ ਖ਼ਤਮ ਕਰਨ ਲਈ ਕੀਤਾ ਜਾ ਰਿਹਾ ਜਾਪਦਾ ਹੈ। ਨਰਕਧਾਰੀਆਂ, ਰਾਧਾ ਸੁਆਮੀਆਂ ਤੇ ਪਾਖੰਡੀ ਗੁਰੂਡੰਮ ਦੀ ਡਫਲੀ ਵਜਾਉਣ ਵਾਲੀਆਂ ਏਜੰਸੀਆਂ, ਜਿਨ੍ਹਾਂ ਦੀ ਪਿੱਠ 'ਤੇ ਆਰੀਆ ਸਮਾਜੀ ਸਿਆਸੀ ਤਾਕਤਾਂ ਹਨ, ਪਹਿਲੋਂ ਹੀ ਸਿੱਖੀ ਨੂੰ ਖੋਰਾ ਲਾਉਣ ਲਈ ਮੈਦਾਨ ਵਿਚ ਕਾਫ਼ੀ ਸਮੇਂ ਤੋਂ ਆਪਣੀ ਕੁਟਿਲਤਾ ਦਾ ਵਿਖਾਵਾ ਕਰ ਰਹੀਆਂ ਹਨ। ਗੁਰੂ ਖ਼ਾਲਸੇ ਨੂੰ ਸੁਚੇਤ ਰਹਿਣ ਦੀ ਲੋੜ ਹੈ। ਬੇਹੱਦ ਅਫ਼ਸੋਸ ਦੀ ਗੱਲ ਹੈ ਕਿ ਸਾਡੀਆਂ ਧਾਰਮਿਕ ਸੋਸਾਇਟੀਆਂ ਸਿੱਖ ਪ੍ਰਚਾਰ ਦਾ ਦਾਹਵਾ ਕਰਦੀਆਂ ਨਹੀਂ ਥੱਕਦੀਆਂ। ਮਤੇ ਪਾਸ ਕਰਨ ਵਿਚ ਵੀ ਅਗਲੀ ਕਤਾਰ ਵਿਚ ਰਹਿੰਦੀਆਂ ਹਨ, ਪ੍ਰੰਤੂ ਇਹਨਾਂ 'ਤੇ ਅਮਲ ਕਰਨ ਦੇ ਸਮੇਂ ਪਤਾ ਨਹੀਂ ਇਹਨਾਂ ਨੂੰ ਕੀ ਸੱਪ ਸੁੰਘ ਜਾਂਦਾ ਹੈ। ਐਸ.ਜੀ.ਪੀ.ਸੀ., ਅੰਮ੍ਰਿਤਸਰ ਨੇ ਸਹਿਜਧਾਰੀ ਪ੍ਰਥਾ ਬਾਰੇ ਮਿਤੀ 31-3-1973 ਨੂੰ ਇਕ ਮਤਾ ਪਾਸ ਕੀਤਾ ਸੀ ਜਿਸ ਦੀ ਕਾਪੀ ਹੇਠਾਂ ਦਰਜ ਹੈ :

ਪ੍ਰਧਾਨ ਸਾਹਿਬ ਦੀ ਆਗਿਆ ਤੇ ਹਾਊਸ ਦੀ ਸੰਮਤੀ ਨਾਲ ਸਰਦਾਰ ਬਲਦੇਵ ਸਿੰਘ ਜੀ ਮਾਹਿਲਪੁਰੀਆ ਨੇ ਇਸ ਸੰਬੰਧ ਵਿਚ ਹੇਠ ਲਿਖਿਆ ਮਤਾ ਪੇਸ਼ ਕੀਤਾ :

"ਸਾਲ 1925 ਸਿੱਖ ਗੁਰਦੁਆਰਾ ਐਕਟ ਬਣਨ ਵੇਲੇ ਸਮੁੱਚੇ ਪੰਜਾਬ ਦੇ ਕੁਝ ਜ਼ਿਲ੍ਹਿਆਂ ਵਿਚ ਸਹਿਜਧਾਰੀ ਸਿੱਖ ਹੁੰਦੇ ਸਨ ਜੋ ਸਿੱਖ ਗੁਰਦੁਆਰਾ ਐਕਟ ਦੀ ਤਾਰੀਫ਼ (ਪਰਿਭਾਸ਼ਾ) ਉਤੇ ਪੂਰੇ ਉਤਰਦੇ ਸਨ, ਪ੍ਰੰਤੂ ਬਟਵਾਰੇ ਤੋਂ ਉਪਰੰਤ ਗਿਣਤੀ ਦੇ ਕੁਝ ਕੁ ਸਹਿਜਧਾਰੀਆਂ ਤੋਂ ਬਿਨਾਂ ਇਹ ਸੰਪ੍ਰਦਾਇ ਖ਼ਤਮ ਹੋ ਚੁੱਕੀ ਹੈ। ਇਨ੍ਹਾਂ

ਸਹਿਜਧਾਰੀਆਂ ਵਿੱਚੋਂ ਕੁਝ ਤਾਂ ਸਿੰਘ ਸਜ ਗਏ ਹਨ ਤੇ ਕੁਝ ਹਿੰਦੂ ਸਭਿਆਚਾਰ ਦਾ ਹਿੱਸਾ ਬਣ ਗਏ ਹਨ। ਪਰ ਗੁਰਦੁਆਰਾ ਚੋਣ ਲਈ ਨਵੀਆਂ ਬਣ ਰਹੀਆਂ ਵੋਟਰ ਲਿਸਟਾਂ ਵਿਚ ਵੇਖਿਆ ਗਿਆ ਹੈ ਕਿ ਬਹੁਤ ਸਾਰੇ ਗ਼ੈਰ ਸਿੱਖਾਂ ਨੂੰ ਸਹਿਜਧਾਰੀ ਨਾਮ ਥੱਲੇ ਗ਼ਲਤ ਤੌਰ 'ਤੇ ਗੁਰਦੁਆਰਾ ਚੋਣਾਂ ਲਈ ਵੋਟਰ ਬਣਾਇਆ ਜਾ ਰਿਹਾ ਹੈ। ਇਸ ਲਈ ਐਸ.ਜੀ.ਪੀ.ਸੀ. ਦਾ ਇਹ ਜਨਰਲ ਸਮਾਗਮ ਪ੍ਰਵਾਨ ਕਰਦਾ ਹੈ ਕਿ ਸਿੱਖ ਗੁਰਦੁਆਰਾ ਐਕਟ ਵਿਚ ਇਹੋ ਜਿਹੀਆਂ ਤਰਮੀਮਾਂ ਸਰਕਾਰ ਕੋਲੋਂ ਕਰਵਾਈਆਂ ਜਾਣ ਜਿਸ ਨਾਲ ਕੇਵਲ ਕੇਸਾਧਾਰੀ ਸਿੱਖ ਹੀ ਐਸ.ਜੀ.ਪੀ.ਸੀ. ਤੇ ਲੋਕਲ ਗੁਰਦੁਆਰਾ ਕਮੇਟੀਆਂ ਦੇ ਵੋਟਰ ਬਣ ਸਕਣ। ਇਹ ਇਕੱਤਰਤਾ ਪੰਜਾਬ ਸਰਕਾਰ ਪਾਸੋਂ ਮੰਗ ਕਰਦੀ ਹੈ ਕਿ ਇਹਨਾਂ ਤਰਮੀਮਾਂ ਨੂੰ ਛੇਤੀ ਤੋਂ ਛੇਤੀ ਵਿਧਾਨ ਸਭਾ ਵਿਚ ਪਾਸ ਕਰਵਾ ਕੇ ਕਾਨੂੰਨ ਦੀ ਸ਼ਕਲ ਦਿੱਤੀ ਜਾਵੇ ਤੇ ਆਉਣ ਵਾਲੀਆਂ ਚੋਣਾਂ ਵਿਚ ਇਸ ਦੀ ਵਰਤੋਂ ਕੀਤੀ ਜਾਵੇ। ਸਰਦਾਰ ਅਜਾਇਬ ਸਿੰਘ ਦੇ ਤਾਈਦ ਕਰਨ 'ਤੇ ਇਹ ਮਤਾ ਸਰਬ-ਸੰਮਤੀ ਨਾਲ ਪਾਸ ਹੋ ਗਿਆ।

ਭਾਰਤੀ ਸਰਕਾਰ ਪਾਸੋਂ ਸਿੱਖੀ ਦੀ ਰਾਖੀ ਲਈ ਆਸ ਰੱਖਣੀ ਆਪਣੇ ਆਪ ਨੂੰ ਧੋਖਾ ਦੇਣਾ ਹੈ। ਜਾਂ ਇਉਂ ਆਖੋ ਬਿੱਲੀ ਦੇ ਡਰ ਕਾਰਨ ਕਬੂਤਰ ਵਾਂਗੂੰ ਅੱਖਾਂ ਮੀਟਣ ਵਾਲੀ ਗੱਲ ਹੈ। ਦੁੱਖ ਤਾਂ ਇਸ ਗੱਲ ਦਾ ਹੈ ਕਿ ਮਤੇ ਪਾਸ ਕਰਨ ਵਾਲੇ ਆਪ ਹੀ ਇਹਨਾਂ ਮਤਿਆਂ ਦੀਆਂ ਧੱਜੀਆਂ ਉਡਾਉਣ 'ਤੇ ਲੱਗੇ ਹੋਏ ਹਨ। ਪਹਿਲਾ ਵਿਸ਼ਵ ਸਿੱਖ ਸੰਮੇਲਨ ਜਿਹੜਾ ਕਿ ਅਕਾਲ ਤਖ਼ਤ ਸਾਹਿਬ ਦੀ ਛਤਰ ਛਾਇਆ ਹੇਠ ਕਰਾਉਣ ਦਾ ਫ਼ੈਸਲਾ ਕੀਤਾ ਗਿਆ ਹੈ, ਉਸ ਦੇ ਇੰਨਵੀਟੇਸ਼ਨ ਪੱਤਰ ਜਿਹੜਾ ਕਿ ਦਾਸ ਨੂੰ ਮਨਜੀਤ ਸਿੰਘ ਕਲਕੱਤਾ, ਸੈਕਟਰੀ ਐਸ.ਜੀ.ਪੀ.ਸੀ. ਵਲੋਂ ਹਾਜ਼ਰੀ ਭਰਨ ਲਈ ਮਿਲਿਆ ਹੈ, ਵਿਚ ਕਿਸੇ ਏਜੰਡੇ ਦਾ ਜ਼ਿਕਰ ਨਹੀਂ। ਹੋ ਸਕਦਾ ਹੈ ਏਜੰਡਾ ਪਹਿਲਾਂ ਵਾਲਾ ਹੀ ਹੋਵੇ। ਪਹਿਲੇ ਸਮਾਗਮ ਦਾ ਕਨਵੀਨਰ ਸ੍ਰੀ ਲਛਮਣ ਚੇਲਾ ਰਾਮ ਸਿੰਧੀ ਨੂੰ ਥਾਪਿਆ ਗਿਆ ਸੀ। ਸ਼ਾਇਦ ਹੁਣ ਵੀ ਇਹ ਸੱਜਣ ਇਸੇ ਪਦਵੀ 'ਤੇ ਬਿਰਾਜਮਾਨ ਹੋਣ। ਇਸ ਸੰਪਰਦਾਇ ਦੇ ਲੋਕ ਆਪਣੇ ਆਪ ਨੂੰ ਗੁਰੂ ਨਾਨਕ ਦੇ ਸਹਿਜਧਾਰੀ ਸਿੱਖ ਅਖਵਾਉਂਦੇ ਹਨ। ਇਹਨਾਂ ਅਖੌਤੀ ਸਹਿਜਧਾਰੀਆਂ ਦਾ ਇਕ ਡੇਰਾ ਪੂਸਾ ਰੋਡ, ਨਵੀਂ ਦਿੱਲੀ ਵਿਚ ਹੈ। 1984 ਵਿਚ ਦਿੱਲੀ ਵਿਖੇ ਅਤੇ ਮੁਲਕ ਦੇ ਹੋਰ ਹਿੱਸਿਆਂ ਵਿਚ ਇਕ ਗਿਣੀ ਮਿੱਥੀ ਸਕੀਮ ਮੁਤਾਬਿਕ ਬੇਕਸੂਰ ਸਿੱਖ ਬੁੱਢੇ, ਬੱਚੇ ਤੇ ਔਰਤਾਂ ਅਤੇ ਨੌਜਵਾਨਾਂ ਦਾ ਕਤਲੇਆਮ ਹੋਇਆ। ਹਜ਼ਾਰਾਂ ਸਿੱਖ ਬੀਬੀਆਂ ਨੂੰ ਉਧਾਲਿਆ ਗਿਆ ਤੇ ਉਹਨਾਂ ਨਾਲ ਬਲਾਤਕਾਰ ਕੀਤਾ ਗਿਆ। ਕਰੋੜਾਂ ਰੁਪੈ ਦੀ ਸੰਪੱਤੀ ਅੱਗਾਂ ਲਾ ਕੇ ਭਸਮ ਕਰ ਦਿੱਤੀ ਗਈ। ਇਹ ਸਭ ਕੁਝ ਸਰਕਾਰੀ ਸ਼ਹਿ 'ਤੇ ਸਿੱਖਾਂ ਨੂੰ ਸਬਕ ਸਿਖਾਉਣ ਲਈ ਕੀਤਾ ਗਿਆ ਸੀ। ਇਹ ਕਾਤਲ ਇਸ ਸਮੇਂ ਵੀ ਦਿੱਲੀ ਦੀਆਂ ਗਲੀਆਂ ਤੇ ਬਜ਼ਾਰਾਂ ਵਿਚ ਬੁੱਕ੍ਹਦੇ ਫਿਰਦੇ ਹਨ। ਕਿਸੇ ਨੂੰ ਕੋਈ ਵੀ ਕਿਸੇ ਕਿਸਮ ਦਾ ਦੰਡ ਨਹੀਂ ਦਿੱਤਾ ਗਿਆ, ਕਿਉਂਕਿ ਕਾਤਲ ਵੀ ਆਪ ਤੇ ਮੁਨਸਫ਼ ਵੀ ਆਪ ਹੀ ਸਨ। ਗੱਲ ਹੋਰ ਪਾਸੇ ਚਲੇ ਗਈ। ਗੱਲ ਕਰਦਾ ਸੀ ਲਛਮਣ ਚੇਲਾ ਰਾਮ ਐਂਡ ਕੰਪਨੀ ਦੀ। ਫ਼ਸਾਦਾਂ ਬਾਅਦ ਇਹਨਾਂ ਦੇ ਪੂਜਾ ਅਸਥਾਨ 'ਤੇ ਲੱਗੇ ਬੋਰਡ 'ਤੇ ਉਕਰਿਆ ਹੋਇਆ, "ਨਿਜਥਾਵ ਗੁਰਦੁਆਰਾ" ਉਤਰਵਾ ਕੇ "ਨਿਜਥਾਵ ਮੰਦਰ"

ਬੋਰਡ ਲਗਵਾ ਦਿੱਤਾ ਗਿਆ ਸੀ ਜਿਹੜਾ ਹੁਣ ਵੀ ਲੱਗਿਆ ਹੋਇਆ ਦੇਖਿਆ ਜਾ ਸਕਦਾ ਹੈ। ਇਸ ਤੋਂ ਇਲਾਵਾ ਗੁਰੂ ਗ੍ਰੰਥ ਸਾਹਿਬ ਤੋਂ ਛੁੱਟ ਸ੍ਰੀ ਰਾਮ ਚੰਦਰ ਤੇ ਸ੍ਰੀ ਕ੍ਰਿਸ਼ਨ ਜੀ ਦੀ ਪੂਜਾ ਹੁੰਦੀ ਹੈ ਅਤੇ ਇਹਨਾਂ ਦੀਆਂ ਮੂਰਤਾਂ ਆਦਿ ਰੱਖੀਆਂ ਹੋਈਆਂ ਹਨ। ਗੁਰੂ ਨਾਨਕ ਪਾਤਸ਼ਾਹ ਦਾ ਅਵਤਾਰ ਪੁਰਬ ਜ਼ਰੂਰ ਮਨਾਉਂਦੇ ਹਨ, ਪ੍ਰੰਤੂ ਜਨਮ ਅਸ਼ਟਮੀ ਤੇ ਰਾਮਨੌਮੀ ਆਦਿ ਹਿੰਦੂ ਤਿਉਹਾਰ ਵੀ ਧੂਮ ਧਾਮ ਨਾਲ ਮਨਾਉਂਦੇ ਹਨ। ਪ੍ਰਵਾਨਿਤ 'ਸਿੱਖ ਰਹਿਤ ਮਰਯਾਦਾ' ਅਨੁਸਾਰ ਗੁਰਦੁਆਰੇ ਵਿਚ ਜਿਥੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ, ਵਿਚ ਮੂਰਤੀ ਪੂਜਾ ਤੇ ਬਿਪਰਨ ਰੀਤਾਂ ਕਰਨ ਦੀ ਮਨਾਹੀ ਹੈ, ਪਰ ਇਸ ਅਸਥਾਨ 'ਤੇ ਇਹ ਸਭ ਕੁਝ ਹੋ ਰਿਹਾ ਹੈ। ਸਾਡੇ ਐਸ.ਜੀ.ਪੀ.ਸੀ. ਅਤੇ ਅਕਾਲ ਤਖ਼ਤ ਦੇ ਅਖੌਤੀ ਜਥੇਦਾਰ ਸਾਹਿਬ ਇਹਨਾਂ ਦੇ ਮੁਖੀ ਨੂੰ ਸਿੱਖ ਵਿਸ਼ਵ ਸੰਮੇਲਨ ਦਾ ਕਨਵੀਨਰ ਥਾਪ ਰਹੇ ਹਨ। ਕਿੱਡਾ ਵੱਡਾ ਮਖ਼ੌਲ ਸਾਡੇ ਇਹ ਧਾਰਮਿਕ ਲੀਡਰ ਸਿੱਖ ਕੌਮ ਨਾਲ ਕਰ ਰਹੇ ਹਨ।

ਇਸੇ ਤਰ੍ਹਾਂ ਇਕ ਬੀਬੀ ਸਲੋਚਨਾਂ ਖ਼ਾਲਸਾ ਹੈ, ਜੋ ਬਹੁਤ ਸੋਹਣਾ ਅਨੰਦਮਈ ਕੀਰਤਨ ਕਰਦੀ ਹੈ, ਪ੍ਰੰਤੂ ਅੰਮ੍ਰਿਤ ਛਕਣ ਤੋਂ ਦੂਰ ਭੱਜਦੀ ਹੈ। ਇਹ ਬੀਬੀ ਸਿੱਖ ਗੁਰਦੁਆਰਿਆਂ ਵਿਚ ਵੀ ਕੀਰਤਨ ਕਰਨ ਦਾ ਪ੍ਰਪੰਚ ਕਰਦੀ ਫਿਰਦੀ ਹੈ ਅਤੇ ਸਾਡੇ ਜਥੇਦਾਰ ਵਾਹ ਵਾਹ ਕਰਦੇ ਨਹੀਂ ਥੱਕਦੇ। ਜਣਾ-ਖਣਾ ਖ਼ਾਲਸਾ ਬਣਿਆ ਹੈ। ਗੁਰੂ ਸੁਮਤਿ ਬਖ਼ਸ਼ੇ। ਕਿਸੇ ਨੇ ਠੀਕ ਹੀ ਆਖਿਆ ਹੈ: ਜੇਕਰ ਸਹਿਜਧਾਰੀ ਮੁਸਲਮਾਨ ਨਹੀਂ ਹੁੰਦਾ, ਸਹਿਜਧਾਰੀ ਈਸਾਈ ਨਹੀਂ ਹੁੰਦਾ, ਇਥੋਂ ਤਕ ਕਿ ਸਹਿਜਧਾਰੀ ਹਿੰਦੂ ਵੀ ਨਹੀਂ ਹੁੰਦਾ ਤਾਂ ਸਿੱਖ ਸਹਿਜਧਾਰੀ ਕਿਉਂ ? ਸਹਿਜਧਾਰੀ ਪ੍ਰਥਾ ਚਤੁਰ ਦਿਮਾਗ਼ ਦੀ ਉਪਜ ਹੈ। ਸਿੱਖ ਧਰਮ ਲਈ ਮਿੱਠਾ ਮਹੁਰਾ ਹੈ।

ਮੇਰੀ ਪੰਥਕ ਹਿਤੈਸ਼ੀਆਂ ਪਾਸ ਸਨਿਮਰ ਬੇਨਤੀ ਹੈ ਕਿ ਇਸ ਵਧ ਰਹੀ ਅਮਰ ਵੇਲ ਦੀਆਂ ਜੜ੍ਹਾਂ ਕੱਟਣੀਆਂ ਹੀ ਸਮੇਂ ਦੀ ਪੁਕਾਰ ਹੈ। ਇਹ ਸਿੱਖ ਪੰਥ ਦੀ ਮਹਾਨ ਸੇਵਾ ਹੈ।

*(ਪੰਜਾਬ ਟਾਈਮਜ਼, 24.1.1996)*

# ਨਾਮਧਾਰੀਆਂ (ਕੂਕਿਆਂ) ਦੀ ਅਸਲੀਅਤ

ਸਿੰਘਾਂ ਦਾ ਹਲਕਾ ਜਿਹਾ ਦਬਕਾ ਮਾਰਨ ’ਤੇ ਨਾਮਧਾਰੀ ਸਿੱਖ ਸੰਗਤ ਯੂ.ਕੇ. ਵਲੋਂ ਸਮਕਾਲੀ ਪੇਪਰ ਵਿਚ ਤੇ ਸਿੱਖ ਸੰਗਤ ਵਲੋਂ ਉਠਾਏ ਗਏ ਸ਼ੰਕਿਆਂ ਬਾਰੇ ਸਪੱਸ਼ਟੀਕਰਣ ਦਿੱਤਾ ਗਿਆ ਹੈ। ਚੰਗਾ ਹੁੰਦਾ ਜੇਕਰ ਨਾਮਧਾਰੀ ਵੀਰ ਸੱਚੋ ਸੱਚ ਲਿਖਦੇ ਅਤੇ ਗੁਰੂ ਪੰਥ ਖ਼ਾਲਸਾ ਪਾਸੋਂ ਮੁਆਫ਼ੀ ਮੰਗ ਕੇ ਪੰਥਕ ਸਫ਼ਾਂ ਵਿਚ ਆ ਬੈਠਦੇ। ਇਸ ਸਪੱਸ਼ਟੀਕਰਣ ਵਿਚ ਬਹੁਤ ਸਾਰਾ ਝੂਠ ਤੇ ਬਹੁਤ ਸਾਰੇ ਤੱਥਾਂ ਨੂੰ ਤੋੜ ਮਰੋੜ ਕੇ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਅਤੇ ਕਈ ਗੁਰਮਤਿ ਦੇ ਮੂਲ ਸਿੱਧਾਂਤਾਂ ਬਾਰੇ ਲਿਖਣਾ ਇਕ ਪਾਸੇ ਰਿਹਾ, ਛੋਹਿਆ ਤਕ ਵੀ ਨਹੀਂ ਗਿਆ। ਝੂਠ ਨੂੰ ਲੁਕਾਉਣ ਲਈ ਭਾਵੇਂ ਕਿੰਨੇ ਵੀ ਪਾਪੜ ਵੇਲੇ ਜਾਣ, ਪ੍ਰੰਤੂ ਸਿਆਣੇ ਆਖਦੇ ਹਨ ਕਿ ਸੱਚ ਸੌ ਪੜਦੇ ਪਾੜ ਕੇ ਵੀ ਬਾਹਰ ਆ ਜਾਂਦਾ ਹੈ। ਇਹ ਮੇਰੇ ਹੀ ਖ਼ਿਆਲ ਨਹੀਂ, ਸਦੀਆਂ ਤੋਂ ਚੱਲੇ ਆ ਰਹੇ ਹਨ, ‘ਸਾਚ ਨੂੰ ਆਂਚ ਨਹੀਂ।’ Truth is green.

ਦਾਸ ਤਾਂ ਨਿਮਾਣਾ ਜਿਹਾ ਦਸਾਂ ਪਾਤਸ਼ਾਹੀਆਂ ਦੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਨਾਮ-ਧਰੀਕ ਸੇਵਕ ਹੈ, ਵਿਦਵਾਨ ਵੀ ਨਹੀਂ। ਹਾਂ, ਗੁਰਬਾਣੀ ਮੇਰਾ ਜੀਵਨ ਆਧਾਰ ਜ਼ਰੂਰ ਹੈ। ਯਕੀਨਨ ਨਿਰਪੱਖ ਹੋ ਕੇ ਇਤਿਹਾਸਕ ਹਵਾਲਿਆਂ ਰਾਹੀਂ ਤੇ ਗੁਰਬਾਣੀ ਦੀ ਕਸਵੱਟੀ ਨੂੰ ਆਧਾਰ ਬਣਾ ਕੇ ਇਸ ਸਪੱਸ਼ਟੀਕਰਣ ਦਾ ਪੋਸਟ ਮਾਰਟਮ ਕਰ ਕੇ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਕਰਨ ਦਾ ਯਤਨ ਜ਼ਰੂਰ ਕਰਾਂਗਾ।

‘ਗੁਰਮਤਿ ਵਿਚ ਅਟੱਲ ਵਿਸ਼ਵਾਸ’ (ਨਾਮਧਾਰੀ ਸਪੱਸ਼ਟੀਕਰਣ ਦੀ ਪਹਿਲੀ ਸਤਰ) ਨਾਮਧਾਰੀ ਸਭਾ ਨੇ ਇਹ ਨਹੀਂ ਲਿਖਿਆ ਕਿ ਉਹਨਾਂ ਨੇ ਕਿਹੜੀ ਗੁਰਮਤਿ ਨੂੰ ਅਪਣਾਇਆ ਹੈ। ਸਿੱਖ ਧਰਮ ਵਿਚ ਤਾਂ ਗੁਰਬਾਣੀ ਸ਼ਬਦ ਗੁਰੂ ਗ੍ਰੰਥ ਸਾਹਿਬ ਨੂੰ ਤਨੋਂ, ਮਨੋਂ ਗਿਆਨ ਗੁਰੂ ਮੰਨ ਕੇ ਆਪਣੀ ਜੀਵਨ-ਗੱਡੀ ਨੂੰ ਚਲਾਉਣ ਦਾ ਹੁਕਮ ਹੈ, ਭਾਵ ਗੁਰੂ ਬਾਣੀ ਅਨੁਸਾਰ ਚੱਲਣ ਨੂੰ ਗੁਰਮਤਿ ਆਖਿਆ ਜਾਂਦਾ ਹੈ। ਨਾਮਧਾਰੀ ਸੰਪਰਦਾ ਵਾਲੇ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਗੁਰੂ ਨਹੀਂ ਮੰਨਦੇ। ਢੰਡੋਰਾ ਜ਼ਰੂਰ ਪਿੱਟਦੇ ਹਨ ਕਿ ਉਹ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਸਤਿਕਾਰਦੇ ਤੇ ਮੰਨਦੇ ਹਨ। ਇਹਨਾਂ ਦੇ ਕਈ ਮਸ਼ਹੂਰ ਲਿਖਾਰੀ ਜਿਹਨਾਂ ਵਿੱਚੋਂ ਇਕ ਮਿਹਰ ਸਿੰਘ ਹੈ, ਉਸ ਨੇ ਇਕ ***ਪੁਰਖ ਗੁਰੂ*** ਨਾਮ ਦੀ ਪੁਸਤਕ ਲਿਖੀ ਹੈ। ਇਸ ਦਾ ਮੁਖਬੰਧ ਮਾਸਟਰ ਨਿਹਾਲ ਸਿੰਘ ਨੇ 10 ਸਫ਼ਿਆਂ ਦਾ ਲਿਖਿਆ ਹੈ। ਸਫ਼ਾ 9 ’ਤੇ ਲਿਖਦਾ ਹੈ : “ਪਰਤੱਖ ਗੁਰੂ ਦੇਹਧਾਰੀ ਨੂੰ ਜਿਹੜੇ ਨਹੀਂ ਮੰਨਦੇ, ਉਹ ਮਨਮੁਖ ਤੇ ਗਧੇ ਤੋਂ ਵੱਧ ਮੂਰਖ ਹਨ।” ਅਤੇ ਮਿਹਰ ਸਿੰਘ ਇਸੇ ਪੁਸਤਕ ਵਿਚ ਇਕ ਜਗ੍ਹਾ ਲਿਖਦਾ ਹੈ : “***ਪੰਥ ਪ੍ਰਕਾਸ਼*** ਵਿਚ

ਗ੍ਰੰਥ ਸਾਹਿਬ ਦੀ ਥਾਂ ਜਿਹਨਾਂ ਨੇ ਗੁਰੂ ਗ੍ਰੰਥ ਸਾਹਿਬ ਲਿਖਿਆ ਹੈ, ਕੁਕਰਮ ਕੀਤਾ ਹੈ।"

ਮਹਾਨ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ ਨੇ ਆਪਣੀ ਪੁਸਤਕ *ਮਹਾਨ ਕੋਸ਼* ਵਿਚ ਸਫ਼ਾ 420 'ਤੇ ਇਸ ਤਰ੍ਹਾਂ ਲਿਖਿਆ ਹੈ: "ਗੁਰਮਤਿ—ਸੰਗਯਾ—ਗੁਰੂ ਸਿੱਧਾਂਤ ਗੁਰੂ ਦੇ ਥਾਪੇ ਹੋਏ ਨਿਯਮ, ਸਿੱਖ ਧਰਮ।" ਵਿਚਾਰ ਕੀਤਿਆਂ ਇਹ ਗੱਲ ਨਿਖਰ ਕੇ ਸਾਹਮਣੇ ਆ ਜਾਂਦੀ ਹੈ ਕਿ ਨਾਮਧਾਰੀਆਂ ਦੀ ਕੋਈ ਅਸਲ ਮਰਯਾਦਾ ਜਾਂ ਗੁਰਮਤਿ ਨਹੀਂ, ਬਲਕਿ ਇਸ ਨੂੰ ਨੀਮ ਸਿੱਖ ਅਤੇ ਨੀਮ ਬ੍ਰਾਹਮਣੀ ਮਰਯਾਦਾ ਆਖ ਸਕਦੇ ਹਾਂ। ਇਹ ਦੇਹਧਾਰੀ ਬਾਬਾ ਪ੍ਰਤਾਪ ਸਿੰਘ ਤੇ ਬਾਬਾ ਜਗਜੀਤ ਸਿੰਘ ਦੀ ਚਲਾਈ ਮਰਯਾਦਾ ਹੀ ਇਹਨਾਂ ਦੀ ਗੁਰਮਤਿ ਹੈ।

ਗਿਆਨੀ ਪ੍ਰਤਾਪ ਸਿੰਘ ਪਹਿਲੇ ਰਹਿ ਚੁੱਕੇ ਅਕਾਲ ਤਖ਼ਤ ਦੇ ਜਥੇਦਾਰ ਆਪਣੀ ਪੁਸਤਕ *ਕੂਕਾ ਗੁਰੂਡੰਮ* ਦੇ ਸਫ਼ਾ 8 'ਤੇ ਲਿਖਦੇ ਹਨ:

"ਦਸਾਂ ਸਤਿਗੁਰੂਆਂ ਨੇ ਇਕ ਅਕਾਲ ਪੁਰਖ ਤੇ ਨਿਰਾਕਾਰ ਸ੍ਰੀ ਵਾਹਿਗੁਰੂ ਦੀ ਭਗਤੀ ਕਰਨ ਦੀ ਸਿਖਿਆ ਦੇਣ ਦੇ ਨਾਲ ਕਿਸੇ ਦੇਵੀ ਦੇਵਤਾ, ਕਿਰਤਮ ਵਸਤੂ ਜਾਂ ਦੇਹਧਾਰੀ ਦੀ ਪੂਜਾ ਤੋਂ ਵਰਜਿਆ ਹੈ। ਸਤਿਗੁਰੂ ਨੇ ਦੇਹ ਨੂੰ ਨਾਸ਼ਵੰਤ ਮੰਨਿਆ ਹੈ। ਇਸ ਲਈ ਸਿੱਖ ਨੂੰ ਕਿਸੇ ਦੇਹਧਾਰੀ ਦਾ ਪੁਜਾਰੀ ਨਹੀਂ ਬਣਾਇਆ।" ਸਿੱਧਾਂਤਕ ਤੌਰ 'ਤੇ ਅਕਾਲ ਪੁਰਖ ਦੇ ਬਖ਼ਸ਼ੇ ਹੋਏ ਅਨੁਭਾਵ ਪ੍ਰਕਾਸ਼, ਆਤਮਿਕ ਗਿਆਨ ਅਰਥਾਤ ਗੁਰਬਾਣੀ ਨੂੰ ਗੁਰੂ ਬਿਆਨ ਕੀਤਾ ਹੈ। ਜਿਵੇਂ:

**ਸਬਦ ਗੁਰੂ ਸੁਰਤਿ ਧੁਨਿ ਚੇਲਾ ॥** *(ਪੰਨਾ 943)*

**ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥** *(ਪੰਨਾ 635)*

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥** *(ਪੰਨਾ 982)*

ਦਸਵੇਂ ਪਾਤਸ਼ਾਹ ਦਾ ਹੁਕਮ:

**ਗਿਆਨ ਗੁਰੂ ਆਤਮ ਉਪਦੇਸਹੁ...॥**

ਗੁਰੂ ਪੰਥ ਦੇ ਮਹਾਨ ਵਿਦਵਾਨ, ਸੰਤਾਂ, ਮਹੰਤਾਂ ਤੇ ਕਈ ਸਿੰਘ ਸਭਾਵਾਂ ਦੇ ਪ੍ਰਤਿਨਿਧਾਂ ਨੇ ਕਈ ਸਾਲਾਂ ਵਿਚ ਬੜੀ ਮਿਹਨਤ ਤੇ ਕਈ ਮੀਟਿੰਗਾਂ ਕਰ ਕੇ 'ਸਿੱਖ ਰਹਿਤ ਮਰਿਯਾਦਾ' ਦਾ ਖਰੜਾ ਤਿਆਰ ਕੀਤਾ। ਅੰਤ ਸ੍ਰੀ ਅਕਾਲ ਤਖ਼ਤ ਸਾਹਿਬ ਵਲੋਂ ਪ੍ਰਵਾਨਗੀ ਦੀ ਮੋਹਰ ਲਾ ਕੇ ਸਮੂਹ ਸਿੱਖ ਕੌਮ ਨੂੰ ਆਪਣੇ ਧਾਰਮਿਕ, ਆਰਥਿਕ, ਸਮਾਜਿਕ ਭਾਵ ਸੰਸਾਰਕ ਸਾਰੇ ਕਰਮ ਇਸ ਮਰਯਾਦਾ ਅਨੁਸਾਰ ਕਰਨ ਦਾ ਹੁਕਮ ਕੀਤਾ। ਇਸ 'ਸਿੱਖ ਰਹਿਤ ਮਰਿਯਾਦਾ' ਦੇ ਸਫ਼ਾ 9 'ਤੇ ਸਿੱਖ ਦੀ ਤਾਰੀਫ਼ ਇਸ ਤਰ੍ਹਾਂ ਲਿਖੀ ਹੈ: "ਜੋ ਇਸਤਰੀ ਜਾਂ ਪੁਰਸ਼ ਇਕ ਅਕਾਲ ਪੁਰਖ, ਦਸ ਗੁਰੂ ਸਾਹਿਬਾਨ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ), ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸ ਗੁਰੂ ਸਾਹਿਬਾਨ ਦੀ ਬਾਣੀ ਤੇ ਸਿਖਿਆ ਅਤੇ ਸ੍ਰੀ ਦਸਮੇਸ਼ ਜੀ ਦੇ ਅੰਮ੍ਰਿਤ ਉਤੇ ਨਿਸਚਾ ਰੱਖਦਾ ਹੈ ਤੇ ਕਿਸੇ ਹੋਰ ਧਰਮ ਨੂੰ ਨਹੀਂ ਮੰਨਦਾ, ਉਹ

ਸਿੱਖ ਹੈ।" ਅੱਗੇ ਸਫ਼ਾ 21 'ਤੇ "ਸਿੱਖ, ਸਿੱਖ ਨੂੰ ਮਿਲਣ ਸਮੇਂ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ' ਬੁਲਾਵੇ। ਮਰਦ ਜਾਂ ਇਸਤਰੀ ਦੋਹਾਂ ਨੂੰ ਇਹ ਹੁਕਮ ਹੈ।"

ਨਾਮਧਾਰੀ ਸੰਪਰਦਾ ਇਸ ਸਿੱਧਾਂਤ ਨੂੰ ਨਹੀਂ ਮੰਨਦੀ, ਸਗੋਂ ਦੇਹਧਾਰੀ ਗੁਰੂ ਦੀ ਡੁੱਗਡੁਗੀ ਵਜਾਉਂਦੇ ਹਨ। 'ਵਾਹਿਗੁਰੂ ਜੀ ਕੀ ਫਤਹਿ' ਦੀ ਬਜਾਇ 'ਸਤਿ ਸ੍ਰੀ ਅਕਾਲ' ਕਹਿ ਕੇ ਮਿਲਦੇ ਹਨ। ਇਸੇ ਤਰ੍ਹਾਂ ਗੁਰੂ ਖ਼ਾਲਸੇ ਦੀ ਅਰਦਾਸ ਦਸਾਂ ਪਾਤਸ਼ਾਹੀਆਂ ਤਕ ਤੇ ਇਹਨਾਂ ਦੀ ਪ੍ਰਤੱਖ ਜੋਤ ਜੁਗੋ ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ ਤਕ ਹੈ। ਪਰ ਨਾਮਧਾਰੀ ਗੁਰੂਡੰਮ ਦੀ ਆਪਣੀ ਹੀ ਅਰਦਾਸ ਘੜੀ ਹੋਈ ਹੈ।

ਇਤਿਹਾਸ ਗਵਾਹ ਹੈ ਕਿ ਗੁਰੂ ਖ਼ਾਲਸੇ ਨੂੰ ਖ਼ਤਮ ਕਰਨ ਲਈ ਕਈ ਜਗ੍ਹਾ ਗੁਰਬਾਣੀ ਵਿਚ ਮਿਲਾਵਟ ਕੀਤੀ ਗਈ ਹੈ। ਕਈ ਜਗ੍ਹਾ ਸਰੀਰਕ ਹਮਲੇ ਕੀਤੇ ਗਏ ਹਨ। ਕਈ ਹੋਰ ਕਿਸਮ ਦੀਆਂ ਸਾਜ਼ਸ਼ਾਂ ਗੁਰੂ ਕਾਲ ਤੋਂ ਹੁੰਦੀਆਂ ਰਹੀਆਂ ਹਨ। ਖ਼ੁਸ਼ੀ ਦੀ ਗੱਲ ਹੈ ਕਿ ਇਹੋ ਜਿਹੀਆਂ ਕੁਟਿਲ ਚਾਲਾਂ ਸਿੱਖ ਕੌਮ ਦਾ ਕੁਝ ਵੀ ਵਿਗਾੜ ਨਾ ਸਕੀਆਂ। ਸੋ ਸਿੱਖ ਪੰਥ ਹੋਰ ਸ਼ਕਤੀਵਾਨ ਹੋ ਨਿਬੜਦਾ ਹੈ।

ਸਿੱਖ ਹਿਰਦਾ ਦੁਖੀ ਜ਼ਰੂਰ ਹੈ, ਕਿਉਂਕਿ ਇਸ ਸਮੇਂ ਵੀ ਗੁਰੂ ਖ਼ਾਲਸੇ ਦੀ ਦਿੱਖ ਵਿਗਾੜਨ ਲਈ ਅੰਦਰੋਂ ਤੇ ਬਾਹਰੋਂ ਹਮਲੇ ਜਾਰੀ ਹਨ। ਸਿੱਖ ਕਲਮਾਂ ਵਿਕਾਊ ਹੋ ਗਈਆਂ ਹਨ। ਸਾਡੇ ਸਿੱਖ ਆਗੂ ਕੁਰਸੀ ਦੇ ਲਾਲਚ ਵਿਚ ਅੰਨ੍ਹੇ ਹੋ ਕੇ ਗੁਰੂ ਸ਼ਬਦ, ਗੁਰੂ ਗ੍ਰੰਥ ਦੀ ਦਰਸਾਈ ਮਰਯਾਦਾ ਨੂੰ ਪਿੱਠ ਦੇ ਚੁੱਕੇ ਹਨ। ਵੋਟਾਂ ਦੇ ਲਾਲਚ ਵਿਚ ਗੁਰੂ ਡੰਮੀਆਂ ਦੀ ਪਰਿਕਰਮਾ ਕਰਦੇ ਫਿਰਦੇ ਹਨ। ਯਕੀਨਨ ਇਹਨਾਂ ਦਾ ਹਸ਼ਰ ਵੀ ਉਹਨਾਂ ਮਹੰਤਾਂ ਵਾਲਾ ਹੀ ਹੋਵੇਗਾ ਜਿਹਨਾਂ ਨੂੰ ਗੁਰੂ ਸਾਹਿਬ ਨੇ ਹੱਥੀਂ ਸਾੜਿਆ ਸੀ। ਵਿਰਲੇ ਗੁਰਮੁਖ ਪਿਆਰਿਆਂ ਦੀ ਘਾਲ ਕਮਾਈ ਆਜਾਈਂ ਨਹੀਂ ਜਾਏਗੀ। ਯਕੀਨਨ ਕੌਮ ਵਿਚ ਗੁਰਮਤਿ ਗਾਡੀ ਰਾਹ ਤੇ ਚੱਲਦੀ ਚੜ੍ਹਦੀਆਂ ਕਲਾਂ ਵਿਚ ਆ ਜਾਵੇਗੀ।

ਭਾਈ ਕਾਨ੍ਹ ਸਿੰਘ *ਮਹਾਨ ਕੋਸ਼* ਸਫ਼ਾ 1033 'ਤੇ ਨਾਮਧਾਰੀ ਮਤ ਬਾਰੇ ਇਸ ਤਰ੍ਹਾਂ ਲਿਖਦੇ ਹਨ :

> ਇਸ ਮਤ ਦੇ ਸਿੱਖ ਸਫ਼ੈਦ ਬਸਤਰ ਅਤੇ ਚਿੱਟੀ ਉੱਨ ਦੀ ਮਾਲਾ ਰੱਖਦੇ ਹਨ। ਵਾਹਿਗੁਰੂ ਮੰਤਰ ਦਾ ਉਪਦੇਸ਼ ਕੰਨ ਵਿਚ ਦਿੱਤਾ ਜਾਂਦਾ ਹੈ। ਅੰਮ੍ਰਿਤ ਇਕ ਪਾਤਰ ਵਿਚ ਇਕੱਠਾ ਨਹੀਂ ਛਕਾਉਂਦੇ, ਜੁਦਾ ਜੁਦਾ ਛਕਾਉਂਦੇ ਹਨ। ਹਵਨ ਦੇ ਵੱਡੇ ਪ੍ਰੇਮੀ ਹਨ। ਅਨੰਦ ਵਿਵਾਹ ਸਮੇਂ ਗੁਰੂ ਗ੍ਰੰਥ ਸਾਹਿਬ ਦੀ ਪਰਿਕਰਮਾ ਦੀ ਥਾਂ ਬੇਦੀ ਗੱਡ ਕੇ ਤੇ ਅੱਗ ਵਿਚ ਸਮੱਗਰੀ ਪਾ ਕੇ ਲਾਵਾਂ ਪੜ੍ਹਦੇ ਹਨ। ਬਹੁਤ ਪ੍ਰੇਮੀ ਹਾਲ ਵਿਚ ਮਸਤ ਹੋ ਕੇ ਚੀਕਾਂ (ਕੂਕਾਂ) ਮਾਰ ਉਠਦੇ ਹਨ ਅਰ ਦਸਤਾਰ ਉਤਾਰ ਕੇ ਨੱਚਣ ਟੱਪਣ ਲੱਗ ਜਾਂਦੇ ਹਨ, ਜਿਸ ਤੋਂ 'ਕੂਕਾ' ਸੰਗਯਾ ਹੋ ਗਈ ਹੈ, ਵਾਸਤਵ ਵਿਚ ਪੰਥ ਦੀ ਸੰਗਯਾ 'ਨਾਮਧਾਰੀਆ' ਹੈ।

ਉਪਰ ਲਿਖੀ ਵਾਰਤਾ ਪ੍ਰਵਾਨਿਤ ਸਿੱਖ ਮਰਯਾਦਾ ਦੇ ਬਿਲਕੁਲ ਉਲਟ ਹੈ।

ਸੰਮਤ 1929 (ਸਾਲ 1872) ਵਿਚ ਕੂਕੇ ਸਿੱਖਾਂ ਨੇ ਮਲੋਟ ਅਤੇ ਮਲੇਰ ਕੋਟਲੇ ਦੇ ਕੁਝ ਬੁੱਚੜਾਂ ਨੂੰ ਵੱਢ ਦਿੱਤਾ ਜਿਸ ਕਰਕੇ ਲੁਧਿਆਣਾ ਦੇ ਡਿਪਟੀ ਕਮਿਸ਼ਨਰ (Mr. Cowen) ਨੇ 49 ਕੂਕਿਆਂ ਨੂੰ ਤੋਪਾਂ ਨਾਲ ਉਡਾ ਦਿੱਤਾ ਅਤੇ ਕਮਿਸ਼ਨਰ (Mr. Forsyth) ਨੇ 30 ਕੂਕਿਆਂ ਨੂੰ ਫਾਂਸੀ ’ਤੇ ਲਟਕਾ ਦਿੱਤਾ ਸੀ। ਬਾਬਾ ਰਾਮ ਸਿੰਘ ਨੂੰ ਰੰਗੂਨ (ਕਾਲੇ ਪਾਣੀ) ਭੇਜ ਦਿੱਤਾ ਗਿਆ, ਜਿਥੇ ਉਹਨਾਂ ਦਾ ਦਿਹਾਂਤ ਸੰਨ 1885 ਵਿਚ ਹੋਇਆ।

ਇਹ ਬਾਬਾ ਰਾਮ ਸਿੰਘ ਤੇ ਉਨ੍ਹਾਂ ਦੇ ਅਨੁਯਾਈਆਂ ਦੀ ਮੁਲਕ ਦੀ ਅਜ਼ਾਦੀ ਲਈ ਮਹਾਨ ਕੁਰਬਾਨੀ ਹੈ। ਇਹ ਵੀ ਆਖਿਆ ਜਾਂਦਾ ਹੈ ਕਿ ਕਿਉਂਕਿ ਨਾਮਧਾਰੀ ਹਿੰਦੂਆਂ ਵਾਂਗ ਗਊ ਨੂੰ ਮਾਤਾ ਮੰਨ ਕੇ ਪੂਜਦੇ ਸਨ, ਉਹਨਾਂ ਬੁੱਚੜਾਂ ਨੇ ਗਊਆਂ ਵੱਢੀਆਂ ਸਨ, ਇਸ ਲਈ ਕੂਕਿਆਂ ਨੇ ਬੁੱਚੜਾਂ ਨੂੰ ਵੱਢ ਦਿੱਤਾ। ਫ਼ੈਸਲਾ ਪਾਠਕ ਕਰ ਲੈਣ।

ਨਾਮਧਾਰੀ ਪ੍ਰਚਾਰਕ ਤੇ ਲਿਖਾਰੀ ਗੁਰੂ ਗੋਬਿੰਦ ਸਿੰਘ ਜੀ ਦਾ ਸੰਮਤ 1765 ਵਿਚ ਜੋਤੀ ਜੋਤਿ ਸਮਾਣਾ ਨਹੀਂ ਮੰਨਦੇ। ਲਿਖਾਰੀ ਮਿਹਰ ਸਿੰਘ ਮੁਤਾਬਿਕ ਜਿਉਂਦੇ ਹੀ ਘੋੜੇ ’ਤੇ ਸਵਾਰ ਹੋ ਕੇ ਸਵਰਗਾਂ ਨੂੰ ਚਲੇ ਗਏ ਸਨ ਤੇ ਉਹ ਗੁਰੂ ਗੋਬਿੰਦ ਸਿੰਘ ਜੀ ਵਲੋਂ ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ ’ਤੇ ਸਥਾਪਤ ਕਰਨ ਨੂੰ ਵੀ ਨਹੀਂ ਮੰਨਦੇ। ਬਲਕਿ ਨਾਂਦੇੜ ਤੋਂ ਗੁਪਤ ਨਿਕਲ ਕੇ ਗੁਰੂ ਗੋਬਿੰਦ ਸਿੰਘ ਜੀ ਨੇ 90 ਸਾਲ ਬਾਅਦ ਸੰਮਤ 1855 ਵਿਚ 146 ਸਾਲ ਦੀ ਬਿਰਧ ਉਮਰ ਵਿਚ ਬਾਲਕ ਸਿੰਘ ਨਾਮੀ ਇਕ ਗੁਰਸਿੱਖ ਨੂੰ ਦਰਸ਼ਨ ਦੇ ਕੇ ਗਿਆਰ੍ਹਵਾਂ ਸਤਿਗੁਰੂ ਬਣਾਇਆ। ਇਸ ਤੋਂ ਪਿੱਛੋਂ ਬਾਰ੍ਹਵਾਂ ਸਤਿਗੁਰੂ ਬਾਬਾ ਰਾਮ ਸਿੰਘ ਤੇ ਫਿਰ ਤੇਰ੍ਹਵਾਂ ਸਤਿਗੁਰੂ ਪ੍ਰਤਾਪ ਸਿੰਘ ਆ ਟਪਕਿਆ। ਇਹ ਉਹ ਗੁਰਗੱਦੀ ਹੈ ਜਿਹੜੀ ਹੁਣ ਨਾਮਧਾਰੀ ਦਰਬਾਰ ਭੈਣੀ ਸਾਹਿਬ ਨਾਮ ਨਾਲ ਪ੍ਰਸਿੱਧ ਹੈ। ਇਸ ਸਮੇਂ ਇਸ ਗੁਰਗੱਦੀ ’ਤੇ ਬਾਬਾ ਜਗਜੀਤ ਸਿੰਘ ਜੀ ਚੌਧਵੇਂ ਸਤਿਗੁਰੂ ਬਿਰਾਜਮਾਨ ਹਨ।

ਡਾਕਟਰ ਗੰਡਾ ਸਿੰਘ ਵਿਦਵਾਨ ਤੇ ਇਤਿਹਾਸਕਾਰ ਉਪਰ ਲਿਖੀ ਨਾਮਧਾਰੀਆਂ ਦੀ ਕਹਾਣੀ ਦਾ ਪਰਦਾ ਫ਼ਾਸ਼ ਕਰਦੇ ਲਿਖਦੇ ਹਨ ਕਿ ਇਤਿਹਾਸ ਇਕ ਸਾਇੰਸ ਹੈ, ਜਿਸ ਵਿਚ ਹਿਸਾਬ ਦੀ ਤਰ੍ਹਾਂ ਪੱਕਾ ਠੀਕ-ਠਾਕ ਰਹਿਣਾ ਚਾਹੀਦਾ ਹੈ ਪ੍ਰੰਤੂ ਕਈ ਲੇਖਕਾਂ ਨੇ ਇਤਿਹਾਸ ਨੂੰ ਮਿਥਿਹਾਸ ਬਣਾ ਕੇ ਮਨਘੜਤ ਕਹਾਣੀਆਂ ਰਾਹੀਂ ਪੇਸ਼ ਕੀਤਾ ਹੈ। ਮਿਸਾਲ ਦੇ ਤੌਰ ’ਤੇ ਦੇਹ ਸਮੇਤ ਜਾਣ ਦੀਆਂ ਕਥਾਵਾਂ ਗੁਰੂ ਨਾਨਕ ਦੇਵ ਜੀ, ਬਾਬਾ ਸ੍ਰੀ ਚੰਦ ਜੀ ਨਾਲ ਸੰਬੰਧਤ ਹਨ ਤੇ ਗੁਰੂ ਗੋਬਿੰਦ ਸਿੰਘ ਜੀ ਬਾਰੇ ਆਪਣਾ ਘੋੜਾ ਵੀ ਨਾਲ ਹੀ ਸਵਰਗ ਲੋਕ ਨੂੰ ਲੈ ਗਏ, ਮਿਲਦਾ ਹੈ।

ਇਹ ਇਕ ਇਤਿਹਾਸਕ ਸਚਾਈ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੱਖਣ (ਮਹਾਰਾਸ਼ਟਰ) ਦੇਸ਼ ਵਿਚ ਨਾਂਦੇੜ ਦੇ ਅਸਥਾਨ ਕਤਕ ਸੁਦੀ ਪੰਜਵੀਂ (ਕਤਕ ਪ੍ਰਵਿਸ਼ਟੀ ਛੇ) ਸੰਮਤ 1765 ਬਿਕਰਮੀ, 7 ਅਕਤੂਬਰ ਸੰਨ 1708 ਈਸਵੀ, 3 ਸ਼ਾਬਾਨ 1120 ਹਿਜਰੀ ਨੂੰ ਜੋਤੀ ਜੋਤਿ ਸਮਾ ਗਏ ਸਨ।

1. ਅਖ਼ਬਾਰ ***ਦਰਬਾਰਿ ਮੁਅੱਲਾ*** ਮੁਤਾਬਕ ਬਹਾਦਰ ਸ਼ਾਹ ਨੇ 26 ਸ਼ਾਬਾਨ (30 ਅਕਤੂਬਰ) ਨੂੰ ਹੁਕਮ ਦਿੱਤਾ ਕਿ ਸੁਰਗਵਾਸੀ ਗੁਰੂ ਗੋਬਿੰਦ ਸਿੰਘ, ਨਾਨਕ ਪੰਥੀ

ਦੇ (ਮਾਤਾ ਸੁੰਦਰੀ ਦੇ ਲੈ ਪਾਲਕ ਪੁੱਤਰ) ਨੂੰ ਮਾਤਰੀ ਲਿਖਤ ਦੇ ਦਿੱਤੀ ਜਾਵੇ। 9 ਰਮਜ਼ਾਨ 11 ਨਵੰਬਰ ਬਹਾਦਰ ਸ਼ਾਹ ਦੇ ਹਜ਼ੂਰ ਅਰਜ਼ ਹੋਈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਜਾਇਦਾਦ ਕਾਫ਼ੀ ਹੈ। ਉਸ ਦੀ ਜ਼ਬਤੀ ਸੰਬੰਧੀ ਕੀ ਸ਼ਾਹੀ ਹੁਕਮ ਹੈ? ਬਾਦਸ਼ਾਹ ਨੇ ਹੁਕਮ ਦਿੱਤਾ—ਦਰਵੇਸ਼ਾਂ ਦਾ ਮਾਲ ਹੈ। ਇਸ ਵਿਚ ਕੋਈ ਰੋਕ ਨਾ ਪਾਇਉ। ਇਸ ਨਾਲ ਬਾਦਸ਼ਾਹੀ ਖ਼ਜ਼ਾਨਾ ਨਹੀਂ ਭਰ ਜਾਣਾ। ਇਸ ਲਿਖਤ ਵਿਚ ਗੁਰੂ ਗੋਬਿੰਦ ਸਿੰਘ ਜੀ ਬਾਰੇ ਸਵਰਗੀ ਲਿਖਿਆ ਗਿਆ ਹੈ, ਜਿਹੜਾ ਕਿ ਅਕਾਲ ਚਲਾਣਾ ਕਰ ਗਏ ਵਿਅਕਤੀ ਬਾਰੇ ਕਿਹਾ ਜਾਂਦਾ ਹੈ।

2. ਕਵੀ ਸੈਨਾਪਤਿ ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਦਰਬਾਰੀ ਨੇ ਆਪਣੀ ਪੁਸਤਕ *ਸ੍ਰੀ ਗੁਰੂ ਸੋਭਾ ਗ੍ਰੰਥ* ਦੇ ਅਠਾਰ੍ਹਵੇਂ ਅਧਿਆਏ (32–43) ਵਿਚ ਸਪੱਸ਼ਟ ਲਿਖਿਆ ਹੈ ਕਿ ਕਤਕ ਸੁਦੀ ਪੰਜਵੀਂ, 1765 ਸੰਮਤ ਨੂੰ ਨਾਂਦੇੜ ਵਿਚ ਜੋਤੀ ਜੋਤਿ ਸਮਾ ਗਏ ਅਤੇ ਉਹਨਾਂ ਦਾ ਸਸਕਾਰ ਕਰ ਦਿੱਤਾ ਗਿਆ।
3. ਮਿਰਜ਼ਾ ਮੁਹੰਮਦ ਹਾਰਿਸ਼ੀ ਨੇ ਆਪਣੀ ਪੁਸਤਕ *ਇਬ੍ਰਤਨਾਮਾ-ਸਵਾਨਹਿ* ਵਿਚ ਜੋ 1718 ਈਸਵੀ (ਸੰਨ 1131 ਹਿਜਰੀ) ਵਿਚ ਖ਼ਤਮ ਹੋਈ ਲਿਖਿਆ ਹੈ ਕਿ ਦੱਖਣ ਵਿਚ ਦਿਹਾਂਤ ਤੋਂ ਬਾਅਦ ਗੁਰੂ ਸਾਹਿਬ ਦੇ ਸਰੀਰ ਨੂੰ ਅਗਨ ਭੇਟ ਕਰ ਦਿੱਤਾ ਗਿਆ।
4. ਸਯਦ ਮੁਹੰਮਦ ਕਾਸਿਮ *ਇਬ੍ਰਤਨਾਮਾ* (1135 ਹਿਜਰੀ ਸੰਨ 1722 ਈ:) ਅਤੇ *ਇਬ੍ਰਤ-ਮਕਾਲ* (1144 ਹਿਜਰੀ ਸੰਨ 1731 ਈਸਵੀ) ਵਿਚ ਲਿਖਿਆ ਹੋਇਆ ਹੈ ਕਿ ਗੁਰੂ ਗੋਬਿੰਦ ਸਿੰਘ ਦੇ ਸਿੱਖਾਂ ਨੇ ਉਹਨੂੰ ਚੰਦਨ ਦੀ ਚਿਖਾ ਵਿਚ ਅਗਨੀ ਦੇ ਸਪੁਰਦ ਕਰ ਦਿੱਤਾ।
5. ਰਾਇ ਚਤੁਰਮਨ ਸੰਨ 1759 ਈਸਵੀ ਨੂੰ ਪੂਰਨ ਹੋਈ *ਚਹਾਰ ਗੁਲਸ਼ਨ ਅਖ਼ਬਾਰ* 1773 ਹਿਜਰੀ ਵਿਚ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਦਾ ਉਥੇ ਹੀ ਦੱਖਣ ਵਿਚ ਦਿਹਾਂਤ ਹੋ ਗਿਆ।
6. *ਅਖ਼ਬਾਰ ਦਰਬਾਰਿ ਮੁਅੱਲਾ* ਦੇ ਲੇਖਕ ਤੇ ਪਿਛਲੇ ਤਿੰਨ ਮੁਸਲਮਾਨ ਅਤੇ ਹਿੰਦੂ ਨਿਰਪੱਖ ਲਿਖਾਰੀ ਹਨ। ਇਸ ਲਈ ਉਹਨਾਂ ਅਤੇ ਸੈਨਾਪਤਿ ਆਦਿ ਦੀ ਗਵਾਹੀ ਤੋਂ ਬਾਅਦ ਹੋਰ ਕਿਸੇ ਗਵਾਹ ਦੀ ਲੋੜ ਨਹੀਂ ਰਹਿ ਜਾਂਦੀ। ਇਨ੍ਹਾਂ ਵਿੱਚੋਂ ਕਿਸੇ ਨੇ ਵੀ ਗੁਰੂ ਸਾਹਿਬ ਦੇ ਦੇਹਾਂਤ ਬਾਰੇ ਕੋਈ ਸ਼ੱਕ ਵਾਲੀ ਗੱਲ ਨਹੀਂ ਲਿਖੀ।

## ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ

**1. ਭਾਈ ਨੰਦ ਲਾਲ ਜੀ** ਗੁਰੂ ਸਾਹਿਬ ਦੇ ਨਿਕਟਵਰਤੀ ਤੇ ਸਮਕਾਲੀ ਸਨ। ਗੁਰੂ ਸਾਹਿਬ ਦੇ ਜ਼ਖ਼ਮੀ ਹੋਣ ਤੇ ਜੋਤੀ ਜੋਤਿ ਸਮਾਉਣ ਸਮੇਂ ਮੌਜੂਦ ਸਨ। ਆਪਣੇ ਰਹਿਤਨਾਮੇ, (ਸੰਨ 1695) ਸੰਮਤ 1753 'ਗੁਰੂਓ ਵਾਚ' ਸਿਰਲੇਖ ਹੇਠ ਲਿਖਦੇ ਹਨ :

**ਮੇਰਾ ਦੂਸਰਾ ਰੂਪ ਗ੍ਰੰਥ ਜੀ ਜਾਣ॥**
**ਉਨ ਕੇ ਅੰਗ ਮੇਰੇ ਕਰ ਜਾਣ॥**

**ਮੇਰਾ ਰੂਪ ਗ੍ਰੰਥ ਜੀ ਜਾਣ॥**
**ਇਸ ਮੇਂ ਭੇਦ ਨਹੀਂ ਕੁਛ ਮਾਣ॥**

2. **ਭਾਈ ਪ੍ਰਹਿਲਾਦ ਸਿੰਘ** ਗੁਰੂ ਸਾਹਿਬ ਦੇ ਹਜ਼ੂਰੀ ਸਿੱਖ ਸਨ। ਲਿਖਦੇ ਹਨ :
**ਅਕਾਲ ਪੁਰਖ ਕੇ ਬਚਨ ਸਿਓਂ ਪਰਗਟ ਚਲਾਓ ਪੰਥ।**
**ਸਭ ਸਿੱਖਣ ਕਉ ਬਚਨ ਇਹ, ਗੁਰੂ ਮਾਨਿਓ ਗ੍ਰੰਥ।**

3. **ਭਾਈ ਚੌਪਾ ਸਿੰਘ** ਗੁਰੂ ਸਾਹਿਬ ਦੇ ਖਿਡਾਵੇ ਸਨ। ਲਿਖਦੇ ਹਨ :
**ਆਗਿਆ ਗੁਰੂ ਗ੍ਰੰਥ ਦੀ ਮੰਨਣੀ।**

4. **ਮੁਨਸ਼ੀ ਗਣਪਤ ਰਾਇ** ਦੀ ਪੁਸਤਕ ਜਿਹੜੀ ਕਿ ਚੜ੍ਹਤ ਸਿੰਘ ਦੇ ਸਮੇਂ ਲਿਖੀ ਗਈ, ਦੇ ਸਫ਼ਾ 64–65 ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਅੰਤਮ ਸਮੇਂ ਦਾ ਜ਼ਿਕਰ ਹੈ ਕਿ ਗੁਰੂ ਗ੍ਰੰਥ ਜੀ ਹਨ। ਗ੍ਰੰਥ ਅਤੇ ਗੁਰੂ ਵਿਚ ਕੋਈ ਫ਼ਰਕ ਨਹੀਂ। ਗ੍ਰੰਥ ਜੀ ਦੇ ਦਰਸ਼ਨਾਂ ਤੋਂ ਗੁਰੂ ਸਾਹਿਬ ਦੇ ਖ਼ੁਸ਼ੀਆਂ ਭਰਪੂਰ ਦਰਸ਼ਨ ਹੋਣਗੇ।

5. **ਬਾਵਾ ਸਰੂਪ ਦਾਸ ਜੀ** ਗੁਰੂ ਅਮਰਦਾਸ ਜੀ ਦੀ ਬੰਸ ਵਿੱਚੋਂ ਸਨ। ਉਹਨਾਂ ਨੇ ਬਾਬਾ ਸੁਮੇਰ ਸਿੰਘ ਜੀ ਦੇ ਕਥਨ ਅਨੁਸਾਰ ਆਪਣੀ ਪੁਸਤਕ *ਮਹਿਮਾ ਪ੍ਰਕਾਸ਼* ਸੰਨ 1774 ਵਿਚ ਰਚੀ ਸੀ। ਉਸ ਵਿਚ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਸੰਬੰਧੀ ਇਸ ਤਰ੍ਹਾਂ ਲਿਖਿਆ ਹੈ :

"ਤਬ ਸਿੱਖਾਂ ਨੇ ਪੂਛਾ ਜੋ ਅਬ ਦਰਸ਼ਨ ਕਹਾਂ ਕਰੇਂ। ਸਤਿਗੁਰ ਦੀਨ ਦਯਾਲ ਬਚਨ ਕੀਤਾ ਜੋ ਦਸ ਸਰੂਪ ਹਮਾਰੇ ਪੂਰਨ ਭਏ। ਅਬ ਮੇਰੀ ਜਗ੍ਹਾ ਗੁਰੂ ਗ੍ਰੰਥ ਸਾਹਿਬ ਕੋ ਜਾਨਣਾ। ਜਿਸ ਨੇ ਮੇਰੇ ਸੇ ਬਾਤ ਕਰਨੀ ਹੋਇ, ਆਦਿ ਗ੍ਰੰਥ ਸਾਹਿਬ ਦਾ ਪਾਠ ਕਰਨਾ। ਮੇਰੇ ਸੇ ਬਾਤਾਂ ਹੋਵੇਂਗੀ।" (ਪੰਨਾ 892–93)

ਇਸ ਤੋਂ ਪਹਿਲਾਂ ਕਿ ਡਾ: ਗੰਡਾ ਸਿੰਘ ਦੀ ਲਿਖਤ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ ਦੇਣ ਦਾ ਅੰਤਕਾ ਲਿਖੀਏ, ਬਾਬਾ ਰਾਮ ਸਿੰਘ ਜੀ ਜਿਹਨਾਂ ਨੂੰ ਨਾਮਧਾਰੀਏ ਬਾਰ੍ਹਵੇਂ ਗੁਰੂ ਮੰਨਦੇ ਹਨ, ਦੀਆਂ ਚਿੱਠੀਆਂ ਵਿਚ ਝਾਤੀ ਮਾਰ ਲਈਏ :

**ਚਿੱਠੀ ਨੰਬਰ 46** : ਦੇਹਾਂ ਦਾ ਮੇਲਾ ਤੋ ਅਨਿਤ ਹੀ ਹੈ। ਜੋ ਸ਼ਬਦ ਸੇ ਮਿਲੇਗਾ, ਉਹ ਸਦਾ ਹੀ ਮਿਲਿਆ ਹੋਇਆ ਹੈ। ਇਕ ਗੁਰੂ ਗ੍ਰੰਥ ਸਾਹਿਬ ਹੀ ਗੁਰੂ ਹੈ। "ਗੁਰੂ ਗ੍ਰੰਥ ਜੀ ਮਾਨੀਐ, ਪ੍ਰਗਟ ਗੁਰਾਂ ਦੀ ਦੇਹ। ਜੋ ਸਿਖ ਮਿਲਬੋ ਚਹੇ ਖੋਜ ਇਨਹੀ ਮੇਂ ਲੇਹ।"

**(ਚਿੱਠੀ ਨੰਬਰ 47)** ਹੋਰ ਭਾਈ ਦਸਾਂ ਪਾਤਸ਼ਾਹੀਆਂ ਦੇ ਪਿੱਛੇ ਗੁਰੂ ਤਾਂ ਮਹਾਰਾਜ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਅਸਥਾਪਤ ਕਰ ਗਏ ਹਨ। ਜੋ ਸਦਾ ਸਥਿਰ ਹੈ, ਹੋਰ ਕੋਈ ਗੁਰੂ ਨਹੀਂ।

**(ਚਿੱਠੀ ਨੰਬਰ 48)** ਮੈਂ ਗੁਰੂ ਨਹੀਂ। ਮੈਂ ਤਾਂ ਗੁਰੂ ਦੇ ਦਰ ਦਾ ਕੂਕਰ ਹਾਂ ਅਤੇ ਇਕ ਥਾਂ ਆਪ ਆਪਣੇ ਸੇਵਕਾਂ ਨੂੰ ਹਦਾਇਤ ਕਰਦੇ ਹਨ—ਸਮੂਹ ਸੰਤ ਖ਼ਾਲਸੇ ਜੀ ਕੋ ਸ੍ਰੀ ਵਾਹਿਗੁਰੂ ਜੀ ਕੀ ਫਤਹਿ ਬੁਲਾਣਾ ਚਾਹੀਦੀ ਹੈ। ਭੋਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਉ ਜਿਤਨੇ ਪੁਜ ਆਉਣ। ਸਿੱਟਾ—ਡਾਕਟਰ ਗੰਡਾ ਸਿੰਘ ਜੀ *ਸ੍ਰੀ ਗੁਰੂ ਗ੍ਰੰਥ ਜੀ ਨੂੰ ਗੁਰਿਆਈ* ਵਿਚ ਲਿਖਦੇ ਹਨ—ਇਸ ਤਰ੍ਹਾਂ ਫ਼ਾਰਸੀ, ਉਰਦੂ ਅਤੇ

ਅੰਗਰੇਜ਼ੀ ਪੁਸਤਕਾਂ ਦੇ ਹੋਰ ਅਨੇਕਾਂ ਹੀ ਹਵਾਲੇ ਪੇਸ਼ ਕੀਤੇ ਜਾ ਸਕਦੇ ਹਨ, ਪਰ ਏਥੇ ਕੇਵਲ ਸਮਕਾਲੀ ਅਤੇ ਅਠਾਰ੍ਹਵੀਂ ਸਦੀ ਦੀਆਂ ਲਿਖਤਾਂ ਦੇ ਹਵਾਲੇ ਦੇਣੇ ਹੀ ਕਾਫ਼ੀ ਹਨ ਅਤੇ ਜੋ ਗੁਰੂ ਸਾਹਿਬ ਦੇ ਜੋਤੀ ਜੋਤਿ ਸਮਾਉਣ ਅਤੇ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦਿੱਤੇ ਜਾਣ ਦੀ ਹੀ ਸਾਖਾ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ 90-100 ਦੀ ਆਯੂ ਵਿਚ ਜੋਤੀ ਜੋਤਿ ਸਮਾਉਣ ਅਤੇ ਕਿਸੇ ਮਨੁੱਖ ਦੇ ਉਹਨਾਂ ਦੀ ਥਾਂ ਗੁਰੂ ਮੁਕੱਰਰ ਕੀਤੇ ਜਾਣ ਦਾ ਕਿਧਰੇ ਕੋਈ ਜ਼ਿਕਰ ਦਰਜ ਨਹੀਂ ਹੈ। ਇਸ ਲਈ ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਅਤੇ ਉਹਨਾਂ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਦਿੱਤੇ ਜਾਣ ਦਾ ਵਾਕਿਆ ਨਿਸਚਿਤ ਅਤੇ ਅਟੱਲ ਇਤਿਹਾਸਕ ਸੱਚਾਈਆਂ ਹਨ।

### ਹਵਨ

ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ *ਮਹਾਨ ਕੋਸ਼* ਦੇ ਸਫ਼ਾ 269 'ਤੇ ਲਿਖਦੇ ਹਨ : ਹਵਨ—ਸੰਗਯਾ—ਦੇਵਤਿਆਂ ਨੂੰ ਵੇਦ ਮੰਤਰਾਂ ਦੁਆਰਾ ਬੁਲਾ ਕੇ ਘੀ ਆਦਿਕ ਪਦਾਰਥਾਂ ਦਾ ਅਗਨਿ ਵਿਚ ਪਾਉਣ ਦਾ ਕਰਮ ਹੈ। ਇਹ ਪੁਰਾਤਨ ਰਸਮ ਹਿੰਦੂ ਦੇਵੀ ਦੇਵਤਿਆਂ ਨੂੰ ਖ਼ੁਸ਼ ਕਰਨ ਲਈ ਕੀਤੀ ਜਾਂਦੀ ਹੈ। ਨਾਮਧਾਰੀਆਂ ਅਨੁਸਾਰ ਇਸ ਤਰ੍ਹਾਂ ਹਵਨ ਨਾਲ ਅਨੇਕਾਂ ਤਰ੍ਹਾਂ ਦੀ ਸਫਲਤਾ ਮਿਲਦੀ ਹੈ। ਹਿੰਦੂ ਮਤ ਅਨੁਸਾਰ ਪਾਣੀ, ਸੂਰਜ, ਅਗਨੀ ਅਤੇ ਹਵਾ ਆਦਿ ਸਭ ਦੇਵਤੇ ਹਨ। ਇਹਨਾਂ ਦੀ ਪੂਜਾ ਵੱਖ-ਵੱਖ ਮੰਦਰਾਂ ਵਿਚ ਕੀਤੀ ਜਾਂਦੀ ਹੈ। ਪ੍ਰੰਤੂ ਸਿੱਖ ਧਰਮ ਇਕ ਅਕਾਲ ਪੁਰਖ ਨੂੰ ਮੰਨਦਾ ਹੈ ਅਤੇ ਉਸ ਦੇ ਹੁਕਮ ਵਿਚ ਧਰਤੀ, ਅਕਾਸ਼, ਪੌਣ, ਪਾਣੀ, ਅਗਨੀ ਭਾਵ ਸਾਰੀ ਸ੍ਰਿਸ਼ਟੀ ਕੋਟ, ਬ੍ਰਹਿਮੰਡ, ਖੰਡ ਚੱਲਦੇ ਹਨ। ਦੇਵੀ ਦੇਵਤੇ ਵੀ ਉਸ ਦੇ ਦਰ ਦੇ ਭਿਖਾਰੀ ਹਨ। ਗੁਰੂ ਗ੍ਰੰਥ ਸਾਹਿਬ ਅਕਾਲੀ ਜੋਤ ਦਾ ਪ੍ਰਗਟ ਸਰੂਪ ਹੈ। ਕਿੱਡੀ ਮੂਰਖਤਾਈ ਇਹ ਕੂਕੇ ਕਰਦੇ ਹਨ। ਕੀਰਤਨ ਹੁੰਦੇ ਸਮੇਂ ਹਵਨ ਵੀ ਕੀਤਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਵੀ ਕੀਤਾ ਜਾਂਦਾ ਹੈ। ਬੱਚਿਆਂ ਦੇ ਵਿਆਹ ਸਮੇਂ ਹਿੰਦੂ ਤਰੀਕੇ ਨਾਲ ਵੇਦੀ ਗੱਡ ਕੇ ਅੱਗ ਦੇ ਦੁਆਲੇ ਜੋੜੀਆਂ ਨੂੰ ਪਰਿਕਰਮਾਂ ਕਰਨ ਲਈ ਕਿਹਾ ਜਾਂਦਾ ਹੈ ਤੇ ਲਾਵਾਂ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੜ੍ਹਦੇ ਹਨ। ਇਸ ਤੋਂ ਸਿੱਧ ਹੈ ਕਿ ਇਹ ਨਾ ਤਾਂ ਹਿੰਦੂ ਹਨ ਅਤੇ ਨਾ ਸਿੱਖ। ਆਪਣੀਆਂ ਕੂਕਾਂ ਵਿਚ ਹੀ ਪ੍ਰਪੱਕ ਹਨ।

ਰਾਧਾ ਸੁਆਮੀ, ਨਿਰੰਕਾਰੀਏ ਆਦਿ ਕਈ ਸੰਪਰਦਾਵਾਂ ਤੇ ਡੇਰੇਦਾਰ ਗੁਰਬਾਣੀ ਦੇ ਆਪਣੇ ਮਤਲਬ ਲਈ ਤਰੋੜ-ਮਰੋੜ ਕੇ ਅਰਥ ਕਰਦੇ ਹਨ। ਨਾਮਧਾਰੀ ਵੀ ਗੁਰੂਡੰਮ ਦੀ ਡੁਗਡੁਗੀ ਆਪਣੇ ਮਤਲਬ ਦੇ ਅਰਥਾਂ ਅਨੁਸਾਰ ਵਜਾਈ ਫਿਰਦੇ ਹਨ।

## ਨਾਮਧਾਰੀ ਅਰਦਾਸ

**ੴ ਵਾਹਿਗੁਰੂ ਜੀ ਕੀ ਫਤਹਿ**
**ਸ੍ਰੀ ਭਗੌਤੀ ਜੀ ਸਹਾਇ॥ ਪਾਤਸ਼ਾਹੀ ੧੨ਵੀਂ॥**

ਪ੍ਰਿਥਮ ਭਗੌਤੀ ਸਿਮਰਿ ਕੈ ਗੁਰੂ ਨਾਨਕ ਲਈਂ ਧਿਆਇ॥ ਫਿਰ ਅੰਗਦ ਗੁਰ

ਤੇ ਅਮਰਦਾਸ ਰਾਮਦਾਸੈ ਹੋਈਂ ਸਹਾਇ॥ ਅਰਜਨ ਹਰਿਗੋਬਿੰਦ ਨੋ ਸਿਮਰੌ ਸ੍ਰੀ ਹਰਿ ਰਾਇ॥ ਸ੍ਰੀ ਹਰਿਕ੍ਰਿਸ਼ਨ ਧਿਆਈਐ, ਜਿਸੁ ਡਿਠੇ ਸਭਿ ਦੁਖ ਜਾਇ॥ ਤੇਗ ਬਹਾਦਰ ਸਿਮਰੀਐ, ਘਰ ਨਉ ਨਿਧਿ ਆਵੈ ਧਾਇ॥ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਭ ਥਾਈਂ ਹੋਇ ਸਹਾਇ॥ ਸਤਿਗੁਰੂ ਬਾਲਕ ਸਿੰਘ ਜੀ ਸਿਮਰੀਐ ਜਿਨ ਧਰਮ ਦਾ ਮਾਰਗ ਦੀਆ ਬਤਾਇ॥ ਅਕਾਲ ਪੁਰਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਿਮਰੀਐ ਜਿਨ ਜਮ ਤੇ ਲੀਆ ਛਡਾਇ॥ ਜੋਤਿ ਕਾ ਜਾਮਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਸਿਮਰੀਐ ਜਿਨ ਟੁੱਟੀ ਲਈ ਮਿਲਾਇ॥

ਵੱਡੇ ਪ੍ਰਤਾਪ ਵਾਲੇ ਅਟੱਲ ਪਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਮਰੀਐ ਜਿਨ ਕਲਿਜੁਗ ਵਿਚ ਸੱਚ-ਸੋਧ, ਨਾਮ ਬਾਣੀ ਦਾ ਪ੍ਰਵਾਹ ਦੀਆ ਚਲਾਇ॥ ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਿਮਰੀਐ ਜਿਨ੍ਹਾਂ ਦੇ ਦਰਸ਼ਨ ਕੀਤਿਆਂ ਜਨਮ-ਮਰਨ ਦੁਖ ਜਾਇ, ਸਭ ਥਾਈਂ ਹੋਣਾ ਸਹਾਇ॥

ਗੁਰੂ ਜੀ ਕੇ ਚਾਰ ਸਾਹਿਬਜ਼ਾਦੇ, ਪੰਜ ਪਿਆਰੇ, ਚਾਲੀ ਮੁਕਤੇ, ਅੱਸੀ ਸ਼ਹੀਦ, ਬੇਅੰਤ ਸ਼ਹੀਦਾਂ ਦੀ ਕਮਾਈ ਦਾ ਧਿਆਨ ਧਰ ਕੇ ਆਪ ਜੀ ਦਾ ਪਵਿੱਤਰ ਨਾਮ ਚਿੱਤ ਆਵੇ॥

ਸਤਿਗੁਰ ਸੱਚੇ ਪਾਤਸ਼ਾਹ ਅਸੀਂ ਸਦਾ ਭੁੱਲਣਹਾਰ ਹਾਂ। ਆਪ ਸਦਾ ਬਖ਼ਸ਼ਿੰਦ ਹੋ। ਦਰੋਂ ਘਰੋਂ ਸਿੱਖੀ ਸਿਦਕ ਬਖ਼ਸ਼ ਬੇਮੁੱਖ ਹੋ ਕੇ ਨਾ ਮਰੀਏ। ਧਰਤੀ ਤੇ ਧਰਮ ਵਰਤਾ, ਮਹਾਂ ਮਲੇਛ ਦਾ ਨਾਸ਼ ਕਰ, ਸੰਤ ਖਾਲਸੇ ਦਾ ਪ੍ਰਕਾਸ਼ ਕਰ। ਗਊ ਗਰੀਬ ਕੇ ਕਸ਼ਟ ਨੂੰ ਦੂਰ ਕਰ, ਕੁਲ ਸ੍ਰਿਸ਼ਟੀ ਤੇਰਾ ਨਾਮ ਜਪੇ, ਕੋਈ ਦੁਖੀਆ ਹੋਏ ਨਾ।

ਸਤਿਗੁਰੂ ਰਾਮ ਸਿੰਘ ਜੀ, ਆਪ ਜੀ ਦੇ ਚਰਨਾਂ ਵਿਚ ਸਾਡੀ ਪ੍ਰਾਰਥਨਾ ਹੈ ਕਿ ਸਾਡਾ ਧਰਮ ਬਣਿਆ ਰਹੇ।

ਦੀਨਾਬੰਧੁ ਸਤਿਗੁਰੂ ਸੱਚੇ ਪਾਤਸ਼ਾਹ ਆਪ ਜੀ ਦੀ ਕ੍ਰਿਪਾ ਨਾਲ ਆਪ ਜੀ ਦੀਆਂ ਪਿਆਰੀਆਂ ਸੰਗਤਾਂ ਨੇ ਇਕੱਤਰ ਹੋ ਕੇ ਆਪ ਜੀ ਦੇ ਨਾਮ ਦਾ ਸਿਮਰਨ ਕੀਤਾ ਹੈ... ਦਾ ਪਾਠ ਕੀਤਾ ਹੈ। ਪਾਠ ਕਰਦਿਆਂ ਤੁਕ, ਅੱਖਰ, ਲਗ, ਕੰਨਾ ਵਾਧਾ ਘਾਟਾ ਪੜ੍ਹਿਆ ਬਖ਼ਸ਼ ਲੈਣਾ, ਬਾਣੀ ਸੱਚਖੰਡ ਪ੍ਰਵਾਨ ਕਰਨੀ।

ਨਾ ਵਿਸਰੀਂ ਨਾ ਵਿਸਾਰੀਂ, ਰੱਖ ਲੈ ਬਖ਼ਸ਼ ਲੈ, ਦੇਹ ਕਰਕੇ ਇਹ ਦੀਦਾਰ ਸ੍ਰੀ ਸਤਿਗੁਰੂ ਰਾਮ ਸਿੰਘ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।

ਜੋ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ।

(ਬਾਬਾ) ਜਗਜੀਤ ਸਿੰਘ ਦੇ ਨਾਮ ਖੁੱਲ੍ਹਾ ਪੱਤਰ ਕਈ ਵਿਦਵਾਨਾਂ ਨੇ ਲਿਖ ਕੇ ਸਪਸ਼ਟੀਕਰਣ ਮੰਗਿਆ ਹੈ। ਹਾਲਾਂ ਤੱਕ ਕੋਈ ਉੱਤਰ ਨਹੀਂ ਮਿਲਿਆ।

***ਨੋਟ :*** ਨਾਮਧਾਰੀਆਂ ਦੀ ਅਸਲੀਅਤ ਜਾਣਨ ਵਾਸਤੇ ਡਾ: ਹਰਜਿੰਦਰ ਸਿੰਘ ਦਿਲਗੀਰ ਜੀ ਦੀ ਲਿਖੀ ਪੁਸਤਕ *ਸਿੱਖ ਤਵਾਰੀਖ਼* (ਜਿਲਦ ਤੀਜੀ) ਪੜ੍ਹੋ।

*(ਪੰਜਾਬ ਟਾਈਮਜ਼, 4.4.2007)*

# ਦੋਦੜਾ ਗੁਰੂ-ਡੰਮ

ਸਿੱਖੀ ਸਰੂਪ ਵਿਚ ਪਾਖੰਡੀ ਤੇ ਦੰਭੀ ਪੰਥਕ ਸ਼ਕਤੀ ਨੂੰ ਖੇਰੂੰ ਖੇਰੂੰ ਕਰਨ ਲਈ ਦੋਦੜਿਆਂ ਵਾਲੇ ਬਾਬੇ ਜਸਵੰਤ ਸਿੰਘ ਜਿਹਨਾਂ ਨੂੰ 'ਬਾਊ' ਜੀ ਵੀ ਆਖਦੇ ਹਨ ਤੇ ਉਹਨਾਂ ਦੇ ਚੇਲੇ ਚਾਟੜੇ ਮੈਦਾਨ ਵਿਚ ਨਿਤਰੇ ਹਨ। ਅਸੀਂ ਇਹਨਾਂ ਪੰਥਕ ਦੋਖੀਆਂ ਦਾ ਚੈਲੰਜ ਮਨਜ਼ੂਰ ਕਰਦੇ ਹਾਂ। "ਗੁਰਬਾਣੀ ਇਸੁ ਜਗ ਮਹਿ ਚਾਨਣੁ" ਦਾ ਓਟ ਆਸਰਾ ਲੈ ਕੇ ਇਹਨਾਂ ਕੁਰਾਹੀਆਂ ਦੀਆਂ ਮਨ ਘੜਤ ਦਲੀਲਾਂ ਨੂੰ ਖੰਡਨ ਕਰਨ ਦਾ ਯਤਨ ਕਰਾਂਗੇ।

ਦੋਦੜਾ ਪਿੰਡ ਜ਼ਿਲ੍ਹਾ ਬਠਿੰਡਾ ਪੰਜਾਬ ਵਿਚ ਹੈ। ਬਾਊ ਜੀ ਦਾ ਪਿੱਛਾ ਦੋਦੜਾ ਹੋਣ ਕਰਕੇ ਇਹ ਕੁਫ਼ਰ ਵੀ ਦੋਦੜਿਆਂ ਵਾਲੇ ਸੰਤ ਦੇ ਨਾਮ ਤੋਂ ਹੀ ਸ਼ੁਰੂ ਕੀਤਾ ਗਿਆ ਹੈ। ਸਿੱਖ ਰਹਿਤ ਮਰਯਾਦਾ, ਸਿੱਖ ਇਤਿਹਾਸ ਤੇ ਖ਼ਾਸ ਕਰਕੇ 'ਗੁਰਬਾਣੀ ਸ਼ਬਦ-ਗੁਰੂ' ਦੇ ਖ਼ਿਲਾਫ਼ ਇਕ ਡੂੰਘੀ ਸਾਜ਼ਿਸ਼ ਦੇ ਅਧੀਨ ਇਹ ਪਰਪੰਚ ਚਾਲੂ ਕੀਤਾ ਗਿਆ ਹੈ। ਸਾਨੂੰ ਖ਼ੁਸ਼ੀ ਹੈ ਕਿ ਸਮੇਂ ਦੀ ਨਜ਼ਾਕਤ ਨੂੰ ਸਮਝਦਿਆਂ ਹੋਇਆਂ ਪ੍ਰੋਫ਼ੈਸਰ ਦਰਸ਼ਨ ਸਿੰਘ, ਅਕਾਲ ਤਖ਼ਤ ਸਾਹਿਬ ਦੇ ਮੁੱਖ ਸੇਵਾਦਾਰ ਨੇ ਆਪਣੇ ਇਕ ਖ਼ਤ ਰਾਹੀਂ ਜਿਹੜਾ ਕਿ ਉਹਨਾਂ ਨੇ ਸ੍. ਅਜੀਤ ਸਿੰਘ ਜੀ ਦੇ ਪੁੱਛੇ ਸਵਾਲਾਂ ਦੇ ਉੱਤਰ ਵਿਚ ਲਿਖਿਆ ਸੀ, ਸਿੱਖ ਜਗਤ ਨੂੰ ਇਹਨਾਂ ਗੁਰੂ ਦੰਭੀਆਂ ਤੋਂ ਬਚਣ ਲਈ ਸੁਚੇਤ ਕੀਤਾ ਹੈ। ਉਹ ਖ਼ਤ ਇਸ ਤਰ੍ਹਾਂ ਹੈ:

> ਆਪ ਜੀ ਨੇ ਪੰਥ ਨੂੰ ਬੜੇ ਵੱਡੇ ਖ਼ਤਰੇ ਤੋਂ ਸੂਚਿਤ ਕੀਤਾ ਹੈ। ਇਹ ਪੰਥ ਦੋਖੀਆਂ ਦੀ ਸਾਜ਼ਿਸ਼ ਦੀ ਇਕ ਕੜੀ ਹੈ। ਪੰਜਾਬ ਅਤੇ ਪਰਦੇਸਾਂ ਵਿਚ ਪੰਥ ਦੋਖੀਆਂ ਦੀ ਗਿਣੀ ਮਿਥੀ ਸਾਜ਼ਿਸ਼ ਨਾਲ ਸਿੱਖ ਧਰਮ ਵਿਚ ਵੱਖ–ਵੱਖ ਰੂਪ ਖੜੇ ਕਰ ਕੇ ਪੰਥਕ ਸ਼ਕਤੀ ਨੂੰ ਖੇਰੂੰ ਖੇਰੂੰ ਕੀਤਾ ਜਾ ਰਿਹਾ ਹੈ। ਸੋ ਜਿਥੇ ਵੀ ਸਾਂਝੀ ਪੰਥਕ ਸੋਚ ਅਤੇ ਸਾਂਝੀ ਗੁਰਮਤਿ ਰਹਿਤ ਮਰਯਾਦਾ ਦੇ ਧਾਰਨੀ ਸਿੱਖ ਬੈਠੇ ਹੋਣ, ਉਹ ਦੁਸ਼ਮਣ ਦੀ ਇਸ ਡੂੰਘੀ ਚਾਲ ਤੋਂ ਸੁਚੇਤ ਰਹਿਣ ਅਤੇ ਦੂਸਰਿਆਂ ਨੂੰ ਸੁਚੇਤ ਕਰਨ। ਕਿਸੇ ਦੋਦੜਾ ਵਾਲੇ ਜਾਂ ਕਿਸੇ ਹੋਰ ਸਾਧੂ ਸੰਤ ਦੀ ਵੱਖਰੀ ਮਰਯਾਦਾ ਨੂੰ ਕਿਸੇ ਗੁਰਦੁਆਰਾ ਸਾਹਿਬ ਤੋਂ ਨਹੀਂ ਲਾਗੂ ਕੀਤਾ ਜਾ ਸਕਦਾ। ਹਰ ਸਿੱਖ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਨਾਲ ਅਤੇ ਸਾਂਝੀ ਪੰਥਕ ਮਰਯਾਦਾ ਨਾਲ ਜੁੜਿਆ ਰਹਿਣਾ ਜ਼ਰੂਰੀ ਹੈ। ਵੱਖ ਵੱਖ ਗੁਰੂ-ਦੰਭੀ ਪੰਥ ਦੀ ਸ਼ਕਤੀ ਨੂੰ ਕਮਜ਼ੋਰ ਕਰਦੇ ਹਨ।

*ਗੁਰੂ ਪੰਥ ਦਾ ਦਾਸ*

**ਪ੍ਰੋ: ਦਰਸ਼ਨ ਸਿੰਘ**

ਮੁੱਖ ਸੇਵਾਦਾਰ, ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ

ਗੁਰਬਾਣੀ ਦੇ ਪਰਦੇ ਹੇਠਾਂ ਇਹ ਭੱਦਰ ਪੁਰਸ਼ ਕੀ ਕੀ ਕੁਰੀਤੀਆਂ ਕਰ ਰਹੇ ਹਨ ਤੇ ਕਿਵੇਂ ਭੋਲੇ ਭਾਲੇ ਸਿੱਖਾਂ ਨੂੰ ਗੁੰਮਰਾਹ ਕਰ ਰਹੇ ਹਨ, ਇਸ ਲੇਖ ਦਾ ਮੁੱਦਾ ਹੈ। ਆਓ ਵਿਚਾਰ ਕਰੀਏ।

ਪੰਜਾਬ ਵਿਚੋਂ ਉਠਿਆ ਦੋਦੜਾ ਦੁਰਮਤੀਆਂ ਦਾ ਸਟੰਟ ਅੱਜ-ਕੱਲ੍ਹ ਪ੍ਰਦੇਸਾਂ ਵਿਚ ਵੀ ਕੌੜੀ ਵੇਲ ਵਾਂਗ ਵਧ ਰਿਹਾ ਹੈ। ਸਮੇਂ ਦੀ ਪੁਕਾਰ ਹੈ ਕਿ ਇਸ ਪੰਥ ਘਾਤਕ ਕੈਂਸਰ ਨੂੰ ਖ਼ਤਮ ਕੀਤਾ ਜਾਵੇ। ਇਹਨਾਂ ਮਨਮਤੀਆਂ ਵਲੋਂ ਵਧਾਏ ਹੋਏ ਸੰਕਟ ਦਾ ਇਲਾਜ ਫਿਰ ਬਹੁਤ ਕਠਨ ਹੋ ਸਕਦਾ ਹੈ। ਪੰਥ ਪਹਿਲੋਂ ਹੀ ਬਹੁਤ ਮੁਸ਼ਕਲਾਂ ਵਿਚ ਘਿਰਿਆ ਹੋਇਆ ਹੈ। ਇਹਨਾਂ ਪੰਥ ਦੋਖੀਆਂ ਨੇ ਪੰਥ ਨੂੰ ਮੁਸ਼ਕਲਾਂ ਵਿਚ ਫਸੇ ਹੋਣ ਕਰਕੇ ਡੂੰਘੀ ਸੱਟ ਮਾਰਨ ਦਾ ਯਤਨ ਕੀਤਾ ਹੈ।

ਦੋਦੜੀਆਂ ਦਾ ਹੈੱਡ ਕੁਆਰਟਰ ਪੰਜਾਬੋਂ ਬਾਹਰ ਕੈਨੇਡਾ ਕੈਲਗਰੀ ਸ਼ਹਿਰ ਵਿਚ ਹੈ। ਕੈਨੇਡਾ ਤੇ ਅਮਰੀਕਾ ਵਿਚ ਇਸ ਗੁਰੂ-ਡੰਮੀ ਲਹਿਰ ਨੇ ਆਪਣੇ ਪੈਰ ਪੱਕੀ ਤਰ੍ਹਾਂ ਜਮਾ ਲਏ ਹਨ। ਕਈ ਗੁਰਦੁਆਰਿਆਂ ਦੇ ਪ੍ਰਬੰਧਕ ਭੋਲ ਅਣਭੋਲ ਆਪਣੇ ਗੁਰਦੁਆਰਿਆਂ ਦੀਆਂ ਸਟੇਜਾਂ ਇਹਨਾਂ ਦੇ ਹਵਾਲੇ ਕਰ ਕੇ ਇਹਨਾਂ ਦੁਰਮਤੀਆਂ ਨੂੰ ਹੱਲਾਸ਼ੇਰੀ ਦੇ ਰਹੇ ਹਨ। ਕੈਨੇਡਾ ਦੀਆਂ ਪੰਜਾਬੀ ਅਖ਼ਬਾਰਾਂ ਵਿਚ ਇਹਨਾਂ ਗੁਰੂਡੰਮੀਆਂ ਬਾਰੇ ਬਹੁਤ ਕੁਝ ਲਿਖਿਆ ਜਾ ਰਿਹਾ ਹੈ। ਟਰਾਂਟੋ ਵਿਚ ਇਹਨਾਂ ਦਾ ਮੁੱਖ ਅੱਡਾ ਵੈਸਟਰਨ ਰੋਡ ਵਾਲਾ ਗੁਰੂ ਘਰ ਹੈ, ਕਿਉਂਕਿ ਉਥੋਂ ਦੇ ਗ੍ਰੰਥੀ ਸਿੰਘ ਦੀ ਸਿੰਘਣੀ ਹਰਜੀਤ ਕੌਰ ਵੀ ਇਹਨਾਂ ਦੇ ਹੱਥਕੰਡਿਆਂ ਦਾ ਸ਼ਿਕਾਰ ਹੋਈ ਹੋਈ ਹੈ। ਉਮੀਦ ਹੈ ਕਿ ਹੁਣ ਵੈਸਟਰਨ ਗੁਰੂ ਘਰ ਦੇ ਪ੍ਰਬੰਧਕਾਂ ਅਤੇ ਬੀਬੀ ਹਰਜੀਤ ਕੌਰ ਨੂੰ ਇਹਨਾਂ ਬਾਰੇ ਕੋਈ ਭੁਲੇਖਾ ਨਹੀਂ ਰਹੇਗਾ। ਕਿਚਨਰ ਸ਼ਹਿਰ ਵਿਚ ਇਹਨਾਂ ਨੇ ਆਪਣਾ ਅੱਡਾ ਜਮਾਉਣ ਦਾ ਯਤਨ ਕੀਤਾ। ਪਰ ਉਥੋਂ ਦੀ ਸੰਗਤ ਅਤੇ ਸੁਯੋਗ ਪ੍ਰਬੰਧਕਾਂ ਨੇ ਇਨ੍ਹਾਂ ਤੋਂ ਫੌਰੀ ਤੌਰ 'ਤੇ ਸਮਝਦਾਰੀ ਅਪਨਾ ਕੇ ਕਿਨਾਰਾ ਕਸ਼ੀ ਕਰ ਲਈ। (6 ਜੁਲਾਈ, 1989 *ਆਵਾਜ਼ਿ-ਕੌਮ*, ਟਰਾਂਟੋ)।

ਦੁਖੀ ਲੁਕਾਈ ਇਹਨਾਂ ਲੁਟੇਰਿਆਂ ਦੇ ਹੱਥੋਂ ਲੁੱਟੀ ਜਾ ਰਹੀ ਹੈ, ਅਸਲ ਨਿਸ਼ਾਨਾ ਇਹਨਾਂ ਦਾ ਹਲਵਾ ਮਾਂਡਾ ਤੇ ਪੰਥਕ ਮਰਯਾਦਾ ਨੂੰ ਰਲਗੱਡ ਕਰ ਕੇ ਆਪਣੇ ਗੁਰੂ-ਡੰਮ ਨੂੰ ਬੜ੍ਹਾਵਾ ਦੇਣਾ ਹੈ। ਦੋਦੜਿਆਂ ਵਾਲੇ ਦੀ ਗਤੀ ਸਮਝਣ ਤੋਂ ਪਹਿਲਾਂ ਦਰਸ਼ਨ ਦਾਸੀਏ, ਅਖੌਤੀ ਨਿਰੰਕਾਰੀਏ, ਰਾਧਾ ਸੁਆਮੀ ਤੇ ਕੂਕਿਆਂ ਦੇ ਪਿਛੋਕੜ ਨੂੰ ਸਮਝਣਾ ਬਹੁਤ ਜ਼ਰੂਰੀ ਹੈ। ਦੋਦੜਾ ਗੁਰੂ-ਡੰਮ ਵੀ ਇਹਨਾਂ ਪੰਥ-ਦੋਖੀਆਂ ਦੀਆਂ ਲੀਹਾਂ 'ਤੇ ਹੀ ਚਲਾਇਆ ਜਾਪਦਾ ਹੈ। ਇਹ ਪੰਥ ਮਾਰੂ ਸੰਸਥਾਵਾਂ ਦੀ ਸਰਪ੍ਰਸਤੀ ਵੀ ਲਾਲਿਆਂ ਦੀਆਂ ਤਜੌਰੀਆਂ ਤੇ ਹਿੰਦੁਸਤਾਨ ਦੀ ਫ਼ਿਰਕੂ ਪੋਲੀਟੀਕਲ ਤਾਕਤਾਂ ਕਰ ਰਹੀਆਂ ਹਨ।

ਦਰਸ਼ਨ ਦਾਸੀਆਂ ਤੇ ਅਖੌਤੀ ਨਿਰੰਕਾਰੀਆਂ ਨੇ ਆਪਣਾ ਢੰਗ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਕੇ ਆਪਣੇ ਸਮਾਗਮ ਸ਼ੁਰੂ ਕੀਤੇ ਸਨ। ਸਮੇਂ ਦੇ ਨਾਲ ਭਰਮ ਭੁਲੇਖਿਆਂ ਦਾ ਇਹਨਾਂ ਦੋਖੀਆਂ ਨੇ ਜਾਲ ਵਿਛਾ ਦਿੱਤਾ ਸੀ। ਅਨਪੜ੍ਹ ਤੇ ਦੁਖੀ ਲੋਕ ਆਪਣੇ ਦੁੱਖ ਨਵਿਰਤੀ ਦੇ ਲਾਲਚ ਕਾਰਨ ਫਸਦੇ ਗਏ। ਗੁਰਬਾਣੀ ਦੀਆਂ ਆਪਣੇ ਉਪਰ ਢੁਕਦੀਆਂ ਤੁਕਾਂ ਚੋਰੀ ਕਰ ਕੇ ਆਪਣੇ ਨਿਸ਼ਾਨੇ ਦੀ ਪੂਰਤੀ ਲਈ

ਲਿਟਰੇਚਰ ਲਿਖਦੇ ਲਿਖਾਂਦੇ ਸਿੱਖੀ ਦੀ 'ਕਿਲ੍ਹੇ ਰਹਿਤ ਮਰਯਾਦਾ' ਵਿਚ ਸੰਨ੍ਹ ਲਾਉਣ ਵਿਚ ਕਾਮਯਾਬ ਹੋ ਹੀ ਗਏ ਸਨ। ਪੈਸੇ, ਪਰਾਪੇਗੰਡਾ ਤੇ ਝੂਠੇ ਲਿਟਰੇਚਰ ਕਾਰਨ ਆਪੂੰ ਗੁਰੂ ਬਣ ਬੈਠੇ।

ਸੱਚੇ ਸ਼ਬਦ-ਗੁਰੂ, ਗੁਰੂ ਗ੍ਰੰਥ ਸਾਹਿਬ ਤੇ ਗੁਰਮਤਿ ਫ਼ਿਲਾਸਫ਼ੀ ਨੂੰ ਪਿੱਠ ਦੇ ਕੇ ਆਪਣਾ ਨਵਾਂ ਧਰਮ ਵੀ ਚਾਲੂ ਕਰ ਲਿਆ।

ਦਰਸ਼ਨ ਦਾਸ ਨੇ ਦਾਸ ਧਰਮ ਦੀ ਬੁਨਿਆਦ ਰੱਖੀ ਤੇ ਆਪਣਾ ਝੰਡਾ ਨਿਸ਼ਾਨ ਸਾਹਿਬ ਦੀ ਜਗ੍ਹਾ ਗੱਡ ਦਿੱਤਾ। ਨਰਕਧਾਰੀਆਂ ਨੇ ਆਪਣੇ ਪਖੰਡ ਨੂੰ ਨਿਰੰਕਾਰੀ ਮਤ ਦਾ ਨਾਮ ਦਿੱਤਾ। ਦੋਨਾਂ ਨੇ ਹੀ ਆਪਣੇ ਅਨੁਯਾਈਆਂ ਨੂੰ ਖੁਲ੍ਹ ਦੇ ਕੇ ਵਿਭਚਾਰ ਫੈਲਾਇਆ। ਖ਼ਾਲਸਾ ਪੰਥ ਦੀ ਅਣਗਹਿਲੀ ਕਾਰਨ ਇਹ ਬਹੁਤ ਹੀ ਸ਼ਕਤੀਸ਼ਾਲੀ ਸੰਸਥਾਵਾਂ ਬਣ ਗਈਆਂ ਸਨ ਤੇ ਗੁਰੂ ਖ਼ਾਲਸੇ ਨੂੰ ਹਥਿਆਰਬੰਦ ਟੱਕਰ ਲੈਣ ਲਈ ਵੰਗਾਰਣ ਲੱਗੀਆਂ। ਅੰਮ੍ਰਿਤਸਰ ਕਈ ਸਿੰਘ ਸ਼ਹੀਦ ਹੋਏ। ਇਸੇ ਤਰ੍ਹਾਂ ਯੂ.ਕੇ. ਵਿਚ ਵੀ ਦਰਸ਼ਨ ਦਾਸੀਏ ਨੇ ਅਤਿ ਚੁੱਕ ਲਈ ਸੀ ਤੇ ਕਈ ਜਗ੍ਹਾ ਟਕਰਾ ਹੋਏ। "ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥" ਦੇ ਮਹਾਂਵਾਕ ਅਨੁਸਾਰ ਸੱਚ ਪ੍ਰਗਟ ਹੋਇਆ ਤੇ ਇਹ ਗੁਰੂ-ਡੰਮੀਏ ਇਸ ਸਮੇਂ ਆਪਣੇ ਜ਼ਖ਼ਮ ਚੱਟ ਰਹੇ ਹਨ। ਹਥਿਆਰਬੰਦ ਟੱਕਰ ਕਈ ਜਰਵਾਣੇ ਤੇ ਹਕੂਮਤਾਂ ਖ਼ਾਲਸੇ ਨਾਲ ਲੈ ਚੁੱਕੀਆਂ ਹਨ। ਖ਼ਾਲਸੇ ਨੂੰ ਖ਼ਤਮ ਕਰਦੇ ਕਰਦੇ ਆਪ ਖ਼ਤਮ ਹੋ ਗਏ ਅਤੇ ਗੁਰੂ ਖ਼ਾਲਸਾ ਚੜ੍ਹਦੀ ਕਲਾ ਵਿਚ ਰਿਹਾ।

ਰਾਧਾ ਸੁਆਮੀ ਤੇ ਕੂਕਿਆਂ ਨੇ ਹਥਿਆਰਬੰਦ ਟੱਕਰ ਤਾਂ ਨਹੀਂ ਲਈ, ਪ੍ਰੰਤੂ ਚੁੱਪ-ਚੁਪੀਤੇ ਗੁਰੂ ਖ਼ਾਲਸੇ ਦੇ ਘਰ ਵਿਚ ਦਾਖ਼ਲ ਹੋ ਚੁੱਕੇ ਹਨ। ਦੇਖੋ ਗੁਰੂ ਖ਼ਾਲਸਾ ਕਦ ਆਪਣੀ ਕੁੰਭਕਰਨੀ ਨੀਂਦ ਤੋਂ ਉਠ ਕੇ ਇਹਨਾਂ ਪੰਥ-ਦੋਖੀਆਂ ਦੀ ਖੁੰਭ ਠੱਪਦਾ ਹੈ। ਇਨ੍ਹਾਂ ਪੰਥ-ਦੋਖੀਆਂ ਨੇ ਵੀ ਗੁਰਬਾਣੀ ਦਾ ਪਰਦਾ ਓੜਿਆ ਹੋਇਆ ਹੈ। ਇਹ ਵੀ ਪਹਿਲੋ-ਪਹਿਲ ਕੀਰਤਨ ਸਮਾਗਮ ਅਤੇ ਲੰਗਰ ਭੰਡਾਰੇ ਸੱਚੇ ਗੁਰੂ ਦੇ ਨਾਮ 'ਤੇ ਚਲਾਉਂਦੇ ਸਨ ਪ੍ਰੰਤੂ ਇਹਨਾਂ ਮੀਣਿਆਂ ਦਾ ਨਿਸ਼ਾਨਾ ਵੀ ਗੁਰੂ-ਡੰਮ ਹੀ ਸੀ। ਰਾਧਾ ਸੁਆਮੀਆਂ ਨੇ ਆਪਣਾ ਹੈਡਕੁਆਰਟਰ ਬਿਆਸ ਬਣਾਇਆ ਤੇ ਕੂਕਿਆਂ ਨੇ ਭੈਣੀ ਸਾਹਿਬ ਹੈਡਕੁਆਰਟਰ ਬਣਾ ਕੇ ਗਿਆਰ੍ਹਵੀਂ, ਬਾਰ੍ਹਵੀਂ, ਤੇਰ੍ਹਵੀਂ ਅਤੇ ਚੌਧਵੀਂ ਪਾਤਸ਼ਾਹੀ ਦਾ ਸਿਲਸਿਲਾ ਜਾਰੀ ਰੱਖਿਆ। ਨਾਮਧਾਰੀਆਂ ਦਾ ਆਗੂ ਤੇ ਲੇਖਕ ਮਿਹਰ ਸਿੰਘ ਆਪਣੀ ਕਿਤਾਬ *ਪੁਰਖ ਗੁਰੂ* ਵਿਚ ਲਿਖਦਾ ਹੈ :

> ਪ੍ਰਤੱਖ ਗੁਰੂ ਦੇਹਧਾਰੀ ਨੂੰ ਜਿਹੜੇ ਨਹੀਂ ਮੰਨਦੇ, ਉਹ ਮਨਮੁਖ ਤੇ ਗਧੇ ਤੋਂ ਵੱਧ ਮੂਰਖ ਹਨ। ਇਕ ਹੋਰ ਨਾਮਧਾਰੀ ਕੂਕਾ ਮਾਸਟਰ ਨਿਹਾਲ ਸਿੰਘ ਬਗ਼ੈਰ ਕਿਸੇ ਇਤਿਹਾਸਕ ਹਵਾਲੇ ਦੇ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੰਦੇੜ ਵਿਚ ਜੋਤੀ ਜੋਤਿ ਨਹੀਂ ਸਮਾਏ ਤੇ ਉਥੋਂ ਅਲੋਪ ਹੋ ਕੇ 90 ਸਾਲ ਮਗਰੋਂ ਇਕ ਜੰਗ ਵਿਚ ਸਿੰਘਾਂ ਨੂੰ ਦਰਸ਼ਨ ਦਿੱਤੇ ਤੇ ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ ਨਹੀਂ ਦਿੱਤੀ। ਕੂਕਿਆਂ ਮੁਤਾਬਕ ਗੁਰੂ ਗੋਬਿੰਦ ਸਿੰਘ ਜੀ ਆਪਣੀ ਜਾਨ ਬਚਾਉਣ ਖ਼ਾਤਰ ਲੁਕਦੇ ਫਿਰਦੇ ਰਹੇ ਤੇ ਗੱਦੀ 90 ਸਾਲ ਮਗਰੋਂ ਬਾਬਾ ਬਾਲਕ ਸਿੰਘ ਨੂੰ ਦਿੱਤੀ। ਇਸ ਦਾ ਮਤਲਬ ਇਹ ਹੋਇਆ ਕਿ 90 ਸਾਲ ਸਿੱਖ ਨਿਗੁਰੇ ਹੀ ਰਹੇ। ਕਿੱਡਾ ਵੱਡਾ ਝੂਠ ਇਹਨਾਂ ਗੁਰੂ-

ਡੰਮੀਆਂ ਨੇ ਬੋਲਿਆ ਤੇ ਬੇਸ਼ਰਮਾਂ ਵਾਂਗ ਆਪਣੀ ਢੀਠਤਾਈ ਦਾ ਸਬੂਤ ਦੇ ਰਹੇ ਹਨ।

ਪ੍ਰੋ: ਗੰਡਾ ਸਿੰਘ ਪ੍ਰਸਿੱਧ ਸਿੱਖ ਹਿਸਟੋਰੀਅਨ ਨੇ ਫ਼ਾਰਸੀ, ਉਰਦੂ ਅਤੇ ਅੰਗਰੇਜ਼ੀ ਪੁਸਤਕਾਂ ਦੇ ਹਵਾਲੇ ਦੇ ਕੇ ਸਿੱਧ ਕੀਤਾ ਹੈ ਕਿ ਗੁਰੂ ਦਸਵੇਂ ਪਾਤਸ਼ਾਹ ਨਾਂਦੇੜ ਦੇ ਅਸਥਾਨ ਪਰ ਕੱਤਕ ਸੁਦੀ ਪੰਜਵੀਂ (ਕਤਕ ਪ੍ਰਵਿਸਟਾ 6) ਸੰਮਤ 1765 ਬਿਕਰਮੀ, 7 ਅਕਤੂਬਰ ਸੰਨ 1708 ਈਸਵੀ ਤਿੰਨ ਸ਼ਾਬਾਨ 1120 ਹਿਜਰੀ ਨੂੰ ਜੋਤੀ ਜੋਤਿ ਸਮਾਏ ਅਤੇ ਜੋਤੀ ਜੋਤਿ ਸਮਾਉਣ ਤੋਂ ਪਹਿਲੋਂ ਕਤਕ ਸੁਦੀ ਦੂਜ ਨੂੰ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਕੇ ਨਾਰੀਅਲ ਦੀ ਭੇਟ ਅਤੇ ਕੇਸਰ ਦਾ ਤਿਲਕ ਕੀਤੇ ਮਗਰੋਂ ਪ੍ਰਤਖਣਾ ਕਰ ਕੇ ਸੀਸ ਨਿਵਾਇਆ ਤੇ ਫ਼ੁਰਮਾਇਆ ਸੀ ਕਿ ਖਾਲਸਾ ਅਕਾਲ ਪੁਰਖ ਦੇ ਹਵਾਲੇ ਆਖੋ ਜੀ ਵਾਹਿਗੁਰੂ। (*ਕਾਬਲੀ ਫੇਰੀ*, ਸਫ਼ਾ 11)। ਭਾਈ ਰਣਧੀਰ ਸਿੰਘ ਆਪਣੀ ਪੁਸਤਕ *ਸੰਤ ਪਦ ਨਿਰਣੈ* ਵਿਚ ਕੂਕਿਆਂ ਬਾਰੇ ਲਿਖਦੇ ਹਨ: "ਏਸ ਮੀਣਪੁਣੇ ਦੀ ਨਿਰਲੱਜਤਾ ਤੋਂ ਬਾਜ਼ ਨਾ ਆਉਣ ਕਾਰਨ ਇਸ ਕੂਕਾ ਸ਼੍ਰੇਣੀ ਨੂੰ ਪੰਥ ਨੇ ਗੁਰੂ ਘਰ ਵਿੱਚੋਂ ਖ਼ਾਰਜ ਕਰ ਦਿੱਤਾ ਹੈ। ਜਦ ਤਕ ਇਹ ਮੀਣੇ ਆਪਣੀ ਇਸ ਬੱਜਰ ਤਨਖ਼ਾਹ ਨੂੰ ਗੁਰੂ ਪੰਥ ਪਾਸੋਂ ਨਾ ਬਖ਼ਸ਼ਾਉਣ, ਇਹ ਸਦਾ ਲਈ ਪੰਥ ਤੋਂ ਖ਼ਾਰਜ ਹੀ ਰਹਿਣਗੇ।" ਪ੍ਰੰਤੂ ਚਤੁਰ ਲੋਕਾਂ ਨੇ ਬਾਬਾ ਰਾਮ ਸਿੰਘ ਜੀ ਕੁਰਬਾਨੀ ਦੇ ਪੁੰਜ ਤੇ ਗੁਰੂ ਘਰ ਦੇ ਅਨਿਨ ਸੇਵਕ ਨੂੰ ਆਪਣਾ ਗੁਰੂ-ਡੰਮ ਚਲਾਉਣ ਲਈ ਘਸੀਟ ਲਿਆ (ਦੇਖੋ, *ਬਾਬਾ ਰਾਮ ਸਿੰਘ ਜੀ ਦੀਆਂ ਜੇਲ੍ਹ ਚਿੱਠੀਆਂ*)।

*ਰਾਧਾ ਸੁਆਮੀ ਬਾਬਿਆਂ ਦੇ ਕਾਲੇ ਲੇਖ* ਪੁਸਤਕ ਪ੍ਰੋਫ਼ੈਸਰ ਨਰੈਣ ਸਿੰਘ ਨੇ ਲਿਖੀ ਹੈ ਤੇ ਭਗਤ ਪੂਰਨ ਸਿੰਘ ਬਾਨੀ ਪਿੰਗਲਵਾੜਾ, ਸ੍ਰੀ ਅੰਮ੍ਰਿਤਸਰ ਨੇ ਪ੍ਰਕਾਸ਼ਿਤ ਕੀਤੀ ਹੈ। ਇਸ ਕਿਤਾਬ ਵਿਚ ਰਾਧਾ ਸੁਆਮੀ ਬਾਬਿਆਂ ਦੀਆਂ ਕਾਲੀਆਂ ਕਰਤੂਤਾਂ ਦਾ ਚਿੱਠਾ ਖੋਲ੍ਹ ਕੇ ਲਿਖਿਆ ਹੈ। ਲੇਖ ਦਾ ਆਕਾਰ ਵੱਡਾ ਹੋ ਜਾਣ ਕਾਰਨ ਇਹਨਾਂ ਬਾਰੇ ਹੋਰ ਨਹੀਂ ਲਿਖ ਰਿਹਾ। ਦਾਸ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਪਾਸ ਬੇਨਤੀ ਕਰੇਗਾ ਕਿ ਰਾਧਾ ਸੁਆਮੀਆਂ ਬਾਰੇ ਹੁਕਮਨਾਮਾ ਜਾਰੀ ਕਰ ਕੇ ਖ਼ਾਲਸਾ ਪੰਥ ਵਿੱਚੋਂ ਖ਼ਾਰਜ ਕਰਨ ਦੇ ਆਦੇਸ਼ ਜਾਰੀ ਕੀਤੇ ਜਾਣ। ਇਹ ਸੰਸਥਾ ਬਹੁਤ ਨੁਕਸਾਨ ਪਹੁੰਚਾ ਰਹੀ ਹੈ। ਹੋਰ ਢਿੱਲ ਦੇਣੀ ਪੰਥ ਦੇ ਹਿਤ ਵਿਚ ਨਹੀਂ ਹੈ।

**ਦੋਦੜਿਆਂ ਦੀਆਂ ਕਰਤੂਤਾਂ ਦਾ ਕੱਚਾ ਚਿੱਠਾ—**ਕੈਨੇਡਾ ਤੇ ਅਮਰੀਕਾ ਵਿਚ ਜ਼ਹਿਰ ਫੈਲਾ ਕੇ ਤੇ ਸਿੱਖਾਂ ਦੇ ਗਲ ਪੁਆ ਕੇ ਅੱਜ-ਕੱਲ੍ਹ ਇਸ ਗੁਰੂ ਡੰਮ ਦੇ ਪ੍ਰਚਾਰਕਾਂ ਨੇ ਯੂ.ਕੇ. ਵਿਚ ਲੰਡਨ, ਆਪਣਾ ਹੈਡਕੁਆਰਟਰ ਬਣਾ ਲਿਆ ਹੈ। ਕੈਨੇਡਾ ਵਿਚ ਇਕ ਅਖ਼ਬਾਰੀ ਰਿਪੋਰਟ ਅਨੁਸਾਰ: "ਲੰਡਨ ਸ਼ਹਿਰ ਵਿਚ ਇਹਨਾਂ ਨੇ ਆਪਣਾ ਇਕ ਏਜੰਟ ਮੁਕੱਰਰ ਕੀਤਾ ਹੋਇਆ ਹੈ। ਇਹ ਲੋਕਾਂ ਨੂੰ ਤੋਹਫ਼ੇ ਦਿੰਦਾ ਹੈ ਅਤੇ ਉਹਨਾਂ ਦੇ ਐਡਰੈਸ ਇਕੱਠੇ ਕਰ ਕੇ ਕੈਲਗਰੀ ਨੂੰ ਭੇਜ ਰਿਹਾ ਹੈ ਤਾਂ ਕਿ ਦੋਦੜਿਆਂ ਦੇ ਹੈਡਕੁਆਰਟਰ ਤੋਂ ਸਮਾਗਮਾਂ ਸੰਬੰਧੀ ਸਮੱਗਰੀ ਤੇ ਬਾਬੂ ਦੇ ਹੁਕਮਨਾਮੇ ਭੇਜੇ ਜਾ ਸਕਣ। ਇਸ ਏਜੰਟ ਬਾਰੇ ਇਹ ਵੀ ਸੱਚ ਹੈ ਕਿ ਇਹ ਸਥਾਨਕ ਪਰਿਵਾਰਾਂ ਵਿਚ ਗੁਰਬਾਣੀ ਕੀਰਤਨ ਦੇ ਵਾਸਤੇ ਪਾ ਕੇ ਹੋਰ ਝੂਠੀਆਂ ਮੂਠੀਆਂ ਚਾਲਾਂ ਚੱਲ ਕੇ ਝਗੜੇ

ਕਰਵਾਉਣ ਵਿਚ ਮਸ਼ਹੂਰ ਹੈ। ਕਈ ਲੋਕਾਂ ਨੇ ਇਹਨਾਂ ਬਾਰੇ ਦਾਸ ਪਾਸੋਂ ਪੁੱਛ ਪੜਤਾਲ ਵੀ ਕੀਤੀ ਹੈ।"

## ਕੀ ਇਹ ਸਿੱਖ ਹਨ ?

ਕੀ ਇਹ ਸਿੱਖੀ ਦਾ ਪ੍ਰਚਾਰ ਕਰ ਰਹੇ ਹਨ ? ਕਿਉਂ ਇਹ ਲੋਕ ਗੁਰਬਾਣੀ ਦੇ ਅਰਥ ਗ਼ਲਤ ਕਰਦੇ ਹਨ ?

ਇਹ ਲੋਕ ਖੋਜੀ ਨਾਮ ਹੇਠਾਂ ਪ੍ਰਕਾਸ਼ਤ ਪੁਸਤਕਾਂ ਤੇ ਪੈਂਫਲਿਟ ਵੰਡ ਰਹੇ ਹਨ। ਪੜ੍ਹਿਆਂ ਅਤੇ ਵਿਚਾਰਿਆਂ ਪਤਾ ਲੱਗਦਾ ਹੈ ਕਿ ਇਹਨਾਂ ਗੁਰਬਾਣੀ ਵਿੱਚੋਂ ਤੁਕਾਂ ਚੋਰੀ ਕਰ ਕੇ ਆਪਣੇ ਮਤ ਨੂੰ ਫੈਲਾਉਣ ਲਈ ਕਿਤਾਬਚੀਆਂ ਲਿਖੀਆਂ ਹਨ। ਇਹ ਸਿੱਖੀ ਆਸ਼ੇ ਅਨੁਸਾਰ ਘੋਰ ਪਾਪ ਹੈ। ਇਹਨਾਂ ਦੇ ਚਾਟੜੇ ਗੁਰੂ ਗ੍ਰੰਥ ਸਾਹਿਬ ਦੀ ਹਾਜ਼ਰੀ ਵਿਚ ਇਹਨਾਂ ਕਿਤਾਬਾਂ ਦੀ ਕਥਾ ਕਰਦੇ ਦੇਖੇ ਗਏ ਹਨ। ਇਹਨਾਂ ਦੀ ਕਥਾ ਗੁਰੂ-ਡੰਮ ਨੂੰ ਪ੍ਰਚਾਰਨਾ ਤੇ ਸਿੱਖੀ ਦੇ ਮੁੱਢਲੇ ਸਿੱਧਾਂਤਾਂ ਵਿਚ ਸ਼ੰਕੇ ਪੈਦਾ ਕਰਨੇ ਹੁੰਦੇ ਹਨ। ਗੁਰਬਾਣੀ ਨੂੰ ਵਿਸਕੀ ਨਾਲ ਤੁਲਨਾ ਦੇਣੀ ਅਤੇ ਗਾਤਰੇ ਨੂੰ ਕੁੱਤੇ ਦੇ ਪਟੇ ਨਾਲ ਤਸ਼ਬੀਹ ਦੇਣੀ ਇਕ ਬਹੁਤਾ ਵੱਡਾ ਮਖ਼ੌਲ ਹੈ। ਗੁਰਬਾਣੀ ਪੰਥ ਲਈ 'ਸ਼ਬਦ-ਗੁਰੂ' ਹੈ ਅਤੇ ਗਾਤਰਾ ਸਮੇਤ ਕਿਰਪਾਨ ਗੁਰੂ ਗੋਬਿੰਦ ਸਿੰਘ ਵਲੋਂ ਬਖ਼ਸ਼ੀ ਸ੍ਰੀ ਸਾਹਿਬ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਹਥਿਆਰਾਂ ਨੂੰ ਨਮਸਕਾਰ ਕਰਦੇ ਹਨ। ਇਕ ਇੰਚ ਦੀ ਕਿਰਪਾਨ ਗਲ ਵਿਚ ਲਟਕਾਈ ਹੀ ਇਹਨਾਂ ਲਈ ਕਾਫ਼ੀ ਹੈ। ਜੇਕਰ ਨਾ ਵੀ ਹੋਵੇ ਤਾਂ ਵੀ ਇਹਨਾਂ ਮੁਤਾਬਿਕ ਠੀਕ ਹੈ। ਇਸੇ ਤਰ੍ਹਾਂ ਪੰਜ ਬਾਣੀਆਂ ਦੇ ਨਿੱਤਨੇਮ ਦਾ ਪਾਠ ਕਰਨਾ ਵੀ ਇਹ ਜ਼ਰੂਰੀ ਨਹੀਂ ਸਮਝਦੇ। ਸਿਰਫ਼ ਨਾਮ ਜਪਣਾ, ਉਹ ਵੀ ਇਹਨਾਂ ਦੇ ਤਰੀਕੇ ਅਨੁਸਾਰ, ਜਪਣਾ ਹੀ ਫਲੀਭੂਤ ਹੋ ਸਕਦਾ ਹੈ। ਇਸੇ ਤਰ੍ਹਾਂ ਗੁਰਦੁਆਰੇ ਜੁੜੀ ਸੰਗਤ ਨੂੰ ਇਹ ਗੁਰੂ ਦੀ ਸੰਗਤ ਹੀ ਨਹੀਂ ਸਮਝਦੇ। "ਸਾਧੂ ਬਿਨੁ ਨਾਹੀ ਦਰਵਾਰ॥" ਕਬੀਰ ਜੀ ਦੀ ਬਾਣੀ ਦੇ ਅਰਥ ਕਰਦੇ ਹਨ ਕਿ ਇਹਨਾਂ ਦੇ ਗੁਰੂ ਬਾਊ ਜੀ ਬਿਨਾਂ ਸੰਗਤ ਮੁਕੰਮਲ ਨਹੀਂ ਹੋ ਸਕਦੀ। ਪ੍ਰੰਤੂ ਸੱਚੇ ਗੁਰੂ ਦਾ ਸਿੱਖ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਜੁੜੀ ਸੰਗਤ ਵਿਚ "...ਸੰਗਤਿ ਹਰਿ ਪ੍ਰਭੁ ਵਸੈ ਜੀਉ॥" (ਪੰਨਾ 94) ਸਮਝਦਾ ਹੈ। ਤਥਾ "ਤੇ ਸੰਤ ਭਲੇ ਗੁਰਸਿਖ ਹੈ..." (ਪੰਨਾ 588)

**ਬਾਬੂ ਜੀ ਦੀਆਂ ਟੇਪਾਂ ਦਾ ਨਮੂਨਾ—**ਬਾਊ ਜੀ ਦੀਆਂ ਯੱਭਲੀਆਂ ਭਰੀਆਂ ਤਿੰਨ ਟੇਪਾਂ ਸੰਗਤਾਂ ਵਿਚ ਵੰਡਦੇ ਹਨ। ਸ਼ਾਇਦ ਹੁਣ ਤਕ ਹੋਰ ਵੀ ਮਾਰਕੀਟ ਵਿਚ ਆ ਚੁੱਕੀਆਂ ਹੋਣ। ਟੇਪਾਂ ਸੁਣ ਕੇ ਮਨ ਦੁਖੀ ਹੋ ਉਠਦਾ ਹੈ ਤੇ ਬਾਊ ਜੀ ਦੇ ਪੈਰੋਕਾਰਾਂ 'ਤੇ ਤਰਸ ਆਉਂਦਾ ਹੈ। ਬਾਊ ਜੀ ਬੋਲਦੇ ਸੁਣੋ... ਓਇ ਜਿਵੇਂ ਥੋਡੇ ਤੇ ਮਾਇਆ ਦਾ ਭੂਤ ਸਵਾਰ ਐ, ਮੇਰੇ ਤੇ ਗੁਰੂ ਨਾਨਕ ਦਾ ਭੂਤ ਸਵਾਰ ਐ। ਮੈਨੂੰ ਤਾਂ ਪੜ੍ਹਨਾ ਵੀ ਨਹੀਂ ਆਉਂਦਾ। ਮੈਨੂੰ ਤਾਂ ਆਪ ਗੁਰੂ ਨਾਨਕ ਅੰਦਰ ਬੈਠ ਕੇ ਬੁਲਾਉਂਦੈ। ਗੁਰੂ ਨਾਨਕ ਮੇਰੇ ਵਿਚ ਆਉਂਦੈ ਉਇ। ਫਿਰ ਮੈਨੂੰ ਬਾਣੀ ਆਉਂਦੀ ਆ।" ਇਕ ਪਾਸੇ ਗੁਰੂ ਨਾਨਕ 'ਜਨਮ ਮਰਨ ਤੋਂ ਰਹਿਤ ਨਾਰਾਇਣ' ਨੂੰ ਭੂਤ ਆਖਦਾ ਹੈ, ਦੂਸਰੇ ਪਾਸੇ

ਆਪੂੰ ਗੁਰੂ ਨਾਨਕ ਦੀ ਗੱਦੀ ਦਾ ਵਿੰਗੇ ਟੇਡੇ ਤਰੀਕੇ ਨਾਲ ਮਾਲਕ ਬਣਨ ਦਾ ਯਤਨ ਕਰਦਾ ਹੈ। ਕਿੱਡਾ ਵੱਡਾ ਮੱਕਾਰ ਤੇ ਚਲਾਕ ਹੈ ਇਹ ਬਾਊ ਜੀ। ਗੁੰਮਰਾਹ ਕਰਦਾ ਹੋਇਆ ਸਿੱਖ ਸੰਗਤਾਂ ਨੂੰ ਗੁਰੂ ਘਰ ਤੋਂ ਤੋੜ ਕੇ ਆਪਣੇ ਝੂਠੇ ਸਤਿਸੰਗ ਬਾਰੇ ਟੇਪ ਵਿਚ ਬੋਲਦਾ ਹੈ : ਓਇ ਐਥੇ ਆਓ। ਗੁਰਮੁਖਾਂ ਵਿਚ ਬੈਠੋ ਉਇ। ਦੇਖੋ ਫੇਰ। ਉਇ ਮਹਾਂਪੁਰਖ ਤਾਂ ਇਕ ਨੀਂ ਮਾਣ ਹੁੰਦਾ ਫੇਰ ਇਥੇ ਇਕ ਨਹੀਂ, ਦੋ ਨਹੀਂ ਹਜ਼ਾਰਾਂ ਈ ਐ ਉਇ। ਹਰ ਗੱਲ 'ਉਇ' ਨਾਲ ਸ਼ੁਰੂ ਕਰਦਾ ਹੈ ਅਤੇ ਬੰਦ ਵੀ 'ਉਇ' ਆਖ ਕੇ ਹੀ ਕਰਦਾ ਹੈ। ਦਰਸ਼ਨ ਦਾਸ ਬਾਰੇ ਮਸ਼ਹੂਰ ਸੀ ਕਿ ਉਹ ਕਈ ਰੂਪ ਬਦਲ ਲੈਂਦਾ ਸੀ। ਇਥੇ ਇਹ ਬਾਊ ਕਦੇ ਅਨਪੜ੍ਹ ਬਣਦਾ ਹੈ ਅਤੇ ਕਦੇ ਵਿਦਵਾਨ। ਬਾਊ ਦੀ ਜ਼ਬਾਨੀ ਸੁਣੋ : ਮੈਂ ਬਾਰ੍ਹਾਂ ਭਾਗਾਂ ਵਿਚ ਸੰਗਤ 'ਤੇ ਲੇਖ ਲਿਖਿਆ ਹੈ। ਉਹਨੂੰ ਪੜ੍ਹੋ। ਫੇਰ ਦੇਖੋ ਕਿਵੇਂ ਥੋਨੂੰ ਚਪੇੜਾਂ ਵੱਜਦੀਆਂ, ਸਾਡੀਆਂ ਸੰਸਥਾਵਾਂ ਸਭ ਝੂਠ ਐ ਉਇ। ਸੁਖਮਨੀ ਪੜ੍ਹ ਕੇ ਕੀ ਖਟ ਲਿਆ ਉਇ, ਗਿਆਨੀ ਧਿਆਨੀ ਬਣੇ ਫਿਰਦੇ ਓ ਉਇ। ਉਇ ਥੋਨੂੰ ਸ਼ੌਕ ਟਰੀਟਮੈਂਟ ਦੀ ਲੋੜ ਐ, ਇਤਿਆਦਿ।

## ਪੰਜ ਪਿਆਰਿਆਂ ਦਾ ਸੰਕਲਪ

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਪੰਜ ਗੁਰੂ ਪਿਆਰਿਆਂ ਨੂੰ ਉੱਚਾ ਅਸਥਾਨ ਬਖ਼ਸ਼ਿਆ ਹੈ। ਸਿੱਖ ਜਗਤ ਦੀ ਅਗਵਾਈ ਇਹਨਾਂ ਨੂੰ ਹੀ ਸੌਂਪੀ ਹੈ। ਹੂ-ਬ-ਹੂ ਦਰਸ਼ਨ ਦਾਸੀਏ ਤੇ ਨਰਕਧਾਰੀਆਂ ਦੇ ਪਾਏ ਪੂਰਨਿਆਂ 'ਤੇ ਚੱਲਦਿਆਂ ਇਸ ਮੱਕਾਰ ਬਾਊ ਨੇ ਪੰਜ ਠੱਗ ਥਾਪੇ ਹਨ। ਇਨ੍ਹਾਂ ਠੱਗਾਂ ਦੇ ਨਾਮ ਹਨ—ਆਜ਼ਾਦ ਸਿੰਘ, ਬਲਰਾਜ ਸਿੰਘ, ਜਰਨੈਲ ਸਿੰਘ, ਦਰਸ਼ਨ ਸਿੰਘ, ਸੁਰਜੀਤ ਸਿੰਘ। ਇਹ ਪੰਜੇ ਬਾਊ ਜੀ ਦੇ ਮੁਹਤਬਰ ਹਨ ਤੇ ਸਿੱਖ ਸੰਗਤਾਂ ਨੂੰ ਫਸਾਉਣ ਲਈ ਆਪਣੀ ਜ਼ਹਿਰ ਭਰੀ ਪ੍ਰੂੰ ਖੰਡ ਲਿਬੜੀ ਜ਼ਬਾਨ ਖੋਲ੍ਹਦੇ ਹਨ। ਇਹਨਾਂ ਪੰਜਾਂ ਵਿੱਚੋਂ ਇਕ ਵੀ ਗੁਰਸਿੱਖ ਰਹਿਣੀ ਵਾਲਾ ਸਿੰਘ ਨਹੀਂ ਹੈ।

**ਅਕਾਲ ਤਖ਼ਤ—**ਅਕਾਲ ਤਖ਼ਤ ਸਾਹਿਬ ਨੂੰ ਸਿੱਖ ਧਰਮ ਵਿਚ ਮੀਰੀ ਪੀਰੀ ਦਾ ਪ੍ਰਤੀਕ ਸਮਝਿਆ ਜਾਂਦਾ ਹੈ। ਇਸ ਦੀ ਸਿਰਜਨਾ ਛੇਵੇਂ ਪਾਤਸਾਹ ਗੁਰੂ ਹਰਿਗੋਬਿੰਦ ਸਾਹਿਬ ਨੇ ਕੀਤੀ ਸੀ। ਦੂਰ-ਦੁਰਾਡੇ ਮੁਲਕਾਂ ਵਿਚ ਬੈਠਾ ਗੁਰੂ ਦਾ ਸਿੱਖ ਇਸ ਅਸਥਾਨ ਦੀ ਯਾਤਰਾ ਲਈ ਜਾਚਨਾ ਕਰਦਾ ਰਹਿੰਦਾ ਹੈ ਅਤੇ ਯਾਤਰਾ ਕਰਨਾ ਆਪਣੇ ਧੰਨਭਾਗ ਸਮਝਦਾ ਹੈ। ਖ਼ਾਲਸਾ ਪੰਥ ਨੂੰ ਆਪਣੇ ਧੁਰੇ ਤੋਂ ਬੇਮੁੱਖ ਕਰਨ ਲਈ ਇਹਨਾਂ ਦੁਰਮਤੀਆਂ ਨੇ ਨਵੀਂ ਗੋਂਦ ਗੁੰਦੀ ਹੈ। ਆਖਦੇ ਹਨ ਕਿ ਦੋਦੜਾਂ ਜ਼ਾਹਰਾ ਕਲਾ ਵਰਤੀਂਦੀ ਵੇਖੀ ਜਾ ਸਕਦੀ ਹੈ। ਸਿੱਖ ਸੰਗਤਾਂ ਨੂੰ ਪ੍ਰੇਰ ਕੇ ਦੋਦੜਾਂ ਪਹੁੰਚਾਇਆ ਜਾ ਰਿਹਾ ਹੈ। ਅਕਾਲ ਤਖ਼ਤ ਦੇ ਤਖ਼ਤ ਸਾਹਿਬ ਨੂੰ ਖੁੱਲ੍ਹਾ ਚੈਲਿੰਜ ਹੈ।

ਦੋਦੜਿਆਂ ਵਾਲੇ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਦੇ ਦਸਾਂ ਪਾਤਸ਼ਾਹੀਆਂ ਦੀ ਜੋਤਿ ਸਰੂਪ ਗੁਰੂ ਗ੍ਰੰਥ ਸਾਹਿਬ ਦੇ ਸਿੱਖ ਨਹੀਂ ਹੋ ਸਕਦੇ। ਗੁਰੂ ਦਾ ਸਿੱਖ ਗੁਰਬਾਣੀ ਨੂੰ ਆਪਣਾ ਜੀਵਨ ਆਧਾਰ ਮੰਨਦਾ ਅਤੇ ਸਮਝਦਾ ਹੈ "ਸਬਦੁ ਗੁਰੂ ਸੁਰਤਿ ਧੁਨਿ ਚੇਲਾ" ਦੇ ਸਿੱਧਾਂਤ 'ਤੇ ਪ੍ਰਪੱਕ ਨਿਸਚਾ ਰੱਖਦਾ ਹੈ। ਦੋਦੜੀਏ ਸਿੱਖ ਸੰਗਤਾਂ ਨੂੰ ਸੱਚੇ

ਸੁੱਚੇ ਗੁਰਮਤਿ ਸਿੱਧਾਂਤ ਤੋਂ ਲਾਂਭੇ ਕਰਨ ਵਿਚ ਲੱਗੇ ਹੋਏ ਹਨ। ਸਿੱਖੀ ਸਰੂਪ ਵਿਚ ਇਹ ਭੇੜੀਏ ਹਨ। ਧੀਰਮਲੀਏ, ਰਾਮਰਾਈਏ ਤੇ ਮੀਣੇ ਮਸੰਦਾਂ ਤੋਂ ਕਿਸੇ ਗੱਲੋਂ ਘੱਟ ਨਹੀਂ। ਦਾਸ ਦੀ ਗੁਰੂ ਖ਼ਾਲਸਾ ਪਾਸ ਬੇਨਤੀ ਹੈ ਕਿ ਇਹਨਾਂ ਭੱਦਰ ਪੁਰਸ਼ਾਂ ਤੋਂ ਸੁਚੇਤ ਰਹੋ। ਆਪਣੇ ਗੁਰੂ 'ਤੇ ਭਰੋਸਾ ਰੱਖੋ। ਸਾਵਣ ਭਾਦੋਂ ਦੀਆਂ ਖੁੰਬਾਂ ਵਾਂਗ ਇਹ ਮੀਣੇ ਵੀ ਆਪਣੀ ਮੌਤੇ ਮਰ ਜਾਣਗੇ।

*(ਪੰਜਾਬ ਟਾਈਮਜ਼, 3-10.1.1990)*

# ਦੋਦੜੀਏ ਪੰਥਕ ਕਚਹਿਰੀ ’ਚ

ਮੇਰਾ ਲੇਖ ਛਪਣ ਬਾਅਦ ਪੰਥਕ ਸੋਚ ਰੱਖਣ ਵਾਲੇ ਸੁਹਿਰਦ ਵੀਰਾਂ ਨੇ ਦੋਦੜੀਆਂ ਦੇ ਲੰਡਨ ਸਥਾਪਿਤ ਏਜੰਟਾਂ ਬਾਰੇ ਤੇ ਬਾਊ ਜੀ ਬਾਰੇ ਦਾਸ ਪਾਸੋਂ ਪੁੱਛ ਗਿੱਛ ਕੀਤੀ ਸੀ। ਸਰਦਾਰ ਬਲਬੀਰ ਸਿੰਘ ਜੀ ਗਰੇਵਾਲ ਨੇ ਆਪ ਹੀ ‘‘ਗ਼ਲਤ ਫ਼ਹਿਮੀ ਦਾ ਸ਼ਿਕਾਰ ਮਦਨ ਸਿੰਘ’’ ਖ਼ਤ ਦੇਸ ਪ੍ਰਦੇਸ ਦੇ ਅੰਕ ਨੰ: 1071 ਵਿਚ ਛਪਵਾ ਕੇ ਬਿੱਲੀ ਥੈਲਿਉਂ ਬਾਹਰ ਲੈ ਆਂਦੀ। ਭਾਵ ਏਜੰਟ ਤੇ ਬਾਊ ਜੀ ਦਾ ਪਤਾ ਦੱਸ ਦਿੱਤਾ ਹੈ। ਦਾਸ ਸਰਦਾਰ ਬਲਬੀਰ ਸਿੰਘ ਗਰੇਵਾਲ ਦਾ ਹਾਰਦਿਕ ਧੰਨਵਾਦੀ ਹੈ ਕਿਉਂਕਿ ਮੇਰੇ ਵਰਗੇ ਮੂਰਖ ਅਤੇ ਅਗਿਆਨੀ ਦੀਆਂ ਗ਼ਲਤ ਫ਼ਹਿਮੀਆਂ ਦੂਰ ਕਰਨ ਦਾ ਯਤਨ ਕੀਤਾ ਹੈ।

ਹੈਰਾਨੀ ਦੀ ਗੱਲ ਹੈ ਕਿ ਸਰਦਾਰ ਬਲਬੀਰ ਸਿੰਘ ਜੀ ਦੀ ਚਿੱਠੀ ਮੁਤਾਬਿਕ ਇਹਨਾਂ ਨੂੰ ਬਾਊ ਜੀ ਦੇ ਏਜੰਟਾਂ ਬਾਰੇ, ਪੰਜ ਮੁਹਤਬਰ ਸੱਜਣਾਂ ਬਾਰੇ ਤੇ ਪ੍ਰੋ: ਦਰਸ਼ਨ ਸਿੰਘ ਦੀ ਚਿੱਠੀ ਵਿਚ ਦੋਦੜਾਂ (ਦੋਧੜਾਂ) ਦੇ ਜ਼ਿਕਰ ਬਾਰੇ ਤਾਂ ਪਤਾ ਨਹੀਂ, ਪ੍ਰੰਤੂ ਵਕਾਲਤ ਇਹਨਾਂ ਦੀ ਸ਼ੁਰੂ ਕਰ ਦਿੱਤੀ ਹੈ। ਜਾਪਦਾ ਹੈ ਕਿ ਸਰਦਾਰ ਬਲਬੀਰ ਸਿੰਘ ਚਿੱਟ ਕੱਪੜੀਏ ਸੰਤ ਪਹਿਰਾਵੇ ਵਾਲਿਆਂ ਦੇ ਅਤੁੱਟ ਸ਼ਰਧਾਲੂ ਹਨ। ਇਹਨਾਂ ਨੂੰ ਮੁਬਾਰਕ ਹੋਵੇ। ਇਸੇ ਹੀ ਅਤੁੱਟ ਸ਼ਰਧਾ ਤੋਂ ਭਾਵੁਕ ਹੋ ਕੇ ਪਾਠਕਾਂ ਨੂੰ ਗੁਰੂ-ਡੰਮ ਦੋਦੜਾਂ ਦੇ ਅਸਲ ਵਿਸ਼ੇ ਤੋਂ ਹਟਾਉਣ ਲਈ ਏਧਰ ਉਧਰ ਦੀਆਂ ਮਾਰ ਕੇ ਚਿੱਠੀ ਲਿਖ ਮਾਰੀ ਕਿ ਮਦਨ ਸਿੰਘ ਗ਼ਲਤ ਫ਼ਹਿਮੀ ਦਾ ਸ਼ਿਕਾਰ ਹੈ।

ਬਾਊ ਜੀ ਦਾ ਪਿੰਡ ਦੋਦੜਾਂ ਲੁਧਿਆਣੇ ਵਿਚ ਹੈ ਜੋ ਜ਼ਿਲ੍ਹਾ ਬਠਿੰਡਾ ਵਿਚ ਹੈ, ਕੋਈ ਖ਼ਾਸ ਮਹੱਤਤਾ ਵਾਲੀ ਗੱਲ ਨਹੀਂ। ਦਾਸ ਨੇ ਅਖ਼ਬਾਰਾਂ ਵਿਚ ਪੜ੍ਹਿਆ ਹੈ ਤੇ ਲਿਖ ਦਿੱਤਾ। ਸਰਦਾਰ ਬਲਬੀਰ ਸਿੰਘ ਨੇ ਇਸ ਗੱਲ ਨੂੰ ਉਛਾਲ ਕੇ ਗੁਰੂ-ਡੰਮੀਆਂ ਦੀਆਂ ਗਤੀਵਿਧੀਆਂ ’ਤੇ ਪਰਦਾ ਪਾਉਣ ਦਾ ਨਿਸਫਲ ਯਤਨ ਕੀਤਾ ਹੈ। ਇਹੋ ਜਿਹੀਆਂ ਗੱਲਾਂ ਕਰ ਕੇ ਧੁਰ ਅੰਦਰੋਂ ਚਲੀ ਆ ਰਹੀ ਗੁਰੂ ਮਰਯਾਦਾ ਬਾਰੇ ਸ਼ੰਕਾ ਪੈਦਾ ਕਰ ਕੇ ਸੋਭਦਾ ਨਹੀਂ। ਇਸੇ ਤਰ੍ਹਾਂ ਕਈ ਸੰਤ ਮਹਾਤਮਾ ਦੇ ਨਾਮ ਲੈ ਕੇ ਸਿੱਖ ਜਗਤ ਨੂੰ ਭੁਲੇਖਿਆਂ ਵਿਚ ਪਾ ਕੇ ਅਸਲ ਨੁਕਤੇ ’ਤੇ ਕੀਤੀ ਜਾ ਰਹੀ ਵਿਚਾਰ ਨੂੰ ਧੁੰਦਲਾ ਕਰਨ ਦਾ ਅਸਫਲ ਯਤਨ ਕੀਤਾ ਹੈ।

ਗੁਰੂ ਘਰ ਵਿਚ ਅੰਧ-ਵਿਸ਼ਵਾਸ (ਜਿਸ ਦੀ ਸਰਦਾਰ ਬਲਬੀਰ ਸਿੰਘ ਨੇ ਵਕਾਲਤ ਕੀਤੀ ਹੈ) ਦੀ ਕੋਈ ਜਗ੍ਹਾ ਨਹੀਂ। ਸਤਿਗੁਰੂ ਜੀ ਦਾ ਹੁਕਮ ਹੈ:

**ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥**
**ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥**
**ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥** *(ਪੰਨਾ 1245)*

ਸਾਨੂੰ ਵਾਹਿਗੁਰੂ ਜੀ ਨੇ ਬੁੱਧੀ ਬਖ਼ਸ਼ੀ ਹੈ। ਗੁਰਮਤਿ ਕਸਵੱਟੀ 'ਤੇ ਪਰਖ ਕੇ ਬਿਬੇਕ ਬੁੱਧ (ਅਕਲ) ਨਾਲ ਪਰਖ ਕਰਨੀ ਹੈ, ਨਾ ਕਿ ਚਿੱਟੇ ਚੋਲੇ ਪਾਈ, ਗੋਲ ਮੋਲ ਚਿੱਟੀਆਂ ਪੱਗਾਂ ਬੰਨ੍ਹੀ, ਲੰਮੀਆਂ ਖੁੱਲ੍ਹੀਆਂ ਦਾਹੜੀਆਂ ਤੇ ਦਰਸ਼ਨੀ ਮੜ੍ਹਿਆਂ ਦੇ ਮਗਰ ਲੱਗ ਤੁਰਨਾ ਹੈ। ਗੁਰਸਿੱਖ ਦਾ ਸਤਿਕਾਰ "ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥" (ਪੰਨਾ 763) ਦੇ ਹੁਕਮ ਨੂੰ ਮੰਨਣਾ ਹੈ ਪ੍ਰੰਤੂ ਸੰਤੀ ਪਹਿਰਾਵੇ ਵਿਚ ਲੁਕੇ ਸ਼ੈਤਾਨ ਦਾ ਪਾਜ ਖੋਲ੍ਹ ਕੇ ਸੰਗਤਾਂ ਨੂੰ ਬਚਣ ਲਈ ਪ੍ਰੇਰਨਾ ਦੇਣੀ ਨਿੰਦਿਆ ਨਹੀਂ, ਬਲਕਿ ਭਲਾ ਹੈ। ਵਧਾਅ ਚੜ੍ਹਾਅ ਕੇ ਕਿਸੇ ਵਿਅਕਤੀ ਨੂੰ ਕਿਸੇ ਕਾਰਨ ਬਦਨਾਮ ਕਰਨਾ ਨਿੰਦਾ ਹੈ ਪ੍ਰੰਤੂ ਸੱਚ ਨੂੰ ਸੱਚ ਆਖਣਾ ਗੁਰੂ ਦੀ ਬਖ਼ਸ਼ਿਸ਼ ਹੈ। ਭੇਖੀ ਤੇ ਦੰਭੀ ਸੰਤ ਨਿੰਦਿਆ ਦੇ ਗ਼ਲਤ ਭਾਵ ਦੱਸ ਕੇ ਭੁੱਲੀ ਤੇ ਅਨਪੜ੍ਹ ਜਨਤਾ ਨੂੰ ਮਗਰ ਲਾ ਲੈਂਦੇ ਹਨ। ਇਹੋ ਕੁਝ ਦੋਦੜਿਆਂ ਵਾਲੇ ਕਰ ਰਹੇ ਹਨ। ਦੁਖੀ ਲੁਕਾਈ ਡਰਦੀ ਲੁੱਟੀ ਜਾ ਰਹੀ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਫ਼ੁਰਮਾਨ ਹੈ :

'ਧਰਮ ਚਲਾਵਨ ਸੰਤ ਉਬਾਰਨ ॥ ਦੁਸ਼ਟ ਸਭਨ ਕਉ ਮੂਲ ਉਪਾਰਨ ॥' ਲਈ ਖ਼ਾਲਸਾ ਪੰਥ ਸਾਜਿਆ। ਸਾਨੂੰ ਇਸ ਅੰਤਰੀਵ ਭਾਵ ਨੂੰ ਪੱਲੇ ਬੰਨ੍ਹਣਾ ਚਾਹੀਦਾ ਹੈ ਤੇ ਆਪਣੀ ਰੋਜ਼ਮਰਾ ਜ਼ਿੰਦਗੀ ਨੂੰ ਗੁਰੂ ਆਸ਼ੇ ਮੁਤਾਬਿਕ ਢਾਲਣਾ ਚਾਹੀਦਾ ਹੈ। ਗੱਲ ਲਾਂਭੇ ਚਲੀ ਗਈ। ਅਸੀਂ ਗੱਲ ਕਰ ਰਹੇ ਸਾਂ ਦੋਦੜਾ ਗੁਰੂ-ਡੰਮ ਦੀ। ਇਹਨਾਂ ਦੇ ਸਮਾਗਮਾਂ ਵਿਚ ਮੁਫ਼ਤ ਵੰਡੀਆਂ ਜਾ ਰਹੀਆਂ ਕਿਤਾਬਚੀਆਂ ਦਾ ਆਓ ਹੋਰ ਅਧਿਐਨ ਕਰੀਏ ਤੇ ਇਹਨਾਂ ਦੇ ਚੇਲੇ ਚਾਟੜਿਆਂ ਦੀ ਅਸਲੀਅਤ ਤੋਂ ਜਾਣੂੰ ਹੋਈਏ।

*Sachkhand on Earth Revisited* ਕਿਤਾਬ ਇੰਗਲਿਸ਼ ਵਿਚ ਲਿਖੀ ਹੈ ਤੇ ਆਪਣੇ ਸਮਾਗਮਾਂ ਵਿਚ ਮੁਫ਼ਤ ਵੰਡਦੇ ਹਨ। ਪਾਠਕਾਂ ਦੀ ਜਾਣਕਾਰੀ ਲਈ ਇਸ ਵਿਚੋਂ ਕੁਝ ਲਾਈਨਾਂ ਨਮੂਨੇ ਦੇ ਤੌਰ 'ਤੇ ਪੰਜਾਬੀ ਤਰਜਮੇ ਵਿਚ ਹਾਜ਼ਰ ਹਨ। ਇਸ ਪੁਸਤਕ ਦਾ ਆਰੰਭ "ਇਕ ਓਮ" ਅੱਖਰ ਨਾਲ ਸ਼ੁਰੂ ਕੀਤਾ ਗਿਆ ਹੈ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਆਰੰਭ "ੴ" (ਇਕ ਓਂਕਾਰ) ਤੋਂ ਹੈ। ਜਾਣ ਬੁੱਝ ਕੇ ਗੁਰਬਾਣੀ ਨੂੰ ਗ਼ਲਤ ਰੂਪ ਵਿਚ ਪੇਸ਼ ਕਰਨਾ ਮੇਰੇ ਖ਼ਿਆਲ ਵਿਚ ਮਨਮਤ ਤੇ ਘੋਰ ਬੇਅਦਬੀ ਹੈ। ਯਾਦ ਰੱਖਣ ਵਾਲੀ ਗੱਲ ਹੈ ਕਿ ਗੁਰੂ ਹਰਿ ਰਾਇ ਸਾਹਿਬ ਨੇ ਆਪਣੇ ਸਪੁੱਤਰ ਰਾਮਰਾਇ ਨੂੰ ਗੁਰੂ ਨਾਨਕ ਪਾਤਸ਼ਾਹ ਦੀ ਬਾਣੀ ਨੂੰ ਬਦਲਣ ਕਰਕੇ ਮੂੰਹ ਨਹੀਂ ਸੀ ਲਾਇਆ। ਸਿੱਖ ਜਗਤ ਰਾਮਰਾਈਆਂ ਦਾ ਬਾਈਕਾਟ ਗੁਰੂ ਕਾਲ ਤੋਂ ਹੀ ਕਰਦਾ ਆ ਰਿਹਾ ਹੈ। ਲੇਖਕ ਨੇ ਇਥੇ ਹੀ ਬੱਸ ਨਹੀਂ ਕੀਤੀ, ਅੱਗੇ ਹੋਰ ਲਿਖਦਾ ਹੈ :

"ਪੰਜ ਸੌ ਸਾਲ ਪਹਿਲਾਂ ਜਦੋਂ ਗੁਰੂ ਨਾਨਕ ਸਾਹਿਬ ਜੀ ਦੱਖਣ ਭਾਰਤ ਦੀ ਉਦਾਸੀ ਸਮੇਂ ਲੋਕਾਂ ਦਾ ਉੱਧਾਰ ਕਰਦੇ ਕਰਦੇ ਸ੍ਰੀ ਲੰਕਾ ਗਏ ਤਾਂ ਉਹਨਾਂ ਦੀ ਉਥੇ ਇਕ ਰਾਜਕੁਮਾਰੀ ਨਾਲ ਭੇਂਟ ਹੋਈ ਜੋ ਉਹਨਾਂ ਦੀ ਸ਼ਰਧਾਲੂ ਬਣ ਗਈ। ਉਸ ਰਾਜਕੁਮਾਰੀ ਨੇ ਗੁਰੂ ਨਾਨਕ ਦੇਵ ਜੀ ਨੂੰ ਆਪਣੇ ਘਰ ਵਿਚ ਬੁਲਾ ਕੇ ਉਹਨਾਂ ਦੀ

ਸੇਵਾ ਕਰਨ ਦੀ ਇੱਛਾ ਜ਼ਾਹਿਰ ਕੀਤੀ। ਗੁਰੂ ਨਾਨਕ ਸਾਹਿਬ ਜੀ ਨੇ ਉਸਨੂੰ ਸੇਵਾ ਦਾ ਮੌਕਾ ਫਿਰ ਕਦੇ ਦੇਣ ਦਾ ਬਚਨ ਦਿੱਤਾ। ਐਸ ਵੇਲੇ ਉਹ ਰਾਜ ਕੁਮਾਰੀ ਬਾਊ ਜਸਵੰਤ ਸਿੰਘ ਦੀ ਸੇਵਾ ਦੋਦੜਾਂ ਵਿਚ ਗੁਪਤ ਰੂਪ ਵਿਚ ਕਰ ਰਹੀ ਹੈ।"

ਬਾਊ ਜਸਵੰਤ ਸਿੰਘ ਨੂੰ ਗੁਰੂ ਨਾਨਕ ਦੇ ਰੂਪ ਵਿਚ ਪੇਸ਼ ਕਰਨਾ ਤੇ ਪ੍ਰਚਾਰਨਾ ਗੁਰੂ ਆਸ਼ੇ ਦੇ ਉਲਟ ਹੀ ਨਹੀਂ, ਬਲਕਿ ਬੱਜਰ ਕੁਕਰਮ ਵੀ ਹੈ। ਗੁਰੂ ਮਤਿ ਅਨੁਸਾਰ ਦਸੇ ਗੁਰੂ ਸਾਹਿਬਾਨ ਜਨਮ ਮਰਨ ਤੋਂ ਰਹਿਤ ਸਨ :

**ਏਕਹਿ ਆਵਨ ਫਿਰਿ ਜੋਨਿ ਨ ਆਇਆ ॥** *(ਪੰਨਾ 252)*

ਦੇ ਮਹਾਂਵਾਕ ਅਨੁਸਾਰ ਦਸ ਗੁਰੂ ਸਾਹਿਬਾਨ ਇਕ ਵਾਰ ਹੀ ਮਨੁੱਖੀ ਜਾਮੇ ਵਿਚ ਆਏ ਫਿਰ ਨਹੀਂ ਆਉਣਗੇ। ਬਾਊ ਨੂੰ ਗੁਰੂ ਨਾਨਕ ਦਾ ਰੂਪ ਆਖਣਾ ਜਾਂ ਤੁਲਨਾ ਦੇਣੀ ਬਹੁਤ ਵੱਡੀ ਮਨਮਤ ਹੈ। ਗੁਰੂ ਘਰ ਵਿਚ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਵਰਗੀਆਂ ਮਹਾਨ ਹਸਤੀਆਂ ਹੋਈਆਂ ਹਨ, ਪ੍ਰੰਤੂ ਉਹਨਾਂ ਕਦੇ ਵੀ ਸਤਿਗੁਰੂ ਜੀ ਦੀ ਬਰਾਬਰੀ ਨਹੀਂ ਕੀਤੀ। ਦੋਦੜਿਆਂ ਵਾਲੇ ਵਿੰਗੇ ਟੇਢੇ ਤਰੀਕੇ ਨਾਲ ਗੁਰੂ ਨਾਨਕ ਦੇਵ ਜੀ ਦੇ ਨਾਮ 'ਤੇ ਲੋਕਾਂ ਨੂੰ ਗੁੰਮਰਾਹ ਕਰ ਰਹੇ ਹਨ। ਗੁਰੂ ਫ਼ੁਰਮਾਨ ਹੈ :

**ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥**
**ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥** *(ਪੰਨਾ 759)*

ਤਥਾ :

**ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥** *(ਪੰਨਾ 1136)*

ਦਸਾਂ ਪਾਤਸ਼ਾਹੀਆਂ ਨੇ ਅਕਾਲ ਪੁਰਖ ਦੀ ਦਰਗਾਹ ਤੋਂ ਲਿਆਏ ਪ੍ਰੋਗਰਾਮ ਨੂੰ ਅਮਲੀ ਜਾਮਾ ਪਹਿਨਾਇਆ। ਅੰਤ ਆਪਣੀ ਜੋਤਿ ਸ਼ਬਦ-ਗੁਰੂ ਜੁਗੋ ਜੁਗ ਅਟੱਲ ਗੁਰੂ ਗ੍ਰੰਥ ਸਾਹਿਬ ਵਿਚ ਅਭੇਦ ਕਰ ਦਿੱਤੀ। ਇਸ ਸਮੇਂ ਕਲਜੁੱਗ ਦੇ ਸੱਚੇ ਅਵਤਾਰ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ। ਦੇਹਧਾਰੀ ਕੋਈ ਵੀ ਵਿਅਕਤੀ ਭਾਵੇਂ ਕਿੰਨਾ ਹੀ ਗਿਆਨਵਾਨ ਤੇ ਵਿਦਵਾਨ ਹੋਵੇ, ਇਸ ਦੀ ਬਰਾਬਰਤਾ ਨਹੀਂ ਕਰ ਸਕਦਾ। ਲੇਖ ਦੇ ਆਕਾਰ ਦੇ ਵੱਡੇ ਹੋ ਜਾਣ ਦੇ ਡਰੋਂ ਇਹ ਵੰਨਗੀ ਦੀਆਂ ਆਈਆਂ ਲਾਈਨਾਂ ਹੀ ਕਾਫ਼ੀ ਸਮਝਣੀਆਂ ਚਾਹੀਦੀਆਂ ਹਨ।

## ਧੁਰਾਂ ਤੋਂ ਇਲਾਹੀ ਜੋਤ ਦਾ ਧਰਤੀ ਤੇ ਪ੍ਰਕਾਸ਼

ਇਸ ਪੁਸਤਕ ਦਾ ਲੇਖਕ ਯੋਗੇਸ਼ਵਰ ਅਨੰਦ ਸਰਸਵਤੀ ਹੈ ਅਤੇ ਇਸ ਦੀ ਭੂਮਿਕਾ ਬਾਊ ਜਸਵੰਤ ਸਿੰਘ ਨੇ ਖ਼ੁਦ ਆਪ ਲਿਖੀ ਹੈ। ਇਹ ਕਿਤਾਬ ਭੀ ਇਹਨਾਂ ਦੇ ਮੁਹਤਬਰ ਆਪਣੇ ਸਮਾਗਮਾਂ ਵਿਚ ਆਮ ਵੰਡਦੇ ਦੇਖੇ ਜਾ ਸਕਦੇ ਹਨ। ਇਸ ਪੁਸਤਕ ਵਿਚ ਬਾਊ ਜੀ ਬਾਰੇ ਲਿਖਿਆ ਹੈ :

"ਉਸ ਵਿਚ ਰੱਬੀ ਜਲਵਾ ਹੈ। ਜ਼ਾਹਰਾ ਨਾਨਕ ਜੋਤ ਤੇ ਪਰਮਾਤਮਾ ਦੀ ਝਲਕ ਹੈ। ਜਿਸ ਨੂੰ ਗੁਰੂ ਨਾਨਕ ਪਰਮਾਤਮਾ ਦੇ ਦਰਸ਼ਨਾਂ ਦੀ ਅਭਿਲਾਸ਼ਾ ਹੈ, ਉਹ ਬਾਊ ਜੀ ਕੋਲ ਚਲਾ ਜਾਂਦਾ ਹੈ। ਬਾਬੂ ਜੀ ਸਭ ਦੇ ਅੰਗ ਸੰਗ ਰਹਿੰਦੇ ਹਨ, ਚਾਹੇ ਸਰੀਰਕ

ਤੌਰ 'ਤੇ ਤੁਸੀਂ ਦੂਰ ਵੀ ਚਲੇ ਜਾਵੋ। ਬਾਊ ਜੀ ਦਾ ਸਭ ਤੋਂ ਉੱਤਮ ਕੰਮ ਹੈ ਸਭ ਨੂੰ ਘੁੱਟ ਘੁੱਟ ਕੇ ਜੱਫੀਆਂ ਪਾ ਕੇ ਪਿਆਰ ਦੇਣਾ। ਪਿਆਰ ਦਾ ਲਾਵਾ ਸਿੱਧਾ ਸਚਖੰਡ ਤੋਂ ਅੰਮ੍ਰਿਤ ਵਰਖਾ ਦੇ ਰੂਪ ਵਿਚ ਬਾਊ ਜੀ ਕੋਲ ਪੁੱਜਦਾ ਹੈ ਜਿਸ ਨਾਲ ਉਹ ਲੋਕਾਂ ਦਾ ਲੋਕ ਤੇ ਪ੍ਰਲੋਕ ਸੁਧਾਰ ਦੇਂਦੇ ਹਨ ਅਤੇ ਕਾਇਆ ਕਲਪ ਕਰ ਦੇਂਦੇ ਹਨ।...

"ਬਾਊ ਸਾਰੀ ਸੰਗਤਾਂ ਦੀ ਸਰੀਰਕ ਤੇ ਮਾਨਸਿਕ ਜ਼ਿੰਮੇਵਾਰੀ ਆਪਣੇ ਸਿਰ ਲੈਂਦਾ ਹੈ ਕਿਉਂਕਿ ਉਹ ਸਭ ਵਿਚ ਵਿਚਰ ਰਿਹਾ ਹੈ। ਉਸ ਦੀ ਸੰਗਤ ਵਿਚ ਉਹ ਯੋਧੇ ਹਨ ਜੋ ਗੁਰੂ ਗੋਬਿੰਦ ਸਿੰਘ ਵੇਲੇ ਹੋਏ ਸਨ। ਬਾਊ ਜੀ ਦਾ ਬਿਰਦ ਸਦਾ ਬਖ਼ਸ਼ਿੰਦ ਹੈ ਜਿਸ ਆਸਰੇ ਉਹ ਜਿੱਤਾਂ ਪ੍ਰਾਪਤ ਕਰੀ ਜਾ ਰਹੇ ਹਨ, ਇਤਿਆਦਿ।" ਇਸੇ ਪੁਸਤਕ ਵਿਚ ਸਿੱਖ ਧਰਮ ਦੇ ਮੁੱਢਲੇ ਅਸੂਲਾਂ ਦੀ ਚੰਗੀ ਖਿਲੀ ਉਡਾਈ ਗਈ ਹੈ ਜਿਵੇਂ ਗੁਰੂ ਫ਼ੁਰਮਾਨ ਹੈ :

**ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਕੋਈ ਨ ਪਕੜੀਐ ਕਿਸੈ ਥਾਇ ॥**

*(ਪੰਨਾ 406)*

ਗੁਰੂ ਸਾਹਿਬ ਨੇ ਕੋਈ ਲਾਲਚ ਨਹੀਂ ਦਿੱਤਾ ਅਤੇ ਨਾ ਹੀ ਕਿਸੇ ਦਾ ਲਿਹਾਜ਼ ਕੀਤਾ ਹੈ। ਸਿੱਖੀ ਦੀ ਦਾਤ ਦੇਣ ਵੇਲੇ ਵੀ ਸਿਰ ਮੰਗਿਆ ਹੈ ਤੇ ਮੋਹਰ ਲਾਈ ਹੈ "ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥" ਕੀ ਬਾਊ ਜੀ ਜਿਸ ਨੇ ਇਸ ਪੁਸਤਕ ਦੀ ਭੂਮਿਕਾ ਲਿਖੀ ਹੈ, ਨੂੰ ਨਹੀਂ ਪਤਾ ਕਿ ਇਸ ਪੁਸਤਕ ਵਿਚ ਕਿਹੜਾ ਕਿਹੜਾ ਕੁਫ਼ਰ ਤੋਲਿਆ ਗਿਆ ਹੈ। ਦੋਦੜਿਆਂ ਦੇ ਏਜੰਟਾਂ ਕੋਲ ਕੋਈ ਉੱਤਰ ਹੈ ?

ਸਰਦਾਰ ਬਲਬੀਰ ਸਿੰਘ ਨੇ ਕਲੇਰਾਂ ਵਾਲਿਆਂ, ਰਾੜੇ ਵਾਲਿਆਂ, ਸਿਆੜ ਵਾਲੇ ਸੰਤ ਮੀਹਾਂ ਸਿੰਘ ਅਤੇ ਕਰੀਚੋ ਵਾਲੇ ਸੰਤਾਂ ਦੇ ਨਿਸ਼ਕਾਮ ਸੇਵਕ ਜੱਥੇ ਨੂੰ ਰੂਹਾਨੀਅਤ ਦੇ ਕੇਂਦਰ ਤੇ ਸਿੱਖੀ ਦੇ ਥੰਮ੍ਹ ਲਿਖਿਆ ਹੈ। ਬਾਊ ਜੀ ਦੀਆਂ ਰੀਕਾਰਡ ਕੀਤੀਆਂ ਟੇਪਾਂ ਸ਼ਾਇਦ ਬਲਬੀਰ ਸਿੰਘ ਨੇ ਨਹੀਂ ਸੁਣੀਆਂ ਜਾਂ ਜਾਣ ਬੁੱਝ ਕੇ ਦੋਦੜਾ ਰਹਿ ਕੇ ਸੇਵਾ ਕਰਵਾਈ ਦਾ ਮੁੱਲ ਤਾਰਨ ਕਰਕੇ ਆਪਣੀ ਪਾਤੀ ਵਿਚ ਚੁੱਪ ਵੱਟ ਲਈ ਹੈ। ਬਾਊ ਜੀ ਮੁਤਾਬਿਕ ਸਭ ਸਿੱਖ ਸੰਸਥਾਵਾਂ ਝੂਠੀਆਂ ਹਨ :

1. ਬਾਬਾ ਮੀਹਾਂ ਸਿੰਘ ਦੇ ਗੁਰਦੁਆਰਿਆਂ ਵਿਚ ਗੁਰੂ ਸਾਹਿਬ ਦਾ ਨਿਸ਼ਾਨ ਸਾਹਿਬ ਨਹੀਂ ਝੂਲ ਸਕਦਾ। ਸੰਗਤਾਂ ਕਾਵੈਂਟਰੀ ਜਾਂ ਕੈਨੇਡਾ ਜਾ ਕੇ ਦੇਖ ਸਕਦੀਆਂ ਹਨ। ਜਦ ਕਿ ਗੁਰੂ ਖ਼ਾਲਸਾ ਮੁੱਢ ਤੋਂ ਹੀ ਝੰਡੇ ਬੁੰਗੇ ਜੁਗੋ ਜੁਗ ਅਟੱਲ ਰਹਿਣ ਲਈ ਅਰਦਾਸ ਕਰਦਾ ਆ ਰਿਹਾ ਹੈ।
2. ਇਹੋ ਬਾਬਾ ਜੀ ਪੰਥ ਤੋਂ ਛੇਕੇ ਬੂਟਾ ਸਿੰਘ ਦੇ ਘਰ ਡੇਰੇ ਲਾਉਂਦੇ ਹਨ। ਫੋਟੋ ਦੇਸ ਪ੍ਰਦੇਸ ਤੇ ਹੋਰ ਅਖ਼ਬਾਰਾਂ ਵਿਚ ਛਪ ਚੁੱਕੀਆਂ ਹਨ। ਬੂਟਾ ਸਿੰਘ ਅਕਾਲ ਤਖ਼ਤ ਸਾਹਿਬ ਤੇ ਹੋਰ ਗੁਰਦੁਆਰਿਆਂ 'ਤੇ ਗੋਲਾਬਾਰੀ ਕਰਵਾ ਕੇ ਢਾਹੁਣ ਤੇ ਸਿੱਖਾਂ ਦੇ ਕਤਲੇਆਮ ਦਾ ਜ਼ਿੰਮੇਵਾਰ ਹੈ।
3. ਇਹਨਾਂ ਬਾਬਿਆਂ ਦਾ ਅੰਮ੍ਰਿਤ ਛਕਾਉਣ ਦਾ ਤਰੀਕਾ ਆਪਣਾ ਹੀ ਹੈ। ਆਪਣੇ ਚੇਲੇ ਚੇਲੀਆਂ ਦੀ ਗਿਣਤੀ ਵਧਾਉਣ ਲਈ ਦੰਪਤੀ ਦੀ ਬਜਾਇ

ਇਕੱਲੇ ਇਕੱਲੇ ਨੂੰ ਹੀ ਅੰਮ੍ਰਿਤ ਛਕਾ ਦਿੰਦੇ ਹਨ। ਕਈ ਜਗ੍ਹਾ 'ਤੇ ਦੇਖਿਆ ਗਿਆ ਹੈ ਕਿ ਬੀਬੀ ਅੰਮ੍ਰਿਤਧਾਰੀ ਕਿਰਪਾਨਧਾਰੀ ਹੁੰਦੀ ਹੈ ਤੇ ਘਰ ਵਾਲਾ ਘੋਨਾ ਮੋਨਾ ਸ਼ਰਾਬੀ ਕਬਾਬੀ ਤੁਰਿਆ ਫਿਰਦਾ ਹੈ।

4. ਅਖੰਡ ਪਾਠ ਸਮੇਂ ਬਾਬਿਆਂ ਦੇ ਪ੍ਰਚਾਰ ਨੂੰ ਪਹਿਲ ਦੇਣੀ ਕਿਹੜੀ ਮਤ ਹੈ? ਸੱਚੇ ਸਾਹਿਬ ਦੀ ਬਾਣੀ ਪਾਠੀ ਸਿੰਘ ਮੂੰਹ ਵਿਚ ਪੜ੍ਹ ਰਿਹਾ ਹੁੰਦਾ ਹੈ ਤੇ ਬਾਬਾ ਮਨਘੜਤ ਕਹਾਣੀਆਂ ਸੰਗਤਾਂ ਨੂੰ ਸੁਣਾ ਰਹੇ ਹੁੰਦੇ ਹਨ।

ਇਸੇ ਤਰ੍ਹਾਂ ਕਈ ਹੋਰ ਸੰਤਾਂ ਦੇ ਡੇਰਿਆਂ ਵਿਚ ਲੰਗਰ ਵਿਚ ਸੰਤਾਂ ਦੀ ਜੂਠ ਰਲਾ ਕੇ ਸੰਗਤ ਨੂੰ ਛਕਾਇਆ ਜਾਂਦਾ ਰਿਹਾ ਹੈ। ਕੁਰਸੀ 'ਤੇ ਬਿਰਾਜਮਾਨ ਹੋ ਕੇ ਮੱਥੇ ਟਿਕਾਉਣੇ ਤਾਂ ਮਾਮੂਲੀ ਗੱਲ ਹੈ। ਸੰਤ ਜੀ ਮਹਾਰਾਜ ਦੇਹ ਕਰਕੇ ਤਾਂ ਪ੍ਰਲੋਕ ਸਿਧਾਰ ਗਏ ਪਰ ਉਨ੍ਹਾਂ ਦੀ ਗੱਦੀ ਗੁਰੂ ਗ੍ਰੰਥ ਸਾਹਿਬ ਦੀ ਹਾਜ਼ਰੀ ਵਿਚ ਲੱਗੀ ਹੁਣ ਵੀ ਦੇਖੀ ਜਾ ਸਕਦੀ ਹੈ। ਭੁੱਲੜ ਲੋਕ ਬਾਬੇ ਦੀ ਬੀੜ ਨੂੰ ਮੱਥਾ ਟੇਕਣ ਤੋਂ ਬਾਅਦ ਪਹਿਲਾਂ ਗੱਦੀ ਨੂੰ ਵੀ ਨਮਸਕਾਰ ਕਰਦੇ ਹਨ। ਟੂਣੇ ਤਬੀਤ ਸੰਤਾਂ ਦੇ ਡੇਰਿਆਂ ਵਿੱਚੋਂ ਆਮ ਮਿਲਦੇ ਹਨ। ਇਹ ਗੁਰਦੁਆਰੇ ਦੁਕਾਨਾਂ ਦਾ ਰੂਪ ਧਾਰ ਚੁੱਕੇ ਹਨ। ਕਿਸ ਕਿਸ ਨੂੰ ਸਮਝਾਈਏ, ਇਥੇ ਤਾਂ ਆਵਾ ਹੀ ਊਤਿਆ ਜਾਪਦਾ ਹੈ। ਸੈਕਸ ਸਕੈਂਡਲ, ਡਰੱਗਜ਼ ਸਕੈਂਡਲ ਅਤੇ ਹੋਰ ਕਈ ਇਸ ਤਰ੍ਹਾਂ ਦੇ ਪਰਪੰਚ ਸੰਤਾਂ ਦੇ ਡੇਰਿਆਂ ਵਿਚ ਪਲਰ ਰਹੇ ਹਨ। ਜੇਕਰ ਅਸੀਂ ਇਹਨਾਂ ਪਾਖੰਡੀਆਂ ਦਾ ਪੋਲ ਖੋਲ੍ਹ ਕੇ ਸੰਗਤਾਂ ਨੂੰ ਇਹਨਾਂ ਤੋਂ ਸਾਵਧਾਨ ਰਹਿਣ ਲਈ ਪ੍ਰੇਰਦੇ ਹਾਂ ਤਾਂ ਸਾਨੂੰ ਬਲਬੀਰ ਸਿੰਘ ਵਰਗੇ ਨਿੰਦਕ ਦਾ ਫ਼ਤਵਾ ਝੱਟ ਸਾਦਰ ਕਰ ਦਿੰਦੇ ਹਨ। ਨਿੰਦਿਆ ਦੇ ਅੰਤਰੀਵ-ਭਾਵ ਨੂੰ ਨਾ ਸਮਝਣ ਕਰਕੇ ਗੁਰੂ-ਡੰਮ ਨੂੰ ਬੜਾਵਾ ਮਿਲ ਰਿਹਾ ਹੈ।

ਇਸ ਤਰ੍ਹਾਂ ਪੰਥਕ ਸ਼ਕਤੀ ਖੇਰੂੰ ਖੇਰੂੰ ਹੋ ਕੇ ਪੰਥਕ ਦੋਖੀਆਂ ਲਈ ਮਖ਼ੌਲ ਦਾ ਕਾਰਨ ਬਣਦੀ ਜਾ ਰਹੀ ਹੈ। ਹਿੰਦੂਇਜ਼ਮ ਨੇ ਬੁੱਧ ਮਤ ਤੇ ਜੈਨ ਮਤ ਨੂੰ ਹੜੱਪ ਕਰ ਲਿਆ। ਸਿੱਖ ਧਰਮ ਨੂੰ ਵੀ ਨਿਗਲਣ ਲਈ ਕਈ ਬਹਾਨੇ ਬਣਾ ਕੇ ਆਪਣੇ ਵਿਚ ਲਪੇਟਣਾ ਚਾਹੁੰਦਾ ਹੈ।

ਸਿੱਖ ਧਰਮ ਇਕ ਆਜ਼ਾਦ ਧਰਮ ਹੈ। ਇਸ ਦਾ ਆਪਣਾ ਨਿਸ਼ਾਨ, ਆਪਣਾ ਇਸ਼ਟ ਤੇ ਆਪਣੀ ਰਹਿਤ ਮਰਯਾਦਾ ਹੈ। ਇਹ ਧਰਮ ਕਿਸੇ ਹੋਰ ਅਨਮਤੀ ਧਰਮ ਦਾ ਮੁਹਤਾਜ ਨਹੀਂ। ਪ੍ਰੰਤੂ ਦੁੱਖ ਹੁੰਦਾ ਹੈ ਸਰਦਾਰ ਬਲਬੀਰ ਸਿੰਘ ਜੀ ਵਰਗੇ ਪੜ੍ਹੇ ਲਿਖੇ 'ਤੇ, ਜਿਹੜੇ ਇਹਨਾਂ ਪੰਥਕ ਮਾਰੂ ਸੰਸਥਾਵਾਂ ਦਾ ਸਾਥ ਦੇ ਕੇ ਆਪਣੇ ਹੀ ਘਰ ਨੂੰ ਤਬਾਹ ਕਰਨ 'ਤੇ ਤੁਲੇ ਬੈਠੇ ਹਨ।

ਅਰਦਾਸ ਹੈ, ਵਾਹਿਗੁਰੂ ਜੀ ਆਪਣੇ ਬਿਰਦ ਬਾਣੇ ਦੀ ਲਾਜ ਰੱਖਣ ਤੇ ਭੁੱਲੜ ਵੀਰਾਂ ਨੂੰ ਤੱਤ ਗੁਰਮਤਿ ਦੇ ਗਾਡੀ ਰਾਹ 'ਤੇ ਚੱਲਣ ਦੀ ਸਮਰੱਥਾ ਬਖ਼ਸ਼ਣ। ਸਾਰਾ ਕੇਸ ਦਾਸ ਨੇ ਸੰਗਤ ਦੀ ਕਚਹਿਰੀ 'ਚ ਪੇਸ਼ ਕਰ ਦਿੱਤਾ ਹੈ। ਫ਼ੈਸਲਾ ਸੰਗਤ ਨੇ ਕਰਨਾ ਹੈ ਕਿ ਇਸ ਬੀਮਾਰੀ ਦਾ ਆਪਰੇਸ਼ਨ ਕਦੋਂ ਕਰਨਾ ਹੈ।

*(ਪੰਜਾਬ ਟਾਈਮਜ਼, 25-31.1.1990)*

# ਅਖੰਡ ਪਾਠ : ਇਤਿਹਾਸ, ਮਰਯਾਦਾ ਤੇ ਮਨਮਤ

ਅਖੰਡ ਤੋਂ ਭਾਵ ਹੈ ਇਕ ਰਸ, ਲਗਾਤਾਰ। ਇਸ ਪ੍ਰਕਾਰ ਅਖੰਡ ਪਾਠ ਉਹ ਪਾਠ ਹੈ ਜੋ ਨਿਰੰਤਰ ਹੋਵੇ। ਸਿੱਖ ਸਮਾਜ ਅੰਦਰ ਆਦਿ ਸ੍ਰੀ ਗੁਰੂ ਗ੍ਰੰਥ ਜੀ ਦਾ ਅਖੰਡ ਪਾਠ ਕਰਨ ਦਾ ਵਿਧਾਨ ਹੈ। ਭਾਈ ਕਾਨ੍ਹ ਸਿੰਘ ਜੀ ਨਾਭਾ, *ਮਹਾਨ ਕੋਸ਼* ਵਿਚ ਸਫ਼ਾ 40 'ਤੇ ਅਖੰਡ ਪਾਠ ਦੀ ਪ੍ਰੀਭਾਸ਼ਾ ਬਾਰੇ ਲਿਖਦੇ ਹਨ :

> ਉਹ ਪਾਠ ਜੋ ਨਿਰੰਤਰ ਹੋਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਤਿੰਨ ਪਹਿਰ ਵਿਚ ਸਮਾਪਤ ਕੀਤਾ ਜਾਦਾ ਹੈ। ਚਾਰ ਅਥਵਾ ਪੰਜ ਪਾਠੀ ਯਥਾਕਰਮ ਨੰਬਰਵਾਰ ਬਦਲਦੇ ਰਹਿੰਦੇ ਹਨ ਅਤੇ ਪਾਠ ਨਿਰੰਤਰ ਹੁੰਦਾ ਰਹਿੰਦਾ ਹੈ। ਸਤਿਗੁਰਾਂ ਦੇ ਸਮੇਂ ਅਖੰਡ ਪਾਠ ਨਹੀਂ ਹੋਇਆ ਕਰਦਾ ਸੀ। ਬਹੁਤ ਲੋਕ ਦਿਨ ਰਾਤ ਅਖੰਡ ਦੀਵਾ ਮਚਾਂਦੇ ਹਨ। ਜਲ ਦਾ ਘੜਾ ਅਤੇ ਨਾਰੀਅਲ ਆਦਿ ਰੱਖਦੇ ਹਨ। ਪਰ ਇਹ ਮਰਯਾਦਾ ਅਰੰਭ ਤੋਂ ਨਹੀਂ ਚਲੀ।

ਅਖੰਡ ਪਾਠ ਦੀ ਪ੍ਰਥਾ ਸਿੰਘ ਸਭਾ ਲਹਿਰ ਤੋਂ ਵਧੇਰੇ ਪ੍ਰਚਲਤ ਹੋਈ ਜਾਪਦੀ ਹੈ। ਅੱਜ-ਕੱਲ੍ਹ ਤਾਂ ਅਖੰਡ ਪਾਠ ਰਖਵਾਉਣਾ ਇਕ ਰਿਵਾਜੀ ਤੇ ਵਪਾਰੀ ਰਸਮ ਬਣ ਗਿਆ ਹੈ। ਬੱਚੇ ਦੇ ਜਨਮ ਦੀ ਖ਼ੁਸ਼ੀ ਤੋਂ ਲੈ ਕੇ ਭਾਈਚਾਰਕ, ਰਾਜਨੀਤਕ ਅਤੇ ਵਿਉਪਾਰਕ ਖੇਤਰਾਂ ਦੀ ਪੂਰਤੀ ਅਤੇ ਮ੍ਰਿਤਕ ਜੀਵ ਦੀ ਆਤਮਿਕ ਕਲਿਆਣ ਤਕ ਪ੍ਰਚਲਤ ਹੋ ਗਿਆ ਹੈ। ਸਰੀਰਕ ਅਰੋਗਤਾ ਤੇ ਮਾਇਕ ਸਫਲਤਾ ਲਈ ਵੀ ਅਖੰਡ ਪਾਠ ਕਰਵਾਉਣਾ ਜ਼ਰੂਰੀ ਸਮਝਿਆ ਜਾਣ ਲੱਗ ਪਿਆ ਹੈ। ਗੱਲ ਕੀ, ਹਰ ਖ਼ੁਸ਼ੀ ਤੇ ਗ਼ਮੀ ਦੇ ਮੌਕਿਆਂ 'ਤੇ ਅਖੰਡ ਪਾਠ ਦੀ ਰਸਮ ਪ੍ਰਧਾਨ ਹੈ।

ਅਖੰਡ ਪਾਠ ਦੀ ਪਵਿੱਤਰ ਰਸਮ ਕਦੋਂ ਤੇ ਕਿਉਂ ਸ਼ੁਰੂ ਹੋਈ ? ਸਿੱਖ ਵਿਦਵਾਨਾਂ ਦੇ ਖ਼ਿਆਲਾਤਾਂ ਵਿਚ ਬਹੁਤਾ ਵਖਰੇਵਾਂ ਨਹੀਂ। ਪ੍ਰਿੰਸੀਪਲ ਹਰਭਜਨ ਸਿੰਘ ਜੀ ਲਿਖਦੇ ਹਨ ਕਿ "ਅੱਜ ਸਿੱਖਾਂ ਵਿਚ ਅਖੰਡ ਪਾਠ ਭਾਵੇਂ ਆਮ ਮਰਯਾਦਾ ਤੇ ਰਸਮ ਜਿਹੀ ਬਣ ਗਈ ਹੈ, ਪ੍ਰੰਤੂ ਅਰੰਭ ਵਿਚ ਇਕ ਮਜਬੂਰੀ, ਲਾਚਾਰੀ ਕਰ ਕੇ ਸ਼ੁੱਧ ਹਿਰਦੇ ਨਾਲ ਥੋੜ੍ਹੇ ਸਮੇਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਦਾ ਅਖੰਡ (ਲਗਾਤਾਰ) ਪਾਠ ਕਰ ਕੇ ਜਾਂ ਸੁਣ ਕੇ ਇਸ ਪਾਠ ਨੂੰ ਅਨੁਭਵੀ ਆਤਮਿਕ ਗਿਆਨ ਪ੍ਰਾਪਤ ਕਰਨ ਦਾ ਵਸੀਲਾ ਬਣਾਇਆ ਜਾਂਦਾ ਸੀ।" ਅਫ਼ਸੋਸ ਨਾਲ ਲਿਖਣਾ ਪੈ ਰਿਹਾ ਹੈ ਕਿ ਅਨੁਭਵੀ ਆਤਮਿਕ ਗਿਆਨ ਪ੍ਰਾਪਤ ਕਰਨ ਦੀ ਬਜਾਇ ਅੱਜ-ਕੱਲ੍ਹ ਅਸੀਂ ਆਪਣੇ ਭਾਈਚਾਰੇ ਵਿਚ ਬੱਲੇ ਬੱਲੇ ਕਰਾਉਣ ਦਾ ਸਹਾਰਾ ਲੈਂਦੇ ਹਾਂ। ਕਈਆਂ ਨੇ ਤਾਂ ਇਸ ਰਸਮ ਨੂੰ ਧੰਦਾ ਹੀ ਬਣਾ ਲਿਆ ਹੈ। ਅਸਲ ਮੰਤਵ ਮੂਲੋਂ ਹੀ ਖ਼ਤਮ ਹੋ ਗਿਆ ਜਾਪਦਾ ਹੈ।

ਅਖੰਡ ਪਾਠ ਪ੍ਰਥਾਇ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ *ਗੁਰਮਤਿ ਮਾਰਤੰਡ* ਪੁਸਤਕ ਦੇ ਪੰਨਾ 422 ’ਤੇ ਇਸ ਤਰ੍ਹਾਂ ਲਿਖਦੇ ਹਨ :

> ਖ਼ਾਲਸੇ ਦੇ ਬੁੱਢੇ ਦਲ ਦੀ ਰੀਤ ਸੀ ਕਿ ਜਦ ਮੁਹਿੰਮ ’ਤੇ ਜਾਣ ਜਾਂ ਹੋਰ ਕਠਿਨ ਕਾਰਜ ਕਰਨ ਦਾ ਮੌਕਾ ਬਣੇ, ਤਦ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰ ਕੇ ਅਰਦਾਸਾ ਸੋਧ ਕੇ ਚੜ੍ਹਾਈ ਕੀਤੀ ਜਾਂਦੀ ਸੀ। ਰਵਾਨਗੀ ਵੇਲੇ ‘ਰਾਜ ਕਰੇਗਾ ਖ਼ਾਲਸਾ ਆਕੀ ਰਹੈ ਨਾ ਕੋਇ। ਖਵਾਰ ਹੋਇ ਸਭ ਮਿਲੈਂਗੇ ਬਚੈ ਸਰਣ ਜੋ ਹੋਇ।’ ਸੂਰਬੀਰਾਂ ਦਾ ਹੌਂਸਲਾ ਵਧਾਉਣ ਲਈ ਦੋਹਰਾ ਪੜ੍ਹਦੇ ਸਨ। ਕਦੇ ਕਦੇ ਐਸਾ ਕਰਨ ਵਿਚ ਕਈ ਦਿਨ ਲੱਗ ਜਾਂਦੇ ਸਨ ਅਤੇ ਢਿੱਲ ਪੈਣ ’ਤੇ ਕਈ ਤਰ੍ਹਾਂ ਦੇ ਵਿਘਨ ਹੋ ਜਾਂਦੇ ਸਨ। ਸਿਆਣਿਆਂ ਦੀ ਸਲਾਹ ਨਾਲ ਅਖੰਡ ਪਾਠ ਦਾ ਪ੍ਰਬੰਧ ਕੀਤਾ ਕਿ ਤਿੰਨ ਪਹਿਰ ਵਿਚ ਭੋਗ ਪਾ ਕੇ ਕਾਰਜ ਅਰੰਭ ਕੀਤਾ ਜਾਵੇ। ਬੁੱਢੇ ਦਲ ਤੋਂ ਤਰੁਣਾ ਦਲ ਨੇ ਇਹ ਰੀਤ ਲਈ ਅਤੇ ਫਿਰ ਸਾਰੇ ਪੰਥ ਵਿਚ ਰਿਵਾਜ ਪੈ ਗਿਆ। ਹੌਲੀ-ਹੌਲੀ ਅਖੰਡ ਪਾਠ ਤੰਤ੍ਰ ਸ਼ਾਸਤਰ ਦੇ ਦੱਸੇ ਪ੍ਰਯੋਗਾਂ ਵਾਂਗ ਇਕ ਮੰਤਰ ਜਾਪ ਹੋ ਗਿਆ। ਉਸੇ ਤਰ੍ਹਾਂ ਅਖੰਡ ਦੀਵਾ, ਧੂਪ, ਕਲਸ਼ ਸਥਾਪਣ, ਨਾਰੀਅਲ ਆਦਿ ਦਾ ਵਰਤਾਓ ਹੋਣ ਲੱਗਾ। ਮਨੋ ਕਾਮਨਾ ਦੀ ਪੂਰਤੀ ਲਈ ਇਹ ਪਾਠ ਉੱਤਮ ਸਾਧਨ ਮੰਨਿਆ ਗਿਆ।

ਗਿਆਨੀ ਊਧਮ ਸਿੰਘ ਜੀ ਆਪਣੀ ਪੁਸਤਕ *ਗੁਰਮਤਿ ਸਿੱਧਾਂਤ ਸਾਗਰ* ਦੇ ਪੰਨਾ 373 ’ਤੇ ਲਿਖਦੇ ਹਨ :

> ਅਖੰਡ ਪਾਠ ਦੀ ਮਰਯਾਦਾ ਗੁਰੂ ਸਾਹਿਬ ਵੇਲੇ ਨਹੀਂ ਸੀ। ਇਹ ਘੱਲੂਘਾਰਿਆਂ ਸਮੇਂ ਪੰਥ ਨੇ ਤੋਰੀ ਸੀ ਤਾਂ ਕਿ ਥੋੜ੍ਹੇ ਸਮੇਂ ਵਿਚ ਪਾਠ ਹੋ ਜਾਇਆ ਕਰੇ।

ਪ੍ਰਸਿੱਧ ਵਿਦਵਾਨ ਡਾਕਟਰ ਮਾਨ ਸਿੰਘ ਆਪਣੀ ਪੁਸਤਕ *ਸਿੱਖ ਧਰਮ ਤੇ ਸਿੱਖੀ* ਦੇ ਪੰਨਾ 32 ’ਤੇ ਲਿਖਦਾ ਹੈ :

> ਮੇਰੀ ਪੜ੍ਹਣੀ ਵਿਚ ਅਖੰਡ ਪਾਠ ਦੀ ਪ੍ਰਥਾ ਨਿਰਮਲੇ ਅਤੇ ਉਦਾਸੀਆਂ ਦੇ ਸੰਤ ਮਹੰਤਾਂ ਨੇ ਚਲਾਈ ਪ੍ਰਤੀਤ ਹੁੰਦੀ ਹੈ। ਇਹਨਾਂ ਦੇ ਖੇਤਰ ਅਖਾੜੇ ਹਿੰਦੂ ਤੀਰਥਾਂ ’ਤੇ ਸਨ—ਹਰਿਦੁਆਰ, ਬਨਾਰਸ, ਗਯਾ, ਪਰਾਗਰਾਜ, ਜੋ ਬ੍ਰਾਹਮਣਵਾਦ ਦੇ ਗੜ੍ਹ ਹਨ। ਇਹਨਾਂ ਸੰਤਾਂ ਸਾਧੂਆਂ ਨੇ ਪੰਡਿਤਾਂ ਦੀ ਰੀਸੋ-ਰੀਸੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਸ਼ੁਰੂ ਕਰਵਾਏ, ਜਿਥੇ ਉਹਨਾਂ ਵਿਚ ਧਰਮ ਗ੍ਰੰਥਾਂ ਦੇ ਅਖੰਡ ਪਾਠਾਂ ਦਾ ਰਿਵਾਜ ਸੀ।

ਉਪਰ ਲਿਖੇ ਵਿਦਵਾਨਾਂ ਦੇ ਖ਼ਿਆਲਾਂ ਮੁਤਾਬਕ ਇਹ ਸਿੱਧ ਹੁੰਦਾ ਹੈ ਕਿ ਅਖੰਡ ਪਾਠ ਦਾ ਅਰੰਭ ਪੰਥ ਦੇ ਬੁੱਢੇ ਦਲ ਨੇ ਕੀਤਾ। ਇਹ ਸਮਾਂ ਪੰਥ ਲਈ ਅਤਿ ਕਠਨ ਤੇ ਬਿਖੜਾ ਸੀ। ਸਿੰਘ ਭਲੇ ਸਮੇਂ ਦੀ ਉਡੀਕ ਵਿਚ ਜੰਗਲਾਂ ਵਿਚ ਤੇ ਪਹਾੜਾਂ ਦੀਆਂ ਕੰਦਰਾਂ ਵਿਚ ਲੁਕ ਛਿਪ ਕੇ ਦਿਨ ਕੱਟੀ ਕਰਦੇ ਸਨ। ਇਸ ਸਮੇਂ ਨੂੰ ਸਿੱਖ ਇਤਿਹਾਸ ਘੱਲੂਘਾਰਿਆਂ ਦਾ ਇਤਿਹਾਸ ਵੀ ਲਿਖਦਾ ਹੈ। ਸਮੇਂ ਦੀ ਘਾਟ ਤੇ ਹਰ ਸਮੇਂ ਹਮਲੇ

ਦੀ ਸੰਭਾਵਨਾ ਨੂੰ ਮੁੱਖ ਰੱਖ ਕੇ ਥੋੜ੍ਹੇ ਸਮੇਂ ਵਿਚ ਗੁਰਬਾਣੀ ਦਾ ਪੂਰਾ ਲਾਹਾ ਲੈਣ ਲਈ ਇਹਨਾਂ ਸੂਰਬੀਰ, ਧਰਮੀ, ਯੋਧੇ ਸਿੰਘਾਂ ਨੇ ਅਖੰਡ ਪਾਠ ਕਰਨਾ ਹੀ ਯੋਗ ਸਮਝਿਆ। ਬਾਅਦ ਵਿਚ ਨਿਰਮਲੇ ਤੇ ਉਦਾਸੀ ਸਾਧੂ ਸੰਤਾਂ ਨੇ ਪੰਡਿਤਾਂ ਦੇ ਮੰਤਰ ਜਾਪ ਦੀ ਨਕਲ ਕਰਦਿਆਂ ਇਸ ਨੂੰ ਕਰਮ-ਕਾਂਡੀ ਰਸਮ ਬਣਾ ਦਿੱਤਾ। ਇਹਨਾਂ ਦੀ ਦੇਖਾ- ਦੇਖੀ ਡੇਰਿਆਂ ਦੇ ਸੰਤਾਂ ਮਹੰਤਾਂ ਨੇ ਹੋਰ ਕਈ ਤਰ੍ਹਾਂ ਦੇ ਅਖੰਡ ਪਾਠ ਸ਼ੁਰੂ ਕਰਵਾ ਦਿੱਤੇ। ਜਿਵੇਂ ਕਿ ਸੰਪਟ ਅਖੰਡ ਪਾਠ, ਸਪਤਾਹਿਕ ਅਖੰਡ ਪਾਠ, ਮੋਖ ਦੁਆਰਾ ਅਖੰਡ ਪਾਠ, ਬਹੁ-ਪਾਠੀ ਅਖੰਡ ਪਾਠ, ਕੀਤਾ ਕਰਾਇਆ ਅਖੰਡ ਪਾਠ, ਅਖੰਡ ਪਾਠਾਂ ਦੀ ਲੜੀ ਆਦਿ। ਇਹਨਾਂ ਪਾਠਾਂ ਦੇ ਨਾਲ ਹੋਰ ਵੀ ਕਈ ਤਰ੍ਹਾਂ ਦੇ ਕਰਮ-ਕਾਂਡੀ ਬ੍ਰਾਹਮਣੀ ਰਸਮਾਂ ਚਾਲੂ ਕਰਵਾ ਦਿੱਤੀਆਂ। ਅੱਜ-ਕੱਲ੍ਹ ਅਖੰਡ ਪਾਠ ਬੇਅੰਤ ਹੋ ਰਹੇ ਹਨ ਪਰ ਕੌਮ ਖੱਜਲ ਖ਼ੁਆਰ ਹੋ ਰਹੀ ਹੈ। ਕੌਮ ਦੀ ਚੜ੍ਹਦੀ ਕਲਾ ਕਿਉਂ ਨਹੀਂ ਹੁੰਦੀ ? ਕਾਰਨ—ਗੁਰਮਤਿ ਗਾਡੀ ਰਾਹ ਭਾਵ ਗੁਰਬਾਣੀ ਬੋਧ ਨੂੰ ਹਿਰਦੇ ਵਿਚ ਵਸਾਉਣ ਦੀ ਬਜਾਇ ਕਰਮ-ਕਾਂਡੀ ਰਸਮਾਂ 'ਤੇ ਸਾਰਾ ਜ਼ੋਰ ਲੱਗ ਰਿਹਾ ਹੈ ਅਤੇ ਵਿਚਾਰ ਦਾ ਪੱਲੂ ਛੱਡ ਦਿੱਤਾ ਗਿਆ ਹੈ।

**ਮਰਯਾਦਾ** : ਕਵੀਰਾਜ ਸੰਤ ਨਿਹਾਲ ਸਿੰਘ ਜੀ ਪਾਠ ਦੀ ਮਰਯਾਦਾ ਦੱਸਦੇ ਹਨ :

**ਅੰਨ ਕੋ ਬੰਧੇਜ ਬਾਂਧ, ਆਸਨ ਕੋ ਸਾਧ ਬੇਸ,**
**ਗਾਤ ਕੋ ਅਲੋਲ ਸ਼ੁਧ ਏਕ ਚਾਲ ਲੰਜਿਯੋ।**
**ਚੀਤ ਕੋ ਨਿਰੋਧ ਕੈ ਪ੍ਰਬੋਧ ਕੈ ਪ੍ਰਕਾਸ਼ ਪ੍ਰੇਮ,**
**ਗਾਦੀ ਨ ਬਿਛਾਇ ਨਾ ਪ੍ਰਯੰਕ ਹਾਥ ਦੀਜੀਐ।**
**ਖਾਂਸੀ ਕ੍ਰੋਧ ਵਾਰਤਾ ਜੰਭਾਈ ਐ ਡਕਾਰ ਛੀਕ,**
**ਰਾਸੀ ਸੀਂਢ, ਮੰਦ ਪੌਨ ਥੂਕ ਨ ਕਰੀਜਿਐ।**
**ਸਾਤ੍ਰਕੀ ਸੁਭਾਵ ਸੇ ਅਕਾਲ ਕੋ ਲਗਾਇ ਪਯਾਰਾ,**
**ਗ੍ਰੰਥ ਜੂ ਕੋ ਪਾਠ ਪਯਾਰੇ ਐਸੀ ਭਾਂਤ ਕੀਜਿਐ॥**

ਅਖੰਡ ਪਾਠ ਸਬੰਧੀ ਸ਼੍ਰੋਮਣੀ ਕਮੇਟੀ ਅੰਮ੍ਰਿਤਸਰ ਵਲੋਂ ਮਰਯਾਦਾ ਇਸ ਪ੍ਰਕਾਰ ਹੈ : "ਅਖੰਡ ਪਾਠ ਕਿਸੇ ਭੀੜ ਜਾਂ ਖ਼ੁਸ਼ੀ ਸਮੇਂ ਕੀਤਾ ਜਾਂਦਾ ਹੈ। ਇਹ ਤਕਰੀਬਨ 48 ਘੰਟਿਆਂ ਵਿਚ ਸੰਪੂਰਣ ਕੀਤਾ ਜਾਂਦਾ ਹੈ। ਪਾਠ ਸਾਫ਼ ਅਤੇ ਸ਼ੁੱਧ ਹੋਵੇ। ਪਾਠ ਤੇਜ਼ ਪੜ੍ਹਨਾ, ਜਿਸ ਤੋਂ ਸੁਣਨ ਵਾਲਾ ਕੁਝ ਸਮਝ ਨਾ ਸਕੇ, ਗੁਰਬਾਣੀ ਦੀ ਨਿਰਾਦਰੀ ਹੈ। ਅੱਖਰ ਮਾਤਰ ਦਾ ਧਿਆਨ ਰੱਖ ਕੇ ਪਾਠ ਸ਼ੁੱਧ ਤੇ ਸਾਫ਼ ਕਰਨਾ ਚਾਹੀਏ। ਭਾਵੇਂ ਸਮਾਂ ਕੁਝ ਵਧੀਕ ਲੱਗ ਜਾਵੇ। ਜੇ ਅਖੰਡ ਪਾਠ ਕੁਝ ਪਰਿਵਾਰ ਜਾਂ ਸੰਗਤਾਂ ਨੇ ਕਰਨਾ ਹੈ, ਉਹ ਆਪ ਕਰੇ। ਟੱਬਰ ਦੇ ਆਦਮੀ, ਸਾਕ-ਸੰਬੰਧੀ, ਮਿੱਤਰ ਆਦਿ ਮਿਲ ਕੇ ਕਰਨ। ਪਾਠੀਆਂ ਦੀ ਗਿਣਤੀ ਕੋਈ ਮੁਕੱਰਰ ਨਹੀਂ। ਜੇਕਰ ਕੋਈ ਆਦਮੀ ਪਾਠ ਨਹੀਂ ਕਰ ਸਕਦਾ ਤਾਂ ਕਿਸੇ ਚੰਗੇ ਪਾਠੀ ਕੋਲੋਂ ਸੁਣ ਲਵੇ ਪਰ ਇਹ ਨਾ ਹੋਵੇ ਕਿ ਪਾਠੀ ਇਕੱਲਾ ਬਹਿ ਕੇ ਪਾਠ ਕਰਦਾ ਹੋਵੇ ਤੇ ਸੰਗਤ ਜਾਂ ਟੱਬਰ ਦਾ ਕੋਈ ਬੰਦਾ ਨਾ ਸੁਣਦਾ ਹੋਵੇ। ਭੋਗ ਪੈਣ ਵੇਲੇ ਪਾਠੀ ਦੀ ਭੋਜਨ ਤੇ ਯਥਾਸ਼ਕਤ ਬਸਤਰਾਂ ਆਦਿ ਨਾਲ ਯੋਗ ਸੇਵਾ ਕੀਤੀ ਜਾਵੇ।"

ਅਖੰਡ ਪਾਠ ਜਾਂ ਹੋਰ ਕਿਸੇ ਤਰ੍ਹਾਂ ਦੇ ਪਾਠ ਵੇਲੇ ਕੁੰਭ, ਜੋਤ, ਨਾਰੀਅਲ ਆਦਿ

ਰੱਖਣਾ ਜਾਂ ਨਾਲ–ਨਾਲ ਜਾਂ ਵਿਚ-ਵਿਚ ਹੋਰ ਕਿਸੇ ਬਾਣੀ ਦਾ ਪਾਠ ਜਾਰੀ ਰੱਖਣਾ ਮਨਮਤ ਹੈ। ਅਖੰਡ ਪਾਠ ਦੇ ਅਰੰਭ ਵੇਲੇ ਕੜਾਹ ਪ੍ਰਸਾਦਿ ਹੋਵੇ। ਫਿਰ ਅਨੰਦੁ ਸਾਹਿਬ (ਛੇ ਪਉੜੀਆਂ) ਦੇ ਪਾਠ ਮਗਰੋਂ ਅਰਦਾਸ ਕਰਕੇ ਅਤੇ ਹੁਕਮ ਲੈ ਕੇ ਪਾਠ ਦਾ ਅਰੰਭ ਕੀਤਾ ਜਾਵੇ। ਅਖੰਡ ਪਾਠ ਦਾ ਭੋਗ ਮੁੰਦਾਵਣੀ ਉੱਤੇ ਜਾਂ ਰਾਗਮਾਲਾ ਪੜ੍ਹ ਕੇ ਚੱਲਦੀ ਸਥਾਨਕ ਰੀਤੀ ਅਨੁਸਾਰ ਪਾਇਆ ਜਾਵੇ।

ਭਾਈ ਕਾਨ੍ਹ ਸਿੰਘ ਜੀ, ਗਿਆਨੀ ਊਧਮ ਸਿੰਘ ਜੀ, ਡਾਕਟਰ ਮਾਨ ਸਿੰਘ ਜੀ ਤੇ ਹੋਰ ਵਿਦਵਾਨਾਂ ਦੇ ਸਰਬ ਸਾਂਝੇ ਖ਼ਿਆਲ ਅਖੰਡ ਪਾਠ ਸਮੇਂ ਚੱਲ ਰਹੀ ਮਨਮਤ ਬਾਰੇ ਹੇਠ ਲਿਖ ਰਿਹਾ ਹਾਂ :

1. ਉਜਰਤ ਦੇ ਕੇ ਪਾਠ ਕਰਾਉਣਾ, ਤੰਤਰ ਸ਼ਾਸਤਰ ਦੀ ਦੱਸੀ ਰੀਤ ਅਨੁਸਾਰ ਹੈ। ਜਪ, ਵਰਣੀਆਂ, ਸਪਤਾਹਿਕ ਪਾਠ, ਸੰਪਟ ਪਾਠ (ਸਪਤਾਹ ਸੰਪਟ ਪਾਠ) ਵੇਲੇ ਅੰਦਰ ਪਾਠ ਦੀ ਸਮਾਪਤੀ, ਨਲੇਰ, ਕਲਸ, ਦਿਨੇ ਦੀਵਾ ਬਾਲਣਾ ਆਦਿਕ ਸਭ ਕਰਮ ਹਿੰਦੂ ਰੀਤੀ ਦੀ ਨਕਲ ਹੈ। ਸੰਪਟ ਅਖੰਡ ਪਾਠ ਦੀ ਵਿਆਖਿਆ ਭਾਈ ਕਾਨ੍ਹ ਸਿੰਘ ਇਸ ਤਰ੍ਹਾਂ ਕਰਦੇ ਹਨ : "ਕਿਸੇ ਤੁਕ ਨੂੰ ਜਾਂ ਪੂਰੇ ਸ਼ਬਦ ਨੂੰ ਭਾਵਨਾ ਅਨੁਸਾਰ ਫਲ ਦੇਣ ਵਾਲੀ ਮੰਨ ਕੇ ਹਰੇਕ ਸ਼ਬਦ ਅਤੇ ਪਉੜੀ ਸਲੋਕ ਦੇ ਆਦਿ ਅੰਤ ਦੇ ਕੇ ਪਾਠ ਕਰਨਾ ਸੰਪਟ ਪਾਠ ਹੈ। ਜਿਵੇਂ : 'ਸਗਲ ਮਨੋਰਥ ਪੂਰੇ, ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ ਸਗਲ ਮਨੋਰਥ ਪੂਰੇ' ਪੜ੍ਹਨਾ। ਡਾਕਟਰ ਮਾਨ ਸਿੰਘ ਜੀ ਵੀ ਸੰਪਟ ਅਖੰਡ ਪਾਠ ਨੂੰ ਅਖੰਡ ਨਹੀਂ ਸਮਝਦੇ। ਉਹਨਾਂ ਮੁਤਾਬਿਕ : "ਸੰਪਟ ਪਾਠ ਦੁਆਰਾ ਗੁਰਬਾਣੀ ਦੀ ਗੁਰੂ ਸਾਹਿਬ ਵਲੋਂ ਦਿੱਤੀ ਤਰਤੀਬ ਭੰਗ ਹੋ ਜਾਂਦੀ ਹੈ। ਸੰਪਟ ਕਾਫ਼ੀ ਲੰਮੇਰਾ ਸਮਾਂ, ਲਗਾਤਾਰ ਹੋਣ ਕਰਕੇ ਰੋਜ਼ਗਾਰੀ ਗ੍ਰੰਥੀਆਂ ਦੀ ਇਕ ਨਵੀਂ ਸ਼੍ਰੇਣੀ ਪੈਦਾ ਹੋ ਗਈ ਹੈ।" ਗਿਆਨੀ ਊਧਮ ਸਿੰਘ ਜੀ ਅਨੁਸਾਰ : "ਸੰਪਟ ਪਾਠਾਂ ਵਿਚ ਬਹੁਤ ਭੁੱਲਾਂ ਹੁੰਦੀਆਂ ਹਨ। ਪਹਿਲੀ ਗੱਲ ਤਾਂ ਇਹ ਹੈ ਕਿ ਬਾਣੀ ਅਖੰਡ ਚੱਲਦੀ ਹੈ। ਕਿਸੇ ਸ਼ਬਦ ਦੇ ਰੁਕ ਕੇ ਨੀਯਤ ਕੀਤਾ ਹੋਇਆ ਹੋਰ ਸ਼ਬਦ ਪੜ੍ਹਨਾ ਬਾਣੀ ਦੀ ਅਖੰਡਤਾ ਵਿਚ ਰੋਕ ਹੈ। ਇਹਨਾਂ ਵਿਦਵਾਨਾਂ ਮੁਤਾਬਿਕ ਸੰਪਟ ਪਾਠ ਬ੍ਰਾਹਮਣੀ ਰੀਤਾਂ ਦੀ ਨਕਲ ਹੈ, ਭਾਵ ਮਨਮਤ ਹੈ ਜਿਹੜੀ ਕਿ ਅਗਿਆਨਤਾ ਕਾਰਨ ਜਾਂ ਪੈਸੇ ਬਟੋਰਨ ਲਈ ਜਾਂ ਸਿੱਖ ਧਰਮ ਦੇ ਮੁੱਢਲੇ ਸਿੱਧਾਂਤਾਂ ਨੂੰ ਧੁੰਦਲਾ ਕਰਨ ਲਈ ਚਤੁਰ ਲੋਕਾਂ ਨੇ ਚਾਲੂ ਕੀਤੀ ਹੈ।"

2. ਇਸ ਸਮੇਂ ਇੱਕੋ ਥਾਂ 'ਤੇ ਬਹੁਤੇ ਪਾਠ ਕਦੇ ਸ਼ੁੱਧ ਨਹੀਂ ਹੁੰਦੇ। ਅਖੰਡ ਪਾਠ ਦੀ ਲੜੀ ਅਤੇ ਸੰਪਟ ਪਾਠ ਆਪ–ਹੁਦਰੀ ਮਰਯਾਦਾ ਤੇ ਮਨਮਤ ਹੈ।

3. ਜਿਹੜੇ ਲੋਕ ਅਖੰਡ ਪਾਠ ਕਰਵਾਉਂਦੇ ਹਨ, ਪਰ ਨਾ ਪਾਠ ਸੁਣਦੇ ਹਨ ਤੇ ਨਾ ਹੱਥੀਂ ਸੇਵਾ ਕਰਦੇ ਹਨ, ਉਹਨਾਂ ਨੂੰ ਪਾਠ ਦਾ ਕੋਈ ਲਾਭ ਨਹੀਂ।

4. ਪਾਠਾਂ ਦੀ ਕੌਮ ਵਿਚ ਭਰਮਾਰ ਹੈ ਕਿਉਂਕਿ ਇਹਨਾਂ ਦਾ ਪਾਠੀਆਂ ਤੇ ਪ੍ਰਬੰਧਕਾਂ ਦੋਹਾਂ ਨੂੰ ਮਾਇਕ ਲਾਭ ਹੁੰਦਾ ਹੈ। ਪਰ ਸ਼ੁੱਧੀ ਤੇ ਮਰਯਾਦਾ ਦਾ ਕੋਈ ਪ੍ਰਬੰਧ ਨਹੀਂ।

5. ਇਹ ਸੱਚਾਈ ਹੈ ਕਿ ਕਈ ਪਾਠਾਂ ਦੇ ਭੋਗ ਬਿਨਾਂ ਪੜ੍ਹੇ ਜਾਂ ਰੱਖੇ ਹੀ ਪਾਏ ਜਾਂਦੇ ਹਨ ਪਰ ਜੋ ਕੀਤੇ ਜਾਂਦੇ ਹਨ ਉਹ ਵੀ ਅਧੂਰੇ ਤੇ ਅਸ਼ੁੱਧ ਹੁੰਦੇ ਹਨ।

6. ਅਖੰਡ ਪਾਠ ਸਮੇਂ ਕੁੰਭ, ਲਾਲ ਕਪੜੇ ਵਿਚ ਲਪੇਟਿਆ ਨਾਰੀਅਲ ਅਤੇ

ਨਿਰੰਤਰ ਜੋਤ ਜਗਾਉਣੀ ਜਾਂ ਦੀਵੇ ਬਾਲ ਕੇ ਆਰਤੀ ਕਰਨੀ ਆਦਿ ਰੀਤਾਂ ਨਾਲ ਗੁਰਮਤਿ ਦਾ ਕੋਈ ਸੰਬੰਧ ਨਹੀਂ।

7. ਗੁਰੂ ਗ੍ਰੰਥ ਸਾਹਿਬ ਦਾ ਮੋਨ ਪਾਠ (ਬਿਨਾਂ ਜ਼ੁਬਾਨ ਹਿਲਾਏ ਪਾਠ ਕਰਨਾ) ਜਾਂ ਪਾਠ ਸਮੇਂ ਮਹਾਰਾਜ ਅੱਗੇ ਪੜਦਾ ਤਾਣ ਦੇਣਾ, ਭੇਖੀ ਸਾਧਾਂ ਦੀਆਂ ਕਾਢਾਂ ਹਨ।

8. ਜੇ ਦੁਨਿਆਵੀ ਨਸ਼ੇ ਅਮਲੀਆਂ ਨੂੰ ਕੁਰਲਿਆਂ ਨਾਲ ਨਹੀਂ, ਪੀਣ ਨਾਲ ਹੀ ਮਸਤੀ ਦਿੰਦੇ ਹਨ ਤਾਂ ਬਾਣੀ ਵੀ ਪੜ੍ਹਿਆਂ ਨਹੀਂ, ਕਮਾਇਆਂ ਸ਼ਾਂਤੀ ਦਿੰਦੀ ਹੈ।

9. ਅਖੰਡ ਪਾਠ ਦੇ ਭੋਗ ਪਿੱਛੋਂ ਜਪੁਜੀ ਸਾਹਿਬ ਦਾ ਪਾਠ ਕਰਨ ਦਾ ਕੋਈ ਕਾਰਨ ਨਹੀਂ। ਦੇਖਾ-ਦੇਖੀ ਲੋਕ ਕਰੀ ਜਾਂਦੇ ਹਨ।

10. ਅਖੰਡ ਪਾਠ ਸਮੇਂ ਜਪੁਜੀ ਸਾਹਿਬ ਜਾਂ ਕਿਸੇ ਹੋਰ ਬਾਣੀ ਦਾ ਪਾਠ ਵੀ ਨਾਲ–ਨਾਲ ਕਰੀ ਜਾਣਾ ਮਨੋਕਲਪਿਤ ਮਰਯਾਦਾ ਹੈ, ਪ੍ਰੰਪਰਾ ਨਹੀਂ।

11. ਬਹੁਤ ਲੋਕ ਚੰਦਨ, ਕੇਸਰ ਦਾ ਤਿਲਕ ਗੁਰੂ ਗ੍ਰੰਥ ਸਾਹਿਬ ਦੇ ਪੱਤਰਿਆਂ ’ਤੇ ਕਰਦੇ ਵੇਖੀਦੇ ਹਨ, ਜੋ ਬਹੁਤ ਹੀ ਅਯੋਗ ਹੈ। ਦੀਵਾਨ ਵਿਚ ਸੁਗੰਧ ਵਾਲੇ ਫੁੱਲ ਅਤੇ ਧੂਪ ਆਦਿ ਪਦਾਰਥਾਂ ਦਾ ਵਿਧਾਨ ਹੀ ਕੀਤਾ ਜਾਣਾ ਚਾਹੀਦਾ ਹੈ।

12. ਕਈ ਗੁਰੂ ਗ੍ਰੰਥ ਸਾਹਿਬ ਦੇ ਪਾਠ ਦਾ ਭੋਗ ਪਾਉਣ ਵੇਲੇ ਇਹ ਨਿਯਮ ਰੱਖਦੇ ਹਨ ਕਿ ਜੇ ਖ਼ੁਸ਼ੀ ਦੇ ਮੌਕੇ ਦਾ ਪਾਠ ਹੋਵੇ, ਤਦ ਭੋਗ ਪਿੱਛੋਂ ਪੰਜ ਪਉੜੀਆਂ ‘ਜਪੁ ਜੀ’ ਦੀਆਂ ਪੜ੍ਹਦੇ ਹਨ। ਜੇ ਅਖੰਡ ਪਾਠ ਹੋਵੇ ਤਾਂ ਸਾਰੇ ‘ਜਪੁ ਜੀ’ ਦਾ ਪਾਠ ਕਰਦੇ ਹਨ। ਜੇ ਚਲਾਣੇ ਦਾ ਪਾਠ ਹੋਵੇ ਤਾਂ ਭੋਗ ਪਿੱਛੋਂ ‘ਸਦੁ’ ਦਾ ਪਾਠ ਕਰਦੇ ਹਨ। ਇਹ ਸਭ ਮਨੋਕਲਪਿਤ ਰੀਤਾਂ ਹਨ, ਗੁਰਮਤਿ ਨਹੀਂ। ਜਦ ਕਿ ਪਾਠ ਦੀ ਸਮਾਪਤੀ ਮੁੰਦਾਵਣੀ, ’ਤੇ ਜਾਂ ਰਾਗਮਾਲਾ ’ਤੇ ਚੱਲਦੀ ਸਥਾਨਕ ਰੀਤੀ ਅਨੁਸਾਰ ਹੋ ਜਾਂਦੀ ਹੈ।

13. ਕਈ ਸੰਤ ਮਹਾਤਮਾ ਔਰਤ ਨੂੰ ਅਖੰਡ ਪਾਠ ਦੀ ਰੌਲ ਲਾਉਣ ਤੋਂ ਰੋਕਦੇ ਹਨ ਜਦ ਕਿ ਗੁਰੂ ਪਾਤਸ਼ਾਹ ਨੇ ਔਰਤ ਨੂੰ ਸਿੰਘ ਦੇ ਬਰਾਬਰ ਦਾ ਦਰਜਾ ਦਿੱਤਾ ਹੈ। ਇਹ ਵੀ ਬ੍ਰਾਹਮਣੀ ਕਰਮ-ਕਾਂਡੀ ਰੀਤਾਂ ਦੀ ਨਕਲ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਸਮੇਂ ਤਿੰਨ ਗੱਲਾਂ ਦਾ ਧਿਆਨ ਰੱਖਣਾ ਬਹੁਤ ਜ਼ਰੂਰੀ ਹੈ—1. ਸਰੀਰਕ ਪਵਿੱਤਰਤਾ, 2. ਸਾਵਧਾਨਤਾ, 3. ਮਨ ਦੀ ਇਕਾਗਰਤਾ। ਮਨ ਦੀ ਇਕਾਗਰਤਾ ਤੇ ਪਾਠ ਦੀ ਸ਼ੁੱਧੀ ਦੋਵੇਂ ਪਾਠ ਕਰਨ ਸਮੇਂ ਬਹੁਤ ਜ਼ਰੂਰੀ ਹਨ, ਪ੍ਰੰਤੂ ਇਹ ਦੋਵੇਂ ਪਵਿੱਤਰ ਖ਼ਿਆਲ ਪਾਠ ਕਰਨ ਸਮੇਂ ਅਲੋਪ ਹੁੰਦੇ ਜਾ ਰਹੇ ਹਨ। ਗੁਰਬਾਣੀ ਨੂੰ ਸਮਝ ਕੇ ਹਿਰਦੇ ਵਿਚ ਵਸਾਉਣ ਦੀ ਬਜਾਇ ਕਰਮ-ਕਾਂਡੀ ਰਸਮਾਂ ਨੂੰ ਪੂਰਾ ਕਰਨ ’ਤੇ ਸਾਡਾ ਸਾਰਿਆਂ ਦਾ ਜ਼ੋਰ ਲੱਗਾ ਹੁੰਦਾ ਹੈ, ਜਦ ਕਿ ਪਾਤਸ਼ਾਹ ਦਾ ਹੁਕਮ ਹੈ :

**ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ ॥ ਸਾਵਧਾਨ ਏਕਾਗਰ ਚੀਤ ॥** *(ਪੰਨਾ 295)*

ਨਹੀਂ ਤਾਂ :

**ਕਿਆ ਪੜੀਐ ਕਿਆ ਗੁਨੀਐ ॥ ਕਿਆ ਬੇਦ ਪੁਰਾਨਾਂ ਸੁਨੀਐ ॥**
**ਪੜੇ ਸੁਨੇ ਕਿਆ ਹੋਈ ॥ ਜਉ ਸਹਜ ਨ ਮਿਲਿਓ ਸੋਈ ॥** *(ਪੰਨਾ 655)*

ਅੰਤ ਵਿਚ ਪਾਠ ਕਰਨ ਕਰਾਉਣ ਦਾ ਪੁੰਨ ਤਾਂ ਹੀ ਹੈ, ਜੇਕਰ ਗੁਰੂ ਮਰਯਾਦਾ ਤੇ ਗੁਰੂ ਹੁਕਮਾਂ ਨੂੰ ਯਾਦ ਰੱਖਿਆ ਜਾਵੇ।

*(ਪੰਜਾਬ ਟਾਈਮਜ਼, 15-21.10.1992)*

# ਰਾਗਮਾਲਾ ਦੇ ਨਾਮ 'ਤੇ ਖ਼ਾਨਾਜੰਗੀ ਕਿਉਂ ?

'ਘਰ ਕੋ ਆਗ ਲਗੀ ਘਰ ਕੇ ਚਰਾਗ਼ ਸੇ', ਉਰਦੂ ਦਾ ਸ਼ੇਅਰ ਸਾਡੀ ਅਜੋਕੀ ਪੰਥਕ ਸਥਿਤੀ ਦੀ ਪੂਰੀ ਤਰ੍ਹਾਂ ਤਰਜਮਾਨੀ ਕਰਦਾ ਹੈ। ਪੰਥ ਖ਼ਾਲਸੇ ਦੀ ਹੋ ਰਹੀ ਦੁਰਦਸ਼ਾ ਬਾਰੇ ਕੀਹਨੂੰ ਜ਼ਿੰਮੇਵਾਰ ਆਖੀਏ, ਜਦ ਕਿ ਸਾਡੇ ਹੀ ਸਿੱਖ ਭਰਾ ਤੇ ਜਥੇਬੰਦੀਆਂ ਨਵੇਂ ਨਵੇਂ ਸ਼ੋਸ਼ੇ ਛੱਡ ਕੇ ਪੰਥ ਨੂੰ ਖੇਰੂੰ ਖੇਰੂੰ ਕਰਨ ਲਈ ਤਤਪਰ ਹਨ ? ਹੋਸ਼ ਨੂੰ ਛਿੱਕੇ ਟੰਗ ਕੇ ਅਸੀਂ ਜੋਸ਼ ਦੇ ਹੜ੍ਹ ਵਿਚ ਰੁੜ੍ਹੇ ਜਾ ਰਹੇ ਹਾਂ। ਬੰਦੂਕ ਦੀ ਤਾਕਤ ਨਾਲ ਇੱਕੋ ਜਥੇਬੰਦੀ ਦੀ ਮਰਯਾਦਾ ਸਾਰੇ ਪੰਥ 'ਤੇ ਠੋਸਣ ਦਾ ਯਤਨ ਕਰਨਾ ਕਿਸੇ ਤਰ੍ਹਾਂ ਦੀ ਸਿਆਣਪ ਨਹੀਂ। ਅਖੰਡ ਕੀਰਤਨੀ ਜਥਾ, ਦਮਦਮੀ ਟਕਸਾਲ ਤੇ ਅਨੇਕਾਂ ਹੋਰ ਸਿੱਖ ਜਥੇਬੰਦੀਆਂ ਗੁਰੂ ਪੰਥ ਦੀਆਂ ਮਿਸਲਾਂ ਹਨ। ਪੰਥ ਦੀ ਚੜ੍ਹਦੀ ਕਲਾ ਲਈ ਹਰ ਜਥੇਬੰਦੀ ਆਪਣਾ ਆਪਣਾ ਯੋਗਦਾਨ ਆਪਣੇ ਤਰੀਕੇ ਨਾਲ ਪਾ ਰਹੀ ਹੈ। ਪ੍ਰੰਤੂ ਕੁਝ ਕੁ ਜੁਝਾਰੂ ਜਥੇਬੰਦੀਆਂ ਖ਼ੂਨੀ ਟਕਰਾਅ ਨੂੰ ਬੜ੍ਹਾਵਾ ਦੇਣ ਲਈ ਧਮਕੀਆਂ ਤੇ ਝੂਠੀਆਂ ਬਿਆਨਬਾਜ਼ੀਆਂ ਅਖ਼ਬਾਰਾਂ ਵਿਚ ਛਪਵਾ ਕੇ ਬਲਦੀ 'ਤੇ ਤੇਲ ਪਾਉਣ ਦਾ ਕੰਮ ਕਰ ਰਹੀਆਂ ਹਨ। ਸਾਰੀ ਸਿੱਖ ਕੌਮ ਹੈਰਾਨ ਹੈ ਅਤੇ ਗੰਭੀਰਤਾ ਨਾਲ ਸੋਚ ਰਹੀ ਹੈ ਕਿ ਇਹਨਾਂ ਝਗੜਾਲੂ ਜਥੇਬੰਦੀਆਂ ਨੇ ਇਹੋ ਹੀ ਖ਼ਾਲਿਸਤਾਨ ਦੀ ਰੂਪ-ਰੇਖਾ ਬਣਾ ਰੱਖੀ ਹੈ ਅਤੇ ਖ਼ਾਲਿਸਤਾਨ ਬਣ ਜਾਣ 'ਤੇ ਇਹੋ ਹੀ ਕੜ੍ਹੀ ਘੋਲਣੀ ਹੈ? ਇਹਨਾਂ ਗ਼ਲਤਕਾਰੀਆਂ ਕਰਕੇ ਅਸੀਂ ਸਿੱਖ ਕੌਮ ਦਾ ਸਹਿਯੋਗ ਗਵਾਈ ਜਾ ਰਹੇ ਹਾਂ। ਸਮੁੱਚੀ ਸਿੱਖ ਕੌਮ ਦੀ ਅਸ਼ੀਰਵਾਦ ਬਗ਼ੈਰ ਕੋਈ ਵੀ ਮੂਵਮੈਂਟ ਦੁਨੀਆਂ ਦੇ ਕਿਸੇ ਵੀ ਖ਼ਿੱਤੇ 'ਤੇ ਕਾਮਯਾਬ ਹੁੰਦੀ ਨਹੀਂ ਦੇਖੀ ਗਈ।

ਪੰਥ ਦੀ ਆਜ਼ਾਦ ਹਸਤੀ ਦੀ ਰਟ ਅਸੀਂ ਸਦੀਆਂ ਤੋਂ ਸੁਣਦੇ ਤੇ ਲਾਉਂਦੇ ਆ ਰਹੇ ਹਾਂ, ਪ੍ਰੰਤੂ ਸਾਡੀਆਂ ਕੁਝ ਕੁ ਜਥੇਬੰਦੀਆਂ ਦਾ ਰੋਲ ਧੁਰੇ ਤੋਂ ਛੜਕਿਆ ਲੱਗਦਾ ਹੈ।

"ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ" ਨੂੰ ਅਮਲ ਵਿਚ ਲਿਆਉਣ ਦੀ ਬਜਾਏ ਕੌਮ ਨੂੰ ਹੋਰ ਨਿੱਤ ਨਵੇਂ ਭੁਲੇਖਿਆਂ ਵਿਚ ਪਾਇਆ ਜਾ ਰਿਹਾ ਹੈ।

ਬੁੱਕਲ ਦੇ ਸੱਪ ਸਾਡੀਆਂ ਜੁਝਾਰੂ ਜਥੇਬੰਦੀਆਂ ਵਿਚ ਲੁਕੇ ਬੈਠੇ ਹਨ। ਸਮੇਂ ਸਮੇਂ ਮੌਕਾ ਤਾੜ ਕੇ ਇਹ ਡੰਗ ਮਾਰੀ ਜਾਂਦੇ ਹਨ। ਰਾਗਮਾਲਾ ਸੰਬੰਧੀ ਵਾਦ-ਵਿਵਾਦ ਇਕ ਵੇਰਾਂ ਫਿਰ ਭੱਖ ਉਠਿਆ ਹੈ। ਇਹ ਖ਼ੂਨੀ ਟਕਰਾਅ ਦਾ ਰੂਪ ਵੀ ਧਾਰ ਸਕਦਾ

ਹੈ ਤੇ ਕੌਮ ਨੂੰ ਰਸਾਤਲ ਦੀ ਖੱਡ ਵਿਚ ਗ਼ਰਕ ਵੀ ਕਰ ਸਕਦਾ ਹੈ। ਸਮੇਂ ਦੀ ਪੁਕਾਰ ਹੈ ਕਿ ਬਿਬੇਕ ਬੁਧ ਤੇ ਵਿਚਾਰ ਕਰਕੇ ਇਸ ਭੁਲੇਖੇ ਨੂੰ ਦੂਰ ਕੀਤਾ ਜਾਵੇ। ਦਾਸ ਨੇ ਰਾਗਮਾਲਾ ਬਾਰੇ ਚੱਲ ਰਹੇ ਵਾਦ-ਵਿਵਾਦ ਨੂੰ ਅਖ਼ਬਾਰਾਂ ਵਿਚ ਪੜ੍ਹਿਆ ਤੇ ਦੁਖੀ ਹਿਰਦੇ ਨਾਲ ਕੁਝ ਸਤਰਾਂ ਲਿਖ ਕੇ ***ਦੇਸ ਪ੍ਰਦੇਸ*** ਦੇ ਪਾਠਕਾਂ ਨਾਲ ਵਿਚਾਰ ਸਾਂਝੀ ਕਰਨ ਦੀ ਖ਼ੁਸ਼ੀ ਲੈਣ ਦਾ ਯਤਨ ਕੀਤਾ ਹੈ। ਦਾਸ ਦੀ ਬੇਨਤੀ ਹੈ ਕਿ ਮੇਰੇ ਇਹਨਾਂ ਖ਼ਿਆਲਾਂ ਨੂੰ ਕਿਸੇ ਵਿਅਕਤੀ ਜਾਂ ਜਥੇਬੰਦੀ ਦੇ ਖ਼ਿਲਾਫ਼ ਨਾ ਸਮਝਿਆ ਜਾਵੇ। ਵਿਚਾਰ ਦਾ ਪੱਲੂ ਫੜ ਕੇ ਸਾਨੂੰ ਸਾਰਿਆਂ ਨੂੰ ਇਸ ਫ਼ਜ਼ੂਲ ਕੀਤੀ ਜਾ ਰਹੀ ਬਹਿਸ 'ਚੋਂ ਨਿਕਲ ਕੇ ਆਪਣੀ ਸ਼ਕਤੀ ਨੂੰ ਹੋਰ ਪੰਥਕ ਕੰਮਾਂ 'ਤੇ ਲਾਉਣਾ ਚਾਹੀਦਾ ਹੈ।

ਪੰਥ ਵਿਚ ਰਾਗਮਾਲਾ ਪੜ੍ਹਨ ਜਾਂ ਨਾ ਪੜ੍ਹਨ ਬਾਰੇ ਮੱਤਭੇਦ ਕਈ ਦਹਾਕਿਆਂ ਤੋਂ ਚਲਿਆ ਆ ਰਿਹਾ ਹੈ। ਮਿਸਲਾਂ ਵਿਚ ਮੱਤਭੇਦ ਹੋਣ ਦੇ ਬਾਵਜੂਦ ਵੀ ਹਰ ਮੁਸ਼ਕਲ ਸਮੇਂ ਸਿੰਘ ਇਕਮੁੱਠ ਹੋ ਕੇ ਦੁਸ਼ਮਣ ਨਾਲ ਲੋਹਾ ਲੈਂਦੇ ਰਹੇ ਸਨ। ਇਸੇ ਤਰ੍ਹਾਂ ਤੱਤ ਖ਼ਾਲਸਾ ਤੇ ਬੰਦਈ ਖ਼ਾਲਸਾ ਵਿਚ ਮੱਤਭੇਦ ਪੈਦਾ ਹੋ ਗਏ ਸਨ। ਭਾਈ ਮਨੀ ਸਿੰਘ ਜੀ ਸ਼ਹੀਦ ਤੇ ਹੋਰ ਗੁਰੂ ਕੇ ਲਾਲਾਂ ਨੇ ਪਿਆਰ ਨਾਲ ਮਸਲੇ ਸੁਲਝਾ ਲਏ ਸਨ। ਇਸ ਸਮੇਂ ਰਾਗਮਾਲਾ ਵੱਡਾ ਇਸ਼ੂ ਬਣ ਗਿਆ ਹੈ। ਕੌਮ ਦੀ ਬਦਕਿਸਮਤੀ ਹੈ ਕਿ ਸਾਡੀ ਲੀਡਰਸ਼ਿਪ ਕੁਝ ਸਮੇਂ ਤੋਂ ਅਨਪੜ੍ਹ ਟੋਲੇ ਦੇ ਹੱਥਾਂ ਵਿਚ ਹੈ। ਗੁਰਮਤਿ ਫ਼ਿਲਾਸਫ਼ੀ ਨੂੰ ਆਪਣੇ ਜੀਵਨ ਦਾ ਆਧਾਰ ਬਣਾਉਣ ਦੀ ਬਜਾਇ ਸਾਡੇ ਲੀਡਰ ਆਪਣੀ ਹੂੜ ਮਤ ਨੂੰ ਠੀਕ ਸਮਝ ਕੇ ਕੌਮ 'ਤੇ ਠੋਸਣ ਦੇ ਯਤਨਾਂ ਵਿਚ ਹਨ।

ਰਾਗਮਾਲਾ ਤੇ ਹੋਰ ਮਰਯਾਦਾ ਬਾਰੇ ਵਾਦ-ਵਿਵਾਦ ਭਾਈ ਜਸਬੀਰ ਸਿੰਘ ਦੇ ਅਕਾਲ ਤਖ਼ਤ ਦੇ ਜਥੇਦਾਰ ਥਾਪੇ ਜਾਣ ਬਾਅਦ ਛਿੜਿਆ ਹੈ। ਭਾਈ ਜਸਬੀਰ ਸਿੰਘ ਨੇ ਗੋਲੀ ਦੀ ਤਾਕਤ ਤੇ ਜਥੇਦਾਰੀ ਦੀ ਹਉਮੈ ਕਰਕੇ ਸ੍ਰੀ ਅਕਾਲ ਤਖ਼ਤ 'ਤੇ ਰਾਗਮਾਲਾ ਪੜ੍ਹ ਕੇ ਪਾਠ ਦਾ ਭੋਗ ਪਾਉਣ ਦੇ ਆਦੇਸ਼ ਜਾਰੀ ਕਰ ਦਿੱਤੇ ਅਤੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਸ਼ਾਮ ਨੂੰ ਰਹਿਰਾਸ ਦੇ ਪਾਠ ਵਿਚ ਵੀ ਤਬਦੀਲੀ ਕਰ ਦਿੱਤੀ। ਇਹ ਕੰਮ ਸਿੱਖ ਦਾਨਸ਼ਵਰਾਂ ਅਤੇ ਸਾਰੀ ਸਿੱਖ ਕੌਮ ਨੂੰ ਭਰੋਸੇ ਵਿਚ ਲਿਆ ਕੇ ਕੀਤਾ ਜਾਣਾ ਸੀ। ਬੰਦੂਕ ਦੀ ਨੋਕ ਨਾਲ ਮਰਯਾਦਾ ਤਾਂ ਠੋਸੀ ਗਈ ਪਰ ਆਮ ਸਿੱਖ ਹਿਰਦੇ ਨੇ ਪਰਵਾਨ ਨਹੀਂ ਕੀਤੀ। ਇਸ ਕਰਕੇ ਬਹਿਸ ਦਾ ਕਾਰਨ ਬਣਦੀ ਆ ਰਹੀ ਹੈ। ਯਾਦ ਰੱਖਣ ਵਾਲੀ ਗੱਲ ਹੈ ਕਿ ਰਾਗਮਾਲਾ ਸੰਬੰਧੀ ਖ਼ਾਲਸਾ ਪੰਥ ਨੇ ਲੰਮੀ ਸੋਚ ਵਿਚਾਰ ਬਾਅਦ ਫ਼ੈਸਲਾ ਕਰ ਦਿੱਤਾ ਸੀ ਕਿ ਰਾਗਮਾਲਾ ਪੜ੍ਹੀ ਨਾ ਜਾਵੇ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੁਕਮਨਾਮਾ ਜਾਰੀ ਹੋ ਗਿਆ ਸੀ। ਚੱਲੀ ਆ ਰਹੀ ਪ੍ਰੰਪਰਾ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਹੋਇਆ ਹੁਕਮਨਾਮਾ ਵਾਪਸ ਨਹੀਂ ਲਿਆ ਜਾ ਸਕਦਾ। ਰਾਗਮਾਲਾ ਪੱਖੀ ਭਾਈ ਵੀਰ ਸਿੰਘ, ਚੀਫ਼ ਖ਼ਾਲਸਾ ਦੀਵਾਨ ਦੇ ਮੁਖੀ ਸ਼੍ਰੋਮਣੀ ਕਮੇਟੀ 'ਤੇ ਕਾਬਜ਼ ਹੋਣ ਬਾਅਦ ਰਾਗਮਾਲਾ ਪੜ੍ਹਨ 'ਤੇ ਜ਼ੋਰ ਦੇਣ ਲੱਗੇ। ਪਰ ਅਕਾਲ ਤਖ਼ਤ ਸਾਹਿਬ ਦੇ ਹੁਕਮ ਨੂੰ ਚੈਲੰਜ ਨਹੀਂ ਸੀ ਕਰ ਸਕੇ। ਇਸ ਲਈ ਰਾਗਮਾਲਾ ਸ੍ਰੀ ਹਰਿਮੰਦਰ ਸਾਹਿਬ ਤੇ ਹੋਰ ਕਈ ਗੁਰਦੁਆਰਿਆਂ ਵਿਚ ਪੜ੍ਹ ਕੇ ਭੋਗ ਪਾਉਣ ਲੱਗ ਪਏ ਪਰ ਅਕਾਲ ਤਖ਼ਤ 'ਤੇ ਰਾਗਮਾਲਾ ਨਹੀਂ ਸੀ ਪੜ੍ਹ ਹੁੰਦੀ।

ਪਾਠਕਾਂ ਦੀ ਜਾਣਕਾਰੀ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਜਨਮ ਅਸਥਾਨ

ਸ੍ਰੀ ਨਨਕਾਣਾ ਸਾਹਿਬ ਜਿਥੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਕੰਟਰੋਲ ਰਿਹਾ ਹੈ, ਪਾਠਾਂ ਦੀ ਸਮਾਪਤੀ ਸਦਾ ਹੀ ਮੁੰਦਾਵਣੀ 'ਤੇ ਕੀਤੀ ਜਾਂਦੀ ਹੈ।

ਪ੍ਰਥਮ ਕਾਲ ਵਿਚ ਬੇਅੰਤ ਪੰਥ-ਪ੍ਰਤਿਸ਼ਟ ਵਿਅਕਤੀ ਅਤੇ ਸੰਸਥਾਵਾਂ ਪਾਠ ਦਾ ਭੋਗ ਮੁੰਦਾਵਣੀ ਉਤੇ ਹੀ ਪਾਉਣ ਦੇ ਮੁੱਦਈ ਸਨ। ਉਹਨਾਂ ਵਿੱਚੋਂ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ, ਗਿਆਨੀ ਦਿੱਤ ਸਿੰਘ, ਪ੍ਰੋ: ਗੁਰਮੁਖ ਸਿੰਘ, ਗਿਆਨੀ ਗਿਆਨ ਸਿੰਘ, ਪੰਡਿਤ ਤਾਰਾ ਸਿੰਘ ਨਰੋਤਮ, ਮਹਾਂਕਵੀ ਭਾਈ ਸੰਤੋਖ ਸਿੰਘ, ਪੰਡਿਤ ਹਜ਼ਾਰਾ ਸਿੰਘ, ਮਾ: ਮੋਤਾ ਸਿੰਘ, ਗਿਆਨੀ ਸ਼ੇਰ ਸਿੰਘ, ਮਾ: ਮਹਿਤਾਬ ਸਿੰਘ, ਮਾ: ਤਾਰਾ ਸਿੰਘ, ਗਿ. ਨਾਹਰ ਸਿੰਘ, ਪ੍ਰਿੰ: ਧਰਮਾਨੰਤ ਸਿੰਘ, ਪ੍ਰੋ: ਤੇਜਾ ਸਿੰਘ, ਪ੍ਰਿੰ: ਗੰਗਾ ਸਿੰਘ, ਪ੍ਰੋ: ਗੰਡਾ ਸਿੰਘ, ਪ੍ਰੋ: ਸਾਹਿਬ ਸਿੰਘ, ਸ. ਸ਼ਮਸ਼ੇਰ ਸਿੰਘ ਅਸ਼ੋਕ, ਸ. ਕਰਤਾਰ ਸਿੰਘ ਦਾਖਾ, ਬਾਵਾ ਹਰਕਿਸ਼ਨ ਸਿੰਘ, ਸ. ਰਣਧੀਰ ਸਿੰਘ ਰੀਸਰਚ ਸਕਾਲਰ, ਪ੍ਰਿ: ਗੁਰਮੁਖ ਸਿੰਘ ਨਿਹਾਲ ਸਿੰਘ, ਪ੍ਰਿੰ: ਨਿਰੰਜਨ ਸਿੰਘ, ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੇ ਨਾਮ ਵਰਣਨਯੋਗ ਹਨ ਅਤੇ ਅੱਜ ਵੀ ਵੱਡੀ ਸੰਖਿਆ ਵਲੋਂ ਭੋਗ ਮੁੰਦਾਵਣੀ ਉਤੇ ਹੀ ਪਾਇਆ ਜਾਂਦਾ ਹੈ।

ਇਸ ਸੰਦਰਭ ਵਿਚ ਭਾਈ ਗਜਿੰਦਰ ਸਿੰਘ ਚੇਅਰਮੈਨ ਦਲ ਖ਼ਾਲਸਾ ਦਾ ਲਿਖਿਆ ਲੇਖ 'ਮਰਯਾਦਾ, ਇਤਿਹਾਸ ਤੇ ਮੌਜੂਦਾ ਸੰਘਰਸ਼' ਜਿਹੜਾ ਕਿ *ਦੇਸ ਪ੍ਰਦੇਸ* ਦੇ ਸਫ਼ਾ 39-41 ਮਿਤੀ 28-7-89 ਵਿਚ ਛਪਿਆ ਸੀ, ਲਿਖਿਆ ਹੈ ਕਿ ਧਮਕੀ ਦੇਣ ਵਾਲਿਆਂ ਦੀ ਸੋਚ ਅਤੇ ਦਾਅਵਾ ਹੈ ਕਿ ਦਮਦਮੀ ਟਕਸਾਲ ਹੀ ਪੰਥ ਵਿਚ ਸੁਪਰੀਮ ਹੈ ਕਿਉਂਕਿ ਉਸ ਦੇ ਆਗੂਆਂ ਨੇ ਬਹੁਤ ਕੁਰਬਾਨੀਆਂ ਦਿੱਤੀਆਂ ਹਨ। ਇਸ ਲਈ ਹਰ ਮੁਆਮਲੇ ਵਿਚ ਪੰਥ ਦੀ ਅਗਵਾਈ ਕਰਨ ਦਾ ਹੱਕ ਟਕਸਾਲ ਦਾ ਹੀ ਹੈ। ਧਮਕੀ ਪੱਤਰ ਵਿਚ ਪ੍ਰੋ: ਦਰਸ਼ਨ ਸਿੰਘ ਜੀ ਦੇ ਨਾਲ, ਅਖੰਡ ਕੀਰਤਨੀ ਜਥਾ ਅਤੇ ਬੱਬਰ ਖਾਲਸਾ ਦੇ ਮੁਖੀ ਜਥੇਦਾਰ ਸੁਖਦੇਵ ਸਿੰਘ ਦੇ ਵਿਰੁੱਧ ਅਤਿ ਦੀ ਘਟੀਆ ਸ਼ਬਦਾਵਲੀ ਇਸਤੇਮਾਲ ਕੀਤੀ ਗਈ ਹੈ। ਨਵੇਂ ਸਿਰੋਂ ਫਿਰ ਧਮਕੀਆਂ ਸ਼ੁਰੂ ਹੋ ਗਈਆਂ ਹਨ। ਘਿਰਣਤ ਸ਼ਬਦਾਵਲੀ ਵਾਲੀਆਂ ਚਿੱਠੀਆਂ ਅਖੰਡ ਕੀਰਤਨੀ ਜਥੇ ਦੇ ਜਥੇਦਾਰ ਰਾਮ ਸਿੰਘ ਨੂੰ ਲਿਖੀਆਂ ਗਈਆਂ। ਇਸ ਧਮਕੀ ਭਰੇ ਖ਼ਤਾਂ ਦੀ ਜ਼ਿੰਮੇਵਾਰੀ ਭਾਈ ਰਛਪਾਲ ਸਿੰਘ ਜੀ ਫ਼ੌਜੀ (ਉਸਮਾਨਵਾਲਾ) ਦੀ ਅਗਵਾਈ ਵਾਲੀ ਪੰਥਕ ਕਮੇਟੀ ਅਤੇ ਉਸ ਦੇ ਹਮਾਇਤੀ ਕੁਝ ਜਥੇਬੰਦੀਆਂ ਨੇ ਲਈ ਹੈ। ਇਹਨਾਂ ਬਿਆਨਾਂ ਵਿਚ ਕਈ ਗ਼ਲਤ ਦੂਸ਼ਣ ਲਾਏ ਗਏ ਹਨ। ਉਦਾਹਰਣ ਦੇ ਤੌਰ 'ਤੇ ਭਾਈ ਰਾਮ ਸਿੰਘ ਨੇ ਰਾਗਮਾਲਾ ਰਹਿਤ ਬੀੜ ਲਿਖ ਕੇ ਅਕਾਲ ਤਖ਼ਤ ਸਾਹਿਬ 'ਤੇ ਮੱਲੋਮੱਲੀ ਅਸਥਾਪਣ ਕਰਨ ਦਾ ਯਤਨ ਕੀਤਾ ਹੈ। ਉਪਰੰਤ ਚਾਰ ਇਹੋ ਜਿਹੀਆਂ ਬੀੜਾਂ ਤਿਆਰ ਕਰ ਕੇ ਚਾਰ ਹੋਰ ਸ਼੍ਰੋਮਣੀ ਗੁਰਦੁਆਰਿਆਂ 'ਤੇ ਸੁਸ਼ੋਭਿਤ ਕਰਨ ਦੀ ਕੋਸ਼ਿਸ਼ ਕੀਤੀ ਹੈ। ਭਾਈ ਰਾਮ ਸਿੰਘ ਨੂੰ 'ਸਿੱਖ ਰਹਿਤ ਮਰਯਾਦਾ' ਮੁਤਾਬਿਕ ਦੰਡ ਲਾਇਆ ਜਾਵੇ ਤੇ ਅਖੰਡ ਕੀਰਤਨੀ ਜਥੇ ਦਾ ਬਾਈਕਾਟ ਕੀਤਾ ਜਾਵੇ।

ਧਮਕੀਆਂ ਦੇ ਉੱਤਰ ਵਿਚ ਪੰਜ ਜਥੇਬੰਦੀਆਂ ਵਲੋਂ *ਪੰਜਾਬੀ ਟ੍ਰਿਬਿਊਨ* ਚੰਡੀਗੜ੍ਹ ਮਿਤੀ 1-11-90 ਬਿਆਨ ਵਿਚ ਛਪਿਆ ਹੈ - 'ਰਾਗਮਾਲਾ ਦੇ ਮੁੱਦੇ 'ਤੇ ਖ਼ਾਨਾਜੰਗੀ ਵਿਰੁੱਧ ਚਿਤਾਵਨੀ' ਦੇ ਸਿਰਲੇਖ ਹੇਠ ਲਿਖਿਆ ਹੈ ਕਿ ਬੱਬਰ ਖ਼ਾਲਸਾ

ਦੇ ਪ੍ਰੈੱਸ ਸਕੱਤਰ ਭਾਈ ਕੁਲਵੰਤ ਸਿੰਘ ਨੇ ਕਿਹਾ ਹੈ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਵੇਲੇ ਵੀ ਅਕਾਲ ਤਖ਼ਤ ਸਾਹਿਬ 'ਤੇ ਰਾਗਮਾਲਾ ਨਹੀਂ ਪੜ੍ਹੀ ਜਾਂਦੀ ਸੀ। ਇਕ ਵਾਰ ਸੰਤ ਜਰਨੈਲ ਸਿੰਘ ਦੇ ਭਤੀਜੇ ਭਾਈ ਸਵਰਨ ਸਿੰਘ ਨੇ ਅਕਾਲ ਤਖ਼ਤ ਸਾਹਿਬ 'ਤੇ ਰਾਗਮਾਲਾ ਪੜ੍ਹ ਦਿੱਤੀ ਸੀ ਜਿਸਨੂੰ ਸੰਤ ਭਿੰਡਰਾਂਵਾਲਿਆਂ ਨੇ ਦੋਸ਼ੀ ਕਰਾਰ ਦੇ ਕੇ ਆਪ ਡਾਂਗਾਂ ਨਾਲ ਕੁੱਟਿਆ ਸੀ। ਸੰਤ ਭਿੰਡਰਾਂਵਾਲੇ ਕਹਿੰਦੇ ਸਨ ਕਿ ਪਿਛਲੇ ਫ਼ੈਸਲੇ ਵਿਚ ਤਬਦੀਲੀ ਸਮੁੱਚਾ ਪੰਥ ਹੀ ਕਰ ਸਕਦਾ ਹੈ। ਇਸ ਪੰਥਕ ਕਮੇਟੀ ਨੇ ਚਿਤਾਵਨੀ ਦਿੱਤੀ ਹੈ ਕਿ ਭੰਡੀ ਪ੍ਰਚਾਰ ਬੰਦ ਕੀਤਾ ਜਾਵੇ। ਅਜਿਹਾ ਨਾ ਕੀਤਾ ਗਿਆ ਤਾਂ ਠੋਸ ਕਾਰਵਾਈ ਕਰਨ ਤੋਂ ਸੰਕੋਚ ਨਹੀਂ ਕੀਤਾ ਜਾਵੇਗਾ। ਜਥੇਬੰਦੀ ਨੇ ਭਾਈ ਰਾਮ ਸਿੰਘ ਨੂੰ ਦਿੱਤੀ ਚਿਤਾਵਨੀ ਦਾ ਗੰਭੀਰ ਨੋਟਿਸ ਲਿਆ ਹੈ।

ਭਾਈ ਗਜਿੰਦਰ ਸਿੰਘ ਆਪਣੇ ਲੇਖ ਵਿਚ ਲਿਖਦਾ ਹੈ ਕਿ 1984 ਤਕ ਦਮਦਮੀ ਟਕਸਾਲ ਦੇ ਮੁਖੀ ਸੰਤ ਜਰਨੈਲ ਸਿੰਘ ਜੀ ਸ੍ਰੀ ਦਰਬਾਰ ਸਾਹਿਬ ਦੇ ਅੰਦਰ ਮੌਜੂਦ ਰਹੇ, ਪਰ ਉਹਨਾਂ ਨੇ ਉਥੇ ਚਲੀ ਆ ਰਹੀ ਮਰਯਾਦਾ ਨੂੰ ਨਾ ਕਦੇ ਖੁੱਲ੍ਹੀ ਬਹਿਸ ਦਾ ਇਸ਼ੂ ਬਣਾਇਆ ਤੇ ਨਾ ਕਦੇ ਧੱਕੇ ਨਾਲ ਲਾਗੂ ਕਰਨ ਦੀ ਕੋਸ਼ਿਸ਼ ਕੀਤੀ। ਜਿਹੜੇ ਸਿੰਘ ਅੱਜ ਮਰਯਾਦਾ ਦੀ ਤਬਦੀਲੀ ਦੇ ਵਿਸ਼ੇ ਨੂੰ ਖ਼ੂਨੀ ਟਕਰਾਓ ਦਾ ਰੂਪ ਦੇਣ ਦੀਆਂ ਗੱਲਾਂ ਕਰ ਰਹੇ ਹਨ, ਕੀ ਉਹ ਸਾਬਤ ਕਰਨਾ ਚਾਹੁੰਦੇ ਹਨ, ਕਿ ਉਹ ਸੰਤਾਂ ਤੋਂ ਜ਼ਿਆਦਾ ਸਮਝਦਾਰ ਨੇ ਜਾਂ ਇਹ ਸਾਬਤ ਕਰਨਾ ਚਾਹੁੰਦੇ ਨੇ ਕਿ ਸੰਤਾਂ ਤੋਂ ਜ਼ਿਆਦਾ ਸੂਰੇ ਨੇ ਜਾਂ ਫਿਰ ਟਕਸਾਲ ਲਈ ਪੰਥ ਦੀ ਅਗਵਾਈ ਦਾ ਹੱਕ ਸੰਤਾਂ ਦੀ ਸ਼ਹੀਦੀ ਦੀ ਕੀਮਤ ਵਜੋਂ ਵਸੂਲਣਾ ਚਾਹੁੰਦੇ ਨੇ।

ਭਾਈ ਰਾਮ ਸਿੰਘ ਜਥੇਦਾਰ ਅਖੰਡ ਕੀਰਤਨੀ ਜਥੇ ਦਾ ਸਪੱਸ਼ਟੀਕਰਨ—ਇਹ ਬਿਲਕੁਲ ਸਫ਼ੈਦ ਝੂਠ ਹੈ ਕਿ ਦਾਸ ਨੇ ਇਸ ਪਾਵਨ ਬੀੜ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਜਾਂ ਕਿਸੇ ਹੋਰ ਗੁਰਧਾਮ 'ਤੇ ਅਸਥਾਪਣ ਕਰਨ ਲਈ ਕੋਈ ਉਪਰਾਲਾ ਕੀਤਾ ਹੈ ਜਾਂ ਕਿਸੇ ਨਾਲ ਗੱਲਬਾਤ ਕੀਤੀ ਹੈ। ਇਹ ਵੀ ਕੋਰਾ ਝੂਠ ਹੈ ਕਿ ਦਾਸ ਵਲੋਂ ਗੁਰਧਾਮਾਂ 'ਤੇ ਸਥਾਪਣ ਕੀਤੇ ਜਾਣ ਲਈ ਚਾਰ ਪਾਵਨ ਬੀੜਾਂ ਲਿਖੀਆਂ ਜਾਂ ਲਿਖਵਾਈਆਂ ਗਈਆਂ ਹਨ। ਦਾਸ ੧ਓ ਤੋਂ ਲੈ ਕੇ ਮੁੰਦਾਵਣੀ ਤਕ ਗੁਰਬਾਣੀ ਮੰਨ ਕੇ ਪਾਠ ਦਾ ਭੋਗ ਮੁੰਦਾਵਣੀ ਉੱਤੇ ਹੀ ਪਾਉਂਦਾ ਹੈ। ਇਸ ਲਈ ਇਹ ਬੀੜ ਮੁੰਦਾਵਣੀ ਤਕ ਹੀ ਲਿਖੀ ਗਈ ਸੀ। ਮੁੰਦਾਵਣੀ ਤਕ ਇਹ ਇਕੱਲੀ ਬੀੜ ਨਹੀਂ, ਹੋਰ ਵੀ ਅਜਿਹੀਆਂ ਪੁਰਾਤਨ ਬੇਅੰਤ ਹੱਥ ਲਿਖਤ ਬੀੜਾਂ ਦੇਸਾਂ ਪ੍ਰਦੇਸਾਂ ਵਿਚ ਉਪਲਬਧ ਹਨ। ਅਗਨ-ਭੇਟ ਹੋ ਚੁੱਕੀ ਸਿੱਖ ਰੈਫ਼ਰੈਂਸ ਲਾਇਬਰੇਰੀ ਵਿਚ ਵੀ ਕਈ ਬੀੜਾਂ ਮੁੰਦਾਵਣੀ ਤਕ ਹੀ ਸਨ। ਉਪਰੋਕਤ ਲਾਇਬਰੇਰੀ ਵਿਚ ਇਕ ਹੱਥ ਲਿਖਤ ਬੀੜ ਜੋ ਮੁੰਦਾਵਣੀ ਤਕ ਸੀ, ਤਖ਼ਤ ਸ੍ਰੀ ਦਮਦਮਾ ਸਾਹਿਬ ਤੋਂ ਸਪੈਸ਼ਲ ਤੌਰ 'ਤੇ ਮੰਗਵਾਈ ਗਈ ਸੀ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵਲੋਂ ਸਪੱਸ਼ਟੀਕਰਨ—ਦਰਬਾਰ ਸਾਹਿਬ ਅੰਮ੍ਰਿਤਸਰ ਦੇ ਸਾਬਕ ਮੁਖ ਗ੍ਰੰਥੀ ਗਿਆਨੀ ਪੂਰਨ ਸਿੰਘ (ਮੌਜੂਦਾ ਹੈੱਡ ਗ੍ਰੰਥੀ ਤਰਨਤਾਰਨ ਸਾਹਿਬ) ਅਕਾਲ ਤਖ਼ਤ ਸਾਹਿਬ ਦੇ ਹੈੱਡ ਗ੍ਰੰਥੀ ਗਿਆਨੀ ਭਗਵਾਨ ਸਿੰਘ ਜੀ ਅਤੇ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਨਜੀਤ ਸਿੰਘ ਕਲਕੱਤਾ ਨੇ ਭਾਈ

ਰਛਪਾਲ ਸਿੰਘ ਫ਼ੌਜੀ ਪੰਥਕ ਕਮੇਟੀ ਅਤੇ ਉਸ ਦੇ ਹਮਾਇਤੀ ਕੁਝ ਜਥੇਬੰਦੀਆਂ ਦੇ ਨਾਮ ਹੇਠਾਂ ਅਖ਼ਬਾਰਾਂ ਵਿਚ ਛਪੇ ਇਕ ਬਿਆਨ 'ਤੇ ਸਖ਼ਤ ਰੋਸ ਦਾ ਪ੍ਰਗਟਾਵਾ ਕਰਦਿਆਂ ਸਮੂਹ ਸਿੱਖ ਜਗਤ ਨੂੰ ਆਗਾਹ ਕੀਤਾ ਹੈ ਕਿ ਕਿਸੇ ਵੀ ਵਿਅਕਤੀ ਨੇ ਕਦੀ ਅਜਿਹੀ ਬੀੜ ਦੀ ਅਕਾਲ ਤਖ਼ਤ ਸਾਹਿਬ 'ਤੇ ਪ੍ਰਕਾਸ਼ ਕਰਨ ਲਈ ਪਹੁੰਚ ਨਹੀਂ ਕੀਤੀ।

ਮਾਮਲਾ ਇਥੇ ਹੀ ਖ਼ਤਮ ਹੋ ਜਾਣਾ ਚਾਹੀਦਾ ਸੀ, ਪ੍ਰੰਤੂ ਬਾਬਾ ਠਾਕੁਰ ਸਿੰਘ ਤੇ ਬਾਬਾ ਜੁਗਿੰਦਰ ਸਿੰਘ ਆਪਣੇ ਮਨ ਦੀ ਭੜਾਸ ਕੱਢ ਕੇ ਮੁਆਮਲੇ ਨੂੰ ਹੋਰ ਉਲਝਾਈ ਜਾ ਰਹੇ ਹਨ। ਯਾਦ ਰੱਖਣ ਵਾਲੀ ਗੱਲ ਹੈ ਕਿ ਇਹ ਦੋਨੋਂ ਹੀ ਭਾਈ ਜਰਨੈਲ ਸਿੰਘ (ਸੰਤ ਭਿੰਡਰਾਂਵਾਲੇ) ਨੂੰ ਸ਼ਹੀਦ ਹੋਇਆ ਨਹੀਂ ਮੰਨਦੇ। ਆਖਦੇ ਹਨ ਕਿ ਉਹ ਜ਼ਿੰਦਾ ਹਨ। ਸਮਾਂ ਆਉਣ 'ਤੇ ਪ੍ਰਗਟ ਹੋਣਗੇ। ਧੰਨ ਹਨ ਇਹ ਵੀਰ ਤੇ ਧੰਨ ਇਨ੍ਹਾਂ ਦੀ ਵਿਦਵਤਾ।

ਪਾਠਕਾਂ ਦੀ ਜਾਣਕਾਰੀ ਲਈ 'ਸਿੱਖ ਰਹਿਤ ਮਰਯਾਦਾ' ਪ੍ਰਕਾਸ਼ਕ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸੰਨ 1938 ਵਿਚ ਲਿਖਿਆ ਹੈ ਕਿ "ਭੋਗ ਮੁੰਦਾਵਣੀ 'ਤੇ ਪਾਇਆ ਜਾਵੇ ਅਤੇ ਰਾਗਮਾਲਾ ਨਾ ਪੜ੍ਹੀ ਜਾਵੇ।" ਰਾਗਮਾਲਾ ਬਾਰੇ ਮਤਭੇਦ ਫਿਰ ਵੀ ਰਿਹਾ। ਇਸ ਰਾਗਮਾਲਾ ਲਈ 1945 ਦੇ ਐਡੀਸ਼ਨ ਵਿਚ ਇਸ ਤਰ੍ਹਾਂ ਲਿਖਿਆ ਗਿਆ : "ਭੋਗ ਮੁੰਦਾਵਣੀ ਉਤੇ ਜਾਂ ਰਾਗਮਾਲਾ ਪੜ੍ਹ ਕੇ ਸਥਾਨਕ ਰੀਤੀ ਅਨੁਸਾਰ ਪਾਇਆ ਜਾਵੇ। ਰਾਗਮਾਲਾ ਬਾਰੇ ਪੰਥ ਵਿਚ ਅਜੇ ਤੱਕ ਮਤਭੇਦ ਹੈ।" ਇਸ ਤਰ੍ਹਾਂ ਭਾਈ ਹਰਬਖਸ਼ ਸਿੰਘ ਚੈਟਹਮ ਵਾਲਿਆਂ ਦੇ ਪੁੱਛੇ ਸਵਾਲਾਂ ਦੇ ਉੱਤਰ ਵਿਚ ਅਕਾਲ ਤਖ਼ਤ ਵਲੋਂ ਮਿਤੀ 4-7-70 ਨੂੰ ਇਸ ਤਰ੍ਹਾਂ ਉੱਤਰ ਦਿੱਤਾ ਗਿਆ :

1. ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਵਿਖੇ ਰਾਗਮਾਲਾ ਨਹੀਂ ਪੜ੍ਹੀ ਜਾਂਦੀ ਤੇ ਨਾ ਹੀ ਰਾਗਮਾਲਾ 'ਤੇ ਕੋਈ ਮਹਲਾ ਆਦਿ ਹੈੱਡ ਲੇਖ ਵਜੋਂ ਦਿੱਤਾ ਗਿਆ ਹੈ ਜਿਸ ਤੋਂ ਨਿਰਣਾ ਹੋ ਸਕੇ ਕਿ ਇਹ ਕਿਸ ਗੁਰੂ ਦੀ ਬਾਣੀ ਹੈ।

2. ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਉਪਰੰਤ ਰਾਗਮਾਲਾ ਨਾ ਪੜ੍ਹੀ ਜਾਵੇ ਤਾਂ ਗ੍ਰੰਥੀ ਸਿੰਘ ਤਨਖ਼ਾਹੀਆ ਨਹੀਂ।

3. ਆਦਿ ਬੀੜ ਕਰਤਾਰਪੁਰ ਸਾਹਿਬ ਵਾਲੀ ਬੀੜ ਵਿਚ ਰਾਗਮਾਲਾ ਹੈ, ਪਰ 'ਤੇਰਾ ਕੀਤਾ ਜਾਤੋ ਨਾਹੀ-' ਸ਼ਬਦ ਦੇ ਪਿੱਛੇ ਹੈ। (ਦਸਖ਼ਤਾਂ ਤੋਂ ਪਿੱਛੇ ਹੈ)

ਦਾਸ ਨੇ ਬਹੁਤ ਸਾਰੀਆਂ ਪੁਰਾਤਨ ਹੱਥ ਲਿਖਤ ਬੀੜਾਂ ਦੇ ਦਰਸ਼ਨ ਕੀਤੇ ਹਨ ਜਿਹਨਾਂ ਵਿਚ ਰਾਗਮਾਲਾ ਨਹੀਂ ਸੀ। ਇਕ ਹੱਥ ਲਿਖਤ ਬੀੜ ਰਾਗਮਾਲਾ ਰਹਿਤ ਡਾਕਟਰ ਚੰਨ ਕਾਵੈਂਟਰੀ ਵਾਲਿਆਂ ਪਾਸ ਵੀ ਹੈ। ਦਾਸ ਨੇ ਇਸ ਬੀੜ ਦੇ ਦਰਸ਼ਨ ਕੀਤੇ ਹਨ। ਕਈ ਐਸੀਆਂ ਬੀੜਾਂ ਵੀ ਹਨ ਜਿਹਨਾਂ ਵਿਚ ਰਾਗਮਾਲਾ ਤੋਂ ਇਲਾਵਾ ਹੋਰ ਕਈ ਮਾਲਾ ਤੇ ਵਾਧੂ ਬਾਣੀਆਂ ਹਨ। ਵਾਧੂ ਸ਼ਬਦਾਂ ਤੋਂ ਇਲਾਵਾ ਗੁਰੂ ਸਾਹਿਬ ਦੇ ਜੋਤੀ ਜੋਤਿ ਸਮਾਉਣ ਦੀਆਂ ਥਿਤਾਂ ਅਤੇ ਸਿਆਹੀ ਤਿਆਰ ਕਰਨ ਦੀਆਂ ਵਿਧੀਆਂ ਲਿਖੀਆਂ ਹੋਈਆਂ ਹਨ। ਇਹੋ ਜਿਹੀ ਬੀੜ ਮਾਸਟਰ ਅਮਰ ਸਿੰਘ ਡਰਬੀ

ਵਾਲਿਆਂ ਪਾਸ ਇਸ ਵਕਤ ਵੀ ਮੌਜੂਦ ਹੈ। ਰਾਗਮਾਲਾ ਕਿਸ ਨੇ ਲਿਖੀ ? ਕਿਸ ਨੇ ਪਾਵਨ ਬੀੜ ਵਿਚ ਦਰਜ ਕੀਤੀ ? ਤੇ ਅਰਥ ਭਾਵ ਕੀ ਹਨ ? ਇਸ ਬਾਰੇ ਆਪਣੇ ਵੀਚਾਰ ਫਿਰ ਕਿਸੇ ਲੇਖ ਵਿਚ ਲਿਖਾਂਗਾ। ਪੰਥ ਦੀਆਂ ਮੁਸ਼ਕਲਾਂ ਵਿਚ ਵਾਧਾ ਕਰਨਾ ਮੇਰਾ ਮੁੱਦਾ ਨਹੀਂ ਅਤੇ ਇਸ ਸਮੇਂ ਹੋਰ ਵਾਦ-ਵਿਵਾਦ ਨੂੰ ਛੇੜਨਾ ਵੀ ਦਾਸ ਠੀਕ ਨਹੀਂ ਸਮਝਦਾ। ਦਾਸ ਦੀ ਬੇਨਤੀ ਹੈ ਕਿ ਇਹ ਮੁਆਮਲਾ ਠੀਕ ਸਮਾਂ ਆਉਣ 'ਤੇ ਨਜਿੱਠਿਆ ਜਾਵੇ। ਮੰਝਧਾਰ ਵਿਚ ਫਸੀ ਬੇੜੀ ਨੂੰ ਬਾਹਰ ਕੱਢਣ ਦਾ ਯਤਨ ਹੀ ਸਾਡਾ ਸਾਰਿਆਂ ਦਾ ਹੋਣਾ ਚਾਹੀਦਾ ਹੈ। ਝਗੜਾਲੂ ਤੇ ਮੌਕਾ-ਪ੍ਰਸਤ ਐਂਟੀ–ਪੰਥਕ ਸੱਪਾਂ ਤੋਂ ਬਚਣਾ ਚਾਹੀਦਾ ਹੈ।

*(ਦੇਸ ਪ੍ਰਦੇਸ, 7.12.1990)*

# ਸੰਤ ਪਦ ਬਾਰੇ ਵਿਚਾਰ

ਮਨੁੱਖ ਦੀ ਉੱਨਤੀ ਦੇ ਰਸਤੇ ਵਿਚ ਸਭ ਤੋਂ ਵੱਡੀ ਰੁਕਾਵਟ ਅਗਿਆਨਤਾ ਹੈ। ਭਾਵੇਂ ਉਹ ਅਧਿਆਤਮਕ ਖੇਤਰ ਵਿਚ ਹੋਵੇ ਜਾਂ ਪਦਾਰਥਕ ਖੇਤਰ ਵਿਚ ਹੋਵੇ। ਇਸ ਵਿਚ ਕੋਈ ਸ਼ੱਕ ਨਹੀਂ ਕਿ ਪਦਾਰਥਕ ਤੇ ਅਧਿਆਤਮਕ ਖੇਤਰਾਂ ਦਾ ਗਿਆਨ ਵੱਖ ਵੱਖ ਹੈ, ਪ੍ਰੰਤੂ ਜਿਸ ਨੇ ਹਲਤ ਤੇ ਪਲਤ ਦੋਵੇਂ ਹੀ ਸੰਵਾਰਨੇ ਹੋਣ, ਉਸ ਲਈ ਦੋਨੋਂ ਹੀ ਗਿਆਨ ਤੇ ਬਿਬੇਕ ਜ਼ਰੂਰੀ ਹਨ। ਇਸ ਸਮੇਂ ਸਿੱਖ ਧਰਮ ਮਨਮਤ ਦੀ ਲਪੇਟ ਵਿਚ ਹੈ ਤੇ ਬੁਰੀ ਤਰ੍ਹਾਂ ਰਸਾਤਲ ਵੱਲ ਧਕੇਲਿਆ ਜਾ ਰਿਹਾ ਹੈ। ਪੰਥਕ ਦੋਖੀ ਕਈ ਤਰ੍ਹਾਂ ਦੇ ਸ਼ੰਕੇ ਖੜੇ ਕਰ ਕੇ ਸਿੱਖ ਧਰਮ ਦੇ ਮੁੱਢਲੇ ਸਿੱਧਾਂਤਾਂ ਨੂੰ ਧੁੰਦਲਾ ਕਰਨ ਵਿਚ ਰੁਝੇ ਹੋਏ ਹਨ। ਹਮਲੇ ਬਾਹਰੋਂ ਤਾਂ ਹੋ ਹੀ ਰਹੇ ਹਨ ਅਤੇ ਬੁੱਕਲ ਦੇ ਸੱਪਾਂ, ਦੰਭੀ ਤੇ ਪਾਖੰਡੀ ਸੰਤਾਂ ਦਾ ਵੀ ਚੰਗਾ ਦਾਅ ਲੱਗਾ ਹੋਇਆ ਹੈ। ਇਸ ਮਨਮਤੀ ਹੜ੍ਹ ਤੋਂ ਬਚਣ ਲਈ ਸਾਡੇ ਪਾਸ ਪਿਓ ਦਾਦੇ ਦਾ ਖ਼ਜ਼ਾਨਾ ਗੁਰਬਾਣੀ ਹੈ ਜਿਸ ਰਾਹੀਂ ਸੱਚ ਝੂਠ ਦੀ ਪਹਿਚਾਣ ਗੁਰਮਤਿ ਕਸੌਟੀ ’ਤੇ ਕਰ ਸਕਦੇ ਹਾਂ।

ਪੰਥ ਵਿਚ ਸੰਤ ਤੇ ਸਾਧ ਪਦ ਬਾਰੇ ਤਿੰਨ ਖ਼ਿਆਲ ਪ੍ਰਚੱਲਤ ਹਨ –

1. ਸੰਤ ਪਦ ਸਿਰਫ਼ ਗੁਰੂ ਪ੍ਰਥਾਇ।
2. ਸੰਤ ਪਦ ਸਿੱਖ ਜਗਿਆਸੂ ਪ੍ਰਥਾਇ।
3. ਸੰਤ ਪਦ ਗੁਰੂ ਪਾਤਸ਼ਾਹ ਤੋਂ ਉਤਰ ਕੇ ਦੂਜਾ ਦਰਜਾ ਸੰਤਾਂ ਦਾ।

ਸੰਤ ਪਦ ਗੁਰੂ ਪ੍ਰਥਾਇ ਮੰਨਣ ਵਾਲੇ ਬੜੇ ਕੱਟੜ ਹਨ। ਗੁਰਬਾਣੀ ਵਿਚ ਤਿੰਨਾਂ ਹੀ ਦਰਜਿਆਂ ਵਿਚ ਸੰਤ ਜਾਂ ਸਾਧ ਪਦ ਵਰਤਿਆ ਗਿਆ ਹੈ। ਗਿਆਨ ਤੇ ਬਿਬੇਕ ਬੁੱਧੀ ਨਾਲ ਵਿਚਾਰ ਕੀਤਿਆਂ ਅਸੀਂ ਕੁਝ ਲਾਭ ਉਠਾ ਸਕਦੇ ਹਾਂ। ਆਓ ਵਿਚਾਰ ਕਰੀਏ :

## 1. ਸੰਤ ਪਦ ਗੁਰੂ ਪ੍ਰਥਾਇ

ਗੁਰੂ ਸਾਹਿਬਾਨ ਨੇ ਬਾਣੀ ਵਿਚ ਇਸ ਪਦ ਦੀ ਬਹੁਤ ਵੇਰਾਂ ਵਰਤੋਂ ਕੀਤੀ ਹੈ। ਸੁਖਮਨੀ ਸਾਹਿਬ ਦੀ ਸੱਤਵੀਂ ਤੇ ਤੇਰ੍ਹਵੀਂ ਅਸਟਪਦੀ ਵਿਚ ਸੰਤ ਪਦ ਨਿਰੋਲ ਗੁਰੂ ਸਾਹਿਬ ਪ੍ਰਥਾਇ ਹੀ ਹੈ। ਇਸ ਸੰਬੰਧ ਵਿਚ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੇ *ਸੰਤ ਪਦ ਨਿਰਣੈ* ਪੁਸਤਕ ਵਿਚ ਇਕ ਜਗ੍ਹਾ ਲਿਖਿਆ ਹੈ ਕਿ ਗੁਰੂ ਚੌਥੀ ਪਾਤਸ਼ਾਹੀ ਨੇ ਜਿਥੇ ਕਿਥੇ ਵੀ ਸੰਤ ਦੀ ਮਹਿਮਾ ਗੁਰੂ ਸਰੂਪ ਵਿਚ ਗਾਈ ਹੈ, ਤਿਥੇ

ਉਹਨਾਂ ਦਾ ਸਨਮੁਖ ਨਿਸ਼ਾਨਾ ਸ੍ਰੀ ਗੁਰੂ ਅਮਰਦਾਸ ਜੀ ਦੀ ਅਲੌਕਿਕ ਪਵਿੱਤ੍ਰਗਤ ਹਸਤੀ ਉਤੇ ਹੀ ਹੈ। ਇਸੇ ਪ੍ਰਕਾਰ ਗੁਰੂ ਤੀਜੀ ਪਾਤਸ਼ਾਹੀ ਨੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀ ਗੁਰੂ ਸੰਤ ਹਸਤੀ ਸਨਮੁਖ ਰੱਖ ਕੇ ਗੁਰੂ ਸਰੂਪ ਵਿਚ ਸੰਤ ਪਦ ਦੀ ਉਪਮਾ ਕੀਤੀ ਹੈ। ਗੁਰੂ ਅੰਗਦ ਸਾਹਿਬ ਜੀ ਨੇ ਗਰੂ ਪਹਿਲੀ ਪਾਤਸ਼ਾਹੀ ਨੂੰ ਗੁਰੂ ਸੰਤ ਸੋਹੇਂ ਰੱਖ ਕੇ ਸੰਤ ਪਦ ਨੂੰ ਗੁਰੂ ਦੇ ਥਾਉਂ ਵਰਤਿਆ ਹੈ। ਇਸੇ ਪ੍ਰਕਾਰ ਸ੍ਰੀ ਗੁਰੂ ਪੰਚਮ ਪਾਤਸ਼ਾਹ ਨੇ "ਭਾਗੁ ਹੋਆ ਗੁਰਿ ਸੰਤੁ ਮਿਲਾਇਆ॥ ਪ੍ਰਭੁ ਅਬਿਨਾਸੀ ਘਰ ਮਹਿ ਪਾਇਆ॥" ਆਦਿ ਗੁਰ ਮਹਿਮਾ-ਮਈ ਵਾਕਾਂ ਵਿਚ ਚੌਥੀ ਪਾਤਸ਼ਾਹੀ ਦਾ ਸਰੂਪ ਹੀ ਸਨਮੁਖ ਰੱਖ ਕੇ ਸੰਤ ਪਦ ਦੀ ਵਡਿਆਈ ਕੀਤੀ। ਉਸ ਸਮੇਂ ਗੁਰੂ ਪਾਤਸ਼ਾਹ ਦੇਹ ਸਰੂਪ ਸਨ। ਇਸ ਲਈ ਭਾਈ ਸਾਹਿਬ ਦਾ ਉਪਰ ਲਿਖਿਆ ਖ਼ਿਆਲ ਬਿਲਕੁਲ ਠੀਕ ਜਾਪਦਾ ਹੈ। ਇਸ ਖਿਆਲ ਦੀ ਪੁਸ਼ਟੀ ਹੋਰ ਵੀ ਕਈ ਵਿਦਵਾਨਾਂ ਨੇ ਆਪਣੀਆਂ ਲਿਖਤਾਂ ਰਾਹੀਂ ਕੀਤੀ ਹੈ।

ਸੰਤ ਪਦ ਗੁਰੂ ਪ੍ਰਥਾਇ ਗੁਰਬਾਣੀ ਵਿਚ ਅਨੇਕਾਂ ਵਾਰ ਗੁਰੂ ਸਾਹਿਬ ਨੇ ਵਰਤਿਆ ਹੈ। ਹੇਠਾਂ ਕੁਝ ਕੁ ਪੰਗਤੀਆਂ ਦੇ ਰਿਹਾ ਹਾਂ:

**ਸਤਿਗੁਰੁ ਸੰਤੁ ਮਿਲੈ ਸਾਂਤਿ ਪਾਈਐ ਕਿਲਵਿਖ ਦੁਖ ਕਾਟੇ ਸਭਿ ਦੂਰਿ॥**
**ਆਤਮ ਜੋਤਿ ਭਈ ਪਰਫੂਲਿਤ ਪੁਰਖੁ ਨਿਰੰਜਨੁ ਦੇਖਿਆ ਹਜੂਰਿ॥**

*(ਪੰਨਾ 1198)*

**ਹਰਿ ਇਕਸੈ ਦੀ ਮੈ ਟੇਕ ਹੈ ਜੋ ਸਿਰਿ ਸਭਨਾ ਸਮਰਥੁ॥**
**ਸਤਿਗੁਰਿ ਸੰਤੁ ਮਿਲਾਇਆ ਮਸਤਕਿ ਧਰਿ ਕੈ ਹਥੁ॥** *(ਪੰਨਾ 958)*

**ਸੰਤਨ ਮੋ ਕਉ ਹਰਿ ਮਾਰਗਿ ਪਾਇਆ॥**
**ਸਾਧ ਕ੍ਰਿਪਾਲਿ ਹਰਿ ਸੰਗਿ ਗਿਝਾਇਆ॥**
**ਹਰਿ ਹਮਰਾ ਹਮ ਹਰਿ ਕੇ ਦਾਸੇ ਨਾਨਕ ਸਬਦੁ ਗੁਰੂ ਸਚੁ ਦੀਨਾ ਜੀਉ॥**

*(ਪੰਨਾ 100)*

ਸਾਧ ਪਦ ਦੀ ਵਰਤੋਂ ਵੀ ਗੁਰਬਾਣੀ ਵਿਚ ਆਈ ਹੈ। ਸਾਧ ਦੇ ਅਰਥ ਗਿਆਨੀ ਊਧਮ ਸਿੰਘ ਜੀ ਦੇ ਮੁਤਾਬਿਕ ਮਹਾਂਪੁਰਸ਼ ਜਿਸ ਨੇ ਪੂਰੀ ਤਰ੍ਹਾਂ ਆਪਣੇ ਆਪ ਨੂੰ ਸਾਧਿਆ ਹੋਇਆ ਹੈ ਭਾਵ ਜੋ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਆਸ਼ਾ, ਤ੍ਰਿਸ਼ਨਾ ਆਦਿ ਰੋਗਾਂ ਤੋਂ ਰਹਿਤ ਹੋ ਚੁੱਕਾ ਹੈ। ਗੁਰਬਾਣੀ ਵਿਚ ਐਸੇ ਸਾਧ ਦੀ ਤਾਰੀਫ਼ ਇਉਂ ਕੀਤੀ ਗਈ ਹੈ:

**ਦੂਖ ਰੋਗ ਬਿਨਸੇ ਭੈ ਭਰਮ॥**
**ਸਾਧ ਨਾਮ ਨਿਰਮਲ ਤਾ ਕੇ ਕਰਮ॥** *(ਪੰਨਾ 296)*

ਉਪਰ ਲਿਖੇ ਗੁਣ ਆਮ ਸਾਧ ਵਿਚ ਨਹੀਂ ਮਿਲ ਸਕਦੇ। ਇਸ ਲਈ ਨਿਸਚੈ ਹੀ ਗੁਰੂ ਸਾਹਿਬ ਨੇ ਸਾਧ ਪਦ ਦੀ ਵਰਤੋਂ ਗੁਰੂ ਪਦ ਲਈ ਹੀ ਕੀਤੀ ਹੈ। ਗੁਰੂ ਫ਼ੁਰਮਾਨ ਹੈ:

**ਬਿਨੁ ਨਾਵੈ ਕਿਆ ਜੀਵਨਾ ਫਿਟੁ ਧ੍ਰਿਗੁ ਚਤੁਰਾਈ॥**
**ਸਤਿਗੁਰ ਸਾਧੁ ਨ ਸੇਵਿਆ ਹਰਿ ਭਗਤਿ ਨ ਭਾਈ॥** *(ਪੰਨਾ 422)*

**ਹਰਿ ਗੁਣ ਗਾਵੈ ਹਉ ਤਿਸੁ ਬਲਿਹਾਰੀ ॥**
**ਦੇਖਿ ਦੇਖਿ ਜੀਵਾ ਸਾਧ ਗੁਰ ਦਰਸਨੁ ਜਿਸੁ ਹਿਰਦੈ ਨਾਮੁ ਮੁਰਾਰੀ ॥**

*(ਪੰਨਾ 528)*

**ਹਰਿ ਹਰਿ ਮੇਲਿ ਮੇਲਿ ਜਨ ਸਾਧੂ ਹਮ ਸਾਧ ਜਨਾ ਕਾ ਕੀੜਾ ॥**
**ਜਨ ਨਾਨਕ ਪ੍ਰੀਤਿ ਲਗੀ ਪਗ ਸਾਧ ਗੁਰ ਮਿਲਿ ਸਾਧੂ ਪਾਖਾਣੁ ਹਰਿਓ ਮਨੁ ਮੂੜਾ ॥**

*(ਪੰਨਾ 698)*

ਸੰਤ ਪਦ ਗੁਰਸਿੱਖ ਪ੍ਰਥਾਇ—ਗੁਰਬਾਣੀ ਵਿਚ ਗੁਰੂ ਸਾਹਿਬ ਨੇ ਸਿੱਖ ਨੂੰ ਮੀਤ, ਸਜਨ, ਪਦਾਂ ਨਾਲ ਵਿਆਖਿਆ ਹੈ। ਜਿਸ ਤਰ੍ਹਾਂ :

**ਸੰਤ ਸਜਨ ਸੁਨਹੁ ਸਭਿ ਮੀਤਾ ਝੂਠਾ ਏਹੁ ਪਸਾਰਾ ॥**
**ਮੇਰੀ ਮੇਰੀ ਕਰਿ ਕਰਿ ਡੂਬੇ ਖਪਿ ਖਪਿ ਮੁਏ ਗਵਾਰਾ ॥**
**ਗੁਰ ਮਿਲਿ ਨਾਨਕ ਨਾਮੁ ਧਿਆਇਆ ਸਾਚਿ ਨਾਮਿ ਨਿਸਤਾਰਾ ॥** *(ਪੰਨਾ 380)*

ਇਥੇ ਇਸ ਪੰਗਤੀ ਵਿਚ ਗੁਰੂ ਸਾਹਿਬ ਨੇ ਆਪਣੇ ਸਿੱਖਾਂ ਨੂੰ ਸੰਤ, ਮੀਤ, ਸਜਨ ਕਹਿ ਕੇ ਸੰਬੋਧਨ ਕੀਤਾ ਹੈ ਅਤੇ ਉਹਨਾਂ ਨੂੰ ਵਿਰਾਗਮਈ ਇਹ ਉਪਦੇਸ਼ ਦ੍ਰਿੜ੍ਹਾਇਆ ਹੈ ਕਿ ਦ੍ਰਿਸ਼ਟਮਾਨ ਪਸਾਰਾ ਸਭ ਝੂਠਾ ਹੈ। ਸੱਚੇ ਸਤਿਗੁਰੂ ਤੋਂ ਸੱਚੇ ਨਾਮ ਦੀ ਪ੍ਰਾਪਤੀ ਹੋਣ ’ਤੇ ਹੀ ਪਾਰ ਉਤਾਰਾ ਹੋਣਾ ਹੈ। ਤਥਾ :

**ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ ॥**
**ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ ॥**
**ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ ॥**
**ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ ॥**
**ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ ॥**
**ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ ॥** *(ਪੰਨਾ 922)*

ਇਥੇ ਵੀ ‘ਸੰਤ ਸਾਜਨ ਭਏ ਸਰਸੇ’ ਵਾਲੀ ਪੰਗਤੀ ਗੁਰੂ ਸਾਹਿਬ ਨੇ ਸਿੱਖਾਂ ਪ੍ਰਥਾਇ ਹੀ ਲਿਖੀ ਹੈ। ਇਸੇ ਤਰ੍ਹਾਂ ਅਨੇਕਾਂ ਹੀ ਗੁਰੂ ਫ਼ੁਰਮਾਨ ਹਨ, ਜਿਹੜੇ ਉਪਰ ਲਿਖੇ ਸ਼ਬਦਾਂ ਦੀ ਪੁਰਜ਼ੋਰ ਪ੍ਰੋੜ੍ਹਤਾ ਕਰਦੇ ਹਨ। ਲੇਖ ਦੇ ਆਕਾਰ ਦੇ ਵੱਡੇ ਹੋਣ ਦੇ ਡਰ ਕਾਰਨ ਟੂਕ ਮਾਤਰ ਹੀ ਲਿਖਿਆ ਹੈ। ਗੁਰੂ ਸਾਹਿਬ ਨੇ ਸੰਤ ਦੀ ਤਾਰੀਫ਼ ਕਰਦਿਆਂ ਲਿਖਿਆ ਹੈ :

**ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥**
**ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥** *(ਪੰਨਾ 319)*

ਪ੍ਰੰਤੂ ਇਹੋ ਜਿਹਾ ਸੰਤ ਅੱਜ ਕੱਲ੍ਹ ਕਿਥੇ ਮਿਲਦਾ ਹੈ? “ਸੰਤਾਂ ਦੇ ਵੱਗ ਫਿਰਦੇ ਮੈਂ ਕੀਹਦੇ ਚਰਨੀਂ ਹੱਥ ਲਾਵਾਂ” ਗੱਲ ਮਸ਼ਹੂਰ ਹੈ। ਗੁਰੂ ਪਾਤਸ਼ਾਹ ਨੇ ਇਹੋ ਜਿਹੇ ਸੱਚੇ ਸੰਤ ਜਾਂ ਗੁਰਸਿੱਖ ਬਾਰੇ ਫ਼ੈਸਲਾ ਦਿੱਤਾ ਹੈ :

**ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ ॥** *(ਪੰਨਾ 1427)*

ਪਾਖੰਡੀ, ਦੰਭੀ ਤੇ ਕਲਜੁਗੀ ਸੰਤਾਂ ਬਾਰੇ ਗੁਰੂ ਸਾਹਿਬ ਨੇ ਕਰੜੇ ਸ਼ਬਦ ਵਰਤੇ ਹਨ :

**ਹਿਰਦੈ ਜਿਨ੍ ਕੈ ਕਪਟੁ ਵਸੈ ਬਾਹਰਹੁ ਸੰਤ ਕਹਾਹਿ ॥**
**ਤ੍ਰਿਸਨਾ ਮੂਲਿ ਨ ਚੁਕਈ ਅੰਤਿ ਗਏ ਪਛੁਤਾਹਿ ॥** *(ਪੰਨਾ 491)*

**ਤਪਾ ਨ ਹੋਵੈ ਅੰਦ੍ਰਹੁ ਲੋਭੀ ਨਿਤ ਮਾਇਆ ਨੋ ਫਿਰੈ ਜਜਮਾਲਿਆ ॥...**

**ਬਾਹਰਿ ਬਹੈ ਪੰਚਾ ਵਿਚਿ ਤਪਾ ਸਦਾਏ ॥**
**ਅੰਦਰਿ ਬਹੈ ਤਪਾ ਪਾਪ ਕਮਾਏ ॥** *(ਪੰਨਾ 315)*

**ਹਰਿ ਅੰਦਰਲਾ ਪਾਪੁ ਪੰਚਾ ਨੋ ਉਘਾ ਕਰਿ ਵੇਖਾਲਿਆ ॥**
**ਧਰਮ ਰਾਇ ਜਮਕੰਕਰਾ ਨੋ ਆਖਿ ਛਡਿਆ ਏਸੁ ਤਪੇ ਨੋ,**
**ਤਿਥੈ ਖੜਿ ਪਾਇਹੁ ਜਿਥੈ ਮਹਾ ਮਹਾਂ ਹਤਿਆਰਿਆ ॥**
**ਫਿਰਿ ਏਸੁ ਤਪੇ ਦੈ ਮੁਹਿ ਕੋਈ ਲਗਹੁ ਨਾਹੀ ਏਹੁ ਸਤਿਗੁਰਿ ਹੈ ਫਿਟਕਾਰਿਆ ॥**
**ਹਰਿ ਕੈ ਦਰਿ ਵਰਤਿਆ ਸੁ ਨਾਨਕਿ ਆਖਿ ਸੁਣਾਇਆ ॥**
**ਸੋ ਬੂਝੈ ਜੁ ਦਯਿ ਸਵਾਰਿਆ ॥** *(ਪੰਨਾ 316)*

ਇਹੋ ਜਿਹੇ ਸੰਤਾਂ ਬਾਰੇ ਭਾਈ ਸਾਹਿਬ ਜੀ ਨੇ ਬਹੁਤ ਸੋਹਣੀ ਟਿੱਪਣੀ 'ਗੁਰੂ ਅਤੇ ਸਿੱਖ', ਲੇਖ ਵਿਚ ਕੀਤੀ ਹੈ। ਲਿਖਦੇ ਹਨ : "ਜਿਨ੍ਹਾਂ ਨੂੰ ਸੰਤ ਬਣਨ ਦੀ ਵਾਦੀ ਪੈ ਗਈ ਹੈ ਉਹ ਨਿਰੇ ਸੰਤ ਬਣਨ ਉੱਤੇ ਕਨਾਇਤ ਨਹੀਂ ਕਰਦੇ, ਸਗੋਂ ਗੁਰੂ, ਗੁਰਦੇਵ ਦਾ ਦਰਜਾ ਵੀ ਆਪਣੇ ਉਤੇ ਅਰੋਪ ਲੈਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਹਜ਼ੂਰੀ ਵਿਚ ਗੱਦੀਆਂ, ਤੱਕੀਏ ਲਾ ਲਾ ਬਹਿੰਦੇ ਹਨ। ਕਈ ਬੇਅਦਬ ਗੁਰੂ-ਡੰਮੀਏ ਸੰਤ ਤਾਂ ਆਪਣੇ ਉਪਰ ਚੌਰ ਕਰਵਾਉਣ ਦੀ ਢੀਠਤਾ ਵਿਚ ਭੀ ਨਿਰਲੱਜ ਹੋ ਕੇ ਪਰਵਿਰਤ ਹੋਏ ਹੋਏ ਹਨ। ਆਪਣੇ ਪੈਰ ਪੁਜਾਉਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਗੁਰੂ ਸਾਹਮਣੇ ਆਪਣੇ ਪੈਰਾਂ ਉਤੇ ਮੱਥੇ ਟਿਕਵਾਉਂਦੇ ਹਨ ਤੇ ਗੁਰੂ ਬਣ ਕੇ ਇਕੱਲੇ-ਇਕੱਲੇ ਗੁਰੂ ਮੰਤ੍ਰ ਦਿੰਦੇ ਹਨ।" ਕਈ ਭੋਲੇ ਭਾਲੇ ਸਿੱਖ ਸੰਤੀ ਪਹਿਰਾਵੇ ਤੇ ਸੰਤੀ ਮੋਮੋਠੱਗਣੀਆਂ ਗੱਲਾਂ ਵਿਚ ਫਸ ਕੇ ਅੰਨ੍ਹੀ ਸ਼ਰਧਾ ਦਾ ਸ਼ਿਕਾਰ ਹੋ ਜਾਂਦੇ ਹਨ ਅਤੇ ਇਹਨਾਂ ਬਗਲੇ ਭਗਤਾਂ ਨੂੰ ਗੁਰੂ ਨਾਨਕ ਪਾਤਸ਼ਾਹ ਦਾ ਹੀ ਰੂਪ ਸਮਝਣ ਦੀ ਮੂਰਖਤਾ ਕਰ ਬੈਠਦੇ ਹਨ। ਆਪਣਾ ਲੋਕ ਪ੍ਰਲੋਕ ਸੁਆਰਦੇ ਸੁਆਰਦੇ ਰਸਾਤਲ ਦੀ ਖੱਡ ਵਿਚ ਡਿੱਗਦੇ ਹਨ, ਹਾਲਾਂਕਿ ਗੁਰ ਫ਼ੁਰਮਾਨ ਸਪੱਸ਼ਟ ਹੈ : "ਏਕਹਿ ਆਵਨ ਫਿਰਿ ਜੋਨਿ ਨ ਆਇਆ ॥" (ਪੰਨਾ 251) ਭਾਵ ਦਸੋਂ ਪਾਤਸ਼ਾਹ ਇਕੋ ਵਾਰ ਹੀ ਮਨੁੱਖੀ ਜਾਮੇ ਵਿਚ ਆਇ, ਫਿਰ ਨਹੀਂ ਆਉਣਗੇ। ਪਾਖੰਡੀ ਸੰਤ ਲੋਕਾਂ ਨੂੰ ਗੁੰਮਰਾਹ ਕਰਨ ਲਈ "ਸੰਤ ਕਾ ਨਿੰਦਕੁ ਮਹਾ ਹਤਿਆਰਾ ॥" ਆਦਿ ਰਟਣ ਕੀਤੀਆਂ ਤੁਕਾਂ ਵਰਤ ਕੇ ਆਪਣੇ ਸ਼ਰਧਾਲੂਆਂ ਦੇ ਮਨਾਂ ਵਿਚ ਡਰ ਦਾ ਹਊਆ ਖੜਾ ਕਰ ਦਿੰਦੇ ਹਨ ਤੇ ਸਾਧਾਰਨ ਬੰਦਾ ਡਰਦਾ ਆਪਣਾ ਮੂੰਹ ਇਹਨਾਂ ਦੇ ਖ਼ਿਲਾਫ਼ ਨਹੀਂ ਖੋਲ੍ਹਦਾ ਮਤੇ ਸੰਤਾਂ ਦੀ ਕਰੋਪੀ ਦਾ ਸ਼ਿਕਾਰ ਨਾ ਹੋ ਜਾਵੇ। ਸੱਚ ਨੂੰ ਸੱਚ ਆਖਣਾ ਪੁੰਨ ਹੈ।

ਪਾਖੰਡੀਆਂ ਤੇ ਦੰਭੀਆਂ ਸਾਧਾਂ ਸੰਤਾਂ ਦੀਆਂ ਕਰਤੂਤਾਂ ਲੋਕਾਂ ਨੂੰ ਦੱਸ ਕੇ ਇਹਨਾਂ ਤੋਂ ਬਚਣ ਦਾ ਹੋਕਾ ਦੇਣਾ ਵੱਡੀ ਬਹਾਦਰੀ ਹੈ ਅਤੇ ਗੁਰੂ ਹੁਕਮਾਂ ਦੀ ਪਾਲਣਾ ਹੈ। ਕਦਾਚਿਤ ਨਿੰਦਾ ਨਹੀਂ।

ਗੁਰੂ ਨਾਨਕ ਪਾਤਸ਼ਾਹ ਦੀ ਗੱਦੀ ਦੇ ਮਾਲਕ ਹੋਣ ਦਾ ਦਾਅਵਾ ਕਰਨ ਵਾਲਿਆਂ ਦੀਆਂ ਕੁਝ ਕੁ ਉਦਾਹਰਣਾਂ ਸੰਖੇਪ ਰੂਪ ਵਿਚ ਹਾਜ਼ਰ ਹਨ :

1. ਅਖੌਤੀ ਨਿਰੰਕਾਰੀਆਂ ਨੇ ਵੀ ਇਕ ਸਮੇਂ ਗੱਦੀ ਦਾ ਦਾਅਵਾ ਕੀਤਾ ਸੀ। ਇਹਨਾਂ ਦਾ ਆਗੂ ਹੁਣ ਵੀ ਲੁਕ ਛਿੱਪ ਕੇ ਇਹੋ ਕੁਝ ਕਰ ਰਿਹਾ ਹੈ। ਖ਼ੁਆਰ ਹੋਏ ਹਨ ਤੇ ਅੰਤ ਵੀ ਇਹਨਾਂ ਦਾ ਮਾੜਾ ਹੀ ਹੋਵੇਗਾ।

2. ਦੋਦੜਿਆਂ ਵਾਲੇ ਬਾਬੂ ਜਸਵੰਤ ਸਿੰਘ ਆਪਣੇ ਹੱਥਠੋਕਿਆਂ ਰਾਹੀਂ ਪਹਿਲਾਂ ਸੰਤ ਬਣਿਆ ਤੇ ਲੋਕਾਂ ਪਾਸੋਂ ਮੱਥਾ ਟਿਕਾਉਣ ਲੱਗਾ ਹੌਲੇ-ਹੌਲੇ ਗੁਰੂ ਨਾਨਕ ਦਾ ਅਵਤਾਰ ਬਣ ਬੈਠਾ। ਇਸ ਦਾ ਪਾਲਤੂ ਬਲਰਾਜ ਸਿੰਘ ਜਿਹੜਾ ਕਿ ਦੁਨੀਆ ਵਿਚ ਕਥਾ, ਕੀਰਤਨ ਤੇ ਲੈਕਚਰ ਕਰ ਕੇ ਬਾਬੂ ਜਸਵੰਤ ਸਿੰਘ ਨੂੰ ਗੁਰੂ ਨਾਨਕ ਦੀ ਗੱਦੀ ਦਾ ਵਾਰਸ ਸਾਬਤ ਕਰਨ ਵਿਚ ਰੁੱਝਾ ਹੋਇਆ ਸੀ ਤੇ ਆਪ ਵੀ ਸੰਤੀ ਪਹਿਰਾਵਾ ਪਹਿਨ ਕੇ ਲੋਕਾਂ ਪਾਸੋਂ ਮੱਥੇ ਟਿਕਾਉਂਦਾ ਸੀ, ਅੱਜ ਨਾਬਾਲਗ਼ ਕੁੜੀਆਂ ਨਾਲ ਖੇਹ ਖਾਣ ਕਰਕੇ ਸਾਢੇ ਪੰਜ ਸਾਲ ਲਈ ਕੈਨੇਡਾ ਦੀ ਜੇਲ੍ਹ ਵਿਚ ਡੱਕਿਆ ਹੋਇਆ ਹੈ।

3. ਨਾਮਧਾਰੀ ਕੂਕੇ ਵੀ ਬਾਬਾ ਰਾਮ ਸਿੰਘ ਜੀ ਨੂੰ ਗੁਰੂ ਨਾਨਕ ਦੀ ਗੱਦੀ ਦਾ ਵਾਰਸ ਬਣਾ ਕੇ ਅੱਗੇ ਪੀੜ੍ਹੀ ਤੋਰ ਰਹੇ ਹਨ। ਨਤੀਜਾ ਇਹ ਹੋਇਆ ਕਿ ਇਹ ਵੀ ਅਕਾਲ ਤਖ਼ਤ ਤੋਂ ਇਕ ਹੁਕਮਨਾਮੇ ਰਾਹੀਂ ਪੰਥ ਵਿੱਚੋਂ ਛੇਕੇ ਜਾ ਚੁੱਕੇ ਹਨ ਭਾਵੇਂ ਬਾਬਾ ਰਾਮ ਸਿੰਘ ਜੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣਾ ਗੁਰੂ ਮੰਨਦੇ ਸਨ।

"ਗੁਰੂਆਂ ਗੁਰੂ (ਸ੍ਰੀ ਗੁਰੂ) ਗ੍ਰੰਥ ਸਾਹਿਬ (ਜੀ) ਗੁਰੂ ਹੈ। ਸੋ ਸ਼ਬਦ ਗੁਰੂ ਜਿਥੇ ਕਿਥੇ ਕੋਈ ਮੰਨੂਗਾ ਉਸ ਦਾ ਭਲਾ ਹੋਵੇਗਾ। ਅਥਵਾ ਗੁਰੂ ਗ੍ਰੰਥ ਸਾਹਿਬ ਗੁਰੂ ਦੀ ਦੇਹ ਪ੍ਰਤੱਖ ਹੈ।" (ਹੁਕਮਨਾਮਾ ਬਾਬਾ ਰਾਮ ਸਿੰਘ ਜੀ 57)

4. ਕਲੇਰਾਂ ਵਾਲੇ ਸੰਤਾਂ ਦਾ ਪ੍ਰਪੰਚ—ਬਾਬਾ ਨੰਦ ਸਿੰਘ ਨੂੰ ਇਹਨਾਂ ਦਾ ਪਿਛਲੱਗ, ਗੁਰੂ ਨਾਨਕ ਦਾ ਅਵਤਾਰ ਮੰਨ ਕੇ ਪੂਜਦੇ ਹਨ। ਕੁਝ ਸਾਲ ਹੋਏ ਸ੍ਰੀ ਅੰਮ੍ਰਿਤਸਰ ਤੋਂ ਨਿਕਲਦੇ ਪੇਪਰ *ਸੰਤ ਸਿਪਾਹੀ* ਵਿਚ ਇਹਨਾਂ ਸੰਤ ਡੰਮੀਏ ਤੇ ਗੁਰੂ ਡੰਮੀਏ ਸੰਬੰਧੀ ਚਰਚਾ ਚੱਲੀ ਸੀ। ਪਾਠਕਾਂ ਦੀ ਦਿਲਚਸਪੀ ਲਈ ਇਸ ਵਾਰਤਾ ਦਾ ਸਾਰ-ਅੰਸ਼ ਹੇਠਾਂ ਦੇ ਰਿਹਾ ਹਾਂ :

ਬਾਬਾ ਨੰਦ ਸਿੰਘ ਦੇ ਸ਼ਰਧਾਲੂ ਅਮਰਜੀਤ ਸਿੰਘ ਨੇ ਬਾਬਾ ਜੀ ਨੂੰ ਗੁਰੂ ਨਾਨਕ ਦਾ ਅਵਤਾਰ ਤੇ ਰੱਬ ਰੂਪ ਸਿੱਧ ਕਰਨ ਲਈ *ਸੰਤ ਸਿਪਾਹੀ* ਦੇ ਐਡੀਟਰ ਨੂੰ ਲਿਖਿਆ ਸੀ : "ਜੇ ਕਿਸੇ ਸ਼ਰਧਾਲੂ ਨੇ ਭਾਵਨਾ ਅਨੁਸਾਰ ਗੁਰਬਾਣੀ ਦੇ ਆਧਾਰ 'ਤੇ "ਰਾਮ ਸੰਤ ਮਹਿ ਭੇਦੁ ਕਿਛੁ ਨਾਹੀ", ਜਾਂ "ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ" ਅਨੁਸਾਰ ਸੰਤਾਂ ਵਾਲੇ ਅਸੂਲ ਦੇਖ ਕੇ ਸਿੱਧ ਕੀਤਾ ਹੈ ਕਿ ਸੰਤ ਨੰਦ ਸਿੰਘ ਜੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਸਨ, ਤਾਂ ਤੁਹਾਨੂੰ ਕੀ ਇਤਰਾਜ਼ ਹੈ ?" ਵਿਦਵਾਨ ਲੇਖਕ ਨੇ ਜੁਆਬ ਵਿਚ ਲਿਖਿਆ : "ਸੰਤਾਂ ਦੇ ਕਿਸੇ ਉਤਰਾ-ਅਧਿਕਾਰੀ ਜਾਂ ਚੇਲੇ ਚਾਟੜਿਆਂ ਨੂੰ ਇਹ ਅਧਿਕਾਰ ਨਹੀਂ ਕਿ ਉਹ ਸੰਤ ਨੰਦ ਸਿੰਘ ਨੂੰ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਜਾਂ ਰੱਬ ਹੋਣ ਦੀ ਫੜ੍ਹ ਮਾਰ ਕੇ ਸਾਧਾਰਨ ਲੋਕਾਂ ਨੂੰ ਗੁੰਮਰਾਹ ਕਰੇ। ਕਿਉਂਕਿ ਗੁਰੂ ਨਾਨਕ ਦੇਵ ਜੀ ਦਸਾਂ ਜਾਮਿਆਂ ਵਿਚ ਪ੍ਰਚਾਰੇ ਸਿੱਧਾਂਤਾਂ ਦੇ ਵਿਰੁੱਧ ਕਿਸੇ ਮਲ ਮੂਤਰ ਦੇ ਪਿੰਜਰੇ ਨੰਦ ਸਿੰਘ ਨੂੰ ਰੱਬ ਕਹਿਣਾ ਜਾਂ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਸਿੱਧ ਕਰਨਾ ਮਹਾਂ ਮੂਰਖਤਾ ਤੇ ਆਪ-ਹੁਦਰੀ ਧਾਰਨਾ ਹੈ।

ਗੁਰਮਤਿ ਇਸ ਦੀ ਆਗਿਆ ਨਹੀਂ ਦਿੰਦਾ।” ਸ. ਅਮਰਜੀਤ ਸਿੰਘ ਨੇ ਆਪਣੇ ਪੱਤਰ ਵਿਚ ਇਕ ਹੋਰ ਕੁਫ਼ਰ ਤੋਲਿਆ ਸੀ। ਲਿਖਿਆ : ਬਾਬਾ ਨੰਦ ਸਿੰਘ ਬਾਬਤ ਕਲਗ਼ੀਧਰ ਪਾਤਸ਼ਾਹ ਨੇ *ਸੌ ਸਾਖੀ* ਵਿਚ ਲਿਖਿਆ ਹੈ :

**ਨੰਦ ਸਿੰਘ-ਗਰਜਾ ਸਿੰਘ ਆਦੀ।**
**ਪੰਥ ਲਾਜ ਸਭਿਅਣ ਮਿਲ ਸਾਜੀ।**

ਅਤੇ ਭਵਿਖਤ ਬਚਨਾਂ ਅਨੁਸਾਰ ਦੱਸ ਰਹੇ ਹਨ ਕਿ “ਪੰਥ ਦੀ ਲਾਜ ਰੱਖਣ ਵਾਲੇ ਬਾਬਾ ਨੰਦ ਸਿੰਘ ਜੀ ਆਉਣਗੇ। ਉਹ ਹੁਣ ਪ੍ਰਗਟ ਹੋ ਗਏ ਹਨ।” ਉੱਤਰ ਵਿਚ *ਸੰਤ ਸਿਪਾਹੀ* ਦਾ ਐਡੀਟਰ ਲਿਖਦਾ ਹੈ ਕਿ “ਇਸ ਤੋਂ ਵੱਡਾ ਝੂਠ ਤੇ ਪ੍ਰਪੰਚ ਕੋਈ ਸਾਧ ਕਰ ਨਹੀਂ ਸਕਦਾ ਕਿਉਂਕਿ ਗੁਰੂ ਖ਼ਾਲਸਾ ਦਾ ਇਹ ਸਿੱਧਾਂਤ ਸੂਰਜਵੱਤ ਰੌਸ਼ਨ ਹੈ ਕਿ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਸ਼ਖ਼ਸੀ ਗੁਰਤਾ ਦੀ ਪ੍ਰਥਾ ਨੂੰ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਪੰਜਾਂ ਪਿਆਰਿਆਂ ਦੇ ਸਰੂਪ ਵਿਚ ਖ਼ਾਲਸਾ ਪੰਥ ਵਿਚ ਢਾਲ ਕੇ ਸਦਾ ਲਈ ਅਮਰ ਕਰ ਦਿੱਤਾ। ਜਦੋਂ ਗੁਰੂ ਜੋਤਿ ਬਾਣੀ ਅਤੇ ਖ਼ਾਲਸਾ ਪੰਥ ਵਿਚ ਓਤਪੋਤ ਹੋ ਚੁੱਕੀ ਹੈ, ਫਿਰ ਵਿਅਕਤੀ ਵਿਸ਼ੇਸ਼ ਦਾ ਕੋਈ ਅਰਥ ਹੀ ਨਹੀਂ ਰਹਿ ਜਾਂਦਾ। ਕਿਸੇ ਵਿਅਕਤੀ ਨੂੰ ਖ਼ਾਲਸਾ ਪੰਥ ਤੋਂ ਸੁਪਰੀਮ ਮੰਨਣਾ ਘੋਰ ਮਨਮਤ ਹੈ। ਕੇਵਲ ਪੰਜ ਪਿਆਰਿਆਂ ਨੂੰ ਗੁਰੂ ਦੀਖਿਆ ਦੇਣ ਦਾ ਅਧਿਕਾਰ ਹੈ। ਬਾਬਾ ਨੰਦ ਸਿੰਘ ਬਾਰੇ ਲਿਖਣਾ ਕਿ ਗੁਰੂ ਕਲਗ਼ੀਧਰ ਦੇ ਭਵਿੱਖਤ ਵਾਕ ਅਨੁਸਾਰ ਪੰਥ ਦੀ ਲਾਜ ਰੱਖਣ ਲਈ ਨੰਦ ਸਿੰਘ ਆਇਆ ਹੈ, ਕਿੱਡਾ ਵੱਡਾ ਝੂਠ, ਉਪੱਦਰ, ਪਾਖੰਡ, ਮਜ਼ਾਕ ਤੇ ਘੋਰ ਅਨਿਆਇ ਹੈ ਗੁਰਮਤਿ ਸਿੱਧਾਂਤਾਂ ਨਾਲ।”

ਸੰਤ-ਡੰਮੀਏ ਤੇ ਗੁਰੂ-ਡੰਮੀਏ ਬਹੁਤ ਨੁਕਸਾਨ ਕਰ ਚੁੱਕੇ ਹਨ। ਹੋਰ ਖੁੱਲ੍ਹ ਦੇਣੀ ਵੱਡੀ ਮੂਰਖਤਾ ਹੋਵੇਗੀ। ਅੱਗੇ ਹੱਥ ਲੱਗ ਚੁੱਕੇ ਹਨ। ਕੀ ਮੇਰੇ ਵਰਗੇ ਨਿਮਾਣੇ ਸਿੱਖ ਦੇ ਮਨ ਅੰਦਰੋਂ ਉੱਠੀ ਹੂਕ ਵੱਲ ਪੰਥ ਧਿਆਨ ਦੇਵੇਗਾ? ਖਾੜਕੂ ਵੀਰਾਂ ਪਾਸ ਨਿਮਰਤਾ ਸਹਿਤ ਦੋਇ ਕਰ ਜੋੜ ਬੇਨਤੀ ਹੈ ਕਿ ਇਸ ਉੱਠ ਰਹੇ ਮਨਮਤੀ ਤੂਫ਼ਾਨ ਨੂੰ ਕੁਚਲ ਦੇਣ ਲਈ ਉਪਰਾਲੇ ਕਰਨ।

*(ਦੇਸ ਪ੍ਰਦੇਸ, 29.5.1992)*

# ਸਿੱਖੀ ਵਿਚ ਗੁਰੂ-ਡੰਮ

ਇਸ ਸਮੇਂ ਖ਼ਾਲਸਾ ਪੰਥ ਬੜੀ ਨਾਜ਼ੁਕ ਅਤੇ ਖ਼ਤਰਨਾਕ ਹਾਲਤ ਵਿੱਚੋਂ ਲੰਘ ਰਿਹਾ ਹੈ। "ਪੰਜਾਬ ਦੇ ਜੰਮਿਆਂ ਨੂੰ ਨਿੱਤ ਨਵੀਆਂ ਮੁਹਿੰਮਾਂ" ਦੇ ਅਖਾਣ ਅਨੁਸਾਰ ਸਿੱਖ ਕੌਮ ਨੂੰ ਕਿਸੇ ਨਾ ਕਿਸੇ ਮਸਲੇ ਨਾਲ ਜੂਝਣਾ ਪੈਂਦਾ ਹੈ। ਕੀ ਅੰਦਰੋਂ ਤੇ ਕੀ ਬਾਹਰੋਂ, ਸਿੱਖ ਧਰਮ ਦੀ ਹੋਂਦ ਨੂੰ ਖ਼ਤਮ ਕਰਨ ਲਈ ਗੋਂਦਾਂ ਗੁੰਦੀਆਂ ਜਾ ਰਹੀਆਂ ਹਨ। ਸਮੁੱਚੀ ਸਿੱਖ ਕੌਮ ਨੂੰ ਪੂਰੀ ਚੌਕਸੀ ਤੋਂ ਕੰਮ ਲੈਣਾ ਚਾਹੀਦਾ ਹੈ। ਪਾਖੰਡੀ ਸਾਧ ਸੰਤ ਨਵੀਆਂ ਨਵੀਆਂ ਕਾਢਾਂ ਰਾਹੀਂ ਸਾਰੀ ਸਿੱਖ ਕੌਮ ਨੂੰ ਗੁੰਮਰਾਹ ਕਰ ਰਹੇ ਹਨ। ਕੋਈ ਤਾਵੀਜ਼ ਦੇ ਕੇ ਤੇ ਕੋਈ ਮਿੱਟੀ ਦੀ ਚੁਟਕੀ ਦੇ ਕੇ ਦੁੱਖ ਦੂਰ ਕਰਨ ਦਾ ਪਾਖੰਡ ਕਰ ਰਿਹਾ ਹੈ। ਇਸ ਲੁੱਟ-ਘਸੁੱਟ ਦੇ ਜ਼ਰੀਏ ਇਕੱਤਰ ਕੀਤੀ ਮਾਇਆ ਨਾਲ ਅਯਾਸ਼ੀ ਤੇ ਵਿਭਚਾਰ ਫੈਲਾਉਣ ਲਈ ਆਲੀਸ਼ਾਨ ਭਵਨ ਤੇ ਅਖੌਤੀ ਸਭਾ ਸੁਸਾਇਟੀਆਂ ਬਣਾਈਆਂ ਜਾ ਰਹੀਆਂ ਹਨ। ਪਰ ਇਹ ਨਹੀਂ ਸੋਚਦੇ ਕਿ :

**ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ ਜਾਦੀ ਬਿਲਮੁ ਨ ਹੋਇ ॥**

*(ਪੰਨਾ 429)*

ਅਟੱਲ ਫ਼ੁਰਮਾਨ ਹੈ। ਪਰ ਇਹਨਾਂ ਦੀਆਂ ਕਾਲੀਆਂ ਕਰਤੂਤਾਂ ਕਰਕੇ ਸਿੱਖੀ ਹੋਂਦ ਤੇ ਸਿੱਖੀ ਰਹਿਤ-ਮਰਯਾਦਾ ਨੂੰ ਖ਼ਾਸਾ ਖ਼ਤਰਾ ਪੈਦਾ ਹੋ ਚੁੱਕਿਆ ਹੈ। ਸਮੇਂ ਦੀ ਪੁਕਾਰ ਹੈ ਕਿ ਪੁਰਾਤਨ ਸਿੰਘ ਸਭਾ ਤੇ ਅਕਾਲੀ ਲਹਿਰ ਵਰਗੀਆਂ ਲਹਿਰਾਂ ਚੱਲਣ ਤਾਂ ਸ਼ਾਇਦ ਇਹਨਾਂ ਕੁਰੀਤੀਆਂ ਨੂੰ ਦੂਰ ਕੀਤਾ ਜਾ ਸਕੇ। ਬਦਕਿਸਮਤੀ ਦੀ ਗੱਲ ਹੈ ਕਿ ਸਾਡੇ ਧਾਰਮਕ ਤੇ ਸਿਆਸੀ ਆਗੂ ਇਸ ਪਾਖੰਡਵਾਦ ਨੂੰ ਖ਼ਤਮ ਕਰਨ ਦੀ ਬਜਾਏ ਜਥੇਦਾਰ ਬਣੇ ਰਹਿਣ ਲਈ ਗੁਰਮਤਿ ਦੇ ਮੁੱਢਲੇ ਅਸੂਲਾਂ 'ਤੇ ਸੱਟ ਮਾਰਨ ਤੋਂ ਵੀ ਸੰਕੋਚ ਨਹੀਂ ਕਰਦੇ।

ਪਾਖੰਡੀ ਸਾਧ ਸੰਤ ਹੀ ਮਾਣ ਨਹੀਂ ਸਨ, ਪਰ ਹੁਣ ਇਕ ਹੋਰ ਪਾਖੰਡੀ ਟੋਲਾ ਇਹਨਾਂ ਨਾਲ ਆ ਰਲਿਆ ਹੈ, ਭਾਵ ਰਾਧਾ ਸੁਆਮੀ ਮਤ ਵੀ ਖ਼ਾਲਸਾ ਪੰਥ ਲਈ ਖ਼ਤਰਾ ਬਣਦਾ ਜਾ ਰਿਹਾ ਹੈ। ਨਿਰੰਕਾਰੀਆਂ ਤੇ ਹੋਰ ਪਾਖੰਡੀਆਂ ਵਾਂਗੂ ਇਹ ਵੀ ਗੁਰਬਾਣੀ ਦਾ ਪਰਦਾ ਓੜ ਕੇ, ਸਿੱਖਾਂ ਨੂੰ ਗੁੰਮਰਾਹ ਕਰ ਕੇ ਆਪਣੇ ਮਗਰ ਲਾਈ ਤੁਰੇ ਜਾ ਰਹੇ ਹਨ। ਭਾਰਤ ਦੇ ਕਈ ਵੱਡੇ ਛੋਟੇ ਸ਼ਹਿਰਾਂ ਵਿਚ ਇਹਨਾਂ ਦੇ ਅੱਡੇ ਕਾਇਮ ਹੋ ਚੁੱਕੇ ਹਨ। ਕੌੜੀ ਵੇਲ ਵਾਂਗ ਪ੍ਰਦੇਸਾਂ ਵਿਚ ਵੀ ਫੈਲ ਰਹੇ ਹਨ। ਅਖੌਤੀ ਨਿਰੰਕਾਰੀਆਂ ਦੀ ਤਰ੍ਹਾਂ ਇਹ ਵੀ ਵੱਡੇ ਸਤਿਸੰਗ ਕਰਦੇ ਹਨ। ਪ੍ਰਚਾਰ ਹਿਤ ਕਾਫ਼ੀ ਮਾਤਰਾ ਵਿਚ ਕਿਤਾਬਾਂ ਤੇ ਪੈਂਫ਼ਲਿਟ ਲਿਖਵਾ ਕੇ ਤੇ ਛਪਵਾ ਕੇ ਮੁਫ਼ਤ ਵੰਡਦੇ ਹਨ।

ਇਸ ਸੰਸਥਾ ਦੀ ਸਰਪ੍ਰਸਤੀ ਵੱਡੇ ਵੱਡੇ ਧਨਾਢ ਤੇ ਹਿੰਦੁਸਤਾਨ ਦੀ ਫ਼ਿਰਕੂ ਸਰਕਾਰ ਕਰ ਰਹੀ ਹੈ। ਸਿਆਸੀ ਪੱਧਰ 'ਤੇ ਇਹ ਤਕੜੀ ਭਾਈਚਾਰਕ ਪਾਰਟੀ ਬਣ ਚੁੱਕੀ ਹੈ।

ਨਿਸ਼ਾਨਾ ਨਰਕਧਾਰੀਆਂ ਵਾਂਗੂੰ ਇਹਨਾਂ ਦਾ ਵੀ ਗੁਰੂ-ਡੰਮ ਦਾ ਪ੍ਰਚਾਰ ਕਰਨਾ ਹੀ ਹੈ। ਫ਼ਿਲਹਾਲ ਤਰੀਕਾ ਜ਼ਰੂਰ ਵੱਖਰੀ ਕਿਸਮ ਦਾ ਹੈ। ਨਿਰੰਕਾਰੀਆਂ ਨੇ ਗੋਲੀਆਂ ਤੇ ਗੰਡਾਸਿਆਂ ਦਾ ਇਸਤੇਮਾਲ, ਲਾਲਚ, ਵਿਭਚਾਰ ਤੇ ਖਾਣ ਪੀਣ ਦੀ ਖੁੱਲ੍ਹ ਦੇਣ ਦੇ ਨਾਲ ਨਾਲ ਹੀ ਕੀਤਾ। ਪਰ ਰਾਧਾਸੁਆਮੀਆਂ ਨੇ ਗੋਲੀਆਂ ਤੇ ਗੰਡਾਸੇ ਕਾਮਯਾਬ ਨਾ ਹੁੰਦੇ ਦੇਖ ਕੇ ਮਿੱਠੀ ਛੁਰੀ ਚਲਾਉਣੀ ਸ਼ੁਰੂ ਕੀਤੀ ਹੋਈ ਹੈ। ਗੁਰਬਾਣੀ ਦੇ ਗ਼ਲਤ ਅਰਥ ਕਰ ਕੇ ਸਿੱਖ ਰਹਿਤ ਮਰਯਾਦਾ ਤੇ ਸਿੱਖੀ ਸਰੂਪ ਨੂੰ ਵਿਗਾੜਨ 'ਤੇ ਤੁਲੇ ਹੋਏ ਹਨ। ਸੰਤ-ਪਦ ਤੇ ਗੁਰੂ-ਪਦ ਦੇ ਅਰਥ ਆਮ ਸਾਧਾਂ ਸੰਤਾਂ ਵਾਂਗ ਆਪਣੇ ਢੌਂਗ ਨੂੰ ਵਧਾਉਣ ਲਈ ਕਰਦੇ ਹਨ। ਇਸ ਤਰ੍ਹਾਂ ਗੁਰਬਾਣੀ ਦੇ ਪਰਦੇ ਓਹਲੇ ਗੁਰੂ-ਡੰਮ ਦਾ ਪ੍ਰਚਾਰ ਕਰਦੇ ਹਨ। ਇਹ ਜ਼ਹਿਰ ਸਿੱਖਾਂ ਦੇ ਕੁਝ ਹਿੱਸੇ 'ਤੇ ਅਸਰ ਵੀ ਕਰ ਚੁੱਕਾ ਹੈ।

ਦਾਸ ਨੂੰ ਕੋਈ ਅਫ਼ਸੋਸ ਨਹੀਂ, ਜੇਕਰ ਇਹ ਮਤ ਵੀ ਹਿੰਦੂ ਮਤ ਜਾਂ ਮੁਸਲਮਾਨ ਤੇ ਈਸਾਈਆਂ ਦੀ ਤਰ੍ਹਾਂ ਆਪਣੇ ਤੌਰ 'ਤੇ ਪ੍ਰਚਾਰਿਆ ਜਾਵੇ। ਹਿੰਦੂ ਧਰਮ ਵਿਚ 33 ਕਰੋੜ ਦੇਵਤਿਆਂ ਦੀ ਪੂਜਾ ਕਰੋੜਾਂ ਹੀ ਤਰੀਕਿਆਂ ਨਾਲ ਹੋ ਰਹੀ ਹੈ। ਦੇਹਧਾਰੀ ਗੁਰੂ ਵੀ ਬੇਅੰਤ ਪ੍ਰਗਟ ਹੋ ਰਹੇ ਹਨ। ਇਹਨਾਂ ਦਾ ਪੂਜਾ ਕਰਨ ਕਰਾਉਣ ਦਾ ਢੰਗ ਬਿਲਕੁਲ ਵੱਖਰੀ ਕਿਸਮ ਦਾ ਹੈ। ਜੇਕਰ ਰਾਧਾ ਸੁਆਮੀ ਵੀ ਇਸੇ ਤਰ੍ਹਾਂ ਗੁਰੂ ਬਣ ਬੈਠਣ, ਸਾਨੂੰ ਕੋਈ ਦੁੱਖ ਨਹੀਂ। ਪਰ ਅਫ਼ਸੋਸ ਇਸ ਗੱਲ ਦਾ ਹੈ ਕਿ ਜਿਸ ਬੂਟੇ ਦੀ ਛਾਂ ਹੇਠ ਇਹ ਬੈਠਦੇ ਹਨ, ਉਸ ਦੇ ਹੀ ਜੜ੍ਹੀਂ ਤੇਲ ਦੇ ਰਹੇ ਹਨ, ਭਾਵ ਗੁਰਬਾਣੀ ਦੀ ਓਟ ਲੈ ਕੇ ਮਾਇਆ ਇਕੱਤਰ ਕਰਦੇ ਹਨ, ਗੁਰੂ-ਡੰਮ ਦਾ ਪ੍ਰਚਾਰ ਕਰਦੇ ਹਨ ਤੇ ਗੁਰਬਾਣੀ ਦੇ ਅਰਥ ਗ਼ਲਤ ਕਰ ਕੇ ਗੁਰਮਤਿ ਦੇ ਮੁੱਢਲੇ ਅਸੂਲਾਂ ਨੂੰ ਤਬਾਹ ਤੇ ਬਰਬਾਦ ਕਰਨਾ ਚਾਹੁੰਦੇ ਹਨ ਤੇ ਕਰ ਰਹੇ ਹਨ।

ਗੁਰੂ ਪਾਤਸ਼ਾਹ ਨੇ ਸਿੱਖਾਂ ਨੂੰ ਸ਼ਬਦ ਦੇ ਲੜ ਲਾਇਆ ਹੈ:

"ਸਬਦਿ ਗੁਰੂ ਸੁਰਤਿ ਧੁਨਿ ਚੇਲਾ" ਫ਼ੁਰਮਾਨ ਕੀਤਾ ਹੈ। ਸਿੱਖ ਧਰਮ ਵਿਚ ਦੇਹਧਾਰੀ ਗੁਰੂ ਮੜ੍ਹੀ ਮਸਾਣੀ ਤੇ ਹੋਰ ਦੇਵੀ ਦੇਵਤਿਆਂ ਦੀ ਪੂਜਾ ਵਿਵਰਜਿਤ ਹੈ।

ਭਾਵੇਂ ਗੁਰੂ ਪਾਤਸ਼ਾਹ ਦੇ ਸਮੇਂ ਤੋਂ ਹੀ ਧੀਰਮੱਲੀਆਂ ਨੇ ਵਕਤ ਦੇ ਮੁਸਲਮਾਨੀ ਹਾਕਮਾਂ ਨਾਲ ਰਲ ਕੇ ਗੁਰੂ ਪਾਤਸ਼ਾਹ ਦੇ ਮੁਕਾਬਲੇ 'ਤੇ ਵੱਖਰੀਆਂ ਮੰਜੀਆਂ ਲਾ ਕੇ ਗੁਰੂ-ਡੰਮ ਦਾ ਪ੍ਰਚਾਰ ਕੀਤਾ। ਅੰਤ "ਕੂੜ ਨਿਖੁਟੇ ਨਾਨਕਾ, ਓੜਕਿ ਸਚਿ ਰਹੀ" ਸੱਚੇ ਗੁਰੂ ਪ੍ਰਗਟ ਹੋਏ ਤੇ ਧੀਰਮੱਲੀਆਂ ਦਾ ਬਾਈਕਾਟ ਕੀਤਾ ਗਿਆ। ਹਾਲਾਂ ਤਕ ਰਾਧਾਸੁਆਮੀਆਂ ਨਾਲ ਨਰਕਧਾਰੀਆਂ ਵਾਂਗ ਝਗੜਾ ਨਹੀਂ ਹੋਇਆ, ਪਰ ਜਾਪਦਾ ਹੈ ਇਹ ਵੀ ਅੰਦਰੋਂ-ਅੰਦਰੀ ਗੋਂਦਾਂ ਗੁੰਦ ਰਹੇ ਹਨ। ਮਿੱਠਾ ਮਹੁਰਾ ਦਿੰਦੇ ਦਿੰਦੇ ਸਿੱਖ ਕੌਮ ਨੂੰ ਕਮਜ਼ੋਰ ਕਰ ਕੇ ਹਥਿਆਰਬੰਦ ਟੱਕਰ ਲੈਣਗੇ। ਇਸ ਲਈ ਖ਼ਾਲਸੇ ਨੂੰ ਇਸ ਵੱਧ ਰਹੇ ਖ਼ਤਰੇ ਤੋਂ ਸੁਚੇਤ ਰਹਿਣਾ ਚਾਹੀਦਾ ਹੈ।

*(ਦੇਸ ਪ੍ਰਦੇਸ, ਅਪ੍ਰੈਲ 1982)*

# ਸਾਧਾਂ ਦੀ ਨਵੀਂ ਰਹਿਤ ਮਰਯਾਦਾ

ਝੂਠ ਆਖਿਆਂ ਕੁਝ ਬੱਚਦਾ ਹੈ। ਸੱਚ ਕਹਾਂ ਤੇ ਭਾਂਬੜ ਮੱਚਦਾ ਹੈ।

*(ਬੁੱਲ੍ਹੇ ਸ਼ਾਹ)*

8 ਅਗਸਤ, 1993 ਨੂੰ ਜੋਧਾ ਮਨਸੂਰਾਂ, ਲੁਧਿਆਣਾ ਵਿਖੇ ਬਾਬਾ ਠਾਕੁਰ ਸਿੰਘ ਜੀ ਐਕਟਿੰਗ ਜਥੇਦਾਰ ਦਮਦਮੀ ਟਕਸਾਲ ਅਤੇ ਕੁਝ ਹੋਰ ਸਿਰ-ਕੱਢ ਸੰਤਾਂ ਮਹੰਤਾਂ ਦੀ ਛਤਰ ਛਾਇਆ ਹੇਠ ਸੰਤ ਸੰਮੇਲਨ ਹੋਇਆ। ਦੂਸਰਾ 30 ਮਾਰਚ ਦਸੰਬਰ 1993 ਤੋਂ 2 ਜਨਵਰੀ, 1994 ਤਕ ਅੰਮ੍ਰਿਤਸਰ ਵਿਖੇ ਕੀਤਾ ਗਿਆ। ਇਸ ਤੋਂ ਇਲਾਵਾ 27 ਅਪ੍ਰੈਲ, 1994 ਤੋਂ 30 ਮਈ ਤਕ ਲੁਧਿਆਣੇ ਫਿਰ ਹੋਇਆ। 30 ਮਈ ਵਾਲੇ ਸੰਤ ਸਮਾਜ ਵਲੋਂ ਸਿੱਖ ਰਹਿਤ ਮਰਯਾਦਾ ਦਾ ਖਰੜਾ ਵੀ ਪ੍ਰਕਾਸ਼ਤ ਕੀਤਾ ਗਿਆ। ਇਸ ਦੀਆਂ ਕਾਪੀਆਂ ਪਹਿਲੋਂ ਹੀ ਅਖ਼ਬਾਰਾਂ ਨੂੰ ਪਹੁੰਚ ਗਈਆਂ ਸਨ ਤੇ ਅੱਜ-ਕੱਲ੍ਹ ਇਸ ਦੱਸੀ ਜਾਂਦੀ ਸਿੱਖ ਰਹਿਤ ਮਰਯਾਦਾ 'ਤੇ ਭਖਵੀਂ ਬਹਿਸ ਪੰਥਕ ਅਖ਼ਬਾਰਾਂ ਵਿਚ ਚੱਲ ਰਹੀ ਹੈ। ਹਥਲੇ ਲੇਖ ਵਿਚ ਜੋਧਾ ਮਨਸੂਰਾਂ, ਲੁਧਿਆਣੇ ਵਿਖੇ ਹੋਇ ਦੋਨੋਂ ਸਮਾਗਮਾਂ ਬਾਰੇ ਆਪਣੇ ਵਿਚਾਰ ਆਪਣੇ ਪਾਠਕਾਂ ਨਾਲ ਸਾਂਝੇ ਕਰਨੇ ਚਾਹੁੰਦਾ ਹਾਂ। ਅੰਮ੍ਰਿਤਸਰ ਵਿਖੇ ਹੋਇ ਸੰਤ ਸਮਾਗਮ ਬਾਰੇ ਫਿਰ ਕਿਤੇ ਲਿਖਾਂਗਾ।

'ਜੋਧਾ ਮਨਸੂਰਾਂ' ਵਿਖੇ ਹੋਇ ਇਕੱਠ ਵਿਚ ਵੱਖਰੀ ਵੱਖਰੀ ਰਹਿਤ ਮਰਯਾਦਾ ਧਾਰਨੀ ਵਾਲੇ ਸੰਤਾਂ ਮਹੰਤਾਂ ਨੇ ਵੱਧ ਚੜ੍ਹ ਕੇ ਹਿੱਸਾ ਲਿਆ। ਵਿਚਾਰ ਗੋਸ਼ਟੀਆਂ ਉਪਰੰਤ ਕਈ ਮਤੇ ਪਾਸ ਕੀਤੇ ਗਏ ਅਤੇ 101 ਮੈਂਬਰਾਂ ਦੀ ਕਮੇਟੀ ਬਣਾਈ ਗਈ ਜਿਸ ਦਾ ਨਾਮ ਸੰਤ ਸਮਾਜ ਰੱਖਿਆ ਗਿਆ। ਬਾਬਾ ਠਾਕੁਰ ਸਿੰਘ ਇਸ ਕਮੇਟੀ ਦੇ ਮੁਖੀ ਤੇ ਬਾਬਾ ਸਰਬਜੋਤ ਸਿੰਘ ਬੇਦੀ ਇਸ ਦੇ ਕਨਵੀਨਰ ਥਾਪੇ ਗਏ ਸਨ। ਇਸ ਕਮੇਟੀ ਨੇ 30 ਮਈ, 1994 ਨੂੰ ਸੰਤ ਸਮਾਜ ਵੱਲੋਂ ਇਕ 'ਸਿੱਖ ਰਹਿਤ ਮਰਯਾਦਾ' ਨਾਮੀ ਖਰੜਾ ਤਿਆਰ ਕੀਤਾ ਹੋਇਆ ਪ੍ਰਕਾਸ਼ਤ ਕੀਤਾ। ਸਿੱਖ ਸੰਗਤਾਂ ਨੂੰ ਇਸ ਖਰੜੇ ਤੋਂ ਆਪਣੀਆਂ ਧਾਰਮਿਕ, ਆਰਥਿਕ, ਸਮਾਜਕ ਤੇ ਰਾਜਨੀਤਕ ਸੇਧਾਂ ਲੈਣ ਲਈ ਬੇਨਤੀ ਕੀਤੀ ਗਈ ਹੈ, ਇਤਿਆਦਿ।

ਅੱਜ-ਕੱਲ੍ਹ ਸੰਤ ਮੰਡਲੀਆਂ ਇਸ ਖਰੜੇ ਨੂੰ ਲਾਗੂ ਕਰਨ ਲਈ ਹਰ ਸੰਭਵ ਤੇ ਅਸੰਭਵ ਤਰੀਕਿਆਂ ਨਾਲ ਪ੍ਰਚਾਰ ਖੇਤਰ ਵਿਚ ਨਿਤਰ ਰਹੀਆਂ ਹਨ। ਦੂਸਰੇ ਲਫ਼ਜ਼ਾਂ ਵਿਚ ਪ੍ਰਵਾਨਿਤ 'ਸਿੱਖ ਰਹਿਤ ਮਰਯਾਦਾ' ਵਿਰੁੱਧ ਸੰਤ ਸਮਾਜ (ਭਿੰਨ-ਭਿੰਨ ਖ਼ਿਆਲਾਂ ਦੇ ਰੱਖਣ ਵਾਲਾ ਤੇ ਵੱਖਰੀ ਮਰਯਾਦਾਵਾਂ ਦੇ ਧਾਰਨੀ ਸੰਤਾਂ ਦਾ ਮਿਲਗੋਭਾ) ਇਕੱਠਾ ਹੋ ਕੇ ਮੈਦਾਨ ਵਿਚ ਆਇਆ ਹੈ। ਦੇਖੋ ਊਠ ਕਿਸ ਕਰਵਟ ਬੈਠਦਾ ਹੈ।

ਸੰਤ ਸਮਾਜ ਵਲੋਂ ਪ੍ਰਕਾਸ਼ਿਤ 'ਸਿੱਖ ਰਹਿਤ ਮਰਯਾਦਾ' ਖਰੜਾ ਪ੍ਰਵਾਨਿਤ ਪੰਥਕ ਸਿੱਖ ਰਹਿਤ ਮਰਯਾਦਾ ਵਾਲਾ ਖਰੜਾ ਨਹੀਂ ਹੈ। ਇਨ੍ਹਾਂ ਵੀਰਾਂ ਨੇ ਨਾਮ ਉਹ ਹੀ ਚੁਣਿਆ ਹੈ ਤਾਂ ਕਿ ਸਿੱਖ ਸੰਗਤਾਂ ਟਪਲਾ ਖਾ ਜਾਣ ਤੇ ਭੰਬਲਭੂਸਿਆਂ ਵਿਚ ਫਸ ਕੇ ਖ਼ੁਆਰ ਹੁੰਦੀਆਂ ਰਹਿਣ। ਅਸਲ ਵਿਚ ਇਹ ਸੰਤੀ ਖਰੜਾ ਇਕ ਸਾਜ਼ਿਸ਼ ਦੀ ਕੜੀ ਹੀ ਸਮਝਣਾ ਚਾਹੀਦਾ ਹੈ। ਨਹੀਂ ਤਾਂ ਸੰਤ ਸਮਾਜ ਵਾਲੇ ਆਪਣੇ ਪ੍ਰਕਾਸ਼ਿਤ ਖਰੜੇ ਦਾ ਨਾਂ ਹੋਰ ਵੀ ਕੋਈ ਰੱਖ ਸਕਦੇ ਸਨ।

ਦਰਅਸਲ ਪ੍ਰਵਾਣਿਤ ਸਿੱਖ ਰਹਿਤ ਮਰਯਾਦਾ ਦਾ ਇਤਿਹਾਸਕ ਪਿਛੋਕੜ ਬਹੁਤ ਹੀ ਸ਼ਾਨਦਾਰ ਹੈ। 1936 ਤੋਂ ਲਗਾਤਾਰ ਸਿੱਖ ਕੌਮ ਨੂੰ ਇਕਮੁੱਠ ਰੱਖਣ ਵਿਚ ਤੇ ਆਪਣੀ ਜੀਵਨ-ਗੱਡੀ ਚਲਾਣ ਲਈ ਪੂਰਨ ਗੁਰ ਮਰਯਾਦਾ ਅਨੁਸਾਰ ਪ੍ਰੇਰਨਾਵਾਂ ਦਿੰਦਾ ਆ ਰਿਹਾ ਹੈ। ਇਸ ਬੁਝਾਰਤ ਨੂੰ ਸਮਝਣ ਲਈ ਨਵੇਂ ਬਣੇ ਸ਼੍ਰੋਮਣੀ ਅਕਾਲੀ ਦਲਾਂ ਦੀ ਮਿਸਾਲ ਦਿੱਤੀ ਜਾ ਸਕਦੀ ਹੈ। ਸ਼੍ਰੋਮਣੀ ਅਕਾਲੀ ਦਲ ਦਾ ਪੁਰਾਤਨ ਇਤਿਹਾਸ ਸਿੱਖ ਕੌਮ ਲਈ ਗੌਰਵਮਈ ਹੈ। ਇਤਿਹਾਸ ਦਾ ਵਾਰਿਸ ਬਣਨ ਲਈ ਭਾਂਤ ਭਾਂਤ ਦੇ ਪਾਪੜ ਵੇਲਦੀਆਂ ਰਹੀਆਂ ਹਨ। ਹਰ ਚਮਕਦੀ ਚੀਜ਼ ਸੋਨਾ ਨਹੀਂ ਹੋਇਆ ਕਰਦੀ (All that glitters is not gold) ਇਹੋ ਜਿਹੀਆਂ ਉੱਠ ਰਹੀਆਂ ਸੰਸਥਾਵਾਂ ਕੁਝ ਸਮੇਂ ਬਾਅਦ ਆਪਣਾ-ਆਪਣਾ ਸਿਰ ਪਿਟ ਕੇ ਆਪੇ ਹੀ ਖ਼ਤਮ ਹੋ ਜਾਂਦੀਆਂ ਹਨ।

ਗੱਲ ਹੋਰ ਪਾਸੇ ਚਲੀ ਗਈ। ਦਾਸ ਗੱਲ ਕਰ ਰਿਹਾ ਸੀ ਜੋਧਾ ਮਨਸੂਰਾਂ ਵਾਲੇ ਪ੍ਰਕਾਸ਼ਿਤ ਖਰੜੇ ਦੀ। ਇਸ ਖਰੜੇ 'ਤੇ ਵਿਚਾਰ ਕਰਨ ਤੋਂ ਪਹਿਲਾਂ ਦਾਸ ਜ਼ਰੂਰੀ ਸਮਝਦਾ ਹੈ ਕਿ ਸੰਖੇਪ ਰੂਪ ਵਿਚ, ਜੋਧਾ ਮਨਸੂਰਾਂ ਵਾਲਾ ਸਥਾਨ, ਬਾਬਾ ਠਾਕੁਰ ਸਿੰਘ ਤੇ ਇਨ੍ਹਾਂ ਦੇ ਖ਼ਾਸ ਨਿਕਟਵਰਤੀ ਊਨਾ ਵਾਲੇ ਬੇਦੀ ਸਾਹਿਬ ਗੱਦੀਦਾਰ ਬਾਰੇ ਵਿਚਾਰ ਕਰ ਲਈ ਜਾਵੇ। ਇਸ ਸੰਬੰਧ ਵਿਚ ਡਾਕਟਰ ਦਰਸ਼ਨ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦਾ 'ਮਰਯਾਦਾ ਸੰਬੰਧੀ ਵਿਵਾਦ' ਲੇਖ ਵਿੱਚੋਂ ਕੁਝ ਸਤਰਾਂ ਲਿਖਣੀਆਂ ਉਚਿਤ ਸਮਝਦਾ ਹਾਂ।

ਲਿਖਦੇ ਹਨ ਕਿ "ਸੰਮੇਲਨ ਦੀ ਜਗ੍ਹਾ ਜੋਧਾ ਮਨਸੂਰਾਂ ਸਿੱਖ ਗੁਰਦੁਆਰਾ ਨਹੀਂ, ਬਲਕਿ ਇਸ ਸਥਾਨ ਦਾ ਨਾਮ, ਗੁਰੂ-ਗੱਦੀ ਬਾਬਾ ਸਾਹਿਬ ਸਿੰਘ ਬੇਦੀ (ਊਨਾ ਵਾਲੇ ਹੈ)। ਬੇਦੀ ਵੰਸ਼ ਵਲੋਂ ਗੁਰਗੱਦੀ ਜਾਰੀ ਰੱਖਣ ਦਾ ਭਾਵ ਹੈ ਕਿ ਉਹ ਦੂਜੀ ਪਾਤਸ਼ਾਹੀ ਤੋਂ ਦਸਵੀਂ ਪਾਤਸ਼ਾਹੀ ਤਕ ਨੌਂ (9) ਗੁਰੂ ਪਾਤਸ਼ਾਹਾਂ ਨੂੰ ਅਤੇ ਗੁਰੂ ਗ੍ਰੰਥ ਸਾਹਿਬ ਦਾ ਆਸਰਾ ਕੇਵਲ ਸੁਆਰਥ ਸਿੱਧੀ ਲਈ ਲੈਂਦੇ ਹਨ। ਟਕਸਾਲ ਦੇ ਸੰਚਾਲਕਾਂ ਨੇ ਇਸ ਗੁਰਗੱਦੀ ਦੀ ਸੰਮੇਲਨ ਵਿਚ ਭਰਪੂਰ ਸ਼ਲਾਘਾ ਵੀ ਕੀਤੀ ਜਿਸ ਤੋਂ ਟਕਸਾਲ ਦਾ ਇਹ ਦਾਅਵਾ ਖੋਖਲਾ ਸਿੱਧ ਹੋ ਜਾਂਦਾ ਹੈ ਕਿ ਖ਼ਾਲਸਾਈ ਪ੍ਰੰਪਰਾਵਾਂ ਨੂੰ ਉਨ੍ਹਾਂ ਸੀਨਾ-ਬਸੀਨਾ ਜੀਵਤ ਰੱਖਿਆ ਹੈ, ਕਿਉਂ ਜੋ ਸੰਤ ਕਰਤਾਰ ਸਿੰਘ ਜੀ ਅਤੇ ਸਤਿਕਾਰਤ ਸੰਤ ਜਰਨੈਲ ਸਿੰਘ ਜੀ ਸਦਾ ਗੁਰ-ਗੱਦੀਆਂ ਵਿਰੁੱਧ ਡਟੇ ਰਹੇ ਹਨ। ਟਕਸਾਲੀ ਇਹਨਾਂ ਸੰਤ-ਪੁਰਖਾਂ ਦੇ ਬਚਨਾਂ 'ਤੇ ਆਪ ਹੀ ਪਹਿਰਾ ਨਹੀਂ ਦੇ ਸਕਦੇ ਤਾਂ ਉਹ ਕਿਵੇਂ ਕਹਿ ਸਕਦੇ ਹਨ ਕਿ ਗੁਰੂ ਕਾਲ ਦੀ ਸਿੱਖ ਰਹਿਤ ਉਹਨਾਂ ਸੰਭਾਲ ਕੇ ਰੱਖੀ ਹੈ।"

**ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ॥**
**ਚੂਹਾ ਖਡ ਨ ਮਾਵਈ ਤਿਕਲਿ ਬੰਨ੍ਹੈ ਛਜ॥** *(ਪੰਨਾ 1286)*

ਇਹ ਗੁਰਵਾਕ ਸੰਤ ਸੰਮੇਲਨ ਵਿਚ ਇਕੱਠੇ ਹੋਏ ਸਾਧਾਂ ਤੇ ਉਨ੍ਹਾਂ ਦੇ ਪੈਰੋਕਾਰਾਂ 'ਤੇ ਇੰਨ-ਬਿੰਨ ਢੁੱਕਦਾ ਹੈ। ਭਾਵ ਪਾਖੰਡੀ ਸਾਧਾਂ ਦਾ ਮਰਾਸੀਪਣਾ ਕਰਨ ਵਾਲੇ ਤੇ ਖ਼ੁਸ਼ਾਮਦ ਭਰੀਆਂ ਟਾਰਾਂ ਸੁਣ-ਸੁਣ ਕੇ ਸ਼ਰਮਸਾਰ ਹੋਣ ਦੀ ਬਜਾਇ ਖ਼ੁਸ਼ ਹੋ ਹੋ ਬਹਿੰਦੇ ਇਹ ਲੋਕ ਗੁਰਮਤਿ ਦੇ ਧੁਰੇ ਤੋਂ ਟੁੱਟੇ ਨਿਰਲੱਜ ਲੋਕ ਹੀ ਹੋ ਸਕਦੇ ਹਨ।

ਸਾਵਨ ਭਾਦਰੋਂ ਦੀਆਂ ਮੌਸਮੀ ਖੁੰਬਾਂ ਵਾਂਗੂੰ ਅੱਜ ਕੱਲ੍ਹ ਇੱਟ ਚੁੱਕੀ ਸੰਤ ਨਿਕਲਦਾ ਹੈ। ਪਾਖੰਡੀ ਸਾਧਾਂ ਦੀਆਂ ਹੇੜਾਂ ਦੀਆਂ ਹੇੜਾਂ ਦੇਸ਼ਾਂ ਤੇ ਪ੍ਰਦੇਸ਼ਾਂ ਵਿਚ ਸਾਧਾਰਨ ਤੇ ਭੋਲੇ ਲੋਕਾਂ ਦੀਆਂ ਚਲਾਕੀ, ਮਕਾਰੀ ਤੇ ਮੋਮੋਠਗਣੀ ਗੁਰਮਤੀ ਬੋਲੀ ਨਾਲ ਜੇਬਾਂ 'ਤੇ ਹੱਥ ਫੇਰਦੀਆਂ ਆਮ ਦੇਖੀਆਂ ਜਾ ਸਕਦੀਆਂ ਹਨ। ਪੂਜਾ ਦਾ ਧਾਨ ਛਕਣ ਕਾਰਨ ਇਹ ਲੋਕ ਅੱਯਾਸ਼ੀ ਤੇ ਵਿਭਚਾਰੀ ਹੋ ਜਾਂਦੇ ਹਨ, ਪ੍ਰੰਤੂ ਇਨ੍ਹਾਂ ਦੀਆਂ ਕਰਤੂਤਾਂ ਕਾਰਨ ਕਈ ਵੀਰ ਤੇ ਭੈਣਾਂ ਤੇ ਖ਼ਾਸ ਕਰਕੇ ਸਾਡੀ ਨੌਜੁਆਨ ਪੀੜ੍ਹੀ ਸਿੱਖ ਧਰਮ ਤੋਂ ਹੀ ਬਾਗ਼ੀ ਹੁੰਦੀ ਜਾ ਰਹੀ ਹੈ। ਸ਼ਾਇਦ ਅਤਕਥਨੀ ਨਾ ਹੋਵੇ ਜੇਕਰ ਆਖਾਂ ਕਿ ਗੁਰਦੁਆਰਾ ਸੁਧਾਰ ਲਹਿਰ ਤੋਂ ਪਹਿਲਾਂ ਵਰਗੇ ਦੁਰਾਚਾਰੀ-ਮਹੰਤਾਂ ਦੀਆਂ ਗੱਦੀਆਂ ਅੱਜ-ਕੱਲ੍ਹ ਇਨ੍ਹਾਂ ਭੱਦਰ ਪੁਰਸ਼ਾਂ ਨੇ ਸੰਭਾਲ ਲਈਆਂ ਹਨ। ਉਸ ਸਮੇਂ ਅੰਗਰੇਜ਼ ਸਰਕਾਰ ਨੇ ਸਿੱਖ ਧਰਮ ਨੂੰ ਲੀਰੋ-ਲੀਰ ਕਰਨ ਲਈ ਉਨ੍ਹਾਂ ਮਹੰਤਾਂ ਨੂੰ ਆਪਣਾ ਹੱਥ ਠੋਕਾ ਬਣਾਇਆ ਹੋਇਆ ਸੀ ਅਤੇ ਇਸ ਸਮੇਂ ਭਾਰਤ ਦੀ ਆਰੀਆ ਸਮਾਜੀ ਸਰਕਾਰ ਇਨ੍ਹਾਂ ਸੰਤ ਮੰਡਲੀਆਂ ਦੀ ਪਿੱਠ 'ਤੇ ਹੈ। ਇਸ ਵਿੱਚ ਸਾਡੇ ਪਗੜ-ਧਾਰੀ ਹਿੰਦੂ ਲੀਡਰ ਵੀ ਸ਼ਾਮਿਲ ਹਨ। ਯੂ.ਕੇ. ਤੋਂ ਨਿਕਲਦੇ ਪੇਪਰ ਦੇਸ ਪ੍ਰਦੇਸ ਦੀ ਖ਼ਬਰ ਅਨੁਸਾਰ ਬਾਦਲ ਨੇ 50,000/- ਰੁਪਏ 30 ਮਈ, 1994 ਦੇ ਹੋਇ ਸੰਤ ਸੰਮੇਲਨ ਨੂੰ ਕਾਮਯਾਬ ਕਰਨ ਲਈ ਦਿੱਤੇ ਸਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਚੀਫ਼ ਖ਼ਾਲਸਾ ਦੀਵਾਨ ਆਦਿ ਇਸ ਕੈਂਸਰ ਨੂੰ ਫੈਲਾਣ ਵਿਚ ਸਹਾਇਕ ਸਾਬਤ ਹੋ ਰਹੀਆਂ ਹਨ ਕਿਉਂਕਿ ਵੋਟਾਂ ਬਟੋਰਨ ਲਈ ਇਨ੍ਹਾਂ ਪੋਲੀਟੀਸ਼ਨਾਂ ਨੇ ਗੁਰਮਤਿ ਦੇ ਮੌਲਿਕ ਸਿੱਧਾਂਤਾਂ ਨੂੰ ਛਿੱਕੇ ਟੰਗ ਕੇ ਇਨ੍ਹਾਂ ਕਲਜੁੱਗੀ ਸਾਧਾਂ ਨਾਲ ਯਾਰੀਆਂ ਪਾਲ ਰੱਖੀਆਂ ਹਨ। ਉੱਪਰ ਲਿਖੀਆਂ ਕਮੇਟੀਆਂ ਦੇ ਜਥੇਦਾਰਾਂ ਨੇ ਧਾਰਮਿਕ ਪੱਖ ਨੂੰ ਬਿਲਕੁਲ ਵਿਸਾਰ ਕੇ ਸਿਆਸਤ ਦਾ ਅਖਾੜਾ ਇਨ੍ਹਾਂ ਸੰਸਥਾਵਾਂ ਨੂੰ ਬਣਾ ਛੱਡਿਆ ਹੈ। ਵਾੜ ਹੀ ਖੇਤ ਨੂੰ ਖਾਣ ਵਾਲੀ ਬਣ ਗਈ ਹੈ।

ਪ੍ਰਵਾਨਿਤ 'ਸਿੱਖ ਰਹਿਤ ਮਰਯਾਦਾ' ਬਾਰੇ ਡਾ. ਦਰਸ਼ਨ ਸਿੰਘ ਜੀ ਅੱਗੇ ਹੋਰ ਲਿਖਦੇ ਹਨ ਕਿ ਜਦੋਂ ਪਵਿੱਤਰ ਗੁਰ ਸਥਾਨਾਂ ਦਾ ਪ੍ਰਬੰਧ ਪੰਥ ਦੇ ਹੱਥ ਵਿੱਚ ਆ ਗਿਆ ਤਾਂ ਪੰਥ ਖ਼ਾਲਸੇ ਨੇ ਸਾਰੇ ਗੁਰਧਾਮਾਂ ਅਤੇ ਸਿੱਖ ਜਗਤ ਵਿਚ ਮਹੰਤਾਂ ਦੁਆਰਾ ਪ੍ਰਚਾਰਿਤ ਕੁਰੀਤੀਆਂ ਦੂਰ ਕਰ ਕੇ ਇਕ ਕੇਂਦਰੀ ਕ੍ਰਿਤ ਰਹਿਤ ਮਰਯਾਦਾ ਲਾਗੂ ਕਰਨ ਵਾਲੇ ਪਾਸੇ ਧਿਆਨ ਦਿੱਤਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰੋ: ਤੇਜਾ ਸਿੰਘ ਜੀ ਦੀ ਪ੍ਰਧਾਨਗੀ ਹੇਠ ਇਕ 25 ਮੈਂਬਰੀ ਰਹੁਰੀਤ ਕਮੇਟੀ ਗਠਿਤ ਕੀਤੀ ਗਈ, ਜਿਸ ਵਿਚ ਤਖ਼ਤਾਂ ਦੇ ਜਥੇਦਾਰ ਸਾਹਿਬਾਨ, ਸੰਪ੍ਰਦਾਈ ਗਿਆਨੀ ਅਤੇ

ਬੁੱਧੀਜੀਵੀ ਸ਼ਾਮਲ ਸਨ। ਇਸ ਸਬ-ਕਮੇਟੀ ਨੇ ਰਹੁ-ਰੀਤ ਦਾ ਖਰੜਾ ਤਿਆਰ ਕਰ ਕੇ 1932 ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੂਚਿਤ ਕਰ ਦਿੱਤਾ। ਮਿਤੀ 12-10-1936 ਨੂੰ ਸ਼੍ਰੋਮਣੀ ਕਮੇਟੀ ਨੇ ਮਤਾ ਨੰ: 14 ਰਾਹੀਂ ਪ੍ਰਵਾਨਗੀ ਦਿੱਤੀ। ਇਸ ਤਰ੍ਹਾਂ ਕਈ ਸਾਲਾਂ ਦੇ ਕਠਿਨ ਪ੍ਰਯਾਸ ਉਪਰੰਤ ਹਰ ਖੇਤਰ ਦੇ ਸਿੱਖ ਵਿਦਵਾਨਾਂ ਨਾਲ ਵਿਚਾਰ ਪਿੱਛੋਂ ਰਹਿਤ ਮਰਯਾਦਾ ਦਾ ਇਕ ਪ੍ਰਮਾਣਿਕ ਦਸਤਾਵੇਜ਼ ਹੋਂਦ ਵਿਚ ਆਇਆ। (ਯਾਦ ਰਹੇ ਕਿ ਪਹਿਲੀਆਂ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਜੀਵਨ ਵਾਲੇ ਸਿੱਖਾਂ ਦੀਆਂ ਹੋਇਆ ਕਰਦੀਆਂ ਸਨ ਨਾ ਕਿ ਅੱਜ-ਕੱਲ੍ਹ ਵਰਗੇ ਸਿਆਸੀ ਸਿੱਖਾਂ ਦਾ ਟੋਲਾ) ਇਸ ਪ੍ਰਵਾਨਿਤ ਰਹਿਤ ਨੂੰ ਕਤਲ ਕਰਨ ਲਈ ਅੱਜ-ਕੱਲ੍ਹ ਸਾਧਾਂ ਨੇ ਸੰਮੇਲਨ ਸ਼ੁਰੂ ਕੀਤੇ ਹਨ।

ਇਤਿਹਾਸ ਦੇ ਪੱਤਰੇ ਫੋਲਿਆਂ ਇਕ ਗੱਲ ਨਿਖਰ ਕੇ ਸਾਹਮਣੇ ਆ ਖਲੋਂਦੀ ਹੈ ਕਿ ਹਿਸਟਰੀ ਸਦਾ ਹੀ ਆਪਣੇ ਆਪ ਨੂੰ ਦੁਹਰਾਉਂਦੀ ਰਹਿੰਦੀ ਹੈ। ਗੁਰੂ ਕਾਲ ਸਮੇਂ ਵੀ ਇਹ ਬਹਿਰੂਪੀਏ ਸੰਤ ਕਿਸੇ ਨਾ ਕਿਸੇ ਗੁਰੂ ਪਾਤਸ਼ਾਹ ਦੇ ਮੁਕਾਬਲੇ ਗੱਦੀਆਂ ਲਾ ਲਾ ਗੁਰੂ ਬਣਨ ਦੀਆਂ ਸਾਜ਼ਿਸ਼ਾਂ ਕਰਦੇ ਰਹੇ ਹਨ। ਦਾਤੂ ਜੀ, ਧੀਰ-ਮੱਲੀਏ, ਰਾਮ ਰਾਈਏ ਆਦਿ ਸੰਭਵ ਅਸੰਭਵ ਹਰ ਤਰੀਕਾ ਇਸਤੇਮਾਲ ਕਰ ਕੇ ਆਪਣਾ ਗੁਰੂ-ਡੰਮ ਚਲਾਣ ਵਿਚ ਲੱਗੇ ਰਹੇ ਪਰੰਤੂ ਮੂੰਹ ਕਾਲਾ ਦੋਨੋਂ ਜਹਾਨੀਂ ਕਰਾਇਆ ਤੇ ਕਾਮਯਾਬ ਨਾ ਹੋ ਸਕੇ। ਨੌਂਵੇਂ ਪਾਤਸ਼ਾਹ ਗੁਰੂ ਤੇਗ਼ ਬਹਾਦਰ ਜੀ ਸਮੇਂ ਵੀ ਮੰਜੀਆਂ ਲਾ ਬੈਠੇ ਸਨ। ਬਣਿਆ ਫਿਰ ਵੀ ਇਨ੍ਹਾਂ ਦਾ ਕੁਝ ਨਾ। ਅੱਜ ਫਿਰ ਸੰਤ ਸਮਾਜ ਉਨ੍ਹਾਂ ਲੀਹਾਂ ’ਤੇ ਚੱਲ ਕੇ ਗੁਰੂ-ਖ਼ਾਲਸਾ ਨਾਲ ਟੱਕਰ ਲੈਣ ਲਈ ਮੈਦਾਨ ਵਿਚ ਆਇਆ ਹੈ। ਦੇਖੋ, ਗੁਰੂ ਖ਼ਾਲਸਾ ਕਿਵੇਂ ਇਨ੍ਹਾਂ ਦੰਭੀਆਂ ਨਾਲ ਨਿਬੜਦਾ ਹੈ।

## ਸੰਤ ਸਮਾਜੀ ਰਹਿਤ ਮਰਯਾਦਾ ਦਾ ਵਿਸ਼ਲੇਸ਼ਨ

1. ਇਹ ਖਰੜਾ ਸੰਤਾਂ-ਮਹੰਤਾਂ ਦੇ ਇਕੱਠ ਨੇ ਪਾਸ ਕੀਤਾ ਹੈ। ਇਹ ਸੰਤ ਵੀ ਕਈ ਡੇਰਿਆਂ ਦੇ ਸੰਚਾਲਕ ਸਨ ਤੇ ਇਨ੍ਹਾਂ ਡੇਰਿਆਂ ਵਿਚ ਭਿੰਨ-ਭਿੰਨ ਮਰਯਾਦਾਵਾਂ ਪ੍ਰਚਲਤ ਹਨ। ਇਹ ਆਪ ਤਾਂ ਇਕ ਸੁਰ ਨਹੀਂ, ਕੌਮ ਨੂੰ ਇਕ ਪਲੇਟਫ਼ਾਰਮ ’ਤੇ ਕਿਵੇਂ ਇਕੱਠੇ ਕਰ ਸਕਣਗੇ। ਮਜ਼ੇਦਾਰ ਗੱਲ ਇਕ ਹੋਰ ਵੀ ਹੈ। ਇਸ ਸੰਮੇਲਨ ਵਿਚ ਤਖ਼ਤਾਂ ਦੇ ਜਥੇਦਾਰ ਸਾਹਿਬਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ, ਦਿੱਲੀ ਗੁਰਦੁਆਰਾ ਕਮੇਟੀ, ਚੀਫ਼ ਖ਼ਾਲਸਾ ਦੀਵਾਨ, ਸਿੱਖ ਬੁੱਧੀਜੀਵੀਆਂ ਤੇ ਹੋਰ ਸਿੱਖ ਸੰਸਥਾਵਾਂ ਜਿਹੜੀਆਂ ਕੌਮ ਦੀ ਪ੍ਰਤਿਨਿਧਤਾ ਕਰਦੀਆਂ ਹਨ, ਨੂੰ ਸ਼ਾਮਲ ਹੀ ਨਹੀਂ ਕੀਤਾ ਗਿਆ। ਇਹ ਸਿੱਖ ਪ੍ਰਵਾਨਿਤ ਰਹਿਤ ਮਰਯਾਦਾ ਕਦੇ ਵੀ ਨਹੀਂ ਹੋ ਸਕਦੀ। ਹਾਂ, ਸੰਤੀ ਰਹਿਤ ਮਰਯਾਦਾ ਆਖ ਲਿਆ ਜਾਵੇ ਤਾਂ ਸ਼ਾਇਦ ਗੱਲ ਠੀਕ ਹੀ ਹੋਵੇ।

2. ਮੂਲ-ਮੰਤਰ-ਸੰਤੀ ਖਰੜੇ ਵਿਚ ‘ੴ ਤੋਂ ਲੈ ਕੇ ਨਾਨਕ ਹੋਸੀ ਭੀ ਸਚੁ’ ਤਕ ਲਿਖਿਆ ਹੈ। ਅਸਲ ਵਿਚ ਮੂਲ-ਮੰਤਰ ‘ੴ ਤੋਂ ਲੈ ਕੇ ਗੁਰ ਪ੍ਰਸਾਦਿ’ ਤੱਕ ਹੈ। ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਪਾਤਸ਼ਾਹ ਨੇ 33 ਵਾਰ ਦਰਜ ਕੀਤਾ ਹੈ। ਇਸ

ਨੂੰ ਮੰਗਲਾ ਚਰਨ ਵੀ ਆਖਿਆ ਗਿਆ ਹੈ। ਜਪੁ ਸਾਹਿਬ ਦਾ ਪਾਠ ਜਪੁ ਤੋਂ ਸ਼ੁਰੂ ਹੁੰਦਾ ਹੈ ਤੇ ਇਸ ਤਰ੍ਹਾਂ 38 ਪਉੜੀਆਂ ਪੂਰਨ ਹੁੰਦੀਆਂ ਹਨ। ਇਹ ਆਖਣਾ ਕਿ '੧ੴ ਤੋਂ ਲੈ ਕੇ ਨਾਨਕ ਹੋਸੀ ਭੀ ਸਚੁ' ਤੱਕ ਮੂਲ ਮੰਤਰ ਹੈ, ਅਗਿਆਨਤਾ ਤੋਂ ਸਿਵਾ ਹੋਰ ਕੁਝ ਨਹੀਂ। ਪ੍ਰਵਾਨਿਤ ਮਰਯਾਦਾ ਬਾਰੇ ਸ਼ੰਕਾ ਪੈਦਾ ਕਰਨਾ ਹੀ ਸਾਧਾਂ ਦੀ ਚਾਲ ਹੋ ਸਕਦੀ ਹੈ।

3. ਪ੍ਰਵਾਨਿਤ 'ਸਿੱਖ ਰਹਿਤ ਮਰਯਾਦਾ' ਅਨੁਸਾਰ ਗੁਰਬਾਣੀ ਦਾ ਸਤਿਕਾਰ ਕਾਇਮ ਰੱਖਣ ਲਈ ਗੁਰਦੁਆਰਾ ਸਾਹਿਬ ਵਿਚ ਇਕ ਸਮੇਂ ਇੱਕੋ ਕੀਰਤਨ, ਪਾਠ ਜਾਂ ਵਿਆਖਿਆ ਹੀ ਹੋ ਸਕਦੀ ਹੈ। ਪ੍ਰੰਤੂ ਸਾਧਾਂ ਨੇ ਆਪਣੇ ਖਰੜੇ ਵਿਚ ਇਸ ਜ਼ਰੂਰੀ ਮੱਦ ਨੂੰ ਅਣਗੌਲਿਆ ਹੀ ਕਰ ਛੱਡਿਆ ਹੈ। ਸ਼ਾਇਦ ਇਸ ਕਰਕੇ ਸਾਧ ਆਪ ਬਾਹਰਲੀਆਂ ਧਾਰਨਾ ਲਾ ਕੇ ਕੀਰਤਨ ਕਰਨ ਦੇ ਸ਼ੌਕੀਨ ਹੁੰਦੇ ਹਨ। "ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥" ਗੁਰਮਤਿ ਦਾ ਮੂਲ ਸਿੱਧਾਂਤ ਹੈ ਤੇ ਰਹੇਗਾ।

4. ਸੰਤੀ ਖਰੜੇ ਵਿਚ ਅਖੰਡ ਪਾਠ ਸਮੇਂ ਕੁੰਭ, ਨਾਰੀਅਲ, ਧੂਪ ਤੇ ਦੇਸੀ ਘਿਉ ਦੀ ਜੋਤ ਮਚਾਉਣੀ ਲਾਜ਼ਮੀ ਲਿਖਿਆ ਹੈ, ਪ੍ਰੰਤੂ ਪ੍ਰਵਾਨਿਤ 'ਸਿੱਖ ਰਹਿਤ ਮਰਯਾਦਾ' ਇਨ੍ਹਾਂ ਚੀਜ਼ਾਂ ਦਾ ਖੰਡਨ ਕਰਦੀ ਹੈ। ਸ਼ਾਇਦ ਇਸ ਕਰਕੇ, ਕਿਉਂਕਿ ਇਹ ਸਾਰੇ ਹਿੰਦੂ ਧਰਮ ਮੁਤਾਬਿਕ ਉਨ੍ਹਾਂ ਦੇ ਦੇਵਤੇ ਹਨ ਤੇ ਦੇਵਤਿਆਂ ਦੀ ਪੂਜਾ ਕਰਨੀ ਉਨ੍ਹਾਂ ਲਈ ਜ਼ਰੂਰੀ ਹੈ। ਇਨ੍ਹਾਂ ਵਸਤੂਆਂ ਨੂੰ ਤੁਸੀਂ ਹਿੰਦੂ ਮੰਦਰਾਂ ਵਿਚ ਵੀ ਦੇਖ ਸਕਦੇ ਹੋ। ਉਹ ਇਨ੍ਹਾਂ ਦੀ ਦੇਵਤੇ ਸਮਝ ਕੇ ਪੂਜਾ ਕਰਦੇ ਹਨ। ਸਿੱਖ ਅਕਾਲ ਦਾ ਪੁਜਾਰੀ ਹੈ।

5. ਅਖੰਡ ਪਾਠ ਦੇ ਭੋਗ ਉਪਰੰਤ ਸੰਤੀ ਖਰੜੇ ਮੁਤਾਬਿਕ ਜਪੁ ਜੀ ਸਾਹਿਬ ਦਾ ਪਾਠ ਕਰਨ ਦੀ ਤਾਕੀਦ ਹੈ। ਅਨੰਦੁ ਸਾਹਿਬ ਦੀਆਂ ਪਹਿਲੀਆਂ ਪੰਜ ਪਉੜੀਆਂ ਅਤੇ ਆਖ਼ਰੀ ਪਉੜੀ ਜਾਂ ਪੂਰਾ ਪਾਠ ਕਰਨ ਦੀ ਤਾਂ ਗੱਲ ਸਮਝ ਆਉਂਦੀ ਹੈ ਕਿਉਂਕਿ ਖ਼ੁਸ਼ੀ ਦਾ ਸਮਾਂ ਹੁੰਦਾ ਹੈ ਪ੍ਰੰਤੂ ਜਪੁਜੀ ਸਾਹਿਬ ਦੀਆਂ 5 ਪਉੜੀਆਂ ਜਾਂ ਪੂਰਾ ਪਾਠ ਕਰਨਾ ਕੋਈ ਦਲੀਲ ਨਹੀਂ ਤਾਂ ਹੋਰ ਪਾਠ ਆਰੰਭ ਕਰਨਾ ਹੋਵੇ, ਗੱਲ ਠੀਕ ਸਮਝੀ ਜਾ ਸਕਦੀ ਹੈ।

6. ਸੰਤੀ ਖਰੜੇ ਮੁਤਾਬਿਕ ਬੀਬੀਆਂ ਗੁਰੂ ਗ੍ਰੰਥ ਸਾਹਿਬ ਤੋਂ ਹੁਕਮ ਨਹੀਂ ਲੈ ਸਕਦੀਆਂ, ਇਨ੍ਹਾਂ ਦਾ ਭਾਵ ਅਖੰਡ ਪਾਠ ਵਿਚ ਵੀ ਹਿੱਸਾ ਨਹੀਂ ਲੈ ਸਕਦੀਆਂ, ਕਿਉਂਕਿ ਇਨ੍ਹਾਂ ਸਾਧਾਂ ਮੁਤਾਬਿਕ ਔਰਤਾਂ ਅਪਵਿੱਤਰ ਹੁੰਦੀਆਂ ਹਨ। ਇਹ ਵੀ ਹਿੰਦੂ ਧਰਮ ਦੀ ਨਕਲ ਕਰ ਕੇ ਇਸ ਪਾਬੰਦੀ ਵਾਲੀ ਮੱਦ ਨੂੰ ਇਨ੍ਹਾਂ ਆਪਣੇ ਖਰੜੇ ਵਿਚ ਘਸੋੜਿਆ ਹੈ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਔਰਤ ਨੂੰ ਮਰਦ ਦੇ ਬਰਾਬਰ ਸਮਾਨਤਾ ਦਿੰਦੀ ਹੈ। ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਵੀ ਇਸ ਗੱਲ ਦੀ ਮੁੱਦਈ ਹੈ, ਪ੍ਰੰਤੂ ਸਾਧਾਂ ਨੂੰ ਕੌਣ ਸਮਝਾਵੇ।

7. ਸੰਤੀ ਖਰੜੇ ਵਿਚ ਮਾਸ ਖਾਣ 'ਤੇ ਪਾਬੰਦੀ ਲਾਈ ਗਈ ਹੈ। ਪ੍ਰਵਾਨਿਤ 'ਸਿੱਖ ਰਹਿਤ ਮਰਯਾਦਾ' ਅਨੁਸਾਰ ਕੁੱਠਾ ਖਾਣਾ ਵਿਵਰਜਤ ਹੈ। ਝਟਕਾ ਖਾਣਾ ਠੀਕ ਲਿਖਿਆ ਹੈ। ਮੈਂ ਸਮਝਦਾ ਹਾਂ "ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ" ਗੱਲ ਠੀਕ ਜਾਪਦੀ ਹੈ। ਮੁਆਫ਼ਿਕ ਨਾ ਹੋਵੇ ਤਾਂ ਨਾ ਖਾਵੋ। ਮੈਂ ਆਪ ਨਹੀਂ ਖਾਂਦਾ, ਪ੍ਰੰਤੂ ਕੋਈ ਮਜਬੂਰ ਨਹੀਂ ਕਰ ਸਕਦਾ। ਝਗੜਾ ਖੜਾ ਕਰਨਾ ਸਿਆਣਪ ਨਹੀਂ।

8. ਗੁਰੂ ਗ੍ਰੰਥ ਸਾਹਿਬ ਜੀ ਸਿੱਖ ਜਗਤ ਲਈ ਸ਼ਬਦ-ਗੁਰੂ ਦਾ ਸਥਾਨ ਰੱਖਦੇ ਹਨ, ਪ੍ਰੰਤੂ ਸੰਤੀ ਖਰੜੇ ਮੁਤਾਬਿਕ ਗੁਰੂ ਗ੍ਰੰਥ ਸਾਹਿਬ ਜੀ ਨੂੰ ਗਰਮੀ ਸਰਦੀ ਤੋਂ ਬਚਾਣ ਲਈ ਠੰਡੇ ਜਾਂ ਗਰਮ ਕਪੜਿਆਂ ਦੇ ਰੁਮਾਲਿਆਂ ਦਾ ਇਸਤੇਮਾਲ ਕਰਨ ਦੀ ਤਾਕੀਦ ਕੀਤੀ ਗਈ ਹੈ। ਸਾਧਾਂ ਮੁਤਾਬਿਕ ਗੁਰੂ ਗ੍ਰੰਥ ਪੰਜ ਭੂਤਕ ਸਰੀਰ ਦਾ ਬਣਿਆ ਹੋਇਆ ਹੈ। ਪ੍ਰੰਤੂ ਗੁਰਬਾਣੀ ਅਨੁਸਾਰ ਸ਼ਬਦ ਸਰਬ-ਵਿਆਪਕ ਹੈ ਜਿਸ 'ਤੇ ਗਰਮੀ ਸਰਦੀ ਦਾ ਕੋਈ ਅਸਰ ਨਹੀਂ ਹੁੰਦਾ। ਇਹ ਬ੍ਰਾਹਮਣਾਂ ਦੀ ਬੁੱਤ-ਪ੍ਰਸਤੀ ਦੀ ਨਕਲ ਸਮਝਣੀ ਚਾਹੀਦੀ ਹੈ।

9. ਮ੍ਰਿਤਕ ਸੰਸਕਾਰ ਬਾਰੇ ਸੰਤੀ ਖਰੜੇ ਵਿਚ ਲਿਖਿਆ ਹੈ ਕਿ ਮ੍ਰਿਤਕ ਦੇ ਸਿਰ ਵੱਲ ਖਲੋ ਕੇ ਜਪੁਜੀ ਸਾਹਿਬ ਦਾ ਪਾਠ ਕੀਤਾ ਜਾਵੇ। ਅਲਾਹਣੀਆਂ ਦਾ ਪਾਠ, ਰਾਮਕਲੀ ਸਦੁ ਦਾ ਪਾਠ ਕਰਨ ਉਪਰੰਤ ਅਨੰਦੁ ਸਾਹਿਬ ਦਾ ਪੂਰਾ ਪਾਠ ਕੀਤਾ ਜਾਵੇ। ਰਾਖ ਚੁੱਕਣ ਉਪਰੰਤ ਜੈਤਸਰੀ ਦੀ ਵਾਰ, ਵਡਹੰਸ ਦੀ ਵਾਰ ਤੇ ਸਹਿਸਕ੍ਰਿਤੀ ਸਲੋਕਾਂ ਦਾ ਪਾਠ ਕਰਨਾ ਵੀ ਲਾਜ਼ਮੀ ਕਰਨਾ ਦੱਸਿਆ ਗਿਆ ਹੈ। ਇਹ ਸਭ ਕਰਮ-ਕਾਂਡੀ ਰਸਮਾਂ ਬ੍ਰਾਹਮਣ-ਵਾਦੀ ਰਸਮਾਂ ਦੀ ਇਕ ਤਰ੍ਹਾਂ ਨਾਲ ਨਕਲ ਹੈ। ਗੁਰਮਤਿ ਕਰਮ-ਕਾਂਡ ਰਸਮਾਂ ਦਾ ਖੰਡਨ ਕਰਦੀ ਹੈ। ਪ੍ਰਵਾਨਿਤ ਰਹਿਤ ਮਰਯਾਦਾ ਵਿੱਚੋਂ ਵੀ ਇਹੋ ਹੀ ਸੰਕੇਤ ਮਿਲਦਾ ਹੈ ਪ੍ਰੰਤੂ ਇਨ੍ਹਾਂ ਬੁੱਧ-ਬੁਜੱਕੜਾਂ ਨੂੰ ਕੌਣ ਸਮਝਾਵੇ।

10. ਅਨੰਦ ਵਿਵਾਹ ਬਾਰੇ ਲਿਖਿਆ ਹੈ ਕਿ ਗੁਪਤ ਅਰਦਾਸ ਕੀਤੀ ਜਾਵੇ। ਪ੍ਰਵਾਨਿਤ ਰਹਿਤ ਮਰਯਾਦਾ ਅਨੁਸਾਰ, ਅਨੰਦ ਕਾਰਜ ਦੇ ਆਰੰਭ ਵਿਚ ਦੰਪਤੀ ਤੇ ਉਨ੍ਹਾਂ ਦੇ ਮਾਤਾ-ਪਿਤਾ ਸੰਗਤ ਵਿਚ ਖੜੇ ਹੋਣ ਤੇ ਉਨ੍ਹਾਂ ਦੇ ਨਾਵਾਂ ਦਾ ਜ਼ਿਕਰ ਅਰਦਾਸ ਵਿਚ ਕੀਤਾ ਜਾਵੇ। ਅਰਦਾਸ ਉੱਚੀ ਆਵਾਜ਼ ਵਿਚ ਹੋਣੀ ਚਾਹੀਦੀ ਹੈ। ਸ਼ਾਇਦ ਜਾਂਞੀ ਤੇ ਮਾਂਜੀਆਂ ਨੂੰ ਦੋਨੋਂ ਪਰਿਵਾਰਾਂ ਬਾਰੇ ਪਤਾ ਲੱਗ ਜਾਵੇ ਕਿ ਕਿਹੜੇ ਪਰਿਵਾਰਾਂ ਦਾ ਮੇਲ ਹੋਇਆ ਹੈ। ਪ੍ਰੰਤੂ ਗੁਪਤ ਅਰਦਾਸ ਦਾ ਖ਼ਿਆਲ ਪਤਾ ਨਹੀਂ ਇਨ੍ਹਾਂ ਮਹੰਤਾਂ ਨੇ ਆਪਣੇ ਖਰੜੇ ਵਿਚ ਕਿਉਂ ਘਸੋੜਿਆ ਹੈ।

11. ਗੁਰੂ ਪਾਤਸ਼ਾਹ ਦੀਆਂ ਮੂਰਤਾਂ ਬਣਾਉਣੀਆਂ ਜਾਂ ਉਨ੍ਹਾਂ ਦੀ ਪੂਜਾ ਜਾਂ ਮੱਥਾ ਟੇਕਣਾ ਮਨਮਤ ਹੈ ਤੇ ਗੁਰਮਤਿ ਆਸ਼ੇ ਦੇ ਬਿਲਕੁਲ ਉਲਟ ਗੱਲ ਹੈ। ਸਿੱਖ 'ਸ਼ਬਦ-ਗੁਰੂ' ਦਾ ਪੁਜਾਰੀ ਹੈ, ਪ੍ਰੰਤੂ ਇਸ ਮੱਦ ਨੂੰ ਸੰਤੀ ਖਰੜੇ ਵਿਚ ਲਾਂਭੇ ਹੀ ਰੱਖ ਕੇ ਅੱਖਾਂ ਮੀਟ ਛੱਡੀਆਂ ਹਨ। ਸ਼ਾਇਦ ਇਸ ਕਰਕੇ ਇਨ੍ਹਾਂ ਦੇ ਡੇਰਿਆਂ ਵਿਚ ਇਨ੍ਹਾਂ ਮਹੰਤਾਂ ਦੇ ਵੱਡੇ-ਵਡੇਰਿਆਂ ਦੀਆਂ ਵੱਡੀਆਂ-ਵੱਡੀਆਂ ਫੋਟੋ ਲੱਗੀਆਂ ਹੁੰਦੀਆਂ ਹਨ ਤੇ ਵਿੰਗੇ ਟੇਢੇ ਤਰੀਕਿਆਂ ਨਾਲ ਪੂਜਾ ਕੀਤੀ ਜਾਂਦੀ ਹੈ।

12. ਰਾਗਮਾਲਾ ਬਾਰੇ ਤਖ਼ਤ ਦਮਦਮਾ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜ਼ਬਾਨੀ ਗੁਰੂ ਗ੍ਰੰਥ ਸਾਹਿਬ ਦੀ ਬੀੜ "ੴ ਤੋਂ ਲੈ ਕੇ ਅਠਾਰਹ ਦਸ ਬੀਸ" ਤਕ ਉਚਾਰੀ ਹੈ। ਸਿੱਖ ਇਤਿਹਾਸ ਵਿਚ ਇਸ ਗੱਲ ਦੀ ਪੁਸ਼ਟੀ ਕਿਤੇ ਵੀ ਨਹੀਂ ਹੋਈ। ਦਸਵੇਂ ਪਾਤਸ਼ਾਹ ਸਮੇਂ ਅਨੇਕਾਂ ਹੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੱਥ ਲਿਖਤ ਉਤਾਰੇ ਹੋ ਚੁੱਕੇ ਸਨ। ਸਿੱਖ ਧਰਮ ਦੇ ਬਹੁਤ ਸਾਰੇ ਵਿਦਵਾਨ ਰਾਗਮਾਲਾ ਨੂੰ ਗੁਰੂ ਦੀ ਬਾਣੀ ਨਹੀਂ ਮੰਨਦੇ। ਪ੍ਰੰਤੂ ਕੌਮ ਨੂੰ ਇਕ ਰੱਖਣ ਲਈ ਰਾਗਮਾਲਾ ਪੜ੍ਹਨ ਜਾਂ ਨਾ ਪੜ੍ਹਨ ਬਾਰੇ ਸਿੱਖ ਰਹਿਤ ਮਰਯਾਦਾ (ਪ੍ਰਵਾਨਿਤ) 'ਤੇ ਕੋਈ ਪਾਬੰਦੀ ਨਹੀਂ ਲਾਈ

ਗਈ। ਅਕਾਲ ਤਖ਼ਤ ਸਾਹਿਬ, ਨਨਕਾਣਾ ਸਾਹਿਬ, ਗੋਇੰਦਵਾਲ ਸਾਹਿਬ ਤੇ ਅਨੇਕਾਂ ਹੋਰ ਗੁਰ ਅਸਥਾਨਾਂ 'ਤੇ ਰਾਗ ਮਾਲਾ ਨਹੀਂ ਪੜ੍ਹੀ ਜਾਂਦੀ ਸੀ। ਜਸਬੀਰ ਸਿੰਘ ਰੋਡੇ ਨੇ ਬੰਦੂਕ ਦੀ ਗੋਲੀ ਨਾਲ ਅਕਾਲ ਤਖ਼ਤ ਸਾਹਿਬ ਰਾਗਮਾਲਾ ਪੜ੍ਹਨੀ ਸ਼ੁਰੂ ਕਰਵਾਈ ਸੀ। ਇਨ੍ਹਾਂ ਦੇ ਵੱਡੇ-ਵਡੇਰਿਆਂ ਨੇ ਕਦੇ ਵੀ ਇਹੋ ਜਿਹੀ ਅਕਾਲ ਤਖ਼ਤ ਨੂੰ ਚੈਲੰਜ ਕਰਨ ਵਾਲੀ ਗੱਲ ਨਹੀਂ ਕੀਤੀ ਸੀ। ਹੁਣ ਸੰਤ ਸਮਾਜ ਨੇ ਕੌਮ ਨੂੰ ਦੋ-ਫਾੜ ਕਰਨ ਲਈ ਦੁਸ਼ਮਣ ਦੀ ਸ਼ਹਿ 'ਤੇ ਨਵਾਂ ਸ਼ੋਸ਼ਾ ਛੱਡਿਆ ਹੈ।

13. ਨਿਸ਼ਾਨ ਸਾਹਿਬ ਦਾ ਪ੍ਰਵਾਨਿਤ ਰੰਗ ਬਸੰਤੀ ਜਾਂ ਸੁਰਮਈ ਹੈ ਜਿਸ ਦਾ ਆਪਣਾ ਹੀ ਰਹੱਸ ਹੈ ਪ੍ਰੰਤੂ ਇਨ੍ਹਾਂ ਭੱਦਰ ਪੁਰਸ਼ਾਂ ਨੇ ਹਿੰਦੂਆਂ ਤੇ ਮੁਸਲਮਾਨਾਂ ਵਾਲੇ ਰੰਗ ਨੂੰ ਪ੍ਰਵਾਨ ਕੀਤਾ ਹੈ। ਕਿੱਡੀ ਹਾਸੋਹੀਣੀ ਗੱਲ ਹੈ। 'ਮੁਰਦਾ ਬੋਲੇ ਕਫ਼ਨ ਫਾੜੇ' ਵਾਲੀ ਗੱਲ ਇਨ੍ਹਾਂ ਮਹੰਤਾਂ ਨੇ ਕਰ ਦਿਖਾਈ।

14. ਸੰਤੀ ਖਰੜੇ ਵਿਚ ਗੁਰੂ ਦੇ ਸਿਰਲੇਖ ਹੇਠ ਸ਼ਬਦ-ਗੁਰੂ, ਬਾਣੀ-ਗੁਰੂ ਅਤੇ ਗਿਆਨ-ਗੁਰੂ ਦੇ ਸਿੱਧਾਂਤ ਨੂੰ ਖੰਡਨ ਕੀਤਾ ਗਿਆ ਹੈ। ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਖ਼ਾਲਸਾ ਗੁਰੂ ਪੰਥ ਹੈ। ਇਸ ਲਈ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਦਾ ਖਰੜਾ ਤਿਆਰ ਕਰਨ ਸਮੇਂ ਸਮੁੱਚੇ ਪੰਥ ਨੇ ਮਿਲ ਕੇ ਗੁਰੂ ਪੰਥ ਨੂੰ ਵੀ ਸਵੀਕਾਰ ਕੀਤਾ ਹੈ। ਸੰਖੇਪ ਰੂਪ ਵਿਚ ਸਿੱਖ ਧਰਮ ਦਾ ਬੁਨਿਆਦੀ ਸਿੱਧਾਂਤ ਹੈ:

**ਪੂਜਾ ਅਕਾਲ ਕੀ**
**ਪਰਚਾ ਸ਼ਬਦ ਕਾ**
**ਦੀਦਾਰ ਖਾਲਸੇ ਕਾ॥**

ਪ੍ਰੰਤੂ ਸਾਧਾਂ ਦੀ ਸ਼ਖ਼ਸੀ ਪੂਜਾ ਨੂੰ ਠੇਸ ਲੱਗਣ ਕਰਕੇ ਇਸ ਗੁਰੂ ਖ਼ਾਲਸੇ ਦੇ ਮੌਲਿਕ ਸਿੱਧਾਂਤ ਤੋਂ ਹੀ ਬਾਗ਼ੀ ਹੋ ਬੈਠੇ ਹਨ।

15. ਸਹਿਜਧਾਰੀ ਸਿੱਖ ਦੀ ਪਰਿਭਾਸ਼ਾ ਵੀ ਇਨ੍ਹਾਂ ਦੀ ਮਨ-ਘੜਤ ਹੈ ਤੇ ਆਪਣੀ ਸੰਖਿਆ ਵਧਾਣ ਲਈ ਅੰਮ੍ਰਿਤਧਾਰੀ ਦੇ ਬਰਾਬਰ ਰੁੰਡ-ਮੁੰਡ ਨੂੰ ਦਰਜਾ ਦਿੱਤਾ ਹੈ। ਭਾਰਤੀ ਸਰਕਾਰ ਤੇ ਇਨ੍ਹਾਂ ਦੇ ਕੜਛੇ ਕਾਂਗਰਸੀ ਤੇ ਹੋਰ ਭਟਕੇ ਹੋਏ ਸਿੱਖ ਤਾਂ ਪਹਿਲਾਂ ਹੀ ਚਾਹੁੰਦੇ ਹਨ ਕਿ ਕਿਸੇ ਤਰ੍ਹਾਂ ਸਿੱਖ ਗੁਰਦੁਆਰਿਆਂ ਦਾ ਕਬਜ਼ਾ ਐਂਟੀ ਪੰਥਕ ਹੱਥਾਂ ਵਿਚ ਚਲਿਆ ਜਾਵੇ ਤਾਂ ਕਿ ਸਿੱਖ ਕੌਮ ਨੂੰ ਸਹਿਜੇ ਹੀ ਖ਼ਤਮ ਕੀਤਾ ਜਾ ਸਕੇ।

ਲੇਖ ਲੰਮਾ ਹੋ ਜਾਣ ਦੇ ਡਰੋਂ ਹਰ ਨੁਕਤੇ 'ਤੇ ਟਿਪਣੀ ਨਹੀਂ ਕਰ ਸਕਦਾ। ਭਾਵ ਅਨੇਕਾਂ ਹੋਰ ਵੀ ਐਸੀਆਂ ਗੱਲਾਂ ਹਨ ਜਿਸ ਕਰਕੇ ਕੌਮ ਗ਼ਲਤ ਰਸਤੇ ਟੁਰ ਕੇ ਹਿੰਦੂ-ਧਰਮ ਦਾ ਹਿੱਸਾ ਬਣ ਸਕਦੀ ਹੈ। ਅਰਦਾਸ ਹੈ ਗੁਰੂ ਬਾਬਾ ਆਪਣੇ ਬਿਰਦ ਬਾਣੇ ਦੀ ਲਾਜ ਰੱਖੇ। ਫਿਰ ਕਿਤੇ ਲਿਖਾਂਗਾ।

ਪਰ ਇਕ ਗੱਲ ਇਸ ਖਰੜੇ ਨੂੰ ਪੜ੍ਹ ਕੇ ਹਰ ਗੁਰਸਿੱਖ ਦਾ ਮੱਥਾ ਜ਼ਰੂਰ ਠਣਕਦਾ ਹੋਵੇਗਾ ਕਿ ਇਨ੍ਹਾਂ ਸਾਧਾਂ ਨੇ ਕੀ ਕੀਤਾ ਹੈ। ਕਿਉਂ ਹਿੰਦੂ ਧਰਮ ਦਾ ਦੁੰਮ-ਛੱਲਾ ਬਣਾਉਣ ਲਈ ਏਨੇ ਉਤਾਵਲੇ ਹਨ? ਮੇਰੀ ਤੁੱਛ ਬੁੱਧੀ ਅਨੁਸਾਰ ਸਾਧਾਂ ਦੇ ਹਮਲੇ ਨੂੰ ਸਾਧਾਰਨ ਨਹੀਂ ਸਮਝਣਾ ਚਾਹੀਦਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ, ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ, ਚੀਫ਼ ਖ਼ਾਲਸਾ ਦੀਵਾਨ ਤੇ ਸਿੱਖ

ਮਿਸ਼ਨਰੀ ਵਰਗੀਆਂ ਸਿੱਖ ਸੰਸਥਾਵਾਂ ਨੂੰ ਆਪਣੇ ਵਸੀਲਿਆਂ ਰਾਹੀਂ ਇਕਮੁੱਠ ਹੋ ਕੇ ਇਨ੍ਹਾਂ ਪਾਖੰਡੀ ਸਾਧਾਂ ਦੇ ਗੁਰੂ-ਡੰਮ ਦਾ ਮੂੰਹ ਤੋੜ ਜਵਾਬ ਦੇਣਾ ਚਾਹੀਦਾ ਹੈ। ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਾਹਿਬ ਪਾਸ ਵੀ ਸਨਿਮਰ ਬਿਨੈ ਹੈ ਕਿ ਦਲੇਰਾਨਾ ਫ਼ੈਸਲਾ ਕਰ ਕੇ ਉੱਠ ਰਹੀ ਬਿਮਾਰੀ ਦਾ ਗਲ ਘੁੱਟਣ ਦਾ ਯਤਨ ਕਰਨ। ਉਚਿਤ ਸਮੇਂ ਦੀ ਉਡੀਕ ਤੇ ਸਲਾਹ ਆਦਿ ਫ਼ਾਰਮੂਲਿਆਂ 'ਤੇ ਵਿਚਾਰ ਕਰਨ ਦਾ ਭਾਵ ਮੈਂ ਸਮਝਦਾ ਹਾਂ, ਕੌਮ ਦੀਆਂ ਵੰਡੀਆਂ ਪਾ ਕੇ ਖ਼ਤਮ ਕਰਨ ਵਾਲਿਆਂ ਦਾ ਭਾਈਵਾਲ ਬਣਨਾ। ਸੰਤ ਬਾਬਿਆਂ ਦੇ ਚਰਨਾਂ ਵਿਚ ਵੀ ਜੋਦੜੀ ਹੈ ਕਿ "ਸਾਧੋ ਮਨ ਕਾ ਮਾਨੁ ਤਿਆਗਉ ॥" ਗੁਰੂ ਪਾਤਸ਼ਾਹ ਦਾ ਹੁਕਮ ਮੰਨ ਕੇ ਆਪਣੇ ਘਰ ਪੰਥਕ ਸਫ਼ ਵਿਚ ਆ ਸ਼ਾਮਲ ਹੋਵੋ। ਇਸੇ ਵਿਚ ਤੁਹਾਡਾ ਤੇ ਸਾਰੀ ਕੌਮ ਦਾ ਭਲਾ ਹੈ।

*(ਪੰਜਾਬ ਟਾਈਮਜ਼, 30.11.1994)*

# ਸਬਦੁ ਗੁਰੂ ਸੁਰਤਿ ਧੁਨਿ ਚੇਲਾ

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥**

*(ਨਟ ਮਹਲਾ ੪, ਪੰਨਾ 982)*

ਸਿੱਖ ਪੰਥ ਦੇ ਮਹੱਲ ਦੀ ਉਸਾਰੀ ਗੁਰੂ ਗ੍ਰੰਥ ਅਤੇ ਗੁਰੂ ਪੰਥ ਦੇ ਦੋ ਥੰਮ੍ਹਾਂ ’ਤੇ ਕੀਤੀ ਗਈ ਹੈ। ਗੁਰੂ ਕੇਵਲ ਨਿਰੰਕਾਰੀ ਜੋਤਿ ਹੈ। ਅਸਥੂਲ ਕਦੇ ਵੀ ਨਹੀਂ ਮੰਨੀ ਗਈ। ਗੁਰਬਾਣੀ ਵਿਚ ਦਰਜ ਹੈ :

**ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥**
**ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥** *(ਪੰਨਾ 759)*

ਇਹ ਨਿਰੰਕਾਰੀ ਜੋਤਿ ਇਕ ਜਾਮੇ ਤੋਂ ਅਗਲੇ ਜਾਮੇ ਵਿਚ ਪ੍ਰਵੇਸ਼ ਕਰਦੀ ਰਹੀ, ਅੰਤ ਦਸਮ ਪਾਤਸ਼ਾਹ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਨਿਰੰਕਾਰੀ ਜੋਤਿ ਗੁਰੂ ਗ੍ਰੰਥ ਸਾਹਿਬ ਵਿਚ ਰੱਖੀ। ਉੱਪਰ ਲਿਖੇ ਬਿਆਨ ਦੀ ਪੁਸ਼ਟੀ ਮਥਰਾ ਭੱਟ ਜੀ ਕਰਦੇ ਹਨ :

**ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥**
**ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥**
**ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ ॥**
**ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ ॥**
**ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ ॥**
**ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ ॥**

*(ਪੰਨਾ 1408)*

ਬਚਿੱਤ੍ਰ ਨਾਟਕ ਦਾ ਲੇਖਕ ਲਿਖਦਾ ਹੈ ਕਿ ਸਤਿਗੁਰ ਨਿਰੰਕਾਰੀ ਜੋਤਿ ਨਾਲ ਹੀ ਅਭੇਦ ਨਹੀਂ, ਫਿਰ ਗੁਰੂ ਦੂਜੇ ਨਾਲ ਵੀ ਅਭੇਦ ਹੈ। ਫ਼ੁਰਮਾਨ ਹੈ :

**ਸ੍ਰੀ ਨਾਨਕ ਅੰਗਦਿ ਕਰਿ ਮਾਨਾ ॥**
**ਅਮਰਦਾਸ ਅੰਗਦ ਪਹਿਚਾਨਾ ॥**
**ਅਮਰਦਾਸ ਰਾਮਦਾਸ ਕਹਾਯੋ ॥**
**ਸਾਧਨਿ ਲਖਾ ਮੂੜ੍ਹ ਨਹਿ ਪਾਯੋ ॥੯॥**
**ਭਿੰਨ ਭਿੰਨ ਸਭਹੂੰ ਕਰ ਜਾਨਾ ॥**
**ਏਕ ਰੂਪ ਕਿਨਹੂੰ ਪਹਿਚਾਨਾ ॥**

**ਜਿਨ ਜਾਨਾ ਤਿਨ ਹੀ ਸਿਧ ਪਾਈ ॥**
**ਬਿਨ ਸਮਝੇ ਸਿਧ ਹਾਥਿ ਨ ਆਈ ॥੧੦॥**
**ਰਾਮਦਾਸ ਹਰਿ ਸੋ ਮਿਲ ਗਏ ॥**
**ਗੁਰਤਾ ਦੇਤ ਅਰਜਨਹਿ ਭਏ ॥**
**ਜਬ ਅਰਜਨ ਪ੍ਰਭੁ ਲੋਕ ਸਿਧਾਏ ॥**
**ਹਰਗੋਬਿੰਦ ਤਿਹ ਠਾਂ ਠਹਿਰਾਏ ॥੧੧॥**
**ਹਰਿਗੋਬਿੰਦ ਪ੍ਰਭ ਲੋਕ ਸਿਧਾਰੇ ॥**
**ਹਰੀਰਾਇ ਤਿਹ ਠਾਂ ਬੈਠਾਰੇ ॥**
**ਹਰੀਕ੍ਰਿਸਨ ਤਿਨ ਕੇ ਸੁਤ ਵਏ ॥**
**ਤਿਨ ਤੇ ਤੇਗ ਬਹਾਦਰ ਭਏ ॥੧੨॥** *(ਬਚਿੱਤ੍ਰ ਨਾਟਕ)*

ਅਕਾਲ ਪੁਰਖ ਸਾਰੇ ਪ੍ਰਾਣੀਆਂ ਵਿਚ 'ਸ਼ਬਦ-ਗੁਰੂ' ਰੂਪ ਵਿਚ ਭਰਪੂਰ ਹੈ, ਪ੍ਰੰਤੂ ਉਸ ਦਾ ਗੁਰੂ ਸਰੂਪ ਅੱਡ ਹੈ। ਇਸ ਦਾ ਮਤਲਬ ਇਹ ਹੋਇਆ ਕਿ ਗੁਰੂ ਨਾਨਕ ਕਿਸੇ ਦੇਹ ਦਾ ਨਾਮ ਨਹੀਂ, ਗੁਰੂ ਜੋਤਿ ਦਾ ਹੀ ਨਾਮ ਹੈ। ਜਿੰਨੇ ਵੀ ਗੁਰੂ-ਵਿਅਕਤੀਆਂ ਨੇ ਬਾਣੀ ਉਚਾਰੀ, ਉਚਾਰਨ ਵਾਲੇ ਦਾ ਨਾਮ ਨਾਨਕ ਹੀ ਹੈ। ਇਸ ਤਰ੍ਹਾਂ ਅਕਾਲ ਪੁਰਖ ਵਲੋਂ ਗੁਰ-ਮੰਤਰ ਦੇਣ ਦਾ ਹੱਕ ਗੁਰੂ ਜੋਤਿ ਨੂੰ ਮਿਲ ਗਿਆ।

## ਗੁਰੂ ਜੋਤਿ ਤੇ ਸ਼ਬਦ-ਗੁਰੂ 'ਚ ਫ਼ਰਕ

ਸ਼ਬਦ-ਗੁਰੂ ਸਭ ਪ੍ਰਾਣੀਆਂ ਦੇ ਹਿਰਦੇ ਵਿਚ ਵੱਸਦਾ ਹੈ ਅਤੇ ਜਿਹੜੀ ਵੀ ਸੂਰਤ ਵਿਚ ਕੋਈ ਉਸ ਤਕ ਪਹੁੰਚ ਜਾਵੇ, ਉਸਨੂੰ ਆਪਣੇ ਉਪਦੇਸ਼ ਨਾਲ ਨਿਹਾਲ ਕਰਦਾ ਹੈ। ਇਹ ਸ਼ਬਦ-ਗੁਰੂ ਬਾਬੇ ਨਾਨਕ ਦੇ ਹਿਰਦੇ ਵਿਚ ਉਸ ਵੇਲੇ ਵੀ ਸੀ ਜਦੋਂ ਅਕਾਲ ਪੁਰਖ ਨੇ ਆਪਣੀ ਗੁਰੂ ਜੋਤਿ—ਬਾਬਾ ਜੀ ਦੀ ਸਥਾਪਤ ਕੀਤੀ। ਮੂਲ-ਮੰਤਰ ਵਿਚ ਸ਼ਬਦ ਬਾਰੇ ਤਾਂ ਓਅੰਕਾਰ ਵਰਤਿਆ ਗਿਆ ਹੈ ਤੇ ਗੁਰੂ ਅੱਖਰ ਗੁਰੂ ਜੋਤਿ ਤੇ ਸ਼ਬਦ-ਗੁਰੂ ਦੋਹਾਂ ਵਾਸਤੇ ਵਰਤਿਆ ਗਿਆ ਹੈ। ਜਿਥੇ ਓਅੰਕਾਰ ਜਾਂ ਸਬਦੁ ਘਟਿ ਘਟਿ ਵਿਚ ਬਿਰਾਜ ਰਿਹਾ ਹੈ, ਉਥੇ ਗੁਰੂ ਕੇਵਲ ਨਿਰੰਕਾਰ ਵਿੱਚ ਹੀ ਸਮਾਇਆ ਹੋਇਆ ਹੈ। ਉਹ ਗੁਰੂ ਜੋਤਿ ਜੋ ਕੇਵਲ ਨਿਰੰਕਾਰ ਵਿਚ ਹੀ ਸਮਾਈ ਹੋਈ ਹੈ, ਉਹੀ ਗੁਰੂ ਜੋਤਿ ਨਿਰੰਕਾਰ ਨੇ ਬਾਬੇ ਦੀ ਦੇਹ ਵਿਚ ਰੱਖੀ। ਗੁਰੂ ਜੋਤਿ ਬਾਰੇ ਰਾਇ ਬਲਵੰਡ ਤਥਾ ਡੂਮ ਨੇ ਲਿਖਿਆ ਹੈ :

**ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ ॥**
**ਸਹਿ ਟਿਕਾ ਦਿਤੋਸੁ ਜੀਵਦੈ ॥੧॥**
**ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ ॥**
**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥** *(ਪੰਨਾ 966)*

ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਪਾਤਿਸ਼ਾਹ ਨੇ ਸ਼ਬਦ-ਗੁਰੂ ਦਾ ਸਿੱਧਾਂਤ ਦਿੱਤਾ ਤੇ ਇਲਾਹੀ ਬਾਣੀ ਵਿਚ ਸਾਰਥਿਕ ਰੂਪ ਵਿਚ ਦ੍ਰਿੜ੍ਹਾਇਆ। ਇਸੇ ਸਿੱਧਾਂਤ ਸਦਕਾ ਗੁਰਬਾਣੀ ਦਾ ਸੰਕਲਨ ਸ਼ੁਰੂ ਕੀਤਾ। ਗੁਰੂ ਨਾਨਕ ਦੇ ਆਗਮਨ ਸਮੇਂ ਭਾਰਤ ਵਿਚ ਦੋ ਵੱਡੇ ਧਰਮ ਪ੍ਰਚਲਿਤ ਸਨ। ਦੋਵੇਂ ਹੀ, ਭਾਵ ਹਿੰਦੂ ਅਤੇ ਮੁਸਲਮਾਨ ਇਕ

ਦੂਸਰੇ ਦੇ ਵਿਰੋਧੀ ਅਤੇ ਆਪੋ-ਆਪਣੀ ਧਰਮ ਫ਼ਿਲਾਸਫ਼ੀ ਨੂੰ ਚੰਗਾ ਚੰਗਾ ਆਖ, ਖਹਿ ਖਹਿ ਮਰ ਰਹੇ ਸਨ। ਰਾਜ ਲੋਭ ਦਾ ਸੀ, ਚੌਕੀਦਾਰੀ ਕਾਮ ਦੀ ਸੀ, ਸਰਦਾਰੀ ਕੂੜ ਦੀ ਸੀ ਅਤੇ ਜਨਤਾ ਅਗਿਆਨਤਾ ਦੇ ਹਨੇਰੇ ਵਿਚ ਫਸੀ ਹੋਈ ਸੀ। ਸਦਾਚਾਰ ਕਿਤੇ ਨਜ਼ਰ ਨਹੀਂ ਸੀ ਆਉਂਦਾ। ਧਰਮ ਦੇ ਰਾਖੇ ਠੇਕੇਦਾਰ ਧਰਮ ਨੂੰ ਵੇਚ ਰਹੇ ਸਨ। ਗੱਲ ਕੀ, ਹਰ ਪਾਸੇ ਹਨੇਰਾ ਤੇ ਕੂੜ ਪ੍ਰਧਾਨ ਸੀ। ਹਿੰਦੂ ਧਰਮ, ਕਰਮ-ਕਾਂਡਾਂ, ਜਾਤ-ਪਾਤ ਤੇ ਮੂਰਤੀ ਪੂਜਾ ਦੀ ਜਿਲ੍ਹਣ ਵਿਚ ਫਸਿਆ ਪਿਆ ਸੀ। ਭਰਮ-ਭੁਲੇਖਿਆਂ ਵਿਚ ਫਸੀ ਲੁਕਾਈ ਕੁਰਲਾ ਰਹੀ ਸੀ। ਬਾਂਹ ਫੜਨ ਵਾਲਾ ਕੋਈ ਨਜ਼ਰ ਨਹੀਂ ਸੀ ਆਉਂਦਾ। ਗੁਰਬਾਣੀ ਨੇ ਇਸ ਬਾਰੇ ਫ਼ੁਰਮਾਇਆ ਹੈ :

**ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥**
**ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ ॥** *(ਪੰਨਾ 663)*

**ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥**
**ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ ॥੧॥**
**ਭੂਲੀ ਮਾਲਨੀ ਹੈ ਏਉ ॥ ਸਤਿਗੁਰੁ ਜਾਗਤਾ ਹੈ ਦੇਉ ॥੧॥ਰਹਾਉ ॥** *(ਪੰਨਾ 479)*

ਮੁਸਲਮਾਨ ਹਾਕਮ ਉਸ ਸਮੇਂ ਤਾਕਤ ਦੇ ਨਸ਼ੇ ਵਿਚ ਕੁਕਰਮ ਕਰ ਰਹੇ ਸਨ। ਮੋਮਨ ਤੇ ਕਾਫ਼ਰ ਦੇ ਵਿਤਕਰੇ ਪਾ ਕੇ ਮਨਮਾਨੀਆਂ ਕਰ ਰਹੇ ਸਨ। ਗੁਰਬਾਣੀ ਦਾ ਫ਼ੁਰਮਾਨ ਹੈ :

**ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥**
**ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥** *(ਪੰਨਾ 145)*

**ਰਾਜੇ ਸੀਹ ਮੁਕਦਮ ਕੁਤੇ ॥**
**ਜਾਇ ਜਗਾਇਨਿ੍ ਬੈਠੇ ਸੁਤੇ ॥**
**ਚਾਕਰ ਨਹਦਾ ਪਾਇਨਿ੍ ਘਾਉ ॥**
**ਰਤੁ ਪਿਤੁ ਕੁਤਿਹੋ ਚਟਿ ਜਾਹੁ ॥**
**ਜਿਥੈ ਜੀਆਂ ਹੋਸੀ ਸਾਰ ॥**
**ਨਕੀ ਵਢੀ ਲਾਇਤਬਾਰ ॥** *(ਪੰਨਾ 1288)*

**ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ ॥**
**ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ ॥** *(ਪੰਨਾ 654)*

ਸਮਾਜ ਦੀ ਇਹੋ ਜਿਹੀ ਦੁਰਦਸ਼ਾ ਦੇਖ ਕੇ ਗੁਰੂ ਬਾਬੇ ਨੂੰ ਤਰਸ ਆਇਆ ਅਤੇ ਅਕਾਲ ਪੁਰਖ ਦੇ ਚਰਨਾਂ ਵਿਚ ਜੋਦੜੀ ਕੀਤੀ :

**ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥**
**ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥** *(ਪੰਨਾ 853)*

ਭਾਈ ਗੁਰਦਾਸ ਜੀ ਦੇ ਲਿਖੇ ਅਨੁਸਾਰ ਅਗਿਆਨਤਾ ਦੇ ਹਨੇਰੇ ਨੂੰ ਦੂਰ ਕਰਨ ਲਈ ਗੁਰੂ ਨਾਨਕ ਪਾਤਸ਼ਾਹ ਨੇ 'ਸਬਦ-ਗੁਰੂ' 'ਗੁਰ-ਬਾਣੀ' ਰਾਹੀਂ ਠੇਡੇ ਖਾਂਦੀ ਲੁਕਾਈ ਨੂੰ ਸੱਚ ਦਾ ਮਾਰਗ ਦਿਖਾਇਆ। ਸਿੱਧਾਂ ਦੇ ਇਕ ਸੁਆਲ "ਤੇਰਾ ਕਵਣੁ ਗੁਰੂ ਜਿਸ ਕਾ ਤੂੰ ਚੇਲਾ" ਦੇ ਉੱਤਰ ਵਿਚ ਗੁਰੂ ਬਾਬੇ ਨੇ ਫ਼ੁਰਮਾਇਆ :

**ਪਵਨ ਅਰੰਭੁ ਸਤਿਗੁਰ ਮਤਿ ਵੇਲਾ॥**
**ਸਬਦੁ ਗੁਰੂ ਸੁਰਤਿ ਧੁਨਿ ਚੇਲਾ॥** *(ਪੰਨਾ 943)*

**ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥**
**ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ॥** *(ਪੰਨਾ 635)*

ਤਥਾ :

**ਸਬਦੁ ਦੀਪਕੁ ਵਰਤੈ ਤਿਹੁ ਲੋਇ॥** *(ਪੰਨਾ 664)*

ਦੂਸਰੇ ਸ਼ਬਦਾਂ ਵਿਚ ਸਾਰੀ ਗੁਰਮਤਿ ਲਹਿਰ ਦਾ ਮੰਤਵ ਸ਼ਬਦ ਨੂੰ ਗੁਰਿਆਈ ਦੇ ਕੇ ਦੇਹਧਾਰੀ, ਗੁਰੂ ਸਿਲਸਿਲੇ ਨੂੰ ਸਮਾਪਤ ਕਰਨਾ ਸੀ :

**ਏਕਹਿ ਆਵਨ ਫਿਰਿ ਜੋਨਿ ਨ ਆਇਆ॥** *(ਪੰਨਾ 252)*

ਅੰਤ ਹੋਇਆ ਵੀ ਇਸੇ ਤਰ੍ਹਾਂ। ਗੁਰੂ ਅਰਜਨ ਦੇਵ ਪੰਜਵੀਂ ਪਾਤਸ਼ਾਹੀ ਨੇ 1604 ਈਸਵੀ ਨੂੰ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕੀਤੀ। ਗੁਰੂ ਗ੍ਰੰਥ ਸਾਹਿਬ ਵਿਚ ਸਤਿਗੁਰਾਂ ਦੀ ਬਾਣੀ ਤੋਂ ਇਲਾਵਾ ਹੋਰ ਪ੍ਰਸਿੱਧ ਸੂਫ਼ੀ ਭਗਤਾਂ, ਸੰਤ ਕਵੀਆਂ ਅਤੇ ਭੱਟਾਂ ਦੀ ਬਾਣੀ ਨੂੰ ਵੀ ਯੋਗ ਥਾਂ ਦਿੱਤੀ। ਉਪਰੰਤ ਗੁਰਬਾਣੀ ਨੂੰ ਉੱਚਾ ਥਾਂ ਦਿੱਤਾ ਅਤੇ ਸਤਿਕਾਰ ਵਜੋਂ ਗੁਰੂ ਗ੍ਰੰਥ ਸਾਹਿਬ ਦੇ ਨਿਵਾਸ ਅਸਥਾਨ ਦੇ ਹੇਠ ਆਪਣਾ ਆਸਣ ਰੱਖਿਆ।

ਇਸ ਗ੍ਰੰਥ ਵਿਚ ਕਿਸੇ ਵੀ ਪਰਕਾਰ ਦਾ ਜਾਤ-ਪਾਤ, ਊਚ-ਨੀਚ, ਧਰਮ-ਕਰਮ, ਰੰਗ-ਰੂਪ, ਨਸਲ ਦੇ ਦੇਸ਼-ਵਿਦੇਸ਼ ਦਾ ਵਿਤਕਰਾ ਨਹੀਂ ਕੀਤਾ ਗਿਆ। ਇਸ ਲਈ ਗੁਰੂ ਗ੍ਰੰਥ ਸਾਹਿਬ ਜੀ ਨੂੰ ਵਿਸ਼ਵ ਮਨੁੱਖਤਾ ਦੇ ਪ੍ਰਤਿਨਿਧ ਸਮਝਿਆ ਜਾਣਾ ਹੀ ਯੋਗ ਹੈ। ਭਾਰਤ ਦੇ ਪ੍ਰਸਿੱਧ ਫ਼ਿਲਾਸਫ਼ਰ ਤੇ ਸਾਬਕਾ ਰਾਸ਼ਟਰਪਤੀ ਡਾ. ਰਾਧਾ ਕ੍ਰਿਸ਼ਨਨ ਦੇ ਲਫ਼ਜ਼ਾਂ ਵਿਚ "ਸ੍ਰੀ ਗੁਰੂ ਗ੍ਰੰਥ ਸਾਰੇ ਪੀਰਾਂ ਪੈਗੰਬਰਾਂ ਦੀ ਜੀਉਂਦੀ ਜਾਗਦੀ ਆਵਾਜ਼ ਹਨ।" ਸ੍ਰੀ ਗੁਰੂ ਅਮਰਦਾਸ ਜੀ ਦੇ ਸਿਰੀ ਰਾਗ ਵਿਚਲੇ ਹੁਕਮ ਅਨੁਸਾਰ : "ਗੁਰਬਾਣੀ ਇਸੁ ਜਗ ਮਹਿ ਚਾਨਣੁ" ਹੈ। ਗੁਰਬਾਣੀ ਸੰਸਾਰ ਲਈ ਚਾਨਣ ਮੁਨਾਰਾ ਹੈ। ਇਹ ਰਾਹ ਤੋਂ ਖੁੰਝੇ ਪਾਂਧੀ ਨੂੰ ਗਾਡੀ ਰਾਹ 'ਤੇ ਲਿਆਉਂਦੀ ਹੈ ਤੇ ਸੰਸਾਰ-ਸਮੁੰਦਰ ਤੋਂ ਪਾਰ ਲੰਘਾਉਂਦੀ ਹੈ।

ਦੁਨੀਆਂ ਵਿਚਲੇ ਸਭ ਧਾਰਮਿਕ ਗ੍ਰੰਥਾਂ ਦੀ ਪਰੰਪਰਾ ਆਪੋ-ਆਪਣੀ ਹੈ। ਤਕਰੀਬਨ ਸਾਰੇ ਧਰਮਾਂ ਦੇ ਗ੍ਰੰਥ ਉਹਨਾਂ ਦੇ ਆਗੂਆਂ ਦੇ ਪ੍ਰਲੋਕ ਗਮਨ ਬਾਅਦ ਹੀ ਲਿਖੇ ਗਏ ਮਿਲਦੇ ਹਨ। ਪ੍ਰੰਤੂ ਆਦਿ ਗ੍ਰੰਥ ਇਸ ਪੱਖੋਂ ਨਿਰਾਲੀ ਤੇ ਵਿਸ਼ੇਸ਼ ਹੈਸੀਅਤ ਰੱਖਦਾ ਹੈ, ਭਾਵ ਗੁਰੂ ਸਾਹਿਬ ਨੇ ਆਪੋ-ਆਪਣੀ ਹਸਤੀ ਵਿਚ ਗੁਰੂ ਸਾਹਿਬਾਨ ਦੀ ਬਾਣੀ ਤੇ ਭਗਤਾਂ ਦੀ ਬਾਣੀ ਨੂੰ ਗ੍ਰੰਥ ਰੂਪ ਵਿਚ ਸੰਕਲਿਤ ਕੀਤਾ।

ਮਿਸਟਰ ਮੈਕਾਲਿਫ਼ ਆਪਣੀ ਪ੍ਰਸਿੱਧ ਪੁਸਤਕ *Sikh Religion* ਵਿਚ ਲਿਖਦਾ ਹੈ ਕਿ ਸਿੱਧਾਂਤਾਂ ਦੀ ਪ੍ਰਮਾਣਿਕਤਾ ਦੇ ਪੱਖ 'ਤੇ ਸਿੱਖ ਮਤ ਦੂਜੇ ਮੱਤਾਂ ਨਾਲੋਂ ਨਿਰਾਲਾ ਹੈ। ਸੰਸਾਰ ਦੇ ਬਹੁਤ ਸਾਰੇ ਧਾਰਮਿਕ ਮਹਾਂਪੁਰਸ਼ ਆਪਣੇ ਪਿੱਛੇ ਸਵੈ ਰਚਿਤ ਇਕ ਵੀ ਸਤਰ ਨਹੀਂ ਛੱਡ ਗਏ। ਅਸੀਂ ਉਹਨਾਂ ਦੀ ਸਿੱਖਿਆ ਕੇਵਲ ਰਵਾਇਤਾਂ ਜਾਂ ਦੂਜਿਆਂ ਵਲੋਂ ਦਿੱਤੀ ਜਾਣਕਾਰੀ ਆਸਰੇ ਹੀ ਜਾਣਦੇ ਹਾਂ, ਲੇਕਿਨ ਸਿੱਖ ਸਤਿਗੁਰਾਂ

ਦੀ ਬਾਣੀ ਉਹਨਾਂ ਖ਼ੁਦ ਸੰਭਾਲੀ। ਉਹਨਾਂ ਜਿਵੇਂ ਛੰਦਾ-ਬੰਦੀ ਵਿਚ ਰਚੀ, ਉਵੇਂ ਜਿਵੇਂ ਸ਼ੁੱਧ ਰੂਪ ਵਿਚ ਮੌਜੂਦ ਹੈ।

ਇਹ ਅਟੱਲ ਸਚਾਈ ਹੈ ਕਿ ਗੁਰਬਾਣੀ ਅਕਾਲ ਪੁਰਖ ਵਲੋਂ ਭੇਜੀ ਹੋਈ ਸਤਿਗੁਰਾਂ ਦੁਆਰਾ ਪ੍ਰਗਟ ਹੋਈ ਹੈ:

**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ**
**ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ ॥** *(ਪੰਨਾ 308)*

ਦੁਨੀਆਂ ਦਾ ਪ੍ਰਸਿੱਧ ਲਿਖਾਰੀ ਤੇ ਫ਼ਿਲਾਸਫ਼ਰ ਡਾ: ਬਰਨਾਰਡ ਸ਼ਾਹ ਗੁਰਬਾਣੀ ਦਾ ਅਧਿਐਨ ਕਰਨ ਬਾਅਦ ਲਿਖਦਾ ਹੈ ਕਿ ਸਿੱਖੀ ਇਕ ਸਰਬ-ਵਿਆਪਕ ਅਥਵਾ ਸੰਪੂਰਨ ਜਗਤ ਧਰਮ ਹੈ ਅਤੇ ਮਨੁੱਖ ਮਾਤਰ ਨੂੰ ਸਮਾਨਤਾ ਦਾ ਸੰਦੇਸ਼ ਦਿੰਦਾ ਹੈ। ਇਸ ਗੱਲ ਦੀ ਗੁਰਬਾਣੀ ਵਿਚ ਰੱਜ ਕੇ ਵਿਆਖਿਆ ਕੀਤੀ ਗਈ ਹੈ। ਸਿੱਖਾਂ ਨੂੰ ਇਉਂ ਨਹੀਂ ਸੋਚਣਾ ਚਾਹੀਦਾ ਕਿ ਸਿੱਖੀ ਇਕ ਹੋਰ ਚੰਗਾ ਧਰਮ ਹੈ, ਸਗੋਂ ਇਸ ਦੇ ਉਲਟ ਇਉਂ ਸੋਚਣਾ ਚਾਹੀਦਾ ਹੈ ਕਿ ਕੇਵਲ ਸਿੱਖੀ ਹੀ ਨਵੇਂ ਯੁੱਗ ਦਾ ਧਰਮ ਹੈ। ਇਹ ਪੂਰਨ ਤੌਰ 'ਤੇ ਪੁਰਾਣੇ ਮੱਤਾਂ ਦੀ ਥਾਂ ਮੱਲਦਾ ਹੈ। ਇਹ ਗੱਲ ਸਿੱਧ ਕਰਨ ਲਈ ਕਿਤਾਬਾਂ ਲਿਖਣ ਦੀ ਸਖ਼ਤ ਲੋੜ ਹੈ। ਦੂਜੇ ਮਤ ਸਚਾਈ ਰੱਖਦੇ ਹਨ, ਪ੍ਰੰਤੂ ਸਿੱਖ ਮਤ ਭਰਪੂਰ ਸਚਾਈ ਹੈ। ਗੁਰੂ ਨਾਨਕ ਦੇਵ ਜੀ ਹੀ ਇਕ ਐਸੀ ਵਿਸ਼ੇਸ਼ ਹਸਤੀ ਹਨ ਜੋ ਇਹ ਦੱਸਦੇ ਹਨ ਕਿ ਸਾਡੀ ਧਰਤੀ ਤੋਂ ਬਿਨਾਂ ਹੋਰ ਵੀ ਧਰਤੀਆਂ ਅਤੇ ਮੰਡਲ ਆਦਿ ਹਨ। ਪਹਿਲੀਆਂ ਧਰਮ ਪੁਸਤਕਾਂ ਬਸ ਇਸ ਲੋਕ ਅਤੇ ਪਰਲੋਕ (ਸਵਰਗ) ਨਾਲ ਹੀ ਵਾਸਤਾ ਰੱਖਦੀਆਂ ਸਨ। ਇਹ ਕਹਿਣਾ ਕਿ ਉਹਨਾਂ ਪੁਸਤਕਾਂ ਵਿਚ ਹੋਰਨਾਂ ਧਰਤੀਆਂ ਦਾ ਵਰਣਨ ਹੈ, ਉਹਨਾਂ ਦੇ ਅਰਥਾਂ ਨੂੰ ਧੂਹ ਘਸੀਟ ਕਰਨ ਵਾਲੀ ਗੱਲ ਹੈ। ਸਚਾਈ ਇਹ ਹੈ ਕਿ ਸਿੱਖ ਧਰਮ ਵਰਤਮਾਨ ਮਨੁੱਖ ਦੀਆਂ ਉਲਝਣਾਂ ਦਾ ਵਾਹਦ ਹੱਲ ਹੈ ਤੇ ਪ੍ਰਸ਼ਨਾਂ (ਸੰਸਿਆਂ) ਦਾ ਉੱਤਰ ਹੈ।

ਗੁਰਬਾਣੀ ਤੇ ਸਾਇੰਸ ਕਈ ਪੱਖਾਂ 'ਤੇ ਵੱਖ-ਵੱਖ ਜਾਪਦੀ ਹੈ। ਸਾਇੰਸ ਭਾਵੇਂ ਅੰਤਾਂ ਦੀ ਖੋਜ ਕਰ ਕੇ ਸਿਖਰਾਂ 'ਤੇ ਪੁੱਜੀ ਦਿਸਦੀ ਹੈ ਪ੍ਰੰਤੂ ਉਹ ਅਜੇ ਤਕ ਗੁਰਬਾਣੀ ਦੇ ਅਥਾਹ ਸਮੁੰਦਰ ਦਾ ਪਾਰਾਵਾਰ ਨਹੀਂ ਪਾ ਸਕੀ। ਮਿਸਾਲ ਦੇ ਤੌਰ 'ਤੇ :

**ਧਰਤੀ ਹੋਰੁ ਪਰੈ ਹੋਰੁ ਹੋਰੁ ॥**
**ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥** *(ਪੰਨਾ 3)*

ਤਥਾ :

**ਤਿਥੈ ਖੰਡ ਮੰਡਲ ਵਰਭੰਡ ॥**
**ਜੇ ਕੋ ਕਥੈ ਤ ਅੰਤ ਨ ਅੰਤ ॥**
**ਤਿਥੈ ਲੋਅ ਲੋਅ ਆਕਾਰ ॥** *(ਪੰਨਾ 8)*

ਤਥਾ :

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥** *(ਪੰਨਾ 5)*

**ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ ॥**
*(ਪੰਨਾ 612)*

ਅੰਤ ਸਾਇੰਸ ਨੂੰ ਹੋਰ ਧਰਤੀਆਂ, ਚੰਦਰਮਾ, ਸੂਰਜਾਂ ਆਦਿ ਸਿਤਾਰਿਆਂ ਦੀ ਹੋਂਦ ਨੂੰ ਮੰਨਣਾ ਪਿਆ ਤੇ ਇਹ ਗਿਆਨ ਗੁਰੂ ਗ੍ਰੰਥ ਸਾਹਿਬ ਦੀ ਖੋਜ ਕੀਤਿਆਂ ਹੀ ਪ੍ਰਾਪਤ ਹੋ ਸਕਦਾ ਹੈ। ਹਜ਼ਾਰਾਂ ਹੀ ਸਾਲਾਂ ਤੋਂ ਸਾਇੰਸ ਇਸ ਥਿਊਰੀ 'ਤੇ ਪਹਿਰਾ ਦਿੰਦੀ ਆ ਰਹੀ ਸੀ ਕਿ ਸੂਰਜ ਖਲੋਤਾ ਹੈ ਅਤੇ ਧਰਤੀ ਤੇ ਚੰਦ, ਸੂਰਜ ਦੇ ਦੁਆਲੇ ਘੁੰਮਦੇ ਹਨ। ਇਸ ਗੇੜ ਕਾਰਨ ਦਿਨ ਰਾਤ ਬਣਦੇ ਹਨ, ਰੁੱਤਾਂ ਫਿਰਦੀਆਂ ਹਨ ਅਤੇ ਚੰਦ ਗ੍ਰਹਿਣ ਅਤੇ ਸੂਰਜ ਗ੍ਰਹਿਣ ਲੱਗਦਾ ਹੈ। ਪਰ ਗੁਰਬਾਣੀ ਇਸ ਤੱਥ ਨੂੰ ਸਪੱਸ਼ਟ ਕਰਦੀ ਹੈ ਕਿ :

**ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥**
**ਕੋਹ ਕਰੋੜੀ ਚਲਤ ਨ ਅੰਤੁ ॥** *(ਪੰਨਾ 464)*

ਆਦਿ ਗੁਰੂ ਗ੍ਰੰਥ ਸਾਹਿਬ ਦੀ ਇਲਾਹੀ ਬਾਣੀ ਉੱਚੀ ਭਾਂਤ ਦੀ ਰਹੱਸਵਾਦੀ, ਸੁਰੀਲੀ, ਰਸੀਲੀ, ਜੀਵਨ ਦਾਤੀ ਦੈਵੀ ਕਾਵਿ ਹੈ। ਇਸ ਦਾ ਵਿਸ਼ਾ-ਵਸਤੂ ਹੈ ਸੱਚ, ਕੇਵਲ ਸੱਚ, ਤੇ ਪਰਮ ਸੱਚ ਰਾਗ ਬੁੱਧ ਹੋਣ ਕਰਕੇ ਪ੍ਰਾਣੀ ਮਾਤਰ ਲਈ ਹੋਰ ਵੀ ਵਧੇਰੇ ਖਿੱਚ ਦਾ ਕਾਰਨ ਬਣ ਰਹੀ ਹੈ। ਲੋਕ ਧਾਰਨਾ ਦੇ ਆਦਰਸ਼ਾਂ ਤੇ ਵੰਨ-ਸਵੰਨੇ ਰੂਹਾਨੀ ਗੀਤਾਂ ਦੀ ਪਟਾਰੀ ਹੈ :

**ਅਨਤ ਕਲਾ ਹੋਇ ਠਾਕੁਰੁ ਚੜਿਆ ॥** *(ਪੰਨਾ 1081)*

ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਨੰਦੇੜ ਵਿਖੇ 1708 ਈਸਵੀ ਨੂੰ "ਪੋਥੀ ਪਰਮੇਸਰ ਕਾ ਥਾਨੁ" (ਪੰਨਾ 1226) ਭਾਵ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ 'ਤੇ ਸੁਸ਼ੋਭਿਤ ਕੀਤਾ। ਸਰੂਪ ਦਾਸ ਭੱਲਾ ਕਰਤਾ *ਮਹਿਮਾ ਪ੍ਰਕਾਸ਼* ਅਨੁਸਾਰ ਦਸਮੇਸ਼ ਜੀ ਨੇ ਆਪਣੇ ਸਿੱਖਾਂ ਨੂੰ ਹੁਕਮ ਕੀਤਾ ਕਿ "ਗੁਰੂ ਗ੍ਰੰਥ ਸਾਹਿਬ ਦਾ ਪਾਠ ਮੇਰੇ ਸਾਥ ਬਾਤ ਕਰਨ ਸਮਾਨ ਹੈ। ਮੇਰੀ ਆਤਮਾ ਗ੍ਰੰਥ ਸਾਹਿਬ ਵਿਚ ਅਤੇ ਸਰੀਰ ਪੰਥ ਵਿਚ ਹੋਵੇਗਾ।" ਕਾਸ਼ ! ਅਸੀਂ ਨਾਮ-ਧਰੀਕ ਸਿੱਖ ਇਸ ਸਚਾਈ ਨੂੰ ਪੱਲੇ ਬੰਨ੍ਹ ਕੇ ਆਪਣੀਆਂ ਨਿੱਜੀ ਤੇ ਪੰਥਕ ਔਕੜਾਂ ਦਾ ਹੱਲ ਲੱਭਦੇ। ਕਿਉਂਕਿ ਇਹ ਗੁਰਬਾਣੀ ਹੀ ਹੈ ਜੋ ਮਨੁੱਖ ਦੇ ਜੀਵਨ ਦੇ ਸਾਰੇ ਪੱਖ ਇਕ-ਸਮਾਨ ਉਸਾਰਦੀ ਹੈ।

*(ਪੰਜਾਬ ਟਾਈਮਜ਼, 24-30.8.1990)*

# ਸਿਰੋਪਾਉ-ਇਤਿਹਾਸ, ਮਰਯਾਦਾ ਤੇ ਮਨਮਤ

ਸਿਰੋਪਾਉ ਦੀ ਬਖ਼ਸ਼ਸ਼ ਸਿੱਖ ਧਰਮ ਵਿਚ ਧਾਰਮਿਕ ਮਰਯਾਦਾ ਸਮਝੀ ਜਾਂਦੀ ਹੈ। ਇਹ ਪਵਿੱਤਰ ਪਰੰਪਰਾ ਸਿੱਖ ਇਤਿਹਾਸ ਅਨੁਸਾਰ ਗੁਰੂ-ਕਾਲ ਤੋਂ ਹੀ ਅਰੰਭ ਹੋ ਗਈ ਸੀ। ਗੁਰੂ ਗ੍ਰੰਥ ਵਿਚ ਸਿਰੋਪਾਉ ਪੱਦ ਦਾ ਵਰਣਨ ਕਈ ਜਗ੍ਹਾ ਆਉਂਦਾ ਹੈ। ਵਿਦਵਾਨਾਂ ਨੇ ਇਸ ਪਦ ਦੇ ਅਰਥ ਆਪਣੀ ਬੁੱਧੀ ਅਨੁਸਾਰ ਕੀਤੇ ਹਨ। ਲਫ਼ਜ਼ਾਂ ਦੀ ਭਿੰਨਤਾ ਹੋਣ ਦੇ ਬਾਵਜੂਦ ਅੰਤਰੀ-ਭਾਵ ਸਭ ਦਾ ਇੱਕੋ ਹੀ ਹੈ, ਉਹ ਹੈ ਸੰਪੂਰਨ ਬਖਸ਼ਿਸ਼। ਗੁਰ ਫ਼ੁਰਮਾਨ ਹੈ : "ਪਹਿਰਿ ਸਿਰਪਾਉ ਸੇਵਕ ਜਨ ਮੇਲੇ" (ਪੰਨਾ 631) ਪੁਸ਼ਾਕਾ ਵੀ ਬਖ਼ਸ਼ਿਸ਼ ਦਾ ਪ੍ਰਤੀਕ ਸਮਝਿਆ ਜਾਂਦਾ ਹੈ। ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ ਵਾਲਿਆਂ ਨੇ *ਮਹਾਨ ਕੋਸ਼* ਵਿਚ ਅਰਥ ਇਉਂ ਕੀਤੇ ਹਨ। "ਸਿਰਪਾਉ ਅਥਵਾ ਸਰੋਪਾ, ਸੰਗਿਆ, ਸਿਰ ਤੋਂ ਪੈਰ ਤਕ ਪਹਿਰਣ ਦੀ ਪੁਸ਼ਾਕ ਅਥਵਾ ਖ਼ਿੱਲਤ।"

ਗਿਆਨੀ ਊਧਮ ਸਿੰਘ ਜੀ ਮੁਤਾਬਿਕ "ਸਿਰੋਪਾਉ ਦੇ ਅਰਥ ਸਿਰ ਦਾ ਉਪਾਉ ਅਰਥਾਤ ਪੈਰਾਂ ਤੋਂ ਲੈ ਕੇ ਸਿਰ ਤਕ ਪ੍ਰਾਪਤ ਕਰਨ ਵਾਲੇ ਦੀ ਰੱਖਿਆ ਕਰਨ ਵਾਲੀ ਬਖ਼ਸ਼ਿਸ਼।" ਸਿਰੋਪਾਉ ਸਾਹਿਬ ਗੁਰਦੁਆਰਾ ਰਿਆਸਤ ਨਾਭਾ ਦੇ ਰਾਜ ਮਹਿਲ ਵਿਚ ਸੁਸ਼ੋਭਿਤ ਹੈ। ਇਸ ਗੁਰਦੁਆਰਾ ਸਾਹਿਬ ਵਿਖੇ ਭਾਈ ਤਿਲੋਕ ਸਿੰਘ ਤੇ ਰਾਮ ਸਿੰਘ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਬਖ਼ਸ਼ਿਆ ਸਿਰੋਪਾ ਮੌਜੂਦ ਹੈ। ਇਸ ਤੋਂ ਇਲਾਵਾ ਸਾਈਂ ਬੁੱਧੂ ਸ਼ਾਹ ਸਢੌਰੇ ਵਾਲੇ ਨੂੰ ਗੁਰੂ ਕਲਗ਼ੀਧਰ ਪਾਤਸ਼ਾਹ ਨੇ ਦਸਤਾਰ ਨਾਲ ਕੰਘਾ ਜਿਸ ਵਿਚ ਵਾਹੇ ਹੋਏ ਕੇਸ ਹਨ, ਕਰਦ (ਕਿਰਪਾਨ) ਜੋ ਸਾਢੇ ਤਿੰਨ ਇੰਚ ਲੰਮੀ ਹੈ। ਇਹਨਾਂ ਤਿੰਨਾਂ ਵਸਤਾਂ ਨਾਲ ਗੁਰੂ ਕਲਗ਼ੀਧਰ ਪਾਤਸ਼ਾਹ ਨੇ ਹੁਕਮਨਾਮਾ ਵੀ ਬਖ਼ਸ਼ਿਆ। ਇਸ ਗੁਰਦੁਆਰਾ ਸਾਹਿਬ ਵਿਚ ਹੋਰ ਵੀ ਗੁਰੂ ਸਾਹਿਬ ਤੇ ਉਹਨਾਂ ਦੇ ਬਹਾਦਰ ਸਿੰਘਾਂ ਨਾਲ ਸੰਬੰਧਤ ਵਸਤੂਆਂ ਉਪਲਬਧ ਹਨ। ਸਿੱਖ ਇਤਿਹਾਸ ਅਨੁਸਾਰ ਭਾਈ ਤਿਲੋਕਾ ਤੇ ਭਾਈ ਰਾਮਾ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਦਮਦਮਾ ਸਾਹਿਬ ਦੇ ਅਸਥਾਨ 'ਤੇ ਅੰਮ੍ਰਿਤ ਛਕ ਕੇ ਸਿੰਘ ਪਦ ਧਾਰਨ ਕੀਤਾ ਸੀ। ਇਹ ਦੋਨੋਂ ਦਸਵੇਂ ਪਾਤਸ਼ਾਹ ਦੇ ਬਹਾਦਰ ਤੇ ਅਨਿੰਨ ਸੇਵਕ ਹੋਏ ਹਨ। ਪਾਠਕਾਂ ਦੀ ਜਾਣਕਾਰੀ ਲਈ ਦਸਵੇਂ ਪਾਤਸ਼ਾਹ ਵਲੋਂ ਬਖ਼ਸ਼ੇ ਹੁਕਮਨਾਮੇ ਦੀ ਨਕਲ ਹੇਠਾਂ ਦਰਜ ਹੈ। ਅਸਲ ਹੁਕਮਨਾਮਾ ਬਾਬਾ ਆਲਾ ਸਿੰਘ ਦੇ ਬੁਰਜ ਪਟਿਆਲੇ ਪਿਆ ਹੈ :

ੴ ਸਤਿਗੁਰੂ ਜੀ।

ਸ੍ਰੀ ਗੁਰੂ ਜੀ ਕੀ ਆਗਿਆ ਹੈ ਭਾਈ ਤਿਲੋਕਾ ਭਾਈ ਰਾਮਾ ਸਰਬਤ ਸੰਗਤ ਗੁਰੂ ਰੱਖੇਗਾ ਤੁਧ ਜਮੀਅਤ ਲੈ ਕੇ ਅਸਾਡੇ ਹਜੂਰ ਆਵਣਾ ਮੇਰੀ ਤੇਰੇ ਉਪਰਿ ਬਹੁਤ

ਖੁਸੀ ਹੈ ਤੇਰਾ ਘਰ ਮੇਰਾ ਹੈ ਤੁਧ ਹੁਕਮ ਦੇਖਦਿਆ ਹੀ ਛੇਤੀ ਸਾਡੇ ਹਜੂਰ ਆਵਣਾ ਤੇਰਾ ਘਰ ਮੇਰਾ ਅਸੈ (ਅਸੁ ਹੈ) ਤੁਧ ਸਤਾਬੀ ਹੁਕਮ ਦੇਖਦਿਆਂ ਹੀ ਆਵਣਾ ਤੁਸਾ ਅਸਵਾਰ ਲੈ ਕੇ ਆਵਣਾ ਜਰੂਰ ਆਵਣਾ ਤੇਰੇ ਉਤੇ ਸਾਡੀ ਭਾਰੀ ਮਿਹਰਵਾਨੀ ਅਸੈ ਤੇ ਆਵਣਾ ਇਕ ਜੋੜਾ (ਪੁਸ਼ਾਕ ਸਿਰੋਪਾ) ਭੇਜਾ ਹੈ ਰਖਾਵਣਾ ਭਾਦੋਂ ੨ ਸੰਮਤ ੫੩ (੧੭੫੩) [ਗਿਆਨੀ ਊਧਮ ਸਿੰਘ ਜੀ ਮੁਤਾਬਿਕ ਸਿਰੋਪਾਉ ਦੀਆਂ ਮੁਖ ਵਸਤੂਆਂ ਦਸਤਾਰ ਦੁਪੱਟਾ, ਕਿਰਪਾਨ ਅਥਵਾ ਕਈ ਹੋਰ ਸ਼ਸਤਰ ਆਦਿ ਹਨ। ਸਾੜ੍ਹੀਆਂ ਕਮੀਜ਼ਾਂ ਅਤੇ ਸੂਟ ਆਦਿ ਨਹੀਂ।]

ਸਿਰੋਪਾਉ ਉਹੀ ਹੁੰਦਾ ਹੈ ਜੋ ਕਿਸੇ ਗੁਰਦੁਆਰੇ ਵਿੱਚ ਸੰਗਤ ਵਲੋਂ ਦਿੱਤਾ ਜਾਵੇ। ਕਿਸੇ ਇਕ ਮਨੁੱਖ ਦੀ ਦਿੱਤੀ ਕੋਈ ਚੀਜ਼ ਸਿਰੋਪਾਉ ਨਹੀਂ ਹੋ ਸਕਦੀ। ਸਿਰੋਪਾਉ ਵਿੱਚ ਉਪਰੋਕਤ ਵਸਤੂਆਂ ਇਹਨਾਂ ਦਾ ਆਦਰ ਕਰਨ ਵਾਲੇ ਯੋਗ ਵਿਅਕਤੀ ਨੂੰ ਹੀ ਦੇਣੀਆਂ ਚਾਹੀਦੀਆਂ ਹਨ, ਕਿਸੇ ਮਨਮੱਤੀ ਨੂੰ ਨਹੀਂ। ਸਿਰੋਪਾਉ ਉਸੇ ਮਨੁੱਖ ਨੂੰ ਮਿਲਣਾ ਚਾਹੀਦਾ ਹੈ, ਜਿਸ ਨੇ ਧਰਮ ਅਤੇ ਮਨੁੱਖਤਾ ਦੀ ਭਲਾਈ ਲਈ ਕੋਈ ਕੁਰਬਾਨੀ ਕੀਤੀ ਜਾਂ ਘਾਲ ਘਾਲੀ ਹੋਵੇ।

ਸਿਰੋਪਾਉ ਉਸ ਵਿਅਕਤੀ ਨੂੰ ਨਹੀਂ ਦੇਣਾ ਚਾਹੀਦਾ, ਜੋ ਗੁਰੂ ਗ੍ਰੰਥ ਸਾਹਿਬ ਜੀ ਨੂੰ ਨਾ ਮੰਨਣ ਵਾਲਾ, ਕਿਸੇ ਹੋਰ ਦਾ ਚੇਲਾ ਅਤੇ ਪੰਥ ਦਾ ਵਿਰੋਧੀ ਹੋਵੇ। ਜੋ ਵਿਅਕਤੀ ਗੁਰੂ ਘਰ ਦਾ ਪ੍ਰਸ਼ਾਦਿ ਲੈਣ ਲਈ ਵੀ ਤਿਆਰ ਨਾ ਹੋਵੇ, ਉਸ ਨੂੰ ਸਿਆਸੀ ਨੇਤਾ ਦੇ ਨਾਤੇ ਸਿਰੋਪਾਉ ਦੇਣਾ, ਸਿਰੋਪਾਉ ਦੀ ਨਿਰਾਦਰੀ ਹੈ। ਕਿਸੇ ਗੁਰਮਤਿ ਦੇ ਹੀਣੇ ਪਤਿਤ ਜਾਂ ਧਰਮ ਵਿਰੋਧੀ ਨੂੰ ਸਿਰੋਪਾਉ ਦੇਣਾ ਜਾਂ ਕਿਸੇ ਨੂੰ ਘਰ ਜਾ ਕੇ ਦੇਣਾ, ਸਿਰੋਪਾਉ ਦੀ ਹੱਤਕ ਅਤੇ ਮਨਮਤ ਹੈ। ਕਿਸੇ ਲਈ ਇਹ ਕਹਿਣਾ ਕਿ ਉਸ ਨੇ ਕਿਸੇ ਨੂੰ ਸਿਰੋਪਾਉ ਦੀ ਬਖ਼ਸ਼ਿਸ਼ ਕੀਤੀ ਹੈ, ਯੋਗ ਨਹੀਂ। ਕਿਉਂਕਿ ਬਖ਼ਸ਼ਿਸ਼ ਕਰਨ ਵਾਲਾ ਕੇਵਲ ਗੁਰੂ ਹੀ ਹੈ। ਸਿਰੋਪਾਉ ਵਿਚ ਕਿਰਪਾਨ ਸਿਰਫ਼ ਉਸ ਵਿਅਕਤੀ ਨੂੰ ਦੇਣੀ ਯੋਗ ਹੈ ਜੋ ਕਿਰਪਾਨਧਾਰੀ ਹੋਵੇ। ਕਿਉਂਕਿ ਇਹ ਸਿੱਖ ਧਰਮ ਦਾ ਆਦਰਯੋਗ ਸ਼ਸਤਰ ਹੈ। ਕਿਰਪਾਨ ਨੂੰ ਸਿਰੋਪਾਉ ਵਿਚ ਦੇਣ ਵਾਲਾ ਅੰਮ੍ਰਿਤਧਾਰੀ ਸਿੰਘ ਹੋਣਾ ਚਾਹੀਦਾ ਹੈ, ਕੋਈ ਦਾੜ੍ਹੀ ਕੱਟਣ ਜਾਂ ਰੰਗਣ ਵਾਲਾ ਬੇਅੰਮ੍ਰਿਤੀਆ ਨਹੀਂ, ਉਹ ਪਤਿਤ ਹੈ। ਸਿਰੋਪਾਉ ਆਮ ਤੌਰ ’ਤੇ ਮਨਮੱਤੀਏ ਲੋਕਾਂ, ਅਹੁਦੇਦਾਰਾਂ, ਮੈਂਬਰਾਂ ਤੇ ਸਿਆਸੀ ਲੋਕਾਂ ਨੂੰ ਹੀ ਦੇਣਾ ਇਸ ਪਵਿੱਤ੍ਰ ਮਰਯਾਦਾ ਦੀ ਅਯੋਗ ਵਰਤੋਂ ਹੈ। ਸਿਰੋਪਾਉ ਦੇ ਨਾਲ ਕਿਸੇ ਗੁਰਸਿੱਖ ਨੂੰ ਗੁਰਬਾਣੀ ਦਾ ਗੁਟਕਾ ਤਾਂ ਦਿੱਤਾ ਜਾ ਸਕਦਾ ਹੈ, ਪਰ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੇਣੀ ਬੜੀ ਭਾਰੀ ਭੁੱਲ ਹੈ। ਸਿਰੋਪਾਉ ਦੀ ਮਰਯਾਦਾ ਤੇ ਦੇਣ ਲਈ ਯੋਗਤਾ ਦੀ ਪਰਖ ਕੋਈ ਗੁਰਸਿੱਖ ਹੀ ਕਰ ਸਕਦਾ ਹੈ, ਬੇਸਮਝ ਮਨਮੱਤੀ ਲੋਕਾਂ ਦਾ ਇਹ ਕੰਮ ਨਹੀਂ। ਸਿਰੋਪਾਉ ਦੀ ਯੋਗਤਾ ਦਾ ਪੈਮਾਨਾ, ਅਮੀਰੀ ਲਿਹਾਜ਼ ਨਹੀਂ। ਇਹ ਗੁਰੂ ਦੀ ਬਖ਼ਸ਼ਿਸ਼ ਹੈ, ਜਿਸ ਦਾ ਹੱਕਦਾਰ ਉਹੀ ਹੈ, ਜਿਸ ਨੇ ਕੋਈ ਨੇਕ ਕੰਮ ਕੀਤਾ ਹੋਵੇ। ਮੇਰੀ ਤੁੱਛ ਬੁੱਧੀ ਅਨੁਸਾਰ ਉਪਰ ਲਿਖੇ ਖ਼ਿਆਲ ਗੁਰਮਤਿ ਅਨੁਕੂਲ ਹਨ ਤੇ ਸਾਨੂੰ ਸਾਰਿਆਂ ਨੂੰ ਦ੍ਰਿੜ੍ਹਤਾ ਨਾਲ ਇਹਨਾਂ ’ਤੇ ਪਹਿਰਾ ਦੇਣਾ ਚਾਹੀਦਾ ਹੈ।

ਗੁਰੂ ਅੰਗਦ ਦੇਵ ਜੀ ਨੇ ਆਪਣੇ ਸੇਵਕ ਬਾਬਾ ਅਮਰਦਾਸ ਜੀ ਨੂੰ ਸਿਰੋਪਾਉ ਦੀ ਬਖ਼ਸ਼ਿਸ਼ ਦੀ ਪਿਰਤ ਜਾਰੀ ਕੀਤੀ ਸੀ। ਬਾਬਾ ਅਮਰਦਾਸ ਜੀ ਬਾਅਦ ਵਿਚ

ਗੁਰੂ ਨਾਨਕ ਦੀ ਤੀਜੀ ਜੋਤਿ ਗੁਰੂ ਅਮਰਦਾਸ ਜੀ ਕਹਾਏ। ਗੁਰਬਾਣੀ ਬੋਧ ਤੋਂ ਸੱਖਣੇ, ਸਿਖ ਫ਼ਿਲਾਸਫ਼ੀ ਤੇ ਇਤਿਹਾਸ ਤੋਂ ਕੋਰੇ ਕਈ ਅਖੌਤੀ ਲੇਖਕਾਂ ਨੇ ਬਾਬਾ ਅਮਰਦਾਸ ਜੀ ਨੂੰ ਮਿਲੇ ਸਿਰੋਪਾਉ ਬਾਰੇ ਊਲ ਜਲੂਲ ਲਿਖ ਮਾਰਿਆ ਹੈ। ਇਹਨਾਂ ਵਿਚ ਹਰਨਾਮ ਦਾਸ ਸਹਿਰਾਈ ਨਾਵਲਿਸਟ ਵੀ ਸ਼ਾਮਲ ਹੈ। *ਅਮਰ ਮਹਿਮਾ* ਪੁਸਤਕ ਲਿਖ ਕੇ 1979 ਵਿਚ ਗੁਰੂ ਅਮਰਦਾਸ ਜੀ ਦੇ 500 ਸਾਲਾ ਗੁਰਪੁਰਬ 'ਤੇ ਪ੍ਰਕਾਸ਼ਤ ਕੀਤੀ ਗਈ ਸੀ। ਇਸ ਪੁਸਤਕ ਨੂੰ ਲਿਖਵਾਉਣ ਵਿਚ ਸ਼੍ਰੋਮਣੀ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ ਆਪਣਾ ਯੋਗਦਾਨ ਵੀ ਪਾਇਆ ਸੀ। ਇਸ ਪੁਸਤਕ ਨੂੰ ਪੜ੍ਹਿਆਂ ਲੇਖਕ ਦੀ ਗੁਰਮਤਿ ਬਾਰੇ ਸੂਝ-ਬੂਝ ਦਾ ਪਤਾ ਚੱਲਦਾ ਹੈ। ਲਿਖਦਾ ਹੈ : ਗੁਰੂ ਅੰਗਦ ਦੇਵ ਜੀ ਆਪਣੇ ਸੇਵਕ ਬਾਬਾ ਅਮਰਦਾਸ ਜੀ ਦੀ ਅਤੁੱਟ ਸੇਵਾ ਤੋਂ ਪ੍ਰਸੰਨ ਹੋ ਕੇ ਹਰ ਸਾਲ ਸਿਰੋਪਾਉ ਭਾਵ ਦਸਤਾਰ ਬਖ਼ਸ਼ਿਆ ਕਰਦੇ ਸਨ। ਇਹ ਦੁਮਾਲਾ ਬਾਬਾ ਜੀ ਅਤੀ ਸ਼ਰਧਾ ਵਿਚ ਭਿੱਜੇ ਹੋਣ ਕਰਕੇ ਸਿਰ ਉਪਰ ਪਹਿਲੇ ਸਜਾਏ ਦੁਮਾਲੇ ਦੇ ਉਪਰ ਬੰਨ੍ਹਦੇ ਰਹੇ। ਕੇਸਾਂ ਦੀ ਸਫ਼ਾਈ ਵੱਲ ਬਾਬਾ ਜੀ ਨੇ ਉੱਕਾ ਹੀ ਧਿਆਨ ਨਾ ਦਿੱਤਾ ਤੇ ਸਿਰ ਵਿਚ ਕਿਰਮ ਪੈ ਗਏ। ਅੰਤ ਗੁਰੂ ਅੰਗਦ ਦੇਵ ਜੀ ਨੂੰ ਪਤਾ ਲੱਗਣ 'ਤੇ ਬਾਬਾ ਜੀ ਦਾ ਸਿਰ ਧੁਲਾਇਆ ਗਿਆ ਤੇ ਦਵਾ-ਦਾਰੂ ਕਰ ਕੇ ਕਿਰਮਾਂ ਤੋਂ ਬਾਬਾ ਜੀ ਨੂੰ ਨਿਜਾਤ ਦਿਲਾਈ। ਗੁਰੂ ਸਾਹਿਬ ਦੀ ਸ਼ਾਨ ਵਿਚ ਇਸ ਮਨਮੱਤੀ ਲੇਖਕ ਨੇ ਕੁਫ਼ਰ ਤੋਲਿਆ ਹੈ। ਇਸੇ ਤਰ੍ਹਾਂ ਅਖੌਤੀ ਪ੍ਰਚਾਰਕ ਵੀ ਇਹੋ ਜਿਹੀਆਂ ਮਨਘੜਤ ਕਹਾਣੀਆਂ ਸਟੇਜਾਂ 'ਤੇ ਖੜੇ ਹੋ ਕੇ ਸੁਣਾਉਂਦੇ ਹਨ।

ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ ਜਿਥੇ ਨਾਮ ਜਪਣ 'ਤੇ ਬਾਰ-ਬਾਰ ਜ਼ੋਰ ਦਿੰਦੀ ਹੈ, ਉਥੇ ਸਰੀਰਕ ਸਫ਼ਾਈ ਨੂੰ ਵੀ ਅਣਗੌਲਿਆਂ ਨਹੀਂ ਰਹਿਣ ਦਿੰਦੀ। ਗੁਰੂ ਫ਼ੁਰਮਾਨ ਹੈ :

**ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ ॥** *(ਪੰਨਾ 611)*

ਕਲਗ਼ੀਧਰ ਪਾਤਸ਼ਾਹ ਨੇ ਕੇਸਾਂ ਦੀ ਸਫ਼ਾਈ ਲਈ ਕੰਘੇ ਦੀ ਬਖ਼ਸ਼ਿਸ਼ ਕੀਤੀ। ਹਰ ਰੋਜ਼ ਕੰਘੇ ਨਾਲ ਕੇਸ ਵਾਹੁਣ ਦੀ ਤਾਗ਼ੀਦ ਕੀਤੀ । ਨਾਮ ਦਾਨ ਇਸ਼ਨਾਨ ਸਿੱਖ ਧਰਮ ਦੇ ਮੁੱਢਲੇ ਸਿੱਧਾਂਤ ਹਨ। ਬਾਬਾ ਜੀ ਇਹਨਾਂ ਸਿੱਧਾਂਤਾਂ ਤੋਂ ਕਦੇ ਵੀ ਅਵੇਸਲੇ ਨਹੀਂ ਸਨ ਹੋ ਸਕਦੇ। ਇਹਨਾਂ ਗੁਣਾਂ ਕਰਕੇ ਹੀ ਗੁਰੂ ਅੰਗਦ ਦੇਵ ਜੀ ਨੇ ਉਹਨਾਂ ਨੂੰ ਆਪਣਾ ਵਾਰਸ ਥਾਪਿਆ। ਭੱਟਾਂ ਨੇ ਠੀਕ ਹੀ ਤਾਂ ਲਿਖਿਆ ਹੈ :

**ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥** *(ਪੰਨਾ 1396)*

ਦੁੱਖ ਦੀ ਗੱਲ ਹੈ ਕਿ ਸਾਡੇ ਸਿੱਖ ਲੀਡਰਾਂ ਨੇ ਇਸ ਪਵਿੱਤ੍ਰ ਪਰੰਪਰਾ ਨੂੰ ਆਪਣੇ ਸਿਆਸੀ ਤੇ ਸੰਸਾਰਿਕ ਮਨੋਰਥਾਂ ਲਈ ਵਰਤਣਾ ਸ਼ੁਰੂ ਕਰ ਦਿੱਤਾ ਹੈ। "ਦੁਆਰਹਿ ਦੁਆਰਿ ਸੁਆਨ ਜਿਉ ਡੋਲਤ" ਵਾਲੀ ਤੁਕ ਇਹਨਾਂ ਮਨਮੱਤੀਏ ਤੇ ਝੋਲੀ ਚੁੱਕਾਂ ਉੱਪਰ ਪੂਰੀ ਉਤਰਦੀ ਹੈ। ਪੰਥ ਦੇ ਆਗੂ ਤੇ ਜਥੇਦਾਰ ਅਖਵਾਉਣ ਵਾਲੇ ਪੰਥ ਨੂੰ ਦੂਜਿਆਂ ਦੇ ਪੈਰਾਂ 'ਤੇ ਚਲਾਉਣ ਲਈ ਘੱਟ ਨਹੀਂ ਕਰ ਰਹੇ। ਕੌਮ ਦੀ ਸਿਥਲਤਾ ਦੇ ਸਮੇਂ ਧਾਰਮਿਕ ਗਿਰਾਵਟ ਦੇ ਬਹਿਰੂਨੀ ਆਸਮਾਨ ਆ ਟੁੱਟੇ ਹਨ, ਪ੍ਰੰਤੂ ਇਹਨਾਂ ਅਖੌਤੀ ਆਗੂਆਂ ਦਾ ਖ਼ਿਆਲ ਇਸ ਪਾਸੇ ਉੱਕਾ ਹੀ ਨਹੀਂ। ਹੁਣ ਤਾਂ "...ਕਈ

ਹਰਿਆ ਬੂਟੁ ਰਹਿਓ ਰੀ॥" (ਪੰਨਾ 384) ਵਾਲੀ ਅਵਸਥਾ ਬਣ ਚੁੱਕੀ ਹੈ। ਝੋਲੀ ਚੁੱਕਣ ਦਾ ਧੰਦਾ ਸਾਡੇ ਅਖੌਤੀ ਧਰਮ ਦੇ ਠੇਕੇਦਾਰਾਂ ਨੇ ਪੂਰਨ ਤੌਰ 'ਤੇ ਅਪਣਾ ਲਿਆ ਜਾਪਦਾ ਹੈ। ਗੁਰੂ ਹੀ ਇਹਨਾਂ ਨੂੰ ਸੁਮੱਤ ਬਖ਼ਸ਼ੇ।

## ਵਾਦ-ਵਿਵਾਦ ਦਾ ਅਰੰਭ

1. ਉਡਵਾਇਰ, ਜਿਸ ਨੇ ਜਲ੍ਹਿਆਂ ਵਾਲੇ ਬਾਗ਼ ਅੰਮ੍ਰਿਤਸਰ ਗੋਲੀ ਚਲਾਉਣ ਦਾ ਹੁਕਮ ਦੇ ਕੇ ਸੈਂਕੜਿਆਂ ਦੀ ਗਿਣਤੀ ਵਿੱਚ ਨਿਹੱਥੇ ਲੋਕਾਂ ਨੂੰ ਮਾਰ ਮੁਕਾਇਆ ਸੀ। ਸਰਕਾਰ ਪੱਖੀਆਂ ਨੇ ਅਕਾਲ ਤਖ਼ਤ ਸਾਹਿਬ ਤੋਂ ਇਸਨੂੰ ਸਿਰੋਪਾਉ ਦੀ ਬਖ਼ਸ਼ਿਸ਼ ਕਰਵਾਈ ਸੀ। ਇੰਝ ਲੱਗਦਾ ਹੈ ਕਿ ਇਹ ਪਹਿਲਾ ਵੱਡਾ ਕੁਕਰਮ ਸਿੱਖ ਕੌਮ ਦੇ ਮੱਥੇ ਕੌਮ ਦੇ ਮੁਹਾਨਿਆਂ ਨੇ ਹੀ ਮੜ੍ਹਿਆ ਸੀ। ਫਿਰ ਤਾਂ 'ਤਾਏ ਦੀ ਧੀ ਚੱਲੀ ਮੈਂ ਕਿਉਂ ਰਹਾਂ ਇਕੱਲੀ' ਵਾਲੀ ਗੱਲ ਬਣ ਗਈ। ਯਾਦ ਰੱਖਣ ਵਾਲੀ ਗੱਲ ਹੈ ਕਿ ਇਸੇ ਉਡਵਾਇਰ ਨੂੰ ਊਧਮ ਸਿੰਘ ਨੇ ਲੰਡਨ ਵਿਖੇ ਇਕ ਭਾਰੀ ਜਲਸੇ ਵਿਚ ਗੋਲੀ ਨਾਲ ਉੜਾ ਦਿੱਤਾ ਸੀ। ਭਾਵੇਂ ਊਧਮ ਸਿੰਘ ਨੂੰ ਇਹਦੇ ਮਾਰਨ ਕਾਰਨ ਫਾਹੇ ਲਾ ਦਿੱਤਾ ਗਿਆ, ਪ੍ਰੰਤੂ ਇਕ ਵੇਰਾਂ ਤਾਂ ਸਿੱਖ ਕੌਮ ਦੀ ਪੱਤ ਰੱਖ ਦਿਖਾਈ।

2. ਮਰਹੂਮ ਸੰਤ ਫ਼ਤਹਿ ਸਿੰਘ ਨੇ ਆਪਣੀ ਬੱਲੇ ਬੱਲੇ ਕਰਵਾਉਣ ਲਈ ਕਲਕੱਤੇ ਜਾ ਕੇ ਇਕ ਅਖ਼ਬਾਰ ਦੇ ਐਡੀਟਰ ਨੂੰ ਸਿਰੋਪਾਉ ਦੀ ਬਖ਼ਸ਼ਿਸ਼ ਕੀਤੀ ਸੀ।

3. ਜਥੇਦਾਰ ਸੰਤੋਖ ਸਿੰਘ ਦਿੱਲੀ ਵਾਲੇ ਨੇ ਝੋਲੀ ਚੁੱਕਣ ਦੀ ਹੱਦ ਹੀ ਮੁਕਾ ਛੱਡੀ। ਜਨਤਾ ਪਾਰਟੀ ਦੀ ਸੈਂਟਰ ਵਿਚ ਹਕੂਮਤ ਸਥਾਪਤ ਹੋਣ 'ਤੇ ਮੁਰਾਰਜੀ ਡਿਸਾਈ ਪ੍ਰਾਈਮ ਮਨਿਸਟਰ ਬਣਿਆ ਸੀ। 1978 ਵਿਚ ਜਥੇਦਾਰ ਸੰਤੋਖ ਸਿੰਘ ਜੁੰਡਲੀ ਡਿਸਾਈ ਨੂੰ ਸਿਰੋਪਾਉ ਦੀ ਬਖ਼ਸ਼ਿਸ਼ ਕਰਨ ਲਈ ਸੀਸਗੰਜ ਗੁਰਦੁਆਰੇ ਤੋਂ ਪ੍ਰਸ਼ਾਦਿ ਲੈ ਕੇ ਉਸ ਦੀ ਕੋਠੀ ਗਏ। ਡਿਸਾਈ ਨੇ ਪ੍ਰਸ਼ਾਦਿ ਲੈਣ ਤੋਂ ਇਨਕਾਰ ਕਰ ਦਿੱਤਾ। ਜਥੇਦਾਰ ਸੰਤੋਖ ਸਿੰਘ ਨੇ ਗੁਰੂ ਅਸਥਾਨ ਦੀ ਮਹੱਤਤਾ ਤੇ ਸਿਰੋਪਾਉ ਦੀ ਬਖ਼ਸ਼ਿਸ਼ ਬਾਰੇ ਦੱਸਣ ਦਾ ਯਤਨ ਕੀਤਾ ਅਤੇ ਪ੍ਰਸ਼ਾਦਿ ਸਵੀਕਾਰ ਕਰਨ ਲਈ ਪ੍ਰਾਰਥਨਾ ਕੀਤੀ। ਇਸ 'ਤੇ ਡਿਸਾਈ ਜੀ ਗ਼ੁੱਸੇ ਵਿਚ ਆ ਗਏ ਤੇ ਆਖਣ ਲਗੇ, "ਏਕ ਬਾਰ ਕਹਾ ਨਾ ਮੈਂ ਹਲਵਾ ਨਹੀਂ ਖਾਤਾ, ਬਹੁਤ ਜ਼ਰੂਰੀ ਹੈ ਤੋ ਮੇਰੇ ਸਿਰ ਪਰ ਮਲ ਦੋ।" ਸ਼ਰਮਿੰਦੇ ਹੋਏ ਜਥੇਦਾਰ ਨੇ ਆਪਣੇ ਸਾਥੀਆਂ ਸਮੇਤ ਵਾਪਸ ਆ ਕੇ ਭਰੇ ਦੀਵਾਨ ਵਿੱਚ ਸੰਗਤਾਂ ਨੂੰ ਉੱਪਰ ਲਿਖੀ ਗੱਲ ਸੁਣਾਈ। ਸੰਗਤ ਤੇ ਸਾਰੀ ਸਿੱਖ ਕੌਮ ਨੇ ਬਹੁਤ ਬੁਰਾ ਮਨਾਇਆ।

4. ਇਸੇ ਤਰ੍ਹਾਂ ਬਾਦਲ ਅਕਾਲੀ ਦਲ ਦਿੱਲੀ ਇਕਾਈ ਦੇ ਪਰਧਾਨ ਸ੍ਰੀ ਹਿੱਤ ਨੇ ਜਨਤਾ ਪਾਰਟੀ ਦੇ ਨੇਤਾਵਾਂ ਨੂੰ ਗੁਰਦੁਆਰਾ ਸੀਸ ਗੰਜ ਦੇ ਦਰਸ਼ਨਾਂ ਨੂੰ ਆਇਆਂ 'ਤੇ ਗੁਰਦੁਆਰਾ ਸਾਹਿਬ ਦੇ ਬਾਹਰ ਹੀ ਸਿਰੋਪਾਉ ਦੀ ਬਖ਼ਸ਼ਿਸ਼ ਕਰ ਕੇ ਨਿਵਾਜਿਆ। ਸੰਗਤਾਂ ਨੇ ਖ਼ੂਬ ਵਾਵੇਲਾ ਮਚਾਇਆ ਪ੍ਰੰਤੂ ਇਹ ਢੀਠ ਸਿਆਸੀ ਲੋਕ ਕਦੋਂ ਸੁਣਦੇ ਹਨ।

5. ਗਿਆਨੀ ਊਧਮ ਸਿੰਘ ਦੀ ਇਕ ਲਿਖਤ ਅਨੁਸਾਰ ਦਿੱਲੀ ਵਿੱਚ ਇਕ

ਵੇਰਾਂ ਗੁਰਮਤਿ ਹੀਣੇ ਕੁਝ ਸਿੱਖਾਂ ਨੇ ਕਲੱਬ ਦੇ ਇਕ ਧਾਰਮਿਕ ਜਲਸੇ ਵਿੱਚ ਇਕ ਸਿਆਸੀ ਨੇਤਾ ਨੂੰ ਦੇਣ ਲਈ ਗੁਰੂ ਗ੍ਰੰਥ ਸਾਹਿਬ ਦੀ ਸੰਪੂਰਨ ਬੀੜ ਸਟੇਜ 'ਤੇ ਅਟੈਚੀਕੇਸ ਵਿਚ ਪਾ ਕੇ ਭੁੰਜੇ ਹੀ ਰੱਖ ਦਿੱਤੀ, ਜਿਥੇ ਲੋਕ ਕੁਰਸੀਆਂ 'ਤੇ ਬੈਠੇ ਸਨ। ਜਦ ਸਟੇਜ ਸਕੱਤਰ ਜੋ ਆਪਣੇ ਆਪ ਨੂੰ ਪੰਥਕ ਲੀਡਰ ਅਖਵਾਉਣ ਵਾਲਾ ਸਿੱਖ ਸ੍ਰ: ਤੇਜਵੰਤ ਸਿੰਘ, ਭਾਈ ਵੀਰ ਸਿੰਘ ਸਦਨ ਦਿੱਲੀ ਦਾ ਚੌਧਰੀ ਤੇ ਸਕਿਪਰ ਕੰਸਟ੍ਰਕਸ਼ਨ ਕੰਪਨੀ ਦਾ ਮਾਲਕ ਹੈ, ਜਿਸ ਨੂੰ ਸ੍ਰ. ਬੂਟਾ ਸਿੰਘ ਨੇ ਢੱਠੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੁੜ ਉਸਾਰੀ ਕਰਨ ਦਾ ਠੇਕਾ ਸੰਤਾ ਸਿੰਘ ਨਿਹੰਗ ਮੁਖੀ ਦੀ ਨਿਗਰਾਨੀ ਵਿੱਚ ਦਿੱਤਾ ਸੀ। ਜਿਸ ਕਰਕੇ ਉਹ ਸਿੱਖ ਪੰਥ ਵਿੱਚੋਂ ਵੀ ਛੇਕਿਆ ਜਾ ਚੁੱਕਾ ਸੀ, ਉਸਨੇ ਗੁਰੂ ਗ੍ਰੰਥ ਸਾਹਿਬ ਵਾਲਾ ਅਟੈਚੀਕੇਸ ਬੀੜ ਦੱਸ ਕੇ ਉਸ ਨੇਤਾ ਨੂੰ ਦਿੱਤਾ, ਤਾਂ ਸਰਦਾਰ ਕਪੂਰ ਸਿੰਘ ਤੇ ਊਧਮ ਸਿੰਘ ਨੇ ਸਖ਼ਤ ਇਤਰਾਜ਼ ਕੀਤਾ। ਰੌਲਾ-ਗੌਲਾ ਪਾ ਕੇ ਸਾਡੀ ਗੱਲ ਨੂੰ ਦਬਾ ਦਿੱਤਾ ਗਿਆ। ਇਹੋ ਜਿਹੀ ਭੁੱਲ ਉਹੋ ਲੋਕ ਕਰਦੇ ਹਨ, ਜਿਹਨਾਂ ਦਾ ਗੁਰੂ ਪੀਰ ਸਿਆਸਤ ਤੇ ਜਾਇਜ਼ ਨਜਾਇਜ਼ ਢੰਗ ਨਾਲ ਮਾਇਆ ਇਕੱਠੀ ਕਰਨਾ ਹੈ, ਧਰਮ ਨਹੀਂ।

6. ਗੁਰਦੁਆਰਾ ਬੰਗਲਾ ਸਾਹਿਬ ਵਿਖੇ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਯੂਥ ਅਕਾਲੀ ਦਲ ਤੇ ਹੋਰ ਕਈ ਸਿੱਖ ਸੰਸਥਾਵਾਂ ਗ਼ੈਰ-ਸਿੱਖ ਤੇ ਪਤਿਤ ਵਿਅਕਤੀਆਂ ਨੂੰ ਵੀ ਸਿਰੋਪਾਉ ਦੇਣ ਲਈ ਸਮਾਗਮ ਆਯੋਜਿਤ ਕਰ ਚੁੱਕੀਆਂ ਹਨ। ਬੁੱਢੇ ਸਿੱਖ ਲੀਡਰਾਂ ਨੂੰ ਸਿੱਖ ਜੁਆਨੀ ਕੋਸਦੀ ਥੱਕਦੀ ਨਹੀਂ। ਸਮਾਂ ਆਉਣ 'ਤੇ ਆਪ ਵੀ ਉਹੋ ਕੁਝ ਕਰਦੇ ਹਨ।

7. ਨੀਲਾ ਤਾਰਾ ਸਾਕਾ ਦੇ ਜ਼ਿੰਮੇਵਾਰ ਇੰਦਰਾ ਗਾਂਧੀ ਤੇ ਉਸ ਦੇ ਪੁੱਤਰ ਰਾਜੀਵ ਨੂੰ ਉਹਨਾਂ ਦੀਆਂ ਕੋਠੀਆਂ 'ਤੇ ਜਾ ਕੇ ਝੋਲੀ-ਚੁੱਕ ਲੀਡਰਾਂ ਨੇ ਸਿਰੋਪਾਉ ਦੀ ਬਖ਼ਸ਼ਿਸ਼ ਕੀਤੀ। ਇਹ ਸਮਾਗਮ ਦਿੱਲੀ ਦੇ ਟੈਲੀਵੀਯਨਾਂ 'ਤੇ ਵੀ ਦਿਖਾਇਆ ਗਿਆ।

8. ਬੂਟਾ ਸਿੰਘ ਜਿਹੜਾ ਨੀਲਾ ਤਾਰਾ ਸਾਕੇ ਸਮੇਂ ਹੋਮ ਮਨਿਸਟਰ ਸੀ ਤੇ ਅਕਾਲ ਤਖ਼ਤ ਸਾਹਿਬ ਤੇ ਹੋਰ ਗੁਰਦੁਆਰਿਆਂ ਨੂੰ ਢਾਹੁਣ ਵਾਲਿਆਂ ਵਿੱਚੋਂ ਸਿਰਕੱਢ ਸੀ, ਨੂੰ ਵੀ ਸਿਰੋਪਿਆਂ ਨਾਲ ਲੱਦ ਦਿੱਤਾ ਗਿਆ ਸੀ। ਯਾਦ ਰੱਖਣ ਵਾਲੀ ਗੱਲ ਹੈ ਕਿ ਇਸ ਬੂਟਾ ਸਿੰਘ ਨੂੰ ਅਕਾਲ ਤਖ਼ਤ ਸਾਹਿਬ ਵਲੋਂ ਛੇਕਿਆ ਜਾ ਚੁੱਕਾ ਹੈ।

9. ਸੁਲਤਾਨਪੁਰ ਲੋਧੀ ਸਰੋਵਰ ਦਾ ਟੱਕ ਲਾਉਣ ਵਾਲੇ ਪੰਜ ਗੁਰੂ ਪਿਆਰਿਆਂ ਨੂੰ ਸਿਰੋਪਾਉ ਦੀ ਬਖ਼ਸ਼ਿਸ਼ ਕਰਦਿਆਂ ਇਕਬਾਲ ਸਿੰਘ ਖੇੜਾ ਵਾਲਸਾਲ ਯੂ.ਕੇ. ਫੋਟੋ ਵਿਚ ਦਿਖਾਇਆ ਗਿਆ ਹੈ। ਇਹ ਫੋਟੋ ਮਿਤੀ 9-6-90 ਨੂੰ *ਦੇਸ ਪ੍ਰਦੇਸ* ਸਾਊਥਾਲ ਤੋਂ ਨਿਕਲਦੇ ਵੀਕਲੀ ਪੇਪਰ ਵਿੱਚ ਛਪ ਚੁੱਕੀ ਹੈ। ਸ੍ਰੀ ਇਕਬਾਲ ਸਿੰਘ ਖੇੜਾ ਆਪ ਘੋਨਮੋਨ ਹੈ, ਪ੍ਰੰਤੂ ਸਿਰੋਪਾਉ ਦੀ ਬਖ਼ਸ਼ਿਸ਼ ਅੰਮ੍ਰਿਤਧਾਰੀ ਸਿੰਘਾਂ ਨੂੰ ਕਰ ਰਿਹਾ ਹੈ। ਇਥੇ ਦੇਣ ਵਾਲਾ ਤੇ ਲੈਣ ਵਾਲੇ ਦੋਨੋਂ ਹੀ ਸਿਰੋਪਾਉ ਦੀ ਨਿਰਾਦਰੀ ਦੇ ਭਾਗੀ ਹਨ। ਗੁਰੂ ਫ਼ੁਰਮਾਨ ਹੈ : "ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ॥" (ਪੰਨਾ 811) ਭਾਵ ਪ੍ਰਭੂ ਨਾਲੋਂ ਟੁੱਟੇ ਹੋਏ ਮਨੁੱਖ ਪਾਸੋਂ ਜੇ ਰੇਸ਼ਮੀ ਸਿਰੋਪਾਉ ਵੀ ਮਿਲੇ, ਉਹ ਪਹਿਨਿਆ ਵੀ ਇੱਜ਼ਤ ਗੁਆ ਲਈਦੀ ਹੈ। ਆਖਣਾ ਹੀ ਪਵੇਗਾ ਕਿ ਆਵਾ ਹੀ

ਉਤਿਆ ਪਿਆ ਹੈ। ਵਲੈਤ ਦੇ ਗੁਰਦੁਆਰੇ ਭਾਰਤੀ ਇਤਿਹਾਸਕ ਗੁਰਦੁਆਰਿਆਂ ਵਿਚ ਚਲਾਈ ਮਰਯਾਦਾ ਦੀ ਹੀ ਨਕਲ ਕਰਨ ਦਾ ਯਤਨ ਕਰਦੇ ਹਨ। ਇਥੇ ਵੀ ਰਾਜਨੀਤਕ ਲੋਕਾਂ ਨੂੰ ਸੱਦ ਕੇ ਉਹਨਾਂ ਦੀ ਖ਼ੁਸ਼ਨੂਦੀ ਲੈਣ ਲਈ ਗੁਰਦੁਆਰਾ ਪ੍ਰਬੰਧਕ ਸਿਰੋਪਾਉ ਦੀ ਬਖ਼ਸ਼ਿਸ਼ ਕਰਦੇ ਹਨ। ਪ੍ਰਬੰਧਕਾਂ ਤੇ ਪ੍ਰਚਾਰਕਾਂ ਨੇ ਸਿਰੋਪਾਉ ਦੀ ਪਵਿੱਤ੍ਰ ਰਸਮ ਨੂੰ ਬਹੁਤ ਨੀਵੀਂ ਪੱਧਰ 'ਤੇ ਲਿਆ ਖੜਾ ਕੀਤਾ ਹੈ। ਦੇਖ ਸੁਣ ਕੇ ਮੂੰਹ ਵਿਚ ਉਂਗਲੀਆਂ ਲੈਣੀਆਂ ਪੈਂਦੀਆਂ ਹਨ। ਸਮਝ ਨਹੀਂ ਆਉਂਦੀ ਕਿ ਇਹਨਾਂ ਕਰਮ-ਕਾਂਡੀ ਰਸਮਾਂ ਨੂੰ ਚਾਲੂ ਕਰਨ ਵਾਲਾ ਕੌਣ ਹੈ ? ਪ੍ਰੰਤੂ ਇਕ ਗੱਲ ਸਪੱਸ਼ਟ ਹੈ ਕਿ ਗੁਰੂ ਪਾਤਸ਼ਾਹ ਦੀ ਨਿਰਾਦਰੀ ਕਰਨ ਕਰਕੇ ਹੀ ਸਾਰੀ ਕੌਮ ਕਸ਼ਟ ਭੋਗ ਰਹੀ ਹੈ। ਵਲੈਤ ਤੇ ਹੋਰ ਪੱਛਮੀ ਦੇਸ਼ਾਂ ਵਿਚ ਸਿਰੋਪਾਉ ਦੀ ਤਾਂ ਮਿੱਟੀ ਪਲੀਤ ਕੀਤੀ ਜਾ ਰਹੀ ਹੈ। ਖ਼ਿਆਲ ਕੀਤਾ ਜਾਂਦਾ ਹੈ ਕਿ ਇੰਡੀਆ ਵਿਚ ਵੀ ਇਹੋ ਹੀ ਕੜ੍ਹੀ ਘੋਲੀ ਜਾ ਰਹੀ ਹੋਵੇਗੀ, ਕਿਉਂਕਿ ਉਥੋਂ ਹੀ ਇਹ ਰਸਮਾਂ ਇਥੇ ਪਹੁੰਚਦੀਆਂ ਹਨ। ਕੁਝ ਕੁ ਮਨਮਤੀ ਮਿਸਾਲਾਂ ਇਉਂ ਹਨ :

(ੳ) ਅਨੰਦ ਵਿਆਹ ਸਮੇਂ ਜੋੜੀ ਨੂੰ ਸਿਰੋਪਾਉ (ਪਵਿੱਤ੍ਰ ਰੁਮਾਲੇ) ਦੀ ਬਖ਼ਸ਼ਿਸ਼ ਗੁਰਦੁਆਰਾ ਸਾਹਿਬ ਵਲੋਂ ਕੀਤੀ ਜਾਂਦੀ ਹੈ। ਇਥੇ ਕੋਈ ਖ਼ਿਆਲ ਨਹੀਂ ਰੱਖਿਆ ਜਾਂਦਾ ਕਿ ਜੋੜੀ ਅੰਮ੍ਰਿਤਧਾਰੀ ਜਾਂ ਕੇਸਾਧਾਰੀ ਵੀ ਹੈ ਜਾਂ ਨਹੀਂ। ਸਿਰਫ਼ ਜਾਂਵੀਆਂ ਮਾਂਵੀਆਂ ਨੂੰ ਖ਼ੁਸ਼ ਕਰਨ ਲਈ ਤੇ ਮਾਇਆ ਬਟੋਰਨ ਲਈ ਇਹ ਡਰਾਮਾ ਕੀਤਾ ਜਾਂਦਾ ਹੈ।

(ਅ) ਸੰਤਾਂ ਨੇ ਵੀ ਆਪਣੇ ਤੌਰ 'ਤੇ ਵਿਆਹ ਸਮੇਂ ਆਪਣੀ ਵਲੋਂ ਸਿਰੋਪਾਉ ਦੀ ਬਖ਼ਸ਼ਿਸ਼ ਕਰਨੀ ਸ਼ੁਰੂ ਕਰ ਦਿੱਤੀ ਹੈ। 1991 ਵਿੱਚ ਬਰਮਿੰਘਮ ਵਿਖੇ ਗੁਰਦੁਆਰਾ ਸਾਹਿਬ ਵਿੱਚ ਲੰਡਨ ਤੋਂ ਆਈ ਜਨੇਤ ਦੇ ਮੁਖੀ ਨੇ ਸਾਊਥਾਲ ਤੋਂ ਇਕ ਅਖੌਤੀ ਸੰਤ ਵਲੋਂ ਭੇਜੇ ਸਿਰੋਪਾਉ ਦੀ ਬਖ਼ਸ਼ਿਸ਼ ਕੀਤੀ। ਦਾਸ ਨੇ ਇਹ ਅੱਖੀਂ ਡਿੱਠਾ ਤੇ ਹੈਰਾਨ ਰਹਿ ਗਿਆ।

(ੲ) ਕਿਸੇ ਨੇ ਗੁਰਦੁਆਰਾ ਸਾਹਿਬ ਵਿਖੇ ਅਖੰਡ ਪਾਠ ਜਾਂ ਲੰਗਰ ਕਰਵਾਇਆ ਹੋਵੇ, ਉਸਨੂੰ ਵੀ ਸਿਰੋਪਾਉ ਦੀ ਬਖ਼ਸ਼ਿਸ਼ ਕੀਤੀ ਜਾਂਦੀ ਹੈ। ਕਈ ਗੁਰਦੁਆਰਿਆਂ ਵਿਚ ਰੁਮਾਲੇ ਦੇ ਨਾਲ ਨਾਰੀਅਲ ਵੀ ਦਿੱਤਾ ਜਾਂਦਾ ਹੈ।

(ਸ) ਬੱਚੇ ਦੇ ਜਨਮ 'ਤੇ ਜਾਂ ਨਾਮ ਰੱਖਣ 'ਤੇ ਗੁਰਦੁਆਰਾ ਸਾਹਿਬ ਵੱਲੋਂ ਰੁਮਾਲਾ ਸਿਰੋਪਾਉ ਦਿੱਤਾ ਜਾਂਦਾ ਹੈ। ਕਈ ਘਰਾਂ ਵਿੱਚ ਸਿੰਘਾਂ ਨੂੰ ਪ੍ਰਸ਼ਾਦਾ ਛਕਾ ਕੇ ਪੁਸ਼ਾਕੇ ਮਾਇਆ ਆਦਿ ਸਿਰੋਪਾਉ ਕਹਿ ਕੇ ਦਿੱਤੀ ਜਾਂਦੀ ਹੈ। ਕਿੱਡਾ ਅਨਿਆਇ ਇਸ ਰਸਮ ਨਾਲ ਕੀਤਾ ਜਾ ਰਿਹਾ ਹੈ।

"...ਧਰਮੁ ਪੰਖ ਕਰਿ ਉਡਰਿਆ ॥" (ਪੰਨਾ 145) ਕਿਸੇ ਨੂੰ ਕੀ ਆਖੀਐ। ਸਿੱਖ ਕੌਮ ਨੂੰ ਗੁਰਮਤਿ ਗਾਡੀ ਰਾਹੀ 'ਤੇ ਪਾਉਣ ਵਾਲੀਆਂ ਸਿਰਕੱਢ ਸਿੱਖ ਸੰਸਥਾਵਾਂ ਹੀ ਕੁਰਾਹੇ ਪਈਆਂ ਹੋਈਆਂ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਤੇ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਿਹੜੀਆਂ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਨੂੰ ਲਾਗੂ ਕਰਨ ਲਈ ਬਚਨਬੱਧ ਹਨ, ਆਪ ਹੀ ਮਨਮਤੀ ਰਸਮਾਂ ਚਾਲੂ ਕਰ ਕੇ ਸਿੱਖ ਕੌਮ ਨੂੰ ਖ਼ੁਆਰ ਕਰਨ ਲਈ ਜਾਂ ਖ਼ਤਮ ਕਰਨ ਲਈ ਕੌੜੀਆਂ ਸਾਜ਼ਿਸ਼ਾਂ ਵਿੱਚ

ਭੋਲ ਅਣਭੋਲ ਭਾਈਵਾਲ ਬਣ ਰਹੀਆਂ ਹਨ। ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਬਹੁਤੀ ਮਾਇਆ ਦੇਣ ਵਾਲੇ ਨੂੰ ਵਧੀਆ ਸਿਰੋਪਾਉ ਨਾਲ ਨਿਵਾਜਿਆ ਜਾਂਦਾ ਹੈ। ਧਰਮ ਦੀ ਕਿਰਤ ਕਰਨ ਵਾਲਾ ਵਿਅਕਤੀ ਜਿਹੜਾ ਬਹੁਤੀ ਮਾਇਆ ਦਾ ਗੱਫਾ ਨਹੀਂ ਦੇ ਸਕਦਾ, ਸਿਰੋਪਾਉ ਤੋਂ ਵਾਂਝਾ ਹੀ ਰਹਿ ਜਾਂਦਾ ਹੈ। ਇਤਿਹਾਸਕ ਗੁਰਦੁਆਰੇ ਵਿਚ ਹੀ ਸਿੱਖ ਸਿੱਖ ਨਾਲ ਵਿਤਕਰਾ ਹੋਵੇ ਤਾਂ ਗੁਰਮਤਿ ਸਿੱਧਾਂਤ ਕਿਥੇ ਲਾਗੂ ਹੋਵੇਗਾ। ਇਹ ਤਾਂ ਕਾਅਬੇ ਵਿਚ ਕੁਫ਼ਰ ਵਾਲੀ ਗੱਲ ਹੋਈ। ਮਲਕ ਭਾਗੋਆਂ ਦਾ ਹਰ ਜਗ੍ਹਾ ਬੋਲ ਬਾਲਾ ਹੈ ਤੇ ਲਾਲੋਆਂ ਨੂੰ ਹਰ ਜਗ੍ਹਾ ਅਣਗੌਲਿਆ ਜਾਂਦਾ ਹੈ। ਗੁਰੂ ਫ਼ੁਰਮਾਨ ਹੈ : "ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥" (ਪੰਨਾ 417) ਗੁਰਦੁਆਰਿਆਂ ਵਿਚ ਡਾਂਗ ਸੋਟਾ ਹੋਣ ਦਾ ਵੀ ਇੱਕ ਵੱਡਾ ਕਾਰਨ ਹੈ ਕਿ ਚੜ੍ਹਾਵਾ ਧਰਮ ਦੀ ਕਿਰਤ ਦਾ ਨਹੀਂ, ਬਲੈਕ ਮਨੀ ਦਾ ਹੁੰਦਾ ਹੈ।

ਦਾਸ ਦੀ ਪ੍ਰਚਾਰਕਾਂ ਤੇ ਗੁਰਦੁਆਰੇ ਦੇ ਪ੍ਰਬੰਧਕਾਂ ਨੂੰ ਦੋਇ ਕਰ ਜੋੜ ਜੋਦੜੀ ਹੈ ਕਿ ਆਪਣੇ ਨਿੱਜੀ ਮਤਭੇਦ ਤੇ ਨਿਗੁਣੀਆਂ ਚੌਧਰਾਂ ਦੇ ਝਗੜੇ ਲਾਂਭੇ ਰੱਖ ਕੇ ਗੁਰੂ ਗ੍ਰੰਥ ਸਾਹਿਬ ਵਲੋਂ ਦਰਸਾਇ ਮਾਰਗ "ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥" (ਪੰਨਾ 646) ਦੇ ਅੰਤਰੀਵ ਭਾਵ ਨੂੰ ਸਮਝ ਕੇ ਸੰਗਤਾਂ ਨੂੰ ਸੇਧਾਂ ਦੇਣ ਦੀ ਕ੍ਰਿਪਾਲਤਾ ਕਰਨ।

*(ਸੰਤ ਸਿਪਾਹੀ, ਸਤੰਬਰ 1992)*

# ਸਾਡੀ ਦੁਰਦਸ਼ਾ ਕਿਉਂ ?

ਆਤਮਿਕ, ਅਧਿਆਤਮਕ ਤੇ ਸਦਾਚਾਰਕ ਕਦਰਾਂ-ਕੀਮਤਾਂ ਦਾ ਧਾਰਨੀ ਤੇ ਅਲੰਬਰਦਾਰ ਖ਼ਾਲਸਾ ਇਸ ਸਮੇਂ ਆਪਣੀ ਧਾਰਮਿਕ ਤੇ ਸਭਿਆਚਾਰਕ ਵਿਲੱਖਣਤਾ ਅਤੇ ਆਪਣੀ ਚਲੀ ਆ ਰਹੀ ਪੁਰਾਤਨ ਪ੍ਰੰਪਰਾ ਕਾਇਮ ਰੱਖਣ ਲਈ ਜ਼ਿੰਦਗੀ ਤੇ ਮੌਤ ਦਾ ਘੋਲ ਕਰ ਰਿਹਾ ਹੈ। ਮੁਸ਼ਕਲਾਂ, ਮੁਸੀਬਤਾਂ ਅਤੇ ਜ਼ੁਲਮ ਦੇ ਬੱਦਲ ਫੱਟਣ ਦੀ ਬਜਾਇ ਹੋਰ ਗੂੜ੍ਹੇ ਹੁੰਦੇ ਜਾ ਰਹੇ ਜਾਪਦੇ ਹਨ। ਕੌਮ ਲੀਡਰ-ਰਹਿਤ ਤੇ ਨਿਪੁੰਸਕ ਹੋ ਗਈ ਹੈ। ਬਾਹਰਲੇ ਤੇ ਅੰਦਰਲੇ ਬੁੱਕਲ ਦੇ ਸੱਪ ਸਿੱਖ ਰਹਿਤ ਮਰਯਾਦਾ ਨੂੰ ਰਲਗੱਡ ਕਰਨ ਦੇ ਯਤਨਾਂ ਵਿਚ ਹਨ। ਚਾਰੇ ਪਾਸੇ ਬਹਾਦਰ ਸਿੱਖ ਕੌਮ ਨਿਰਾਸਤਾ ਦੇ ਹਨੇਰੇ ਵਿਚ ਘਿਰੀ ਹੋਈ ਹੈ। ਤਾਣਾ ਬਾਣਾ ਏਨਾ ਵਿਗੜਿਆ ਹੋਇਆ ਹੈ ਕਿ ਸਮਝ ਨਹੀਂ ਆ ਰਹੀ, ਕੌਮ ਦਾ ਭਵਿੱਖ ਕੀ ਹੋਵੇਗਾ ?

ਸੋਚਦੇ ਸਾਂ ਰਾਜੀਵ ਗਾਂਧੀ ਤੇ ਇਸ ਦੀ ਜੁੰਡਲੀ ਕਾਂਗਰਸ ਪਾਰਟੀ ਹੱਥੋਂ ਰਾਜਸੀ ਸੱਤਾ ਖੁਸ ਜਾਣ ’ਤੇ ਪੰਜਾਬ ਦਾ ਮਸਲਾ ਹੱਲ ਹੋ ਜਾਏਗਾ ਅਤੇ ਸਿੱਖ ਕੌਮ ’ਤੇ ਹੋ ਰਹੀਆਂ ਜ਼ਿਆਦਤੀਆਂ ਨੂੰ ਕੁਝ ਠਲ੍ਹ ਪੈ ਜਾਵੇਗੀ। ਇਹ ਵੀ ਯਕੀਨ ਸੀ ਕਿ ਭਾਰਤ ਦੀ ਨਵੀਂ ਚੁਣੀ ਸਰਕਾਰ ਸਿੱਖਾਂ ਦੇ ਮਨੁੱਖੀ ਅਧਿਕਾਰ ਬਹਾਲ ਕਰ ਦੇਵੇਗੀ। ਰਾਜੀਵ ਪਾਰਟੀ ਦੇ ਬਣਾਏ ਕਾਲੇ ਕਾਨੂੰਨਾਂ ਨੂੰ ਖ਼ਤਮ ਕਰ ਕੇ ਪੰਜਾਬ ਵਿਚ ਤੇ ਸਾਰੇ ਭਾਰਤ ਵਿਚ ਸਿੱਖ ਬਰਾਬਰ ਦੇ ਸ਼ਹਿਰੀ ਬਣ ਕੇ ਜੀ ਸਕਣਗੇ। ਜਨਤਾ ਪਾਰਟੀ ਦੇ ਲੀਡਰਾਂ ਨੇ ਆਪਣੇ ਭਾਸ਼ਣਾਂ ਰਾਹੀਂ ਤੇ ਮੈਨੋਫ਼ੈਸਟਾਂ ਰਾਹੀਂ ਸਿੱਖ ਕੌਮ ਦੇ ਮਸਲੇ ਨੂੰ ਹੱਲ ਕਰਨ ਦਾ ਵਿਸ਼ਵਾਸ ਦਿਵਾਇਆ ਸੀ। ਇਸ ਉਮੀਦ ਨਾਲ ਕਿ ਜਨਤਾ ਪਾਰਟੀ, ਸਿੱਖ ਕੌਮ ਦੇ ਜ਼ਖ਼ਮੀ ਹੋ ਚੁੱਕੇ ਵਕਾਰ ’ਤੇ ਮੱਲ੍ਹਮ ਲਾਵੇਗੀ ਤੇ ਬਹਾਲ ਕਰਨ ਵਿਚ ਸਹਾਈ ਹੋਵੇਗੀ, ਨੂੰ ਜਿਤਾਉਣ ਲਈ ਸਿੱਖ ਕੌਮ ਨੇ ਵੱਧ ਚੜ੍ਹ ਕੇ ਹਿੱਸਾ ਪਾਇਆ। ਇਲੈਕਸ਼ਨ ਵਿਚ ਕਾਂਗਰਸ ਪਾਰਟੀ ਆਪਣੀਆਂ ਕਾਲੀਆਂ ਕਰਤੂਤਾਂ ਕਾਰਨ ਹਾਰ ਗਈ। ਜਨਤਾ ਪਾਰਟੀ ਜਿਸ ਦੇ ਲੀਡਰ ਵੀ.ਪੀ. ਸਿੰਘ ਹਨ, ਨੇ ਭਾਰਤ ਸਰਕਾਰ ਦੀ ਵਾਗਡੋਰ ਸੰਭਾਲੀ। ਨਵੀਆਂ ਆਸਾਂ ਉਮੀਦਾਂ ਨਾਲ ਭਾਰਤੀ ਲੋਕਾਂ ਤੇ ਸਿੱਖ ਕੌਮ ਨੇ ਸੁੱਖ ਦਾ ਸਾਹ ਲਿਆ।

ਜਨਤਾ ਪਾਰਟੀ ਦੀ ਕਾਰਗੁਜ਼ਾਰੀ ’ਤੇ ਨਿਗਾਹ ਮਾਰਿਆਂ ਇਹ ਗੱਲ ਨਿਖਰ ਕੇ ਸਾਹਮਣੇ ਆ ਜਾਂਦੀ ਹੈ ਕਿ ਬੋਤਲਾਂ ਦੇ ਸਿਰਫ਼ ਲੇਬਲ ਹੀ ਬਦਲੇ ਹਨ, ਅੰਦਰ ਉਹੋ ਹੀ ਰਾਜੀਵ-ਮਾਰਕਾ ਸ਼ਰਾਬ ਹੈ, ਭਾਵ ਰਾਜੀਵ ਸਰਕਾਰ ਤੇ ਜਨਤਾ ਪਾਰਟੀ ਦੀ ਪਾਲਸੀ ਵਿਚ ਖ਼ਾਸ ਅੰਤਰ ਨਹੀਂ। ਝੂਠੇ ਪੁਲਿਸ ਮੁਕਾਬਲਿਆਂ ਦੇ ਡਰਾਮੇ ਕਰ

ਕੇ ਸਿੱਖ ਨੌਜਵਾਨਾਂ ਨੂੰ ਉਸੇ ਤਰ੍ਹਾਂ ਖ਼ਤਮ ਕੀਤਾ ਜਾ ਰਿਹਾ ਹੈ, ਅਤੇ ਉਸੇ ਤਰ੍ਹਾਂ ਹੀ ਬੀਬੀਆਂ ਨੂੰ ਥਾਣੇ ਵਿਚ ਸੱਦ ਕੇ ਬੇਪੱਤ ਕੀਤਾ ਜਾਂਦਾ ਹੈ। ਸਰਕਾਰ ਦੀਆਂ ਕਾਲੀਆਂ ਬਿੱਲੀਆਂ ਉਸੇ ਤਰ੍ਹਾਂ ਹੀ ਲੁੱਟ-ਖਸੁੱਟ ਕਰ ਕੇ ਲੋਕਾਂ 'ਤੇ ਜ਼ੁਲਮ ਢਾਹ ਰਹੀਆਂ ਹਨ। ਉਸੇ ਤਰ੍ਹਾਂ ਹੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਦੁਆਲੇ ਸੀ.ਆਰ.ਪੀ. ਘੇਰਾ ਘੱਤੀ ਹਰ ਯਾਤਰੂ ਦੀ ਤਲਾਸ਼ੀ ਲੈ ਕੇ ਬੇਇਜ਼ਤ ਕਰ ਰਹੀ ਹੈ। ਲਿਖਣ ਦਾ ਭਾਵ ਕਿ ਉਸੇ ਤਰ੍ਹਾਂ ਮਾਸੂਮਾਂ ਦਾ ਖ਼ੂਨ ਡੁੱਲ੍ਹ ਰਿਹਾ ਹੈ ਤੇ ਕੁਰੱਪਟ ਪੁਲਿਸ ਕਰਮਚਾਰੀ ਪਾਪਾਂ ਦੀ ਆਮਦਨ ਨਾਲ ਮੋਟੇ ਹੁੰਦੇ ਜਾ ਰਹੇ ਹਨ। ਵੀ.ਪੀ. ਸਿੰਘ ਤੇ ਦੇਵੀ ਲਾਲ ਆਦਿ ਲੀਡਰ ਪੰਜਾਬੀ, ਖ਼ਾਸ ਕਰਕੇ ਸਿੱਖਾਂ ਨੂੰ ਤਿਫਲ ਤਸੱਲੀਆਂ ਦੇ ਕੇ ਚੁੱਪ ਕਰਕੇ ਜ਼ੁਲਮ ਸਹਿਣ ਕਰੀ ਜਾਣ ਦਾ ਉਪਦੇਸ਼ ਦੇ ਰਹੇ ਹਨ। ਕਹਿਣੀ ਤੇ ਕਥਨੀ ਵਿਚ ਬੜਾ ਅੰਤਰ ਹੈ। ਗੁਰਬਾਣੀ ਦਾ ਮਹਾਂਵਾਕ—"ਗਲੀਂ ਅਸੀ ਚੰਗੀਆ ਆਚਾਰੀ ਬੁਰੀਆਹ॥" ਇਹਨਾਂ 'ਤੇ ਪੂਰਾ ਢੁਕਦਾ ਹੈ।

ਸਰਬੱਤ ਦਾ ਭਲਾ ਮੰਗਣ ਵਾਲੀ, ਸ਼ਾਨਦਾਰ ਇਤਿਹਾਸ ਤੇ ਅਮੀਰ ਵਿਰਸੇ ਵਾਲੀ ਕੌਮ ਦੀ ਇਹ ਦੁਰਦਸ਼ਾ ਕਿਉਂ ਹੋਈ ਤੇ ਹੋ ਰਹੀ ਹੈ? ਦੂਸਰਿਆਂ ਦੀ ਪੱਤ ਰੱਖਣ ਦੀ ਜ਼ਾਮਨ ਕੌਮ ਨੂੰ ਆਪਣੀ ਆਬਰੂ ਬਚਾਉਣ ਦਾ ਫ਼ਿਕਰ ਲੱਗਾ ਹੋਇਆ ਹੈ। ਭਾਰਤ ਦੇ ਅੰਦਰ ਤੇ ਬਾਹਰਲੇ ਮੁਲਕਾਂ ਵਿਚ ਸਿੱਖਾਂ ਨੂੰ ਸ਼ੱਕੀ ਨਜ਼ਰਾਂ ਨਾਲ ਦੇਖਿਆ ਜਾ ਰਿਹਾ ਹੈ। ਨਿਰਦੋਸ਼ ਤੇ ਮਾਸੂਮ ਹੋਣ ਦੇ ਬਾਵਜੂਦ ਸਾਰੀ ਸਿੱਖ ਕੌਮ ਤੇ ਟੈਰੋਰਿਸਟ ਹੋ ਜਾਣ ਦਾ ਫੱਟਾ ਲੱਗ ਚੁੱਕਿਆ ਹੈ। ਪੁਰਾਤਨ ਇਤਿਹਾਸ ਤੇ ਹੁਣ ਦੀ ਚੱਲ ਰਹੀ ਵਿਵਸਥਾ ਵਿਚ ਜ਼ਮੀਨ ਅਸਮਾਨ ਦਾ ਫ਼ਰਕ ਦਿਸ ਰਿਹਾ ਹੈ। ਇਹ ਬੜਾ ਗੰਭੀਰ ਮਸਲਾ ਬਣਦਾ ਜਾ ਰਿਹਾ ਹੈ। ਲੇਖਾ-ਜੋਖਾ ਕਰਨਾ ਵੀ ਜ਼ਰੂਰੀ ਹੈ। ਆਓ! ਵਿਚਾਰ ਕਰਕੇ ਕੋਈ ਹੱਲ ਲਭੀਏ।

## ਹਿੰਦੂ ਧਰਮ

ਸਾਡੇ ਵਿੱਚੋਂ ਬਹੁਤ ਸਾਰੇ ਹਿੰਦੂ ਧਰਮ ਦੇ ਅਨੁਆਈਆਂ ਨੂੰ ਹੀ ਪੁਆੜੇ ਦੀ ਜੜ੍ਹ ਸਮਝਦੇ ਹਨ। ਸਾਰਿਆਂ ਨੂੰ ਇੱਕ ਰੱਸੇ ਬੰਨ੍ਹਣਾ ਉਚਿਤ ਨਹੀਂ, ਪ੍ਰੰਤੂ ਇਹਨਾਂ ਫ਼ਿਰਕੂ ਆਰੀਆ ਸਮਾਜੀ ਜ਼ਹਿਨੀਅਤ ਵਾਲਿਆਂ ਦੇ ਸੌੜੇ ਖ਼ਿਆਲਾਂ ਨੂੰ ਵੀ ਅੱਖੋਂ ਉਹਲੇ ਨਹੀਂ ਕਰ ਸਕਦੇ। ਇਸ ਸੰਦਰਭ ਵਿਚ ਮਿਸਟਰ ਡੀ. ਪੈਟ ਪੀ., ਜਿਹੜਾ ਬ੍ਰਿਟਿਸ਼ ਰਾਜ ਸਮੇਂ ਖ਼ੁਫ਼ੀਆ ਵਿਭਾਗ ਦਾ ਮੁਖੀ ਸੀ, ਦੀ ਅਗਸਤ 1901 ਵਾਲੀ ਰਿਪੋਰਟ ਹੀ ਕਾਫ਼ੀ ਹੋਵੇਗੀ। ਲਿਖਦਾ ਹੈ:

> ਹਿੰਦੂ ਮਤ ਦੇ ਅਨੁਆਈ ਹਮੇਸ਼ਾ ਹੀ ਸਿੱਖ ਮਤ ਨੂੰ ਕੈਰੀਆਂ ਅੱਖਾਂ ਨਾਲ ਦੇਖਦੇ ਆਏ ਹਨ, ਕਿਉਂਕਿ ਇਸ ਦੇ ਗੁਰੂ ਸਾਹਿਬਾਨ ਨੇ ਪੂਰਨ ਸਫਲਤਾ ਸਹਿਤ ਬ੍ਰਾਹਮਣਵਾਦ 'ਤੇ ਆਧਾਰਿਤ ਛੂਤ ਛਾਤ ਦਾ ਭਰਪੂਰ ਵਿਰੋਧ ਕੀਤਾ ਸੀ। ਇਸੇ ਕਾਰਨ ਹਿੰਦੂਆਂ ਦੀ ਹਮੇਸ਼ਾ ਤੋਂ ਇਹ ਕੋਸ਼ਿਸ਼ ਰਹੀ ਹੈ ਕਿ ਸਿੱਖ ਸਰਦਾਰਾਂ ਦੇ ਬੱਚਿਆਂ ਨੂੰ ਖੰਡੇ ਦੀ ਪਾਹੁਲ ਪਾਨ ਕਰਨ ਤੋਂ ਰੋਕਿਆ ਜਾਵੇ ਅਤੇ ਵੱਧ ਤੋਂ ਵੱਧ ਸਿੱਖਾਂ ਨੂੰ ਮਜ਼ਬੀ ਅਕੀਦੇ ਤੋਂ ਤੋੜਿਆ ਜਾਵੇ।

> ਹਿੰਦੂ ਮਤ ਸ਼ਕਤੀਸ਼ਾਲੀ ਬੁੱਧ ਮਤ ਨੂੰ ਤਾਂ ਪਹਿਲਾਂ ਹੀ ਨਿਗਲ ਚੁੱਕਿਆ ਹੈ ਅਤੇ ਹੁਣ ਇਸ ਨੇ ਸਿੱਖ ਮਤ ਦੀਆਂ ਕਈ ਸਫ਼ਾਂ ਵਿਚ ਦਰਾੜਾਂ ਪਾ ਦਿੱਤੀਆਂ ਹਨ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਸਿੱਖ ਕੌਮ ਦਾ ਵੱਡਾ ਹਿੱਸਾ ਹਿੰਦੂਆਂ ਵਿੱਚੋਂ ਹੀ ਆਇਆ ਹੈ। ਇਸ ਲਈ ਹਿੰਦੂਆਂ ਵਾਲੇ ਸੰਸਕਾਰ ਸਿੱਖ ਧਰਮ ਨੂੰ ਮੰਨਣ ਵਾਲਿਆਂ ’ਤੇ ਹਾਵੀ ਹੁੰਦੇ ਰਹੇ ਹਨ। ਸਿੱਖ ਧਰਮ ਦਰਅਸਲ ਹਿੰਦੂਆਂ ਦੇ ਮੂਰਤੀ ਪੂਜਾ, ਫੋਕੇ ਕਰਮ-ਕਾਂਡਾਂ, ਛੂਤ–ਛਾਤ ਤੇ ਵਰਣਵੰਡ ਦੇ ਖ਼ਿਲਾਫ਼ ਇਕ ਕਿਸਮ ਦਾ ਜਹਾਦ ਸੀ। ਇਸੇ ਤਰ੍ਹਾਂ ਮੁਸਲਮਾਨਾਂ ਦੇ ਕਈ ਵਹਿਮਾਂ ਨੂੰ ਨੰਗਿਆ ਕਰ ਕੇ ਸਿੱਖ ਗੁਰੂ ਸਾਹਿਬਾਨ ਨੇ ਸੱਚ ਦੀ ਸੇਧ ਦਿੱਤੀ ਸੀ। ਇਸ ਲਈ ਨਾ ਤਾਂ ਹਿੰਦੂਆਂ ਅਤੇ ਨਾ ਹੀ ਮੁਸਲਮਾਨਾਂ ਨੇ ਇਸ ਉੱਠ ਰਹੇ ਸੱਚੇ ਧਰਮ ਨੂੰ ਖਿੜੇ ਮੱਥੇ ਸਵੀਕਾਰ ਕੀਤਾ। ਗੁਰਦੁਆਰਾ ਸੁਧਾਰ ਤੇ ਅਕਾਲੀ ਲਹਿਰਾਂ ਵੀ ਹਿੰਦੂ ਧਰਮ ਦੇ ਹੱਦੋਂ ਵੱਧ ਚੁੱਕੇ ਗ਼ਲਬੇ ਨੂੰ ਖ਼ਤਮ ਕਰਨ ਲਈ ਚਲਾਈਆਂ ਗਈਆਂ ਸਨ। ਬਾਅਦ ਵਿਚ ਇਨ੍ਹਾਂ ਲਹਿਰਾਂ ਨੇ ਹੀ ਸਿਆਸੀ ਰੂਪ ਧਾਰ ਫ਼ਰੰਗੀਆਂ ਨੂੰ ਮੁਲਕੋਂ ਬਾਹਰ ਕੱਢ ਮਾਰਿਆ। ਯਾਦ ਰੱਖਣ ਵਾਲੀ ਗੱਲ ਹੈ ਕਿ ਕਿਸੇ ਸਮੇਂ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਪਰਿਕਰਮਾ ਹਿੰਦੂਆਂ ਦੇ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਨਾਲ ਭਰੀ ਹੁੰਦੀ ਸੀ। ਭਾਈ ਕਾਨ੍ਹ ਸਿੰਘ ਨਾਭਾ, ਪ੍ਰੋਫ਼ੈਸਰ ਗੁਰਮੁਖ ਸਿੰਘ, ਗਿਆਨੀ ਦਿੱਤ ਸਿੰਘ ਆਦਿ ਸਿੰਘਾਂ ਨੇ ਜ਼ਬਰਦਸਤ ਮੁਹਿੰਮ ਚਲਾ ਕੇ ਸਿੱਖ ਕੌਮ ਦਾ ਇਨ੍ਹਾਂ ਤੋਂ ਖਹਿੜਾ ਛੁਡਾਇਆ। ਪ੍ਰੰਤੂ ਹਿੰਦੂ ਧਰਮ ਨੇ ਹਾਰ ਨਹੀਂ ਮੰਨੀ ਤੇ ਮੁੜ ਸਿੱਖਾਂ ਨੂੰ ਖ਼ਤਮ ਕਰਨ ਲਈ ਹਮਲੇ ਕਰੀ ਜਾ ਰਿਹਾ ਹੈ।

1947 ਵਿਚ ਭਾਰਤ ਆਜ਼ਾਦ ਹੋ ਗਿਆ। ਸਰਕਾਰ ਦੀ ਵਾਗਡੋਰ ਹਿੰਦੂ ਬਹੁ-ਗਿਣਤੀ ਦੇ ਹੱਥ ਆ ਗਈ। ਇਹ ਕੱਟੜ ਫ਼ਿਰਕੂ ਸਾਬਤ ਹੋਏ ਲੁਕਵੇਂ ਢੰਗ ਨਾਲ ਭਾਰਤ ਨੂੰ ਨਿਰੋਲ ਹਿੰਦੂ ਰਾਸ਼ਟਰ ਬਣਾਉਣ ਵਿਚ ਜੁੱਟ ਗਏ ਤੇ ਘੱਟ-ਗਿਣਤੀ ਵਾਲੇ, ਖ਼ਾਸ ਕਰਕੇ ਸਿੱਖਾਂ ਨੂੰ ਜਰਾਇਮ-ਪੇਸ਼ਾ ਕਹਿ ਕੇ ਬਦਨਾਮ ਕਰਨਾ ਸ਼ੁਰੂ ਕਰ ਦਿੱਤਾ। ਇਸੇ ਤਰ੍ਹਾਂ ਮੁਸਲਮਾਨਾਂ ਨੂੰ ਦੇਸ਼-ਧ੍ਰੋਹੀ ਪਾਕਿਸਤਾਨੀ ਕਹਿ ਕੇ ਬਦਨਾਮ ਕੀਤਾ ਜਾ ਰਿਹਾ ਹੈ। ਮਿਸਟਰ ਜਿਨਾਹ ਦੇ ਮੁਤਾਬਿਕ ਹਰ ਕਾਂਗਰਸੀ ਹਿੰਦੂ ਭਾਵੇਂ ਕਿੰਨਾ ਵੀ ਖੱਦਰਪੋਸ਼ ਹੋਵੇ, ਅੰਦਰੋਂ ਕੱਟੜ ਹਿੰਦੂ ਪ੍ਰਸਤ ਹੋਵੇਗਾ। ਇਹ ਗੱਲ 100 ਪ੍ਰਤੀਸ਼ਤ ਠੀਕ ਸਾਬਤ ਹੋਈ ਹੈ। ਹੈਰਾਨੀ ਦੀ ਗੱਲ ਹੈ ਕਿ ਮੁਲਕ ਦੀ ਰਾਖੀ ਕਰਦਿਆਂ ਹਿੱਕ ਵਿਚ ਗੋਲੀਆਂ ਖਾਵੇ ਤਾਂ ਸਿੱਖ ਪਰੰਤੂ ਜੇਕਰ ਆਪਣੇ ਧਰਮ ਦੀ ਆਜ਼ਾਦੀ ਦੀ ਗੱਲ ਕਰੇ ਤਾਂ ਕੇਸਾਧਾਰੀ ਹਿੰਦੂ ਕਹਿ ਕੇ ਛੁਟਿਆਇਆ ਜਾ ਰਿਹਾ ਹੈ।

ਇਸੇ ਤਰ੍ਹਾਂ 1984 ਦਾ ਘੱਲੂਘਾਰਾ ਸਿੱਖ ਕੌਮ ਕਦੇ ਨਹੀਂ ਭੁੱਲ ਸਕੇਗੀ। ਭਾਰਤ ਸਰਕਾਰ ਦੇ ਕੱਟੜ ਫ਼ਿਰਕਾ-ਪ੍ਰਸਤ ਵਜ਼ੀਰਾਂ ਦੀ ਸ਼ਹਿ ’ਤੇ ਹੀ ਸਿੱਖਾਂ ਦਾ ਕਤਲੇਆਮ ਹੋਇਆ। ਕਾਤਲ ਸ਼ਰੇਆਮ ਤੁਰੇ ਫਿਰਦੇ ਹਨ। ਮੁਕੱਦਮਾ ਕਿਸੇ ’ਤੇ ਵੀ ਨਹੀਂ ਚਲਾਇਆ ਗਿਆ। ਇਸ ਤੋਂ ਵੱਡੀ ਸੀਨਾਜ਼ੋਰੀ ਕੀ ਹੋ ਸਕਦੀ ਹੈ ? ਇਹ ਕੱਟੜ ਹਿੰਦੂ ਫ਼ਿਰਕੂ ਪਾਲਿਸੀ ਮੁਲਕ ਨੂੰ ਖੇਰੂੰ ਖੇਰੂੰ ਕਰ ਕੇ ਰੱਖ ਦੇਵੇਗੀ। ਇਹ ਸੀ ਹਿੰਦੂ ਤੇ ਹਿੰਦ ਸਰਕਾਰ ਦਾ ਕੱਚਾ ਚਿੱਠਾ। ਹੁਣ ਅਸੀਂ ਆਪਣੇ ਘਰ ਦਾ ਹਾਲ ਦੇਖੀਏ।

## ਸਿੱਖ ਲੀਡਰਾਂ ਦਾ ਕਿਰਦਾਰ

**ਸੰਤ ਬਾਬਾ ਜਰਨੈਲ ਸਿੰਘ ਜੀ ਦੀ ਜ਼ਬਾਨੀ :** "ਖ਼ਾਲਸਾ ਜੀ ! ਜੇਕਰ ਅਸੀਂ ਪੰਥ ਘਾਤਕ ਤੇ ਹਿੰਦੂ ਨਿਵਾਜ਼ ਸਿੱਖ ਆਗੂਆਂ ਦੇ ਢਹੇ ਨਾ ਚੜ੍ਹੇ ਹੁੰਦੇ ਅਤੇ ਖ਼ਾਲਸਾ ਪੰਥ ਦੀ ਸਿੱਧਾਂਤਕ ਸਚਾਈ ਤੇ ਵਿਲੱਖਣਤਾ ਤੋਂ ਪੂਰੀ ਤਰ੍ਹਾਂ ਨਾਲ ਜਾਣਕਾਰ ਹੁੰਦੇ ਤਾਂ 1947 ਵਿਚ ਅਸੀਂ ਵੀ ਇਕ ਕੌਮ ਵਜੋਂ ਖ਼ਾਲਸਾ ਰਾਜ ਦੀ ਪ੍ਰਾਪਤੀ ਤੇ ਸਥਾਪਨਾ ਕੀਤੀ ਹੋਈ ਹੁੰਦੀ ਅਤੇ ਅੱਜ ਅਸੀਂ ਦੁਨੀਆ ਦੀ ਆਜ਼ਾਦ ਤੇ ਖ਼ੁਦਮੁਖਤਿਆਰ ਕੌਮਾਂ ਦੇ ਮੁਕਾਬਲੇ ਹਾਣੀ ਬਣ ਕੇ ਬੈਠੇ ਹੋਏ ਹੁੰਦੇ।" ਸਿੱਖ ਲੀਡਰਾਂ ਵਿੱਚੋਂ ਸੁਰਜੀਤ ਸਿੰਘ ਬਰਨਾਲਾ ਦੀ ਮਿਸਾਲ ਦੇ ਕੇ ਆਪਣੇ ਨੁਕਤੇ ਨੂੰ ਹੋਰ ਸਪੱਸ਼ਟ ਕਰਦੇ ਹਨ ਕਿ "ਮੈਂ ਇਕ ਦੋ ਵਾਰ ਪਹਿਲਾਂ ਵੀ ਸੰਗਤਾਂ ਨੂੰ ਖੁੱਲ੍ਹੇ ਤੌਰ 'ਤੇ ਦੱਸ ਚੁੱਕਾ ਹਾਂ ਕਿ ਪਿੱਛੇ ਜਿਹੇ ਸੁਰਜੀਤ ਸਿੰਘ ਬਰਨਾਲਾ ਨੇ ਸਮੁੰਦਰੀ ਹਾਲ ਵਿਚ ਅਕਾਲੀ ਜਥੇਦਾਰਾਂ ਤੇ ਹੋਰ ਸਭ ਛੋਟੇ ਆਗੂਆਂ ਦੀ ਹਾਜ਼ਰੀ ਵਿਚ ਇਹ ਗੱਲ ਐਲਾਨੀਆ ਤੌਰ 'ਤੇ ਗੱਜ ਵੱਜ ਕੇ ਕਹੀ ਸੀ ਕਿ ਪੰਥ ਦਾ ਕੀ ਹੈ ? ਉਸਨੂੰ ਜਿਸ ਤਰ੍ਹਾਂ ਮਗਰ ਲਾਵਾਂਗੇ, ਉਹ ਲੱਗੇਗਾ। ਸਭ ਪ੍ਰਕਾਰ ਦੇ ਰਾਜਨੀਤਕ ਫ਼ੈਸਲੇ, ਸਮਝੌਤੇ ਤਾਂ ਅਸਾਂ ਹੀ ਕਰਨੇ ਹਨ। ਜੋ ਫ਼ੈਸਲੇ ਅਸੀਂ ਕਰਾਂਗੇ, ਉਹ ਪੰਥ ਨੂੰ ਕਬੂਲ ਕਰਨੇ ਹੀ ਪੈਣਗੇ। ਜੇਕਰ ਕੋਈ ਵਿਅਕਤੀ ਜਾਂ ਕੁਝ ਲੋਕ ਰੌਲਾ ਪਾਉਣਗੇ ਤਾਂ ਉਹਨਾਂ ਨੂੰ ਵੀ ਬਾਅਦ ਵਿਚ ਥਾਪੜਾ ਦੇ ਕੇ ਮਨਾ ਲਵਾਂਗੇ। ਪਰ ਫਿਰ ਵੀ ਚੁੱਪ ਨਹੀਂ ਰਹੇ ਤਾਂ ਸਾਨੂੰ ਉਸ ਦੀ ਕੋਈ ਪ੍ਰਵਾਹ ਨਹੀਂ ਹੈ।" ਗਾਹੇ-ਬਗਾਹੇ ਸੰਤ ਬਾਬਾ ਭਿੰਡਰਾਂਵਾਲੇ ਇਨ੍ਹਾਂ ਪੰਥਕ ਲੀਡਰਾਂ ਦੀਆਂ ਸੁਆਰਥੀ ਤੇ ਹੰਕਾਰੀ ਕਰਤੂਤਾਂ ਤੋਂ ਪਰਦਾ ਚੁੱਕ ਕੇ ਸਿੱਖ ਸੰਗਤਾਂ ਨੂੰ ਜਾਣੂੰ ਕਰਾਉਂਦੇ ਰਹਿੰਦੇ ਸਨ।

ਕਾਸ਼ ! ਸੰਤ ਜੀ ਜ਼ਿੰਦਾ ਹੁੰਦੇ ਤੇ ਸਿੱਖ-ਸੰਗਤਾਂ ਨੂੰ ਸੱਚੀ ਸੇਧ ਦਿੰਦੇ ਰਹਿੰਦੇ।

## ਜੁਝਾਰੂ ਸਿੱਖ ਲੀਡਰਾਂ ਦਾ ਰੋਲ

ਸੰਤ ਬਾਬਾ ਭਿੰਡਰਾਂਵਾਲਿਆਂ ਤੋਂ ਦੋ ਕਦਮ ਅੱਗੇ ਹੋ ਕੇ ਕੌਮ ਦੀ ਤੇ ਧਰਮ ਅਸਥਾਨਾਂ ਦੀ ਹੋਈ ਬੇਹੁਰਮਤੀ ਦਾ ਕਾਰਨ ਜਿਥੇ ਇੰਦਰਾ ਗਾਂਧੀ ਤੇ ਇਸ ਦੀ ਜੁੰਡਲੀ ਨੂੰ ਸਮਝਦੇ ਹਨ, ਉਥੇ ਇਨ੍ਹਾਂ ਸਿੱਖ ਲੀਡਰਾਂ ਮੁਤਾਬਿਕ ਬੁੱਢੇ ਸਿੱਖ ਲੀਡਰ ਚੱਲੇ ਕਾਰਤੂਸ ਹਨ। ਇਹਨਾਂ ਨੂੰ ਰਿਟਾਇਰ ਹੋ ਜਾਣਾ ਚਾਹੀਦਾ ਹੈ, ਨਹੀਂ ਤਾਂ ਗੋਲੀ ਨਾਲ ਖ਼ਤਮ ਕਰ ਦੇਣਾ ਲਾਜ਼ਮੀ ਹੈ। ਗ਼ਲਤ-ਫ਼ਹਿਮੀ ਕਾਰਨ ਕਈ ਦਾਨਸ਼ਵਰ ਸਿੱਖ ਲੀਡਰ ਵੀ ਗੋਲੀ ਦਾ ਨਿਸ਼ਾਨਾ ਬਣ ਚੁੱਕੇ ਹਨ। ਹੋਰ ਪਤਾ ਨਹੀਂ ਕਿਸ ਕਿਸ ਨੂੰ ਮੌਤ ਉਡੀਕਦੀ ਹੈ। ਇਹ ਗ਼ਲਤ ਰੁਚੀ ਹੈ। ਇਸੇ ਰੁਚੀ ਕਾਰਨ ਹੀ ਸਿੱਖ ਕੌਮ ਖ਼ਾਨਾਜੰਗੀ ਦਾ ਸ਼ਿਕਾਰ ਹੋਈ ਜਾ ਰਹੀ ਹੈ। ਮੰਨ ਲੈਂਦੇ ਹਾਂ ਕਿ ਬੁੱਢੇ ਲੀਡਰਾਂ ਨੇ ਸਿੱਖ ਕੌਮ ਨੂੰ ਖ਼ੁਆਰ ਕੀਤਾ, ਪ੍ਰੰਤੂ ਜੁਝਾਰੂ ਸਿੱਖ ਲੀਡਰ ਕੀ ਕਰ ਰਹੇ ਹਨ ? ਆਪਣੀ ਚੌਧਰ ਚਮਕਾਉਣ ਲਈ ਆਪਣੇ ਹੀ ਭਾਈਆਂ ਨੂੰ ਵਿਰੋਧੀ ਸਮਝ ਕੇ ਮਾਰੀ ਜਾ ਰਹੇ ਹਨ ਤੇ ਗ਼ਦਾਰੀ ਦੇ ਫ਼ਤਵੇ ਧੜਾ-ਧੜ ਸਾਦਰ ਕਰ ਕੇ ਨਿਰਦੋਸ਼ਾਂ ਦੇ ਖ਼ੂਨ ਵਿਚ ਹੱਥ ਰੰਗੀ ਜਾ ਰਹੇ ਹਨ। ਰਾਜਿੰਦਰ ਸਿੰਘ ਭਾਟੀਆ *ਕੌਮੀ ਏਕਤਾ* ਅਖ਼ਬਾਰ ਦਾ ਐਡੀਟਰ ਆਪਣੇ ਤੀਹ ਸਾਲਾ ਪੱਤਰਕਾਰੀ ਦੇ ਤਜਰਬੇ ਤੋਂ ਲਿਖਦਾ ਹੈ :

ਇਹ ਕੌਮ ਦੀ ਬਦਬਖ਼ਤੀ ਨਹੀਂ ਕਿ 1928 ਵਿਚ ਤਾਂ ਇਸ ਦੀ ਲੀਡਰਸ਼ਿਪ ਪੜ੍ਹੇ-ਲਿਖੇ ਬਾਰ.ਐਟ.ਲਾਅ ਵਿਅਕਤੀਆਂ ਦੇ ਹੱਥ ਸੀ। 1968–88 ਵਿਚ ਟੋਟਲ ਅਨਪੜ੍ਹਾਂ, ਰਾਗੀਆਂ ਢਾਡੀਆਂ ਤੇ ਸਾਧਾਂ ਦੇ ਹੱਥ ਵਿਚ ਆ ਗਈ। ਮੇਰਾ ਭਾਵ ਕਿਸੇ ਕੀਰਤਨ ਕਰਨ ਵਾਲੇ ਜਾਂ ਨੇਕ–ਪੁਰਸ਼ ਦੀ ਹੇਠੀ ਕਰਨਾ ਨਹੀਂ, ਬਲਕਿ ਸਿਆਸਤ ਤੋਂ ਕੋਰੇ ਪੁਰਸ਼ ਤੋਂ ਹੈ। ਮੈਂ ਅਨੁਭਵ ਕਰਦਾ ਹਾਂ ਕਿ ਅਧੋਗਤੀ ਲਈ ਵਰਤਮਾਨ ਸਮੇਂ ਮੁੰਡੇ ਘੱਟ ਜ਼ੁੰਮੇਵਾਰ ਹੋਣਗੇ ਪਰ ਸਾਰੀ ਟੌਹੜਾ ਐਂਡ ਕੰਪਨੀ ਜ਼ਿਆਦਾ ਜ਼ੁੰਮੇਵਾਰ ਹੈ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਸਿੱਖ ਲੀਡਰਸ਼ਿਪ ਨੇ ਬੱਜਰ ਗ਼ਲਤੀਆਂ ਕੀਤੀਆਂ ਤੇ ਨਤੀਜੇ ਵਜੋਂ ਸਿੱਖ ਕੌਮ ਖ਼ੁਆਰ ਹੋਈ ਹੈ। ਇਸ ਲੀਡਰਸ਼ਿਪ ਨੂੰ ਕੀਹਨੇ ਥਾਪੜਾ ਦੇ ਕੇ ਮੂਹਰੇ ਲਿਆਂਦਾ ? ਉੱਤਰ ਸਾਫ਼ ਤੇ ਸਿੱਧਾ ਹੈ ਕਿ ਅਸਾਂ ਆਪ ਭਾਵ ਕਿ ਸਿੱਖ ਕੌਮ। ਇਸ ਲਈ ਜਿਥੇ ਸਾਡੇ ਲੀਡਰਾਂ ਦਾ ਆਚਰਨ ਡਿੱਗ ਚੁੱਕਾ ਹੈ, ਉਥੇ ਸਿੱਖ ਕੌਮ ਵੀ ਆਪਣੇ ਪੁਰਖਿਆਂ ਦੇ ਇਤਿਹਾਸ ਨੂੰ ਭੁਲਾਈ ਬੈਠੀ ਹੈ। ਗੁਰਬਾਣੀ ਨੂੰ ਸਾਡੇ ਬਾਬਿਆਂ, ਦਾਦਿਆਂ, ਪੜਦਾਦਿਆਂ ਨੇ ਜ਼ਿੰਦਗੀ ਦਾ ਆਧਾਰ ਬਣਾ ਕੇ ਸ਼ਾਨਦਾਰ ਇਤਿਹਾਸ ਦੀ ਸਿਰਜਨਾ ਕੀਤੀ ਸੀ। ਅਸੀਂ ਗੁਰੂ ਪਾਤਸ਼ਾਹ ਦੇ ਹੁਕਮਾਂ ਨੂੰ ਭੁਲਾ ਕੇ ਅਨਮਤੀ ਬਿਪਰਨ ਰੀਤਾਂ ਨੂੰ ਗ੍ਰਹਿਣ ਕਰੀ ਜਾ ਰਹੇ ਹਾਂ ਤੇ ਖੱਜਲ-ਖ਼ੁਆਰੀ ਦੀ ਖੱਡ ਵਿਚ ਡਿੱਗਦੇ ਜਾ ਰਹੇ ਹਾਂ। ਦਸਵੇਂ ਪਾਤਸ਼ਾਹ ਦਾ ਫ਼ੁਰਮਾਨ ਹੈ :

**ਜਬ ਲਗ ਖਾਲਸਾ ਰਹੇ ਨਿਆਰਾ ॥**
**ਤਬ ਲਗ ਤੇਜ ਦੀਉ ਮੈਂ ਸਾਰਾ।**
**ਜਬ ਇਹ ਗਹੈ ਬਿਪਰਨ ਕੀ ਰੀਤ ॥**
**ਮੈਂ ਨ ਕਰੋਂ ਇਨ ਕੀ ਪਰਤੀਤ ॥**

ਸਤਿਗੁਰੂ ਪਾਤਸ਼ਾਹ ਨੇ ਅਨਮਤੀਆਂ ਤੋਂ ਨਿਆਰਾ ਰਹਿ ਕੇ ਵਿਚਰਣ ਦੀ ਤਾਗ਼ੀਦ ਕੀਤੀ ਸੀ, ਪ੍ਰੰਤੂ ਅਸੀਂ ਬ੍ਰਾਹਮਣੀ ਕਰਮ-ਕਾਂਡਾਂ ਨੂੰ ਆਪਣੀ ਕਾਮਯਾਬੀ ਤੇ ਮੁਕਤੀ ਦਾ ਸਾਧਨ ਸਮਝ ਬੈਠੇ। ਇਸੇ ਕਰਕੇ ਹੀ ਅਸੀਂ ਗੁਰੂ ਪਾਤਸ਼ਾਹ ਦੇ ਤੇਜ ਪ੍ਰਤਾਪ ਤੋਂ ਵਾਂਝੇ ਹੋ ਗਏ ਹਾਂ :

**ਪੂਜਾ ਅਕਾਲ ਕੀ**
**ਪਰਚਾ ਸਬਦ ਕਾ**
**ਦੀਦਾਰ ਖਾਲਸੇ ਕਾ।**

ਇਹ ਤਿੰਨੋਂ ਸਿੱਧਾਂਤ ਗੁਰੂ ਖ਼ਾਲਸੇ ਦੀ ਚੜ੍ਹਦੀ ਕਲਾ ਦੇ ਪ੍ਰਤੀਕ ਹਨ, ਪ੍ਰੰਤੂ ਅਸੀਂ ਇਹਨਾਂ ਸਿੱਧਾਂਤਾਂ ਨੂੰ ਪਿੱਠ ਦੇ ਕੇ :

**ਪੂਜਾ ਪੈਸੇ ਕੀ**
**ਪਰਚਾ ਮੂਰਤੀ ਕਾ।**

ਤੇ ਅਨਮਤੀਆਂ ਨਾਲ ਮਿਲਗੋਭਾ ਹੋਣ ਵਿਚ ਹੀ ਆਪਣੀ ਸ਼ਾਨ ਸਮਝੀ। "ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ ॥" ਤਥਾ ਗੁਰ-ਫ਼ੁਰਮਾਨ ਹੈ :

**ਜੋ ਪਾਥਰ ਕੀ ਪਾਂਈ ਪਾਇ ॥**
**ਤਿਸ ਕੀ ਘਾਲ ਅਜਾਂਈ ਜਾਇ ॥** *(ਪੰਨਾ 1160)*

ਗੁਰੂ ਪਾਤਸ਼ਾਹ ਨੇ ਆਪਣੀ ਉਮਤ ਨੂੰ ਸ਼ਬਦ ਦੇ ਲੜ ਲਾਇਆ ਸੀ। "ਸਬਦਿ ਗੁਰੂ ਸੁਰਤਿ ਧੁਨਿ ਚੇਲਾ" ਸ਼ਬਦ ਦੀ ਖੋਜ ਕਰਨ ਦੀ ਬਜਾਇ ਉਹਨਾਂ ਦੀ ਉਮਤ ਨੇ ਮਨਘੜਤ ਗੁਰੂ ਸਾਹਿਬਾਨ ਦੀਆਂ ਫੋਟੋਆਂ ਨੂੰ ਮੱਥਾ ਟੇਕਣਾ ਸ਼ੁਰੂ ਕਰ ਦਿੱਤਾ। ਅਕਾਲ ਪੁਰਖ ਦੇ ਗੁਣਾਂ ਦੇ ਸੰਗ੍ਰਹਿ ਗੁਰੂ ਗ੍ਰੰਥ ਸਾਹਿਬ ਦੇ ਮੰਜੀ ਸਾਹਿਬ ਦੇ ਪਾਵਿਆਂ ਨੂੰ ਗੁਰੂ ਦੇ ਚਰਨ ਸਮਝ ਕੇ ਘੁੱਟਣਾ ਸ਼ੁਰੂ ਕਰ ਦਿੱਤਾ ਤੇ ਕਈਆਂ ਨੇ ਰੱਖੜੀਆਂ ਬੰਨ੍ਹ ਕੇ ਆਪਣੀ ਅਪਾਰ ਸ਼ਰਧਾ ਦਾ ਪ੍ਰਗਟਾਵਾ ਕੀਤਾ। ਅਗਿਆਨਤਾ ਦੇ ਹੜ੍ਹ ਵਿਚ ਸਾਡੀ ਪ੍ਰਚਾਰਕ ਸ਼੍ਰੇਣੀ ਰੁੜ੍ਹੀ ਜਾ ਰਹੀ ਹੈ। ਉਹਨਾਂ ਨੇ ਕੌਮ ਨੂੰ ਸੇਧ ਕੀ ਦੇਣੀ ਹੈ? ਸਾਧਾਰਣ ਬੰਦਾ ਇਹਨਾਂ ਦੇ ਕਿਰਦਾਰ ਨੂੰ ਦੇਖ ਕੇ ਟਪਲਾ ਖਾ ਜਾਂਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪ ਫੋਟੋਆਂ ਛਪਵਾਈਆਂ ਤੇ ਵੇਚੀਆਂ। ਦਰਬਾਰ ਸਾਹਿਬ ਕੰਪਲੈਕਸ ਵਿਚ ਆਪ ਫ਼ਿਲਮਾਂ ਦੀ ਸ਼ੂਟਿੰਗ ਕਰਨ ਦੀ ਇਜਾਜ਼ਤ ਦਿੱਤੀ। ਜਦ ਕਿ ਦਸਮ ਪਾਤਸ਼ਾਹ ਦਾ ਹੁਕਮ ਹੈ: "ਨਾਟਕ ਚੇਟਕ ਕੀਏ ਕੁਕਾਜਾ॥ ਪ੍ਰਭ ਲੋਗਨ ਕਹ ਆਵਤ ਲਾਜਾ॥" ਪਾਠਕ ਆਪ ਹੀ ਅੰਦਾਜ਼ਾ ਲਾ ਲੈਣ ਜੇਕਰ ਵਾੜ ਹੀ ਖੇਤ ਨੂੰ ਖਾਣ ਲੱਗ ਜਾਵੇ ਤਾਂ ਖੇਤ ਦਾ ਕੀ ਹਾਲ ਹੋਵੇਗਾ। "ਇਹਨਾਂ ਮਹੰਤਾਂ ਨੂੰ ਤਾਂ ਅਸੀਂ ਉਤਾਰ ਲਿਆ, ਐਪਰ ਜਿਨ੍ਹਾਂ ਨੂੰ ਬਹਾਣ ਲੱਗੇ ਹਾਂ, ਉਹ ਕਿਸੇ ਕੋਲੋਂ ਲੱਥਣੇ ਨਹੀਂ।" ਇਹ ਲਫ਼ਜ਼ ਪੰਜ ਪਿਆਰਿਆਂ ਵਿੱਚੋਂ ਇਕ ਨੇ ਗੁਰਦੁਆਰਿਆਂ ਦੀਆਂ ਚਾਬੀਆਂ ਲੈਣ ਸਮੇਂ ਆਖੇ ਸਨ। ਕਿੰਨੀ ਸਚਾਈ ਇਸ ਕਥਨ ਵਿਚ ਹੈ। ਇਲੈਕਸ਼ਨ ਜਿੱਤ ਕੇ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਤੇ ਪ੍ਰਬੰਧਕ ਗੁਰ-ਮਰਯਾਦਾ ਨੂੰ ਰਲਗੱਡ ਕਰਨ ਵਿਚ ਸਭ ਤੋਂ ਮੂਹਰੇ ਹਨ।

ਗੁਰਦੁਆਰਿਆਂ ਦੇ ਉਸਾਰਨ ਦਾ ਅਸਲ ਭਾਵ ਅਲੋਪ ਹੋ ਗਿਆ ਜਾਪਦਾ ਹੈ। ਸ਼ਾਂਤੀ ਤੇ ਪੂਜਾ ਦੇ ਸਰੋਤ ਸਾਡੀਆਂ ਗ਼ਲਤ ਕਰਤੂਤਾਂ ਕਰਕੇ ਸੁੱਕਦੇ ਜਾ ਰਹੇ ਹਨ। ਹਰ ਗੱਲ ਨੂੰ ਸਿਆਸਤ ਪੱਖੋਂ ਦੇਖਿਆ ਜਾਂਦਾ ਹੈ। ਗੁਰਦੁਆਰਿਆਂ ਦੇ ਗ੍ਰੰਥੀਆਂ ਦੀਆਂ ਨਿਯੁਕਤੀਆਂ ਸੁਆਰਥੀ ਤੇ ਸਿਆਸੀ ਨਿਸ਼ਾਨੇ ਨੂੰ ਮੁੱਖ ਰੱਖ ਕੇ ਕੀਤੀਆਂ ਜਾਂਦੀਆਂ ਹਨ। ਅਕਾਲੀ ਦਲ ਸਿਆਸੀ ਜਮਾਤ ਹੈ, ਪ੍ਰੰਤੂ ਸ਼੍ਰੋਮਣੀ ਕਮੇਟੀ ਦਾ ਪ੍ਰਧਾਨ ਵੀ ਇਸੇ ਜਥੇਬੰਦੀ ਦਾ ਦੁਬੇਲ ਬਣਿਆ ਰਹਿੰਦਾ ਹੈ। ਗੁਰਦੁਆਰਿਆਂ ਦਾ ਪ੍ਰਬੰਧ ਧੜੇਬੰਦੀ ਤੋਂ ਉਪਰ ਉਠ ਕੇ ਕਰਨਾ ਚਾਹੀਦਾ ਹੈ, ਪ੍ਰੰਤੂ ਇਸ ਤਰ੍ਹਾਂ ਨਹੀਂ ਹੋ ਰਿਹਾ। ਇਸ ਲਈ ਕੌਮ ਮਾਰ ਖਾ ਰਹੀ ਹੈ।

"ਪੰਚ ਪਰਵਾਣ ਪੰਚ ਪਰਧਾਨੁ॥" ਗੁਰੂ ਘਰ ਵਿਚ ਪੰਚਾਂ ਦਾ ਉੱਚਾ ਅਸਥਾਨ ਹੈ। ਗੁਰੂ ਗ੍ਰੰਥ ਸਾਹਿਬ ਦੀ ਹਾਜ਼ਰੀ ਵਿਚ ਗੁਰੂ ਰੂਪ ਹੀ ਸਮਝੇ ਜਾਂਦੇ ਹਨ ਪ੍ਰੰਤੂ ਇਸ ਉੱਚਤਮ ਪ੍ਰੰਪਰਾ ਨੂੰ ਵੀ ਅਸਾਂ ਕਲੰਕਤ ਕਰ ਦਿੱਤਾ ਹੈ। *ਦੇਸ ਪ੍ਰਦੇਸ* ਅੰਕ ਨੰਬਰ 1095 ਸਫ਼ਾ 35 'ਤੇ ਸੁਲਤਾਨਪੁਰ ਵਿਚ ਸਰੋਵਰ ਦਾ ਟੱਕ ਲਾਉਣ ਵਾਲੇ ਪੰਜ ਪਿਆਰਿਆਂ ਨੂੰ ਇਕਬਾਲ ਸਿੰਘ ਖੇੜਾ ਘੋਨਾ-ਮੋਨਾ ਬੰਦਾ ਸਿਰੋਪਾਓ ਦੇਂਦਾ ਫੋਟੋ ਵਿਚ ਦਿਖਾਇਆ ਗਿਆ ਹੈ। ਸਿਰਗੁੰਮ ਬੰਦਾ ਅਮੀਰ ਜਾਂ ਸਰਮਾਏਦਾਰ ਤਾਂ ਹੋ ਸਕਦਾ ਹੈ ਪ੍ਰੰਤੂ ਗੁਰੂ ਦੀ ਮੋਹਰ ਕੇਸ ਸਿਰ 'ਤੇ ਨਾ ਹੋਣ ਕਰਕੇ ਗੁਰੂ ਕਾ ਸਿੱਖ ਨਹੀਂ ਅਖਵਾ ਸਕਦਾ। ਜਾਪਦਾ ਹੈ ਸਿਰੋਪਾਓ ਦੀ ਇਤਿਹਾਸਕ ਮਹੱਤਤਾ ਦਾ ਨਾ ਸ੍ਰੀ ਖੇੜਾ ਸਾਹਿਬ ਨੂੰ ਪਤਾ ਹੈ ਅਤੇ ਨਾ ਹੀ ਅਖੌਤੀ ਪੰਜ ਪਿਆਰਿਆਂ ਨੂੰ। ਗੁਰਮਤਿ ਦੇ ਮੁੱਢਲੇ ਅਸੂਲ

ਨੂੰ ਛਿੱਕੇ ਟੰਗ ਕੇ ਆਪਣੀ ਹਉਮੈ ਨੂੰ ਪੱਠੇ ਪਾਉਣ ਲਈ ਇਹਨਾਂ ਫੋਟੋ ਅਖ਼ਬਾਰ ਵਿਚ ਛਪਵਾ ਦਿੱਤੀ ਹੈ। ਸਿਰੋਪਾਓ ਗੁਰੂ ਘਰੋਂ ਕਿਸੇ ਗੁਰਸਿੱਖ ਹੱਥੋਂ ਕਿਸੇ ਧਰਮੀ ਬੰਦੇ ਨੂੰ ਬਖ਼ਸ਼ਿਆ ਜਾਂਦਾ ਹੈ। ਇਹਨਾਂ ਕਲਜੁਗੀਆਂ ਨੂੰ ਕੌਣ ਸਮਝਾਵੇ। ਇਸੇ ਤਰ੍ਹਾਂ ਹਾਲੈਂਡ ਦੇ ਇਕ ਸ਼ਹਿਰ ਡੈਨਹਾਗ ਵਿਚ ਇਕ ਇਹੋ ਜਿਹਾ ਕੇਸਾਧਾਰੀ ਬਹੁਰੂਪੀਆ ਇਕੱਲਾ ਹੀ ਕ੍ਰਿਪਾਨ ਨਾਲ ਅੰਮ੍ਰਿਤ ਤਿਆਰ ਕਰ ਕੇ ਅੰਮ੍ਰਿਤ ਛਕਾਉਣ ਦਾ ਢਕਵੰਜ ਰਚੀ ਜਾ ਰਿਹਾ ਹੈ। ਪੰਜ ਪਿਆਰਿਆਂ ਦੀ ਲੋੜ ਹੀ ਨਹੀਂ ਸਮਝਦਾ। ਭੋਲ ਅਣਭੋਲ ਸਿੱਧੇ ਸਾਦੇ ਲੋਕ ਮਾਇਆ ਜਾਲ ਵਿਚ ਫਸੇ ਮਾਰ ਖਾਈ ਜਾ ਰਹੇ ਹਨ। ਇਹੋ ਜਿਹੇ ਨੀਮ ਹਕੀਮ ਸਿੱਖ ਕੌਮ ਨੂੰ ਬਹੁਤ ਨੁਕਸਾਨ ਪਹੁੰਚਾ ਰਹੇ ਹਨ।

ਜਾਤਪਾਤ ਦਾ ਕੋਹੜ ਹਿੰਦੂ ਧਰਮ ਦੀ ਦੇਣ ਹੈ। ਸਾਨੂੰ ਵੀ ਇਸ ਬਿਮਾਰੀ ਨੇ ਪੂਰੀ ਤਰ੍ਹਾਂ ਜਕੜਿਆ ਹੋਇਆ ਹੈ। ਦਸਵੇਂ ਪਾਤਸ਼ਾਹ ਨੇ ਅੰਮ੍ਰਿਤ ਦਾ ਬਾਟਾ ਤਿਆਰ ਕਰ ਕੇ ਬਗ਼ੈਰ ਕਿਸੇ ਭਿੰਨ ਭੇਦ ਦੇ ਸਭ ਨੂੰ ਛਕਾਇਆ ਸੀ। ਊਚ-ਨੀਚ ਦੀਆਂ ਕੰਧਾਂ ਢਾਹ ਕੇ ਸੰਗਤ ਤੇ ਪੰਗਤ ਦਾ ਸਿੱਧਾਂਤ ਚਲਾਇਆ। ਅਸੀਂ ਹੋਰ ਕਿਸ ਨੂੰ ਆਖੀਏ, ਸਾਡੇ ਮੁਖੀ ਹੀ ਇਸ ਗੁਰਮਤਿ ਦੇ ਮੁੱਢਲੇ ਸਿੱਧਾਂਤ ਦੀ ਮਿੱਟੀ ਪਲੀਤ ਕਰ ਰਹੇ ਹਨ। ਕੁੜੀ ਮੁੰਡੇ ਦੇ ਰਿਸ਼ਤੇ ਸਮੇਂ ਜਾਤ ਬਰਾਦਰੀ ਦਾ ਸੁਆਲ ਮੂਹਰੇ ਰੱਖਦੇ ਹਨ। ਇਥੇ ਹੀ ਬੱਸ ਨਹੀਂ, ਅਨੰਦ ਕਾਰਜ ਸਮੇਂ ਬ੍ਾਹਮਣੀ ਰਸਮਾਂ ਰੀਤਾਂ ਦੀ ਭਰਮਾਰ ਹੁੰਦੀ ਹੈ। ਅੰਤ 'ਤੇ ਗ੍ੰਥੀ ਸਿੰਘ ਅਰਦਾਸ ਕਰਦਾ ਹੈ ਕਿ ਅਨੰਦ ਕਾਰਜ ਦੀ ਰਸਮ ਪੂਰਨ ਗੁਰ-ਮਰਯਾਦਾ ਨਾਲ ਹੋਈ। ਕਿੱਡਾ ਵੱਡਾ ਝੂਠ ਅਸੀਂ ਗੁਰੂ ਸਾਹਿਬ ਦੀ ਹਾਜ਼ਰੀ ਵਿਚ ਬੋਲ ਰਹੇ ਹੁੰਦੇ ਹਾਂ।

## ਪੂਜਾ ਦਾ ਧਾਨ

ਅਸਾਂ ਧਰਮ ਨੂੰ ਵੀ ਕਾਰੋਬਾਰੀ ਧੰਦਾ ਬਣਾ ਲਿਆ ਹੈ। ਕੀਰਤਨ, ਅਖੰਡ ਪਾਠ ਆਦਿ ਕਰਨ ਲਈ ਸੌਦਾ ਕੀਤਾ ਜਾਂਦਾ ਹੈ। ਕਈ ਜਗ੍ਹਾ ਦੇਖਿਆ ਗਿਆ ਹੈ ਕਿ ਰਾਗੀ ਸਿੰਘ ਦੀ ਸੁਰਤੀ ਸ਼ਬਦ ਦੀ ਬਜਾਏ ਵਾਜੇ ਉਤੇ ਆ ਰਹੀ ਮਾਇਆ ਵੱਲ ਹੁੰਦੀ ਹੈ। "ਰੋਟੀਆ ਕਾਰਣਿ ਪੂਰਹਿ ਤਾਲ" ਦਾ ਤਮਾਸ਼ਾ ਹੋ ਰਿਹਾ ਹੁੰਦਾ ਹੈ। ਕਈ ਪਖੰਡੀ ਸਾਧ ਗੁਰ-ਮੰਤਰ ਤਵੀਜ਼ ਧਾਗੇ ਦੁਖੀ ਲੁਕਾਈ ਨੂੰ ਖ਼ੁਸ਼ ਕਰਨ ਲਈ ਦੇ ਕੇ ਮਾਇਆ ਬਟੋਰਦੇ ਹਨ। ਇਹਨਾਂ ਭੱਦਰ ਪੁਰਸ਼ਾਂ ਪ੍ਰਥਾਇ ਗੁਰੂ ਸਾਹਿਬ ਨੇ ਫ਼ੁਰਮਾਇਆ ਹੈ :

**ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥** *(ਪੰਨਾ 1245)*

ਪਾਖੰਡੀ ਤੇ ਦੰਭੀ ਸਾਧਾਂ ਦਾ ਹੜ੍ਹ ਹੀ ਆਇਆ ਹੋਇਆ ਹੈ। ਸਿੱਖ ਧਰਮ ਵਿਚ ਕਰਨੀ ਪ੍ਰਧਾਨ ਹੈ। ਗੁਰੂ ਮਤਿ ਨੂੰ ਤਿਆਗ ਕੇ ਬ੍ਾਹਮਣੀ ਮਤ ਮਗਰ ਹੀ ਲੱਗੀ ਜਾ ਰਹੇ ਹਾਂ। ਗੁਰੂ ਸਾਹਿਬ ਨੇ ਸਿੱਖ ਨੂੰ ਸ਼ਬਦ ਦੇ ਲੜ ਲਾ ਕੇ ਜੀਵਨ ਜਾਚ ਦੱਸੀ ਸੀ। ਸਾਨੂੰ ਇਹਨਾਂ ਦੰਭੀ ਸਾਧਾਂ ਤੋਂ ਬਚਣਾ ਚਾਹੀਦਾ ਹੈ। ਹਿੰਦੂ ਧਰਮ, ਭਾਰਤੀ ਸਰਕਾਰ ਤੇ ਲੀਡਰਾਂ ਨੂੰ ਕੋਸੀ ਜਾਣ ਦੀ ਬਜਾਇ ਕੌਮ ਨੂੰ ਆਪ ਹੰਭਲਾ ਮਾਰਨਾ ਚਾਹੀਦਾ ਹੈ। ਆਓ ਬਿਪਰਨ ਰੀਤਾਂ ਛੱਡ ਕੇ ਸੱਚੇ ਗੁਰੂ ਦਾ ਲੜ ਫੜੀਏ।

*(ਦੇਸ ਪ੍ਰਦੇਸ, ਨਵੰਬਰ 1990)*

# ਭਰਮ ਭੁਲੇਖੇ

**ਕਾਦੀ ਕੂੜੁ ਬੋਲਿ ਮਲੁ ਖਾਇ ॥**
**ਬ੍ਰਾਹਮਣੁ ਨਾਵੈ ਜੀਆ ਘਾਇ ॥**
**ਜੋਗੀ ਜੁਗਤਿ ਨ ਜਾਣੈ ਅੰਧੁ ॥**
**ਤੀਨੇ ਓਜਾੜੇ ਕਾ ਬੰਧੁ ॥** *(ਪੰਨਾ 662)*

ਇਹ ਭਾਰਤ ਦੀ ਅਧਿਆਤਮਕ ਅਧੋਗਤੀ ਦਾ ਸਹੀ ਸੰਕੇਤ ਗੁਰੂ ਨਾਨਕ ਜੀ ਨੇ ਬਾਣੀ, ਧੁਰ ਕੀ ਬਾਣੀ ਵਿਚ ਦ੍ਰਿਸਟਾਇਆ ਹੈ। ਗੁਰੂ ਨਾਨਕ ਦੇ ਆਗਮਨ ਸਮੇਂ ਬ੍ਰਾਹਮਣ ਦੁਖੀ ਲੋਕਾਂ ਨੂੰ ਭਰਮ ਭੁਲੇਖੇ ਤੇ ਫੋਕੇ ਕਰਮ-ਕਾਂਡਾਂ ਦੇ ਜਾਲ ਵਿਚ ਫਸਾ ਕੇ ਲੁੱਟੀ ਜਾ ਰਿਹਾ ਸੀ। ਦੂਸਰੇ ਪਾਸੇ ਮੁਸਲਮਾਨੀ ਸ਼ਰੀਅਤ ਦੇ ਢੌਂਗੀ ਕਰੜੀਆਂ ਜ਼ੰਜੀਰਾਂ ਵਿਚ ਮਨੁੱਖਤਾ ਨੂੰ ਜਕੜ ਰਹੇ ਸਨ। ਜੋਗੀ ਆਪਣੀਆਂ ਜੁਗਤੀਆਂ ਨਾਲ ਜੀਵਾਂ ਨੂੰ ਭਰਮਾ ਰਹੇ ਸਨ। ਧਰਮ ਦਾ ਪ੍ਰਮੁੱਖ ਪ੍ਰਯੋਜਨ, ਪੁਰਸ਼ ਨੂੰ ਸਦਾਚਾਰੀ ਤੇ ਦੈਵੀ ਗੁਣਾਂ ਦਾ ਧਾਰਨੀ ਬਨਾਉਣਾ ਹੁੰਦਾ ਹੈ, ਜਿਸ ਤੋਂ ਜਨਤਾ ਬਿਲਕੁਲ ਕੋਰੀ ਸੀ। ਸ੍ਰੀ ਗੁਰੂ ਨਾਨਕ ਨੇ "ਸਚਹੁ ਓਰੈ ਸਭੁ ਕੋ, ਉਪਰਿ ਸਚੁ ਆਚਾਰੁ ॥" ਦਾ ਹੋਕਾ ਦੇ ਕੇ ਇਕ ਨਵਾਂ ਸਿੱਧਾਂਤ ਦੁਨੀਆਂ ਸਾਹਮਣੇ ਰੱਖਿਆ।

**ਸਿੰਘ ਬੁਕੇ ਮਿਰਗਾਵਲੀ, ਭੰਨੀ ਜਾਇ ਨ ਧੀਰਿ ਧਰੋਆ ॥...**
**ਗੁਰਮੁਖਿ ਕਲਿ ਵਿਚਿ ਪਰਗਟ ਹੋਆ ॥**

*(ਭਾਈ ਗੁਰਦਾਸ ਜੀ, ਵਾਰ 1, ਪਉੜੀ 27)*

ਪੰਡਿਤ ਤੇ ਮੁਲਾਣਿਆਂ ਦੇ ਡੇਰਿਆਂ ਵਿਚ ਹਲਚਲੀ ਤੇ ਪਰੇਸ਼ਾਨੀ ਫੈਲ ਗਈ। ਆਪਣੀ ਕੂੜ ਕਿਰਿਆ 'ਤੇ ਪਰਦਾ ਪਾਉਣ ਲਈ ਗੁਰੂ ਨਾਨਕ ਪਾਤਸ਼ਾਹ ਨੂੰ ਭੂਤਨਾ ਤੇ ਕੁਰਾਹੀਆ ਆਖਿਆ। ਪੰਜਵੇਂ ਪਾਤਸ਼ਾਹ ਨੂੰ ਤੱਤੀ ਤਵੀ 'ਤੇ ਬਿਠਾ ਕੇ ਤੱਤੇ ਰੇਤ ਦੇ ਕੜਛੇ ਸੀਸ 'ਤੇ ਪਾਏ, ਦੇਗ ਵਿਚ ਉਬਾਲਿਆ। ਗੁਰੂ ਤੇਗ਼ ਬਹਾਦਰ (ਗੁਰੂ ਨਾਨਕ ਨੌਂਵੇਂ ਜਾਮੇ ਵਿਚ) ਜੀ ਨੂੰ ਇਸ ਸੱਚ ਦਾ ਝੰਡਾ ਉੱਚਾ ਰੱਖਣ ਲਈ ਬਲੀਦਾਨ ਦੇਣਾ ਪਿਆ। ਦਸਵੇਂ ਜਾਮੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਪਰਿਵਾਰ ਤੇ ਆਪਣਾ ਆਪ ਅਤੇ ਅਨੇਕਾਂ ਬਹਾਦਰ ਸਿੰਘ ਸੂਰਮੇ ਕੁਰਬਾਨ ਕੀਤੇ। ਸਿੱਖੀ ਦੇ ਬੂਟੇ ਨੂੰ ਖ਼ੂਨ ਨਾਲ ਸਿੰਜਿਆ। ਸਿੱਖਾਂ ਨੂੰ ਅੰਮ੍ਰਿਤ ਦੀ ਦਾਤ ਬਖ਼ਸ਼ ਕੇ ਅਮਰ ਕਰ ਦਿੱਤਾ। ਸਿੱਖਾਂ ਨੂੰ ਸ਼ਖ਼ਸੀ ਪੂਜਾ ਦੀ ਬਜਾਏ 'ਸ਼ਬਦ' ਗੁਰੂ ਗ੍ਰੰਥ ਦੇ ਲੜ ਲਾਇਆ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਾਡੇ ਪਾਸ ਇਕ ਅਮੁੱਲਾ ਖ਼ਜ਼ਾਨਾ ਹੈ। ਗੁਰਬਾਣੀ ਦਾ ਗਿਆਨ ਸਦੀਵੀ ਹੈ। ਸਾਰਾ ਪ੍ਰਕਾਸ਼ ਵਾਹਿਗੁਰੂ ਦੇ ਉਪਦੇਸ਼ਾਂ ਤੇ ਬਾਣੀ ਤੋਂ ਮਿਲ ਸਕਦਾ ਹੈ ਤੇ ਇਸ

ਦੇ ਆਸਰੇ ਸਾਡਾ ਮਾਰਗ ਰੌਸ਼ਨ ਰਹਿ ਸਕਦਾ ਹੈ। ਸਿੱਖ ਧਰਮ ਪ੍ਰਭੂ ਵਿਸ਼ਵਾਸੀ ਹੈ, ਅੰਧ-ਵਿਸ਼ਵਾਸੀ ਨਹੀਂ। ਇਹ ਨਿਰਮਲ ਵਿਚਾਰ ਤੇ ਨਾਮ ਦੀ ਕਮਾਈ ਤੋਂ ਉਪਜੇ ਗਿਆਨ ਵਿਚ ਦ੍ਰਿੜ੍ਹ ਵਿਸ਼ਵਾਸ ਰੱਖਦਾ ਹੈ। ਇਹ ਕਰਮ-ਕਾਂਡੀਆਂ ਦਾ ਧਰਮ ਨਹੀਂ। ਇਥੇ ਕਰਨੀ ਪ੍ਰਧਾਨ ਹੈ। ਯਥਾ :

**ਰਖਿ ਰਖਿ ਚਰਨ ਧਰੇ ਵੀਚਾਰੀ ॥**
**ਦੁਬਿਧਾ ਛੋਡਿ ਭਏ ਨਿਰੰਕਾਰੀ ॥** *(ਪੰਨਾ 685)*

ਗੁਰੂ ਦਾ ਸਿੱਖ ਨਿਰਮਲ ਵਿਚਾਰਾਂ ਰਾਹੀਂ ਆਪਣੇ ਆਚਰਣ ਨੂੰ ਢਾਲਦਾ ਹੈ। ਗਿਆਨ ਵਿਹੂਣਾ ਮਨੁੱਖ ਅੰਨ੍ਹਾ ਹੈ। ਪਰ ਅਫ਼ਸੋਸ! ਸ੍ਰੀ ਗੁਰੂ ਗ੍ਰੰਥ ਸਾਹਿਬ ਜਿਹੇ ਅਨਮੋਲ ਅਧਿਆਤਮਕ ਅਤੇ ਪੂਰਨ ਬੁਨਿਆਦੀ ਸੱਚ ਦੇ ਖ਼ਜ਼ਾਨੇ ਦੇ ਹੁੰਦਿਆਂ ਵੀ ਸਿੱਖੀ ਬ੍ਰਾਹਮਣਵਾਦ ਦੇ ਸ਼ਿਕੰਜੇ ਵਿਚ ਲਗਭਗ ਹਰ ਪਹਿਲੂ ਤੋਂ ਜਕੜੀ ਹੋਈ ਹੈ, ਜਿਸ ਦਾ ਕਾਰਨ ਇਤਿਹਾਸ ਲਿਖਣ ਵਾਲੇ ਜਾਂ ਤਾਂ ਕੱਟੜ ਹਿੰਦੂ ਸਨ ਜਾਂ ਮੁਸਲਮਾਨ। ਇਹਨਾਂ ਗੁਰੂ ਘਰ ਦੇ ਦੋਖੀਆਂ ਨੇ ਗੁਰਮਤਿ ਫ਼ਿਲਾਸਫ਼ੀ ਬਾਰੇ ਬਹੁਤ ਭੁਲੇਖਾ ਪਾਊ ਸਾਹਿਤ ਰਚਿਆ। ਗੁਰੂ ਨਾਨਕ ਦੇਵ ਅਤੇ ਉਹਨਾਂ ਦੇ ਨੌਂ ਉੱਤਰ-ਅਧਿਕਾਰੀਆਂ ਨੇ ਬੇਅੰਤ ਪ੍ਰਾਣੀਆਂ ਨੂੰ ਸੱਚੇ ਅਧਿਆਤਮਵਾਦ ਦੀ ਪ੍ਰਚੰਡ ਰੌਸ਼ਨੀ ਵਿਚ ਗੁਰਮਤਿ ਗਾਡੀ ਰਾਹ ਉੱਤੇ ਚੱਲਣ ਦੀ ਪ੍ਰੇਰਨਾ ਦਿੱਤੀ। ਪਰ ਇਹ ਬ੍ਰਾਹਮਣਵਾਦ ਫੌਨਿਕਸ ਪੰਛੀ ਵਾਂਗ ਹੈ, ਜੋ ਆਪਣੇ ਸਰੀਰ ਦੀ ਅਹੂਤੀ ਅਗਨੀ ਵਿਚ ਦੇ ਕੇ ਮੁੜ ਯੁਵਕ ਹੋ ਨਿਬੜਦਾ ਹੈ। ਮਿਸਲਾਂ ਦੇ ਸਿੱਖ ਰਾਜ ਉਪ੍ਰੰਤ ਤਾਂ ਇਹ ਘੁਣ ਵਾਂਗ ਸਿੱਖੀ ਦੇ ਬ੍ਰਿਛ ਦੀਆਂ ਜੜ੍ਹਾਂ ਉਤੇ ਭਾਰੂ ਹੋ ਗਿਆ। ਕੁਟਿਲ ਬੁੱਧੀਜੀਵੀਆਂ ਨੇ ਕਈ ਤਰ੍ਹਾਂ ਦੇ ਪ੍ਰਕ੍ਰਣ ਇਕੱਤਰ ਕਰਕੇ ਆਪਣੀ ਭਾਵਨਾ ਅਨੁਸਾਰ ਲਿਖ ਲਏ ਅਤੇ ਇਹ ਮਸ਼ਹੂਰ ਸਿੱਖਾਂ ਦੇ ਨਾਮ ਥੱਲੇ, ਗੁਰੂ ਗੋਬਿੰਦ ਸਿੰਘ ਜੀ ਵਲੋਂ ਲਿਖਵਾਏ ਹੋਏ ਦੱਸ ਕੇ, ਰਹਿਤਨਾਮਿਆਂ ਦੇ ਰੂਪ ਵਿਚ ਜਾਰੀ ਕਰ ਦਿੱਤੇ।

ਰਹਿਤਨਾਮਿਆਂ ਦੇ ਦੌਰ ਤੋਂ ਪਹਿਲਾਂ ਅਰਥਾਤ ਗੁਰੂ ਅਰਜਨ ਸਾਹਿਬ ਜੀ ਸਮੇਂ ਵੀ ਗੁਰਬਾਣੀ ਵਿਚ ਕੱਚੀ ਗੁਰਬਾਣੀ ਮਿਲਾਉਣ ਦਾ ਸੰਕਟ ਆਇਆ ਸੀ। ਪਰ ਗੁਰੂ ਸਾਹਿਬਾਨ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰ ਕੇ ਇਸ ਸੰਕਟ ਦਾ ਸਮਾਧਾਨ ਕਰ ਦਿੱਤਾ। ਇਹਨਾਂ ਰਹਿਤਨਾਮਿਆਂ ਰਾਹੀਂ ਗੁਰਮਤਿ ਫ਼ਿਲਾਸਫ਼ੀ ਬਾਰੇ ਕਈ ਭਰਮ ਭੁਲੇਖੇ ਪਾਏ ਗਏ ਹਨ। ਬਹੁਤ ਸਾਰੀਆਂ ਸਵੈ-ਵਿਰੋਧੀ ਗੱਲਾਂ ਇਹਨਾਂ ਰਹਿਤਨਾਮਿਆਂ ਵਿਚ ਮਿਲਦੀਆਂ ਹਨ, ਜਿਹੜੀਆਂ ਕਿ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੇ ਬਿਲਕੁਲ ਉਲਟ ਹਨ। ਉਦਾਹਰਣ ਵਜੋਂ ਰਹਿਤਨਾਮਾ ਭਾਈ ਨੰਦ ਲਾਲ ਜੀ ਵਿਚ ਇਕ ਥਾਂ ਲਿਖਿਆ ਹੈ: "...ਅਤੇ ਜੇ ਸ਼ਰਾਧ ਆਵਨ ਤਾਂ ਛੱਤੀ ਪ੍ਰਕਾਰ ਦਾ ਪ੍ਰਸਾਦ ਕਰੈ। ਕਰ ਕੇ ਤਿਆਰ ਪ੍ਰਸਾਦਿ ਅਤੇ ਖ਼ਾਲਸੇ ਨੂੰ ਸੱਦ ਕੇ ਅਨੰਦ ਪੜ੍ਹੇ, ਪੜ੍ਹ ਕੇ ਅਨੰਦ ਅਰਦਾਸ ਕਰੇ। ਸਿੱਖਾਂ ਨੂੰ ਪ੍ਰਸਾਦਿ ਖਵਾਵੇ। ਤਾਂ ਇਸ ਦਾ ਦਿੱਤਾ ਥਾਏ ਪੜੇ ਅਤੇ ਪਿੱਤਰਾਂ ਨੂੰ ਪਹੁੰਚੇ।"

ਕਬੀਰ ਨੇ ਸੱਚੋ ਸੱਚ ਉਚਾਰਿਆ :

**ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ ॥**
**ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ ॥** *(ਪੰਨਾ 332)*

ਸਤਿਗੁਰਾਂ ਦੇ ਇਸ ਹੁਕਮ ਅਨੁਸਾਰ ਗੁਰਬਾਣੀ ਸਰਾਧ ਕਰਨ ਦੀ ਪ੍ਰਵਾਨਗੀ ਨਹੀਂ ਦਿੰਦੀ। ਸਾਨੂੰ ਆਪਣੇ ਕਾਰਜ ਗੁਰਬਾਣੀ ਦੇ ਹੁਕਮ ਅਨੁਸਾਰ ਹੀ ਕਰਨੇ ਚਾਹੀਦੇ ਹਨ। ਗੁਰੂ ਸਾਹਿਬ ਨੇ ਬ੍ਰਾਹਮਣਵਾਦ ਦਾ ਖੰਡਨ ਕੀਤਾ ਹੈ ਤੇ ਕਰਮ-ਕਾਂਡ ਦਾ ਵੀ।

**ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥** *(ਪੰਨਾ 472)*

ਤਥਾ :

**ਆਇਆ ਗਇਆ ਮੁਇਆ ਨਾਉ ॥**
**ਪਿਛੈ ਪਤਲਿ ਸਦਿਹੁ ਕਾਵ ॥**
**ਨਾਨਕ ਮਨਮੁਖਿ ਅੰਧੁ ਪਿਆਰੁ ॥**
**ਬਾਝੁ ਗੁਰੂ ਡੁਬਾ ਸੰਸਾਰੁ ॥** *(ਪੰਨਾ 138)*

ਗੁਰਬਾਣੀ ਸਰਾਧ, ਪਿੰਡ ਪਤਲ, ਸ਼ਖ਼ਸੀ ਪੂਜਾ, ਵਰਤ ਤੇ ਜਨਮ ਮਰਣ ਆਦਿ ਕਰਮ-ਕਾਂਡਾਂ ਦਾ ਖੰਡਨ ਕਰਦੀ ਹੈ। ਬ੍ਰਾਹਮਣਾਂ ਦੀ ਬਜਾਏ ਸਿੱਖਾਂ ਨੂੰ ਪ੍ਰਸਾਦ ਛਕਾ ਕੇ ਸਿੱਖ-ਬ੍ਰਾਹਮਣ ਪੈਦਾ ਕਰਨਾ ਵਾਜਬ ਨਹੀਂ। ਇਸੇ ਰਹਿਤਨਾਮੇ ਵਿਚ ਅੱਗੇ ਲਿਖਿਆ ਹੈ: "ਇਸਤਰੀ ਦੇ ਜਾਮੇ ਤੇ ਵਿਸਾਹੁ ਨ ਕਰਨਾ। ਅੰਤਰਿ ਦਾ ਲਾਹਾ ਇਸਤਰੀ ਕਉ ਨਹੀਂ ਦੇਵਨਾ।"

ਪਰ ਇਨਕਲਾਬੀ ਗੁਰੂ ਨਾਨਕ ਪਾਤਸ਼ਾਹ ਨੇ ਇਸਤਰੀ ਦੀ ਉੱਚ-ਹਸਤੀ ਨੂੰ ਸਵੀਕਾਰ ਕਰਦਿਆਂ ਬੁਲੰਦ ਆਵਾਜ਼ ਵਿਚ ਆਖਿਆ :

**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥** *(ਪੰਨਾ 473)*

ਇਸਤਰੀ ਨੂੰ ਮਰਦ ਦਾ ਅਰਧੰਗੀ ਕਹਿ ਕੇ ਸਨਮਾਨਿਆ ਹੈ:

**ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ॥**
**ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ॥** *(ਪੰਨਾ 477)*

ਗ੍ਰਿਹਿਸਥੀ ਜੀਵਨ ਦੀ ਗੱਡੀ ਮਰਦ ਤੇ ਇਸਤਰੀ ਦੇ ਸਹਿਯੋਗ ਨਾਲ ਹੀ ਸਮਤੁਲ ਹੈ। ਇਸਤਰੀ ਨੂੰ ਸਮਾਜਿਕ ਤੇ ਧਾਰਮਿਕ ਪੱਖ ਤੋਂ ਬਰਾਬਰਤਾ ਬਖ਼ਸ਼ੀ।

ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ ਦੇ ਸ਼ੁਰੂ ਵਿਚ ਲਿਖਿਆ ਮਿਲਦਾ ਹੈ:

"ਹੁਕਮ ਹੋਯਾ ਪ੍ਰਹਿਲਾਦ ਸਿੰਘ, ਬਿਪ ਜਾਤਿ ਹੰਸਰਾਇ॥" ਜਦ ਕਿ ਜਾਤ ਵਰਨ ਦਾ ਗੁਰੂ ਆਸ਼ੇ ਅਨੁਸਾਰ ਜ਼ੋਰਦਾਰ ਖੰਡਨ ਹੈ:

**ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥**
**ਤਉ ਆਨ ਬਾਟ ਕਾਹੇ ਨਹੀ ਆਇਆ॥੨॥**
**ਤੁਮ ਕਤ ਬ੍ਰਾਹਮਣ ਹਮ ਕਤ ਸੂਦ॥**
**ਹਮ ਕਤ ਲੋਹੂ ਤੁਮ ਕਤ ਦੂਧ॥** *(ਪੰਨਾ 324)*

ਇਸੇ ਤਰ੍ਹਾਂ ਰਹਿਤਨਾਮਾ ਭਾਈ ਦਇਆ ਸਿੰਘ ਦੇ ਸ਼ੁਰੂ ਵਿਚ ਲਿਖਿਆ ਹੈ:

ਸ੍ਰੀ ਦਸਵੀਂ ਪਾਤਸ਼ਾਹੀ ਅਨੰਦਪੁਰ ਮੇਂ ਬੈਠੇ ਥੇ ਦਯਾ ਸਿੰਘ ਜੀ ਪ੍ਰਸ਼ਨ ਕੀਆ। ਸੁ ਮਹਾਰਾਜ ਜੀ, ਰਹਿਤਨਾਮਾ ਕਹੀਏ, ਜਿਸ ਕੇ ਸੁਨਣੇ ਸੇ ਮੁਕਤੀ ਹੋਇ।

ਉੱਤਰ : ਜਦ ਦੇਵੀ ਪ੍ਰਗਟ ਭਈ ਔਰ ਪੰਚ ਪਯਾਰੇ ਸਾਵਧਾਨ ਹੂਏ ਤਬੇ ਸਭ ਦੇਵਤਾ ਆਏ। ਕੇਸ ਚੰਡੀ ਜੀ ਦੀਏ, ਬਾਹਨੀ ਕੱਛ ਹਨੂ ਜੀ ਦਈ।

ਮੁਕਤੀ ਸੁਣਨ ਨਾਲ ਨਹੀਂ ਹੁੰਦੀ। ਗੁਰਬਾਣੀ ਪ੍ਰਮਾਣ :

**ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥**
**ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥**

*(ਪੰਨਾ 594)*

ਸਤਿਗੁਰਾਂ ਨੇ ਸੁਰਤਿ ਸ਼ਬਦ ਦੇ ਗਿਆਨ ਨੂੰ ਮਹੱਤਤਾ ਦਿੱਤੀ ਹੈ। ਇਸੇ ਵਿਚ ਪਰਪੱਕ ਰਹਿਣ ਲਈ ਗੁਰਬਾਣੀ ਗੁਰ-ਸ਼ਬਦ ਰਾਹੀਂ ਪ੍ਰੇਰਨਾ ਬਖ਼ਸ਼ੀ। ਕੇਸ ਦੇਵੀ ਤੇ ਕੱਛ ਹਨੂਮਾਨ ਜੀ ਵਲੋਂ ਦੇਣੀ ਬੜੀ ਹਾਸੋਹੀਣੀ ਜਿਹੀ ਵਿਉਂਤ ਹੈ। ਜਦੋਂ ਕਿ ਇਸ ਵਿਚ ਕਿਸੇ ਜੀਵ ਨੂੰ ਸ਼ੱਕ ਨਹੀਂ ਕਿ ਕੇਸ ਸਰੀਰ ਦਾ ਜ਼ਰੂਰੀ ਅੰਗ ਹਨ। ਜੰਮਦੇ ਬੱਚੇ ਦੇ ਸਿਰ 'ਤੇ ਕੇਸ ਹੁੰਦੇ ਹਨ। ਕਰੋੜਾਂ ਹੀ ਰੋਮ ਸਰੀਰ ਨੂੰ ਸਾਵਧਾਨ ਰੱਖਦੇ ਹਨ। ਗੁਰੂ ਪਾਤਸ਼ਾਹ ਨੇ "ਗੁਰਮੁਖ ਰੋਮਿ ਰੋਮਿ ਹਰਿ ਧਿਆਵੈ" (ਪੰਨਾ 941) ਦਾ ਦ੍ਰਿਸ਼ਟਾਂਤ ਦਿੱਤਾ ਹੈ, ਤਾਂ ਜੋ ਰੋਮਾਂ ਰਾਹੀਂ ਫੋਕੀ ਪਉਣ ਦੀ ਬਜਾਏ ਨਾਮ ਅੰਮ੍ਰਿਤ ਤਨ ਵਿਚ ਸਿੰਚਿਆ ਜਾਵੇ। ਜੇਕਰ ਇਹ ਰਹਿਤਨਾਮੇ ਗੁਰੂ ਦਾ ਹੁਕਮ ਹੁੰਦੇ ਤਾਂ ਇਹਨਾਂ ਵਿਚ ਗੁਰਬਾਣੀ ਦੀ ਤਰ੍ਹਾਂ ਕੋਈ ਵੀ ਉਕਾਈ ਤੇ ਤਰਦੀਦ ਨਾ ਹੁੰਦੀ। ਗੁਰੂ ਸਾਹਿਬ ਸਿੱਖਾਂ ਵਲੋਂ ਜਾਰੀ ਕਰਾਉਣ ਦੀ ਬਜਾਏ ਆਪ ਜਾਰੀ ਕਰ ਸਕਦੇ ਸਨ। ਇਹਨਾਂ ਰਹਿਤਨਾਮਿਆਂ ਵਿਚ ਗੁਰਮਤਿ ਵਿਰੋਧੀ ਧਾਰਾਵਾਂ ਦੀ ਭਰਮਾਰ ਹੈ। ਗੁਰੂ ਬਖ਼ਸ਼ਿਸ਼ ਕਕਾਰਾਂ ਦੀ ਖਿੱਲੀ ਉਡਾਉਣ ਵਾਲੀ ਗੱਲ ਹੈ। ਦੇਵੀ ਦੀ ਪੂਜਾ ਤੇ ਹਨੂੰਮਾਨ ਦੀ ਸ਼ਖ਼ਸੀ ਪੂਜਾ ਕਰਨ ਲਈ ਪ੍ਰੇਰਨਾ ਦਿੱਤੀ ਹੈ। ਜਦ ਕਿ ਗੁਰੂ ਗੋਬਿੰਦ ਸਿੰਘ ਜੀ ਨੇ : "ਏਕ ਬਿਨਾ ਮਨ ਨੈਕ ਨ ਆਨੈ" ਦਾ ਉਪਦੇਸ਼ ਦਿੱਤਾ।

**ਠਾਕੁਰੁ ਛੋਡਿ ਦਾਸੀ ਕਉ ਸਿਮਰਹਿ ਮਨਮੁਖ ਅੰਧ ਅਗਿਆਨਾ॥** *(ਪੰਨਾ 1138)*

**ਭਰਮੇ ਸੁਰਿ ਨਰ ਦੇਵੀ ਦੇਵਾ॥** *(ਪੰਨਾ 258)*

**ਪਰਮੇਸਰੁ ਪਾਰਬ੍ਰਹਮ ਬੇਅੰਤੁ॥...**
**ਦੇਵੀਆ ਨਹੀ ਜਾਨੈ ਮਰਮ॥** *(ਪੰਨਾ 894)*

**ਮਹਾ ਮਾਈ ਕੀ ਪੂਜਾ ਕਰੈ॥ ਨਰ ਸੈ ਨਾਰਿ ਹੋਇ ਅਉਤਰੈ॥**
**ਤੂ ਕਹੀਅਤ ਹੀ ਆਦਿ ਭਵਾਨੀ॥ ਮੁਕਤਿ ਕੀ ਬਰੀਆ ਕਹਾ ਛਪਾਨੀ॥**

*(ਪੰਨਾ 874)*

ਕੇਸਾਂ ਨੂੰ 'ਕਕਾਰ' ਲਿਖਣਾ ਵੀ ਇਕ ਗ਼ਲਤੀ ਹੈ। ਕੇਸ ਸਰੀਰ ਦਾ ਜ਼ਰੂਰੀ ਅੰਗ ਹੋਣ ਕਰਕੇ ਇਹਨਾਂ ਦੀ ਸੰਭਾਲ ਲਈ ਦਸਤਾਰ (ਕੇਸਕੀ) ਕਕਾਰ ਹੋ ਸਕਦਾ ਹੈ। ਕੇਸ ਕਤਲ ਕਰਾਉਣ ਨਾਲ ਸਿੱਖ ਪਤਿਤ ਹੋ ਜਾਂਦਾ ਹੈ। ਪਤਿਤ ਸਿੱਖ ਲਈ ਦੁਬਾਰਾ ਅੰਮ੍ਰਿਤ ਛਕਣਾ ਤੇ ਗੁਰੂ ਰੂਪ ਪੰਜ ਪਿਆਰਿਆਂ ਵਲੋਂ ਲੱਗੀ ਤਨਖ਼ਾਹ (ਸਜ਼ਾ) ਦੀ ਸਹੀ ਪੁਸ਼ਟੀ ਕਰਨ ਤੋਂ ਬਾਅਦ ਹੀ ਸਿੰਘ ਬਖ਼ਸ਼ਿਆ ਜਾਂਦਾ ਹੈ। ਪਰ ਬਾਹਰਲੀਆਂ ਪੰਜ ਕਕਾਰੀ ਰਹਿਤਾਂ ਵਿੱਚੋਂ ਹੋਈ ਭੁੱਲ ਅਰਦਾਸ ਕਰ ਕੇ ਮੁਆਫ਼ੀ ਮਿਲ ਸਕਦੀ ਹੈ। ਢਿੱਲੜ ਤੇ ਚਤੁਰ ਪੁਰਸ਼ਾਂ ਨੇ ਕੇਸਕੀ ਦੀ ਬਜਾਏ ਕੇਸ ਹੀ ਕਕਾਰ ਬਣਾ ਕੇ ਕਕਾਰ ਹੀ ਕੱਟ ਦਿੱਤਾ। 'ਪ੍ਰੇਮ ਸੁਮਾਰਗ ਗ੍ਰੰਥ' ਦੇ ਕਰਤਾ ਨੇ 'ਸ੍ਰੀ ਦਸਮ ਗ੍ਰੰਥ' ਵਾਂਗ 'ਪ੍ਰੇਮ ਸੁਮਾਰਗ ਗ੍ਰੰਥ' ਨਾਲ ਪਾਤਸ਼ਾਹੀ ਦਸਵੀਂ ਲਿਖ ਕੇ ਇਹ ਗ੍ਰੰਥ ਵੀ ਦਸਵੀਂ ਪਾਤਸ਼ਾਹੀ

ਵਲੋਂ ਉਚਾਰਿਆ ਪ੍ਰਗਟ ਕਰ ਦਿੱਤਾ। ਮਹਾਨ ਵਿਦਵਾਨ ਭਾਈ ਸੰਤੋਖ ਸਿੰਘ ਜੀ, ਗਿਆਨੀ ਗਿਆਨ ਸਿੰਘ, ਅਤੇ ਭਾਈ ਰਤਨ ਸਿੰਘ ਭੰਗੂ 19ਵੀਂ ਸਦੀ ਦੇ ਵਿਦਵਾਨਾਂ ਨੇ ਇਹਨਾਂ ਰਹਿਤ ਮਰਯਾਦਾ ਦੇ ਖਰੜਿਆਂ ਤੋਂ ਹੀ ਪ੍ਰੇਰਣਾ ਲੈ ਕੇ ਸਿੱਖ ਇਤਿਹਾਸ ਤੇ ਰਹਿਤ ਮਰਯਾਦਾ ਨੂੰ ਪ੍ਰਪੱਕ ਕਰ ਦਿੱਤਾ ਜਿਸ ਨਾਲ ਭੁਲੇਖੇ ਹੀ ਵਧਣੇ ਹਨ, ਖੋਜ ਦੇ ਮੁਹਤਾਜ ਹਨ।

ਅੱਜ-ਕੱਲ੍ਹ ਚੱਲਦਾ ਵਹੀਰ 6ਵਾਂ ਤਖ਼ਤ ਦੇ ਸੰਚਾਲਕ ਬਾਬਾ ਸੰਤਾ ਸਿੰਘ ਨੇ ਸ੍ਰੀ ਹਜ਼ੂਰ ਸਾਹਿਬ ਦੀ ਮਰਯਾਦਾ ਗੁਰੂ ਹੁਕਮਾਂ ’ਤੇ ਚਲਾਉਣ ਲਈ ਇਕ ਹੁਕਮਨਾਮਾ ਜਾਰੀ ਕੀਤਾ। 12, 13, 16, 17 ਧਾਰਾਵਾਂ ਖ਼ਾਸ ਨੋਟ ਕਰਨ ਵਾਲੀਆਂ ਹਨ :

12. ਸ਼ਹੀਦੀ ਦੇਗ ਦਾ ਭੋਗ ਅਤੀ ਜ਼ਰੂਰੀ ਹੈ। ਇਹ ਮਰਯਾਦਾ ਮੀਰੀ ਪੀਰੀ ਦੇ ਮਾਲਕ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਪਾਤਸ਼ਾਹ ਦੀ ਚਲਾਈ ਹੋਈ ਹੈ। ਪਰ ਸਰਦਾਈ ਭੋਗ ਨਹੀਂ। ਸ਼ਹੀਦੀ ਦੇਗ ਹੋਣੀ ਚਾਹੀਦੀ ਹੈ, ਜਿਸ ਵਿਚ ਸੁੱਖ ਨਿਧਾਨ (ਭੰਗ) ਅਤਿ ਜ਼ਰੂਰੀ ਹੈ।
13. ਨਾਰੀਅਲ ਤੇ ਕੁੰਭ ਅਖੰਡ ਪਾਠ ਸਮੇਂ ਗੁਰਮਤਿ ਅਨੁਸਾਰ ਸਹੀ ਹਨ।
16. ਸ਼ਸਤਰਾਂ ਨੂੰ ਚੰਦਨ ਦਾ ਟਿੱਕਾ, ਅਤਰ ਫੁਲੇਲ-ਭੇਟਾ ਸਹੀ ਹੈ।
17. ਸ਼ਸਤਰਾਂ ਨੂੰ ਚੁਟੰਗੇ ਦੇ ਖ਼ੂਨ ਦਾ ਤਿਲਕ ਸਹੀ ਹੈ। ਚੁਟੰਗਾ ਕੇਵਲ ਯੋਗ ਅਸਥਾਨ ’ਤੇ ਹੀ ਝਟਕਾਇਆ ਜਾਣਾ ਚਾਹੀਦਾ ਹੈ। ਸੇਵਾਦਾਰ ਤੀਰ ਅੰਦਰੋਂ ਲੈ ਕੇ ਆਵੇ ਤੇ ਸ਼ਸਤਰਾਂ ਨੂੰ ਖ਼ੂਨ ਦਾ ਤਿਲਕ ਲਾਵੇ।

ਡਾ. ਜੀਤ ਸਿੰਘ ਸੀਤਲ ਨੇ *ਸਿੰਘ ਸਭਾ ਪੱਤ੍ਰਿਕਾ*, ਜੁਲਾਈ 1980 ਦੇ ਲੇਖ ਵਿਚ ਇਹਨਾਂ ਨਿਹੰਗਾਂ ਬਾਰੇ ਲਿਖਿਆ ਹੈ :

> ਰਹਿਤ ਮਰਯਾਦਾ ਦੀ ਰੂਹ ਤੇ ਜਿੰਦ ਜਾਨ ਨੂੰ ਗੁਰੂ ਦੀਆਂ ਲਾਡਲੀਆਂ ਫ਼ੌਜਾਂ (ਨਿਹੰਗਾਂ) ਨੇ ਹੀ ਮਾਲਾਵਤ ਗਲੇ ਪਾ ਕੇ ਗ੍ਰਹਿਣ ਕੀਤਾ ਤੇ ਹੁਣ ਤਕ ਉਸੇ ਤਰ੍ਹਾਂ ਕਾਰਬੰਦ ਹਨ।

ਨਿਹੰਗ ਬਾਬਾ ਸੰਤਾ ਸਿੰਘ ਨੇ ਇਹ ਸਿੱਖ ਮਰਯਾਦਾ ਸਿਰਫ਼ ਆਪਣੀ ਜੀਭ ਦੇ ਚਸਕੇ ਵੱਸ ਕਾਰਬੰਦ ਕੀਤਾ ਹੈ ਤਾਂ ਜੋ ਇਹ ਭੰਗ ਤੇ ਮਾਸ ਛਕਦੇ ਰਹਿ ਸਕਣ। ਗੁਰੂ ਗ੍ਰੰਥ ਵਿਚ ਪ੍ਰਮਾਣ :

> **ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ ॥**
> **ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ॥** *(ਪੰਨਾ 1377)*

ਇਹਨਾਂ ਦੀ ਰਹਿਤ ਮਰਯਾਦਾ ਦਾ ਖੰਡਨ ਕਰਦਾ ਹੈ। ਫਿਰ ਚਲਾਕੀ ਨਾਲ ਗੁਰੂ ਹਰਗੋਬਿੰਦ ਜਿਹੇ ਮਹਾਨ ਯੋਧੇ ਦੇ ਨਾਮ ਨੂੰ ਆਪਣੇ ਸੁਆਰਥ ਲਈ ਵਰਤਣੋਂ ਸੰਕੋਚ ਨਹੀਂ ਕੀਤਾ। ਇਸੇ ਤਰ੍ਹਾਂ ਬੱਕਰਾ ਵੱਢ ਕੇ ਖ਼ੂਨ ਦਾ ਤਿਲਕ ਲਾਉਣਾ ਬੁਜ਼ਦਿਲੀ ਹੈ। ਸਿੱਖ ਧਰਮ ਦੀ ਬੁਨਿਆਦ “ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ” (ਪੰਨਾ 136) ਦੇ ਸਿੱਧਾਂਤ ’ਤੇ ਰੱਖੀ ਹੈ।

ਅੱਜ-ਕੱਲ੍ਹ ਸੰਤਾਂ ਦਾ ਬੜਾ ਚਰਚਾ ਹੈ। ਕਰਨੀ ਵਾਲੇ ਮਹਾਂਪੁਰਸ਼ ਸਾਡੇ ਸਤਿਕਾਰਯੋਗ ਹਨ, ਪਰ ਦੰਭੀ ਸੰਤਾਂ ਦਾ ਬੋਲਬਾਲਾ ਵਧਦਾ ਜਾ ਰਿਹਾ ਹੈ। ਆਏ

ਦਿਨ ਮਾਇਆ ਗ੍ਰਸੇ ਭੱਦਰ ਪੁਰਸ਼ ਲੰਮੇ ਚੋਲੇ ਪਾ ਕੇ ਯੂ.ਕੇ. ਵਿਚ ਜਹਾਜ਼ੋਂ ਉਤਰਦੇ ਹਨ। ਆਪੋ-ਆਪਣੇ ਜੰਤਰ ਮੰਤਰ ਨਾਲ ਸੰਗਤਾਂ ਨੂੰ ਕੀਲ ਕੇ ਮਾਇਆ ਦੇ ਗੱਫੇ ਝਾੜਨ ਲਈ ਬੜੇ ਤਜਰਬਾਕਾਰ ਹਨ। ਆਪਣੇ ਹਜ਼ੂਰੀ ਸੇਵਕਾਂ ਰਾਹੀਂ ਭੋਲੇ ਭਾਲੇ ਲੋਕਾਂ ਨੂੰ ਵਰਗਲਾ ਰਹੇ ਹਨ। ਦੁਖੀ ਜਨਤਾ ਨੂੰ ਫੂਕ ਮਾਰ ਕੇ ਪਾਣੀ ਦਾ ਅੰਮ੍ਰਿਤ ਵੇਚ ਰਹੇ ਹਨ। ਲੰਗਰ ਦੇ ਬਹਾਨੇ ਪੌਂਡ ਝਾੜਨ ਦਾ ਪ੍ਰਚਾਰ ਕਰ ਰਹੇ ਹਨ। ਸੁੱਖ ਤੇ ਚੈਨ ਦੀ ਖ਼ਾਤਰ ਦੁਨੀਆਂ ਅੰਨ੍ਹੇਵਾਹ ਪੈਸੇ ਦੇ ਰਹੀ ਹੈ, ਜਿਸ ਨਾਲ ਇਹਨਾਂ ਦੰਭੀਆਂ ਦੀਆਂ ਵੱਡੀਆਂ ਵੱਡੀਆਂ ਆਲੀਸ਼ਾਨ ਬਿਲਡਿੰਗਾਂ 'ਤੇ ਦੋ ਦੋ ਝੰਡੇ ਲਹਿਰਾ ਰਹੇ ਹਨ। ਆਪਣੀ ਪ੍ਰਤਿਭਾ ਦੇ ਭੁੱਖੇ, ਝੂਠੇ ਪ੍ਰਪੰਚ ਦੇ ਜ਼ੋਰ ਦੁਖੀ ਲੋਕਾਂ ਨੂੰ ਨੱਕ ਰਗੜਨ ਦੀ ਸਿਖਿਆ ਦਿੰਦੇ ਹਨ। ਸੰਤਾਂ ਦੀ ਖ਼ਾਲੀ ਕੁਰਸੀ, ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਲੱਗੀ ਗੱਦੀ ਨੂੰ ਪੂਜਣ ਯੋਗ ਸਮਝ ਕੇ ਸੇਵਕ ਮੱਥੇ ਟੇਕਦੇ ਹਨ, ਜਦ ਕਿ ਗੁਰੂ ਸਾਹਿਬਾਨ ਨੇ ਸ਼ਖ਼ਸੀ ਤੇ ਬੁੱਤ ਪ੍ਰਸਤੀ ਦੀ ਕਰੜੀ ਮਨਾਹੀ ਕੀਤੀ। ਅੰਮ੍ਰਿਤ ਦੀ ਦਾਤ ਪੰਜ ਪਿਆਰੇ ਹੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਦੇ ਸਕਦੇ ਹਨ, ਪਰ ਇਹ ਨਿਡਰ ਮਨਮੁਖੀ ਦੁਹੇਲੇ ਭੋਲੇ ਭਾਲੇ ਲੋਕਾਂ ਨੂੰ ਗੁਮਰਾਹ ਕਰ ਰਹੇ ਹਨ। ਇਹਨਾਂ ਕੁਰੀਤੀਆਂ ਦੇ ਸੁਧਾਰ ਲਈ ਸਿੱਖਾਂ ਵਿਚ ਸੁਧਾਰਕ ਲਹਿਰਾਂ ਹੋਂਦ ਵਿਚ ਆਈਆਂ। ਬਾਬਾ ਦਿਆਲ ਜੀ ਤੇ ਬਾਬਾ ਰਾਮ ਸਿੰਘ ਨੇ ਬਿਖੜੇ ਸਮੇਂ ਸਿੱਖ ਪੰਥ ਨੂੰ ਨਵੇਂ ਸਿਰਿਉਂ ਸੇਧ ਦਿੱਤੀ, ਪਰ ਖ਼ੁਦਗ਼ਰਜ਼ ਸਿੱਖਾਂ ਨੇ ਆਪਣੇ ਲਾਭ ਹਿਤ ਰਲਗੱਡ ਕਰ ਦਿੱਤਾ।

ਬ੍ਰਾਹਮਣਵਾਦ ਵਾਂਗ ਯੋਗ ਮਤ ਵੀ ਸਿੱਖ ਮਤ 'ਤੇ ਭਾਰੂ ਹੋਣ ਦੀ ਘੰਟੀ ਵਜਾ ਰਿਹਾ ਹੈ।

ਗੁਰੂ ਨਾਨਕ ਦੇਵ ਜੀ ਨੇ "ਸਿਧ ਗੋਸਟਿ" ਨਿਰੋਲ ਯੋਗ ਮਤ ਤੇ ਸਿੱਖ ਧਰਮ ਦੇ ਬੁਨਿਆਦੀ ਅਸੂਲਾਂ ਨੂੰ ਨਿਖੜ ਕੇ ਯੋਗੀਆਂ ਨੂੰ ਨਾਮ ਸਿਮਰਨ ਨਾਲ ਜੋੜਨ ਦੀ ਪ੍ਰੇਰਨਾ ਹਿਤ ਰਚੀ। ਅੱਜ ਯੋਗ ਮਤ ਦੇ ਸਿੱਖੀ ਵਿਚ ਪ੍ਰਵੇਸ਼ ਨੂੰ ਮਾਣਤਾ ਮਿਲ ਰਹੀ ਹੈ। ਯੋਗ ਮਤ ਤੇ ਸਿੱਖ ਧਰਮ ਵਿਚ ਬੁਨਿਆਦੀ ਅਜੋੜ ਹੈ। ਤਥਾ :

**ਨਿਵਲੀ ਕਰਮ ਭੁਅੰਗਮ ਭਾਠੀ ਰੇਚਕ ਪੂਰਕ ਕੁੰਭ ਕਰੈ ॥**
**ਬਿਨੁ ਸਤਿਗੁਰ ਕਿਛੁ ਸੋਝੀ ਨਾਹੀ ਭਰਮੇ ਭੂਲਾ ਬੂਡਿ ਮਰੈ ॥**
**ਅੰਧਾ ਭਰਿਆ ਭਰਿ ਭਰਿ ਧੋਵੈ ਅੰਤਰ ਕੀ ਮਲੁ ਕਦੇ ਨ ਲਹੈ ॥**
**ਨਾਮ ਬਿਨਾ ਫੋਕਟ ਸਭਿ ਕਰਮਾ ਜਿਉ ਬਾਜੀਗਰੁ ਭਰਮਿ ਭੁਲੈ ॥**

*(ਪੰਨਾ 1343)*

ਸਿੱਖ ਧਰਮ ਸੁਤੰਤਰ ਧਰਮ ਹੈ। ਯੋਗ ਦੇ ਆਸਣ ਤੇ ਪ੍ਰਾਣਾਯਾਮ ਸਰੀਰ ਨੂੰ ਸਿਹਤਮੰਦ ਰੱਖ ਸਕਦੇ ਹਨ, ਪਰ ਤੁਯੰਗਮ ਨਾੜੀ (ਕੁੰਡਲਨੀ) ਦੇ ਰਸਤੇ ਪ੍ਰਭੂ ਦਾ ਮਿਲਾਪ ਨਹੀਂ ਹੋ ਸਕਦਾ। ਸਵਾਸ ਸਵਾਸ ਨਾਮ ਜਪਣਾ, ਸੁਰਤਿ ਸ਼ਬਦ ਦੇ ਮੇਲ ਨਾਲ ਹੀ ਪ੍ਰਭੂ ਦਾ ਮਿਲਾਪ ਹੈ। ਯੋਗ ਦੀਆਂ ਕ੍ਰਿਰਿਆਵਾਂ ਬਾਜ਼ੀਗਰਾਂ ਦੀਆਂ ਖੇਡਾਂ ਹਨ। ਸਿੱਖਾਂ ਨੂੰ ਸੰਤ ਸਿਪਾਹੀ ਦੀ ਰਹਿਣੀ ਬਹਿਣੀ ਅਤੇ ਕਹਿਣੀ ਦੀ ਬਖ਼ਸ਼ਿਸ਼, ਗੁਰੂ ਸਾਹਿਬ ਵਲੋਂ ਬੇਅੰਤ ਘਾਲਣਾ ਤੇ ਕੁਰਬਾਨੀਆਂ ਬਾਅਦ ਮਿਲੀ ਹੈ। ਆਓ ! ਅਸੀਂ ਇਹ ਬਾਜ਼ੀਗਰਾਂ ਵਾਲੇ ਕਰਮ ਧਰਮ ਤਿਆਗ ਕੇ ਪੂਰੇ ਗੁਰਸਿੱਖ ਬਣਨ ਲਈ ਪ੍ਰਯਤਨਸ਼ੀਲ ਹੋਈਏ :

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥**
**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥**

*(ਪੰਨਾ 747)*

ਤਥਾ :

**ਕਰਮ ਧਰਮ ਨੇਮ ਬ੍ਰਤ ਪੂਜਾ ॥**
**ਪਾਰਬ੍ਰਹਮ ਬਿਨੁ ਜਾਨੁ ਨ ਦੂਜਾ ॥** *(ਪੰਨਾ 199)*

*(ਦੇਸ ਪ੍ਰਦੇਸ, 23.9.1983)*

# ਮਨੂੰਵਾਦ ਤੇ ਦਲਿਤ

ਦੇਸ ਪ੍ਰਦੇਸ ਦੇ ਅੰਕ ਨੰਬਰ 1215/16 ਤੇ ਸਮਕਾਲੀ ਪੇਪਰਾਂ ਵਿਚ 'ਦਲਿੱਤਾਂ' 'ਤੇ ਅਤਿਆਚਾਰ ਵਿਰੁੱਧ ਮੁਜ਼ਾਹਰਾ ਇਸ਼ਤਿਹਾਰ ਛਪੇ ਸਨ। ਇਹਨਾਂ ਇਸ਼ਤਿਹਾਰਾਂ ਵਿਚ ਦਲਿਤਾਂ ਉਪਰ ਹੋਏ ਅਤਿਆਚਾਰ ਬਾਰੇ ਹਿਰਦੇ ਵੇਧਕ ਕੁਝ ਖ਼ਬਰਾਂ ਵੀ ਸਨ। ਮਨੁੱਖਤਾ ਤੇ ਰੱਬ ਨੂੰ ਪਿਆਰ ਕਰਨ ਵਾਲਾ ਇਨਸਾਨ ਇਹਨਾਂ ਦਰਦਨਾਕ ਖ਼ਬਰਾਂ ਨੂੰ ਪੜ੍ਹ ਕੇ ਇਕ ਵਾਰ ਤਾਂ ਜ਼ਰੂਰ ਝੰਜੋੜਿਆ ਗਿਆ ਹੋਵੇਗਾ। ਲੂੰ-ਕੰਡੇ ਖੜੇ ਕਰਨ ਵਾਲੀਆਂ ਘਟਨਾਵਾਂ ਭਾਰਤ ਵਿਚ ਆਮ ਵਾਪਰ ਰਹੀਆਂ ਹਨ, ਪ੍ਰੰਤੂ ਹੈਰਾਨ ਕਰਨ ਵਾਲੀ ਗੱਲ ਹੈ ਕਿ ਭਾਰਤ ਸਰਕਾਰ ਦੇ ਕੰਨਾਂ 'ਤੇ ਜੂੰ ਵੀ ਨਹੀਂ ਸਰਕ ਰਹੀ। ਲਾਹਨਤ ਹੈ ਇਸ ਭਾਰਤੀ ਸਮਾਜ ਦੇ, ਜਿਸ ਵਿਚ ਜਾਤ-ਪਾਤ, ਭਿੱਟ ਆਦਿ ਬੁਰਾਈਆਂ ਦਾ ਬੋਲਬਾਲਾ ਹੋਵੇ। ਇਨਸਾਨਾਂ ਨੂੰ ਦਲਿਤ ਜਾਂ ਅਛੂਤ ਸਮਝ ਕੇ ਦੁਰਕਾਰਨਾ ਤੇ ਨਫ਼ਰਤ ਕਰਨੀ ਮਨੁੱਖਤਾ ਦੇ ਮੱਥੇ 'ਤੇ ਇਕ ਵੱਡਾ ਕਲੰਕ ਹੈ। "ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ" ਇਕ ਅਟੱਲ ਸੱਚਾਈ ਹੈ, ਪ੍ਰੰਤੂ ਮਨੂੰਵਾਦੀ ਇਸ ਸੱਚ ਨੂੰ ਮੰਨਣ ਨੂੰ ਤਿਆਰ ਨਹੀਂ।

ਗੁਰੂ ਨਾਨਕ ਪਾਤਸ਼ਾਹ ਭਾਰਤੀਆਂ 'ਤੇ ਹੁੰਦਾ ਜ਼ੁਲਮ ਦੇਖ ਕੇ ਕੁਰਲਾ ਉਠੇ ਸਨ, ਤੇ ਅਕਾਲ ਪੁਰਖ ਨੂੰ ਵੀ ਤਾਹਨਾ ਮਾਰ ਦਿੱਤਾ : "ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥" (ਪੰਨਾ 360) ਕੀ ਅੱਜ ਮਨੂੰਵਾਦ ਦੇ ਸ਼ਿਕਾਰ ਹੋਏ ਇਨਸਾਨਾਂ 'ਤੇ ਘੱਟ ਜ਼ੁਲਮ ਹੋ ਰਿਹਾ ਹੈ? ਨਿਸਚੈ ਹੀ ਪਵਿੱਤਰ ਆਤਮਾਵਾਂ ਕਹਿਰਾਂ ਦਾ ਜ਼ੁਲਮ ਹੁੰਦਾ ਦੇਖ ਕੇ ਤੜਫ਼ ਉਠੀਆਂ ਹੋਣਗੀਆਂ। ਦਾਸ ਵੀ ਆਪਣੇ ਦਲਿਤ ਵੀਰਾਂ ਦੇ ਦੁੱਖ ਵਿਚ ਤਨੋਂ ਮਨੋਂ ਸ਼ਾਮਲ ਹੁੰਦਾ ਹੋਇਆ ਕੁਝ ਕੁ ਸਤਰਾਂ ਲਿਖ ਕੇ ਆਪਣੇ ਪਾਠਕਾਂ ਨਾਲ ਆਪਣੇ ਖ਼ਿਆਲਾਤ ਸਾਂਝੇ ਕਰਨ ਦੀ ਓਟ ਲੈ ਰਿਹਾ ਹੈ।

ਸਦਾ ਕਾਇਮ ਰਹਿਣ ਵਾਲੀ ਤੇ ਜਨਮ ਤੋਂ ਪੈਦਾ ਹੋਈ ਮਨੁੱਖੀ ਨਾਬਰਾਬਰੀ ਬ੍ਰਾਹਮਣੀ ਮਤ ਜਾਂ ਮਨੂੰਵਾਦ ਦਾ ਐਲਾਨੀਆ ਤੱਤ ਹੈ। ਇਹ ਇਸ ਦੇ ਸਮਾਜਕ ਪ੍ਰਬੰਧ ਦੀ ਨੀਂਹ ਹੈ। ਇਹ ਸੰਸਾਰ ਪਰਮਾਤਮਾ ਇਕ ਵਿਸ਼ਵ-ਵਿਆਪੀ ਪਿਤਾ ਦੇ ਸਮਾਨ ਨਹੀਂ ਹੈ ਸਗੋਂ ਨਾਬਰਾਬਰੀ ਵਰਣਾਂ ਦਾ ਰਚਨਹਾਰਾ ਹੈ। ਸ਼ਾਇਦ ਇਹ ਅਤਿਕਥਨੀ ਨਾ ਹੋਵੇ ਜੇ ਆਖਾਂ, ਸਾਰੇ ਹਿੰਦੂ ਧਰਮ ਗ੍ਰੰਥਾਂ ਦਾ ਤੱਤ ਵੀ ਇਹੋ ਹੀ ਹੈ।

*ਵਰਣ ਵੰਡ ਜਾਂ ਨਾ-ਬਰਾਬਰੀ ਸਮਾਜ ਦਾ ਅਰੰਭ (ਰਾਖਵਾਂਕਰਨ ਕਿਉਂ ?)* ਪੁਸਤਕ ਦਾ ਕਰਤਾ ਮਿ. ਕੇ. ਵੀਰ ਐਮ.ਏ. ਸਫ਼ਾ 2 'ਤੇ ਲਿਖਦਾ ਹੈ :

> ਇਹ ਪ੍ਰਵਾਣਿਤ ਸੱਚਾਈ ਹੈ ਕਿ ਭਾਰਤ ਦੇ ਮੂਲ ਬਸ਼ਿੰਦੇ ਕੇਵਲ ਦਰਾਵੜ ਹੀ ਸਨ। ਆਰੀਆ ਦੇ ਦਾਖ਼ਲੇ ਨੇ ਦਰਾਵੜਾਂ ਵਿਚ ਵੰਡੀਆਂ ਪਾ ਦਿੱਤੀਆਂ। ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲੇ ਤੇ ਪਛੜੀਆਂ ਸ਼੍ਰੇਣੀਆਂ ਸਭ ਦਰਾਵੜੀ ਹੀ ਸਨ।

ਅੱਗੇ ਸਫ਼ਾ 6 ’ਤੇ ਲਿਖਦਾ ਹੈ :

> ਜਦ ਆਰੀਆ ਲੋਕ ਹਿੰਦੁਸਤਾਨ ਵਿਚ ਆਏ ਤਾਂ ਉਹ ਤਿੰਨ ਜਾਤਾਂ ਵਿਚ ਵੰਡੇ ਹੋਏ ਸਨ—(1) ਕਬੀਲਿਆਂ ਦੇ ਸਰਦਾਰ ਅਤੇ ਉਹਨਾਂ ਦੇ ਯੋਧੇ ਖਤਰੀ ਉੱਤਮ ਗਿਣੇ ਗਏ ਸਨ ਅਤੇ ਕਬੀਲਿਆਂ ਦੇ ਹਾਕਮ। (2) ਇਹਨਾਂ ਤੋਂ ਪਿੱਛੋਂ ਬ੍ਰਾਹਮਣ ਦਾ ਦਰਜਾ ਆਉਂਦਾ ਹੈ, ਅਤੇ ਉਹਨਾਂ ਦਾ ਕੰਮ ਧਾਰਮਿਕ ਪੂਜਾ, ਆਰਤੀ ਬਾਰੇ ਧਿਆਨ ਰੱਖਣਾ ਸੀ। (3) ਵੈਸ਼, ਇਹਨਾਂ ਦਾ ਕੰਮ ਪਸ਼ੂ ਚਾਰਨਾ ਸੀ। ਇਹ ਚਰਵਾਹੇ ਗਿਣੇ ਜਾਂਦੇ ਸਨ। ਇਹਨਾਂ ਵਿੱਚੋਂ ਕੁਝ ਵਪਾਰ ਵੀ ਕਰਦੇ ਸਨ। ਇਹਨਾਂ ਵਿਚ ਸ਼ੂਦਰ ਨਹੀਂ ਸਨ ਜੋ ਬਾਅਦ ’ਚ ਹੋਂਦ ਵਿਚ ਆਏ।

ਪੰਡਿਤ ਜਵਾਹਰ ਲਾਲ ਨਹਿਰੂ ਆਪਣੀ ਪੁਸਤਕ *ਡਿਸਕਵਰੀ ਆਫ ਇੰਡੀਆ* ਸਫ਼ਾ 62 ’ਤੇ ਲਿਖਦੇ ਹਨ :

> ਆਰੀਆ ਦੇ ਭਾਰਤ ਆਉਣ ਨਾਲ ਨਵੀਆਂ ਸਮਾਜਿਕ ਤੇ ਰਾਜਨੀਤਕ ਸਮੱਸਿਆਵਾਂ ਖੜੀਆਂ ਹੋਈਆਂ, ਜਿਹਨਾਂ ਨੂੰ ਆਰੀਆ ਨੇ ਜਿੱਤਿਆ, ਭਾਵ ਦਰਾਵੜ ਕੌਮ ਦੀ ਇਕ ਲੰਮੀ ਸਭਿਅਤਾ ਵਾਲੀ ਪਿੱਠ-ਭੂਮੀ ਸੀ। ਪ੍ਰੰਤੂ ਇਸ ਵਿਚ ਕੋਈ ਸ਼ੱਕ ਨਹੀਂ ਕਿ ਆਰੀਆਂ ਨੇ ਆਪਣੇ ਆਪ ਨੂੰ ਉਹਨਾਂ ਤੋਂ (ਦਰਾਵੜਾਂ) ਬੇਹੱਦ ਉੱਚਾ ਸਮਝਿਆ ਤੇ ਇਸ ਵਿਸ਼ਾਲ ਖਾਈ ਨੇ ਦੋਹਾਂ ਨੂੰ ਅਲੱਗ ਥਲੱਗ ਕਰ ਦਿੱਤਾ।

ਇਹ ਇਕ ਇਤਿਹਾਸਕ ਸੱਚਾਈ ਹੈ ਕਿ ਜੇਤੂ ਹਮਲਾਵਰਾਂ ਨੇ ਸਦਾ ਹੀ ਆਪਣੇ ਆਪ ਨੂੰ ਤੇ ਆਪਣੀ ਸੱਭਿਅਤਾ ਨੂੰ ਉੱਤਮ ਸਮਝਿਆ ਤੇ ਜਿੱਤੇ ਹੋਏ ਮੁਲਕ ਦੇ ਬਸ਼ਿੰਦਿਆਂ ’ਤੇ ਆਪਣੀ ਬੋਲੀ ਅਤੇ ਸਭਿਅਤਾ ਠੋਸਣ ਦਾ ਪੂਰਾ ਯਤਨ ਕੀਤਾ। ਆਸਟਰੇਲੀਆ ਵਿਚ ਹਮਲਾਵਰ ਗੋਰੀ ਨਸਲ ਦੇ ਲੋਕਾਂ ਨੇ ਉਥੋਂ ਦੇ ਅਸਲੀ ਬਸ਼ਿੰਦਿਆਂ ਨੂੰ ਕਿਸੇ ਹੱਦ ਤਕ ਮਾਰ ਮੁਕਾਇਆ ਤੇ ਬਾਕੀਆਂ ਨੂੰ ਅਨੁਸੂਚਿਤ ਤੇ ਘਟੀਆ ਸਮਝ ਕੇ ਦੁਰਕਾਰਿਆ। ਇਹ ਵਿਵਹਾਰ ਇਸ ਸਮੇਂ ਵੀ ਚਾਲੂ ਹੈ। ਦੱਖਣੀ ਅਫ਼ਰੀਕਾ ਵਿਚ ਕਾਲੇ ਲੋਕਾਂ ਦੀ ਆਬਾਦੀ 90 ਪ੍ਰਤੀਸ਼ਤ ਹੈ ਪਰ ਮੁਲਕ ’ਤੇ ਕਾਬਜ਼ ਮੁੱਠੀ ਭਰ ਗੋਰਿਆਂ ਦੇ ਗ਼ੁਲਾਮ ਹਨ। ਕਿਸੇ ਸਮੇਂ ਭਾਰਤੀ ਲੋਕਾਂ ਨੂੰ ਵੀ ਬ੍ਰਿਟਿਸ਼ ਸਰਕਾਰ ਨੇ ਘਟੀਆਂ ਨਸਲ ਮਿੱਥ ਕੇ ਰੱਜ ਕੇ ਨਫ਼ਰਤ ਕੀਤੀ ਸੀ। ਇਸੇ ਤਰ੍ਹਾਂ ਅਮਰੀਕਾ ਤੇ ਕੈਨੇਡਾ ਦੇ ਅਸਲੀ ਬਸ਼ਿੰਦੇ ਰੈੱਡ ਇੰਡੀਅਨ ਭਿੱਟ ਦਾ ਸ਼ਿਕਾਰ ਹਨ।

ਉਪਰ ਲਿਖੇ ਤੇ ਹੋਰ ਇਤਿਹਾਸਕ ਹਵਾਲਿਆਂ ਤੋਂ ਸਿੱਧ ਹੁੰਦਾ ਹੈ ਕਿ ਆਰੀਆਂ ਨੇ ਭਾਰਤ ’ਤੇ ਕਬਜ਼ਾ ਕਰ ਕੇ ਉਥੋਂ ਦੇ ਅਸਲੀ ਵਸਨੀਕਾਂ ਨੂੰ ਗ਼ੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜ ਕੇ ਰੱਖ ਦਿੱਤਾ ਅਤੇ ਇਸ ਜਕੜ ਤੇ ਪਕੜ ਨੂੰ ਸਦੀਵੀ ਰੱਖਣ ਲਈ

ਵਰਣ-ਵੰਡ ਦਾ ਢੌਂਗ ਰਚਾਇਆ ਗਿਆ। ਪ੍ਰਵਾਨਿਤਕਾ ਦੀ ਮੋਹਰ ਹਿੰਦੂ ਧਰਮ ਗ੍ਰੰਥਾਂ ਰਾਹੀਂ ਲੁਆਈ ਗਈ। ਇਹ ਗ੍ਰੰਥ ਹਨ—ਵੇਦ, ਸ਼ਾਸਤਰ, ਸਿੰਮ੍ਰਤੀਆਂ, ਸਰੁਤੀਆਂ, ਤੁਲਸੀ ਰਾਮਾਇਣ, ਮਨੂੰ ਸਿੰਮ੍ਰਤੀ, ਗੀਤਾ, ਮਹਾਂਭਾਰਤ ਅਤੇ ਪੁਰਾਣ ਆਦਿ। ਡਾਕਟਰ ਅੰਬੇਦਕਰ ਉਪਰ ਲਿਖੀਆਂ ਪੁਸਤਕਾਂ ਨੂੰ ਧਾਰਮਿਕ ਨਹੀਂ ਮੰਨਦਾ ਜਿਹਨਾਂ ਰਾਹੀਂ ਜਾਤ ਪਾਤ ਤੇ ਨਾਬਰਾਬਰੀ ਵਾਲੇ ਸਮਾਜ ਨੂੰ ਪੱਕਿਆਂ ਕੀਤਾ ਗਿਆ। ਪੜ੍ਹਿਆਂ ਤੇ ਵਿਚਾਰ ਕੀਤਿਆਂ ਡਾ. ਅੰਬੇਦਕਰ ਦੀ ਵਿਚਾਰ ਠੀਕ ਜਾਪਦੀ ਹੈ। ਅਜੋਕਾ ਭਾਰਤੀ ਸਮਾਜ ਇਹਨਾਂ ਧਾਰਮਿਕ ਪੁਸਤਕਾਂ ’ਤੇ ਹੀ ਉਸਾਰਿਆ ਗਿਆ ਜਾਪਦਾ ਹੈ। ਇਹ ਸਿਸਟਮ ਸਦੀਆਂ ਤੋਂ ਚੱਲਿਆ ਆ ਰਿਹਾ ਹੈ।

ਇਸ ਨਾਬਰਾਬਰੀ ਵਾਲੇ ਸਮਾਜ ਨੂੰ ਖ਼ਤਮ ਕਰਨ ਲਈ ਕਈ ਮਹਾਂਪੁਰਸ਼ਾਂ ਨੇ ਯਤਨ ਕੀਤੇ, ਪ੍ਰੰਤੂ ਦੁੱਖ ਨਾਲ ਲਿਖ ਰਿਹਾ ਹਾਂ ਕਿ ਪੂਰਣ ਤੌਰ ’ਤੇ ਉਹ ਇਸ ਗੰਦੇ ਸਮਾਜ ਦੀਆਂ ਜੜ੍ਹਾਂ ਨਾ ਕੱਟ ਸਕੇ। ਇਹਨਾਂ ਵਿੱਚੋਂ ਬੁੱਧ ਧਰਮ ਤੇ ਸਿੱਖ ਧਰਮ ਦੇ ਯਤਨ ਸ਼ਲਾਘਾਯੋਗ ਹਨ। ਬੁੱਧ ਤੇ ਇਸ ਦੇ ਪੈਰੋਕਾਰਾਂ ਨੇ ਵਰਣ-ਵੰਡ ਦੇ ਖ਼ਿਲਾਫ਼ ਤਕੜੀ ਜਦੋਜਹਿਦ ਕੀਤੀ, ਪਰ ਚਾਲਾਕ ਬ੍ਰਾਹਮਣ ਨੇ ਪਹਿਲਾਂ ਬੁੱਧ ਨੂੰ ਭਗਵਾਨ ਦਾ ਦਰਜਾ ਦਿੱਤਾ, ਫਿਰ ਬੁੱਧ ਦੀ ਮੂਰਤੀ ਬਣਾ ਕੇ ਪੂਜਾ ਕਰਨੀ ਸ਼ੁਰੂ ਕੀਤੀ। ਫਿਰ ਬੁੱਧ ਧਰਮ ਨੂੰ ਆਪਣਾ ਹੀ ਹਿੱਸਾ ਬਣਾ ਲਿਆ। ਯਾਦ ਰੱਖਣ ਵਾਲੀ ਗੱਲ ਹੈ ਕਿ ਬੁੱਧ ਧਰਮ ਰੱਬ ਦੀ ਸ਼ਕਤੀ ਨੂੰ ਨਹੀਂ ਮੰਨਦਾ।

ਗੁਰੂ ਨਾਨਕ ਤੇ ਇਹਨਾਂ ਦੇ ਉੱਤਰਾ-ਅਧਿਕਾਰੀ ਪਾਤਸ਼ਾਹਾਂ ਨੇ ਵੀ ਜਹਾਦ ਕੀਤਾ। ਕਾਫ਼ੀ ਹੱਦ ਤਕ ਸਫਲਤਾ ਵੀ ਮਿਲੀ। ਗੁਰੂ ਗ੍ਰੰਥ ਸਾਹਿਬ ਵਿਚ ਊਚ, ਨੀਚ, ਭਗਤਾਂ ਦੀ ਬਾਣੀ ਦਰਜ ਕਰ ਕੇ ਵਰਣ-ਵੰਡ ਦੇ ਸਿੱਧਾਂਤ ’ਤੇ ਕਾਰੀ ਸੱਟ ਮਾਰੀ। ਆਪ ਵੀ ਗੁਰੂ ਸਾਹਿਬਾਂ ਨੇ ਅਕਾਲੀ ਬਾਣੀ ਵਿਚ ਜਾਤ-ਪਾਤ ਦਾ ਖੰਡਨ ਕੀਤਾ। ਮੰਨਣਾ ਹੀ ਪਵੇਗਾ ਕਿ ਸਿੱਖ ਧਰਮ ਵੀ ਮਨੂੰਵਾਦ ਨੂੰ ਨਾ ਖ਼ਤਮ ਕਰ ਸਕਿਆ, ਕਿਉਂਕਿ ਸਿੱਖ ਧਰਮ ਨੂੰ ਮੰਨਣ ਵਾਲੇ ਪੁਰਾਣੇ ਖੁੰਡ ਬ੍ਰਾਹਮਣਵਾਦ ਦੀਆਂ ਪਾਈਆਂ ਲੀਹਾਂ ਨੂੰ ਛੱਡਣ ਨੂੰ ਤਿਆਰ ਨਹੀਂ। ਮੇਰੇ ਖ਼ਿਆਲ ਵਿਚ ਸਿੱਖ ਧਰਮ ਦੀ ਹੋ ਰਹੀ ਦੁਰਦਸ਼ਾ ਦਾ ਇਹ ਵੀ ਇਕ ਵੱਡਾ ਕਾਰਨ ਹੈ। ਅਰਦਾਸ ਹੈ ਵਾਹਿਗੁਰੂ ਜੀ! ਸਿੱਖ ਕੌਮ ਨੂੰ ਆਪਣੇ ਪੁਰਖਿਆਂ ਦੇ ਪਾਏ ਪੂਰਨਿਆਂ ’ਤੇ ਚੱਲਣ ਦੀ ਸਮਰੱਥਾ ਬਖ਼ਸ਼ੇ।

ਭਾਰਤ 1947 ਵਿਚ ਆਜ਼ਾਦ ਹੋਇਆ। ਉਮੀਦ ਸੀ ਸਾਰੇ ਭਾਰਤੀ ਵਸਨੀਕਾਂ ਨੂੰ ਆਪਣੇ ਅਕੀਦੇ ਮੁਤਾਬਿਕ ਬਰਾਬਰੀ ਵਾਲੇ ਸਮਾਜ ਵਿਚ ਵਧਣ ਫੁੱਲਣ ਦੇ ਸਾਰੇ ਮੌਕੇ ਮਿਲਣਗੇ। ਧਰਮ ਨਿਰਪੱਖਤਾ ਦੇ ਆਧਾਰ ’ਤੇ ਸੰਵਿਧਾਨ ਘੜਿਆ ਗਿਆ। ਵਿਧਾਨ ਘਾੜਤ ਕਮੇਟੀ ਦਾ ਮੁਖੀ ਡਾਕਟਰ ਅੰਬੇਦਕਰ ਸੀ ਜਿਹੜਾ ਕਿ ਵਰਣ-ਵੰਡ ਦਾ ਕੱਟੜ ਵਿਰੋਧੀ ਸੀ। ਸਾਰਿਆਂ ਨੂੰ, ਖ਼ਾਸ ਕਰਕੇ ਦਲਿਤਾਂ ਨੂੰ ਭਰੋਸਾ ਸੀ ਕਿ ਉਹਨਾਂ ਨਾਲ ਇਨਸਾਫ਼ ਹੋਵੇਗਾ। 26 ਜਨਵਰੀ, 1950 ਨੂੰ ਇਹ ਸੰਵਿਧਾਨ ਲਾਗੂ ਕੀਤਾ ਗਿਆ। ਦੁੱਖ ਦੀ ਗੱਲ ਹੈ ਕਿ ਧਰਮ ਨਿਰਪੱਖਤਾ ਵਾਲੀ ਗੱਲ ਕਾਗ਼ਜ਼ੀ ਸੰਵਿਧਾਨ ਦਾ ਹੀ ਇਕ ਹਿੱਸਾ ਬਣ ਕੇ ਰਹਿ ਗਈ। ਬਹੁ-ਗਿਣਤੀ ਵਾਲੇ ਸਮਾਜ ਨੇ ਆਪਣੀ ਸਿੱਖਿਆ ਸਰੋਤ ਨੂੰ ਮਨੂੰ ਸਿੰਮ੍ਰਤੀ ਆਦਿ ਗ੍ਰੰਥਾਂ ਨੂੰ ਹੀ ਬਣਾਈ ਰੱਖਿਆ। ਮਨੂੰ ਜੀ ਨੂੰ ਭਗਵਾਨ ਸਮਝ ਕੇ ਪੂਜਿਆ ਜਾਣ ਲੱਗਾ। ਰਾਜਸਥਾਨ ਹਾਈਕੋਰਟ ਦੀ ਬਿਲਡਿੰਗ

ਦੇ ਸਾਹਮਣੇ ਮਨੂੰ ਜੀ ਦਾ ਬੁੱਤ ਲਾਇਆ ਗਿਆ। ਕੁਮੇਰ ਪਿੰਡ ਜ਼ਿਲ੍ਹਾ ਭਰਤਪੁਰ ਰਾਜਸਥਾਨ ਵਿਚ ਹੀ ਹੈ ਜਿਥੇ ਦਲਿਤਾਂ ਦੇ ਖ਼ੂਨ ਦੀ ਜਾਟਾਂ ਨੇ ਰਲ ਕੇ ਹੋਲੀ ਖੇਲੀ, ਬਲਾਤਕਾਰ ਹੋਏ, ਅੱਗਾਂ ਲਾਈਆਂ ਗਈਆਂ ਤੇ ਹਲਾਕੂ ਚੰਗੇਜ਼ ਖ਼ਾਨ ਵਲੋਂ ਕੀਤੀ ਤਬਾਹੀ ਦੀ ਯਾਦ ਤਾਜ਼ਾ ਹੋ ਗਈ। ਇਸ ਘਟਨਾ ਦੀ ਗੂੰਜ ਇਸ ਸਮੇਂ ਦੇਸਾਂ ਪ੍ਰਦੇਸਾਂ ਵਿਚ ਪੈ ਰਹੀ ਹੈ। ਇਹ ਦੁਰਘਟਨਾ ਪਹਿਲੀ ਨਹੀਂ, ਇਸ ਤੋਂ ਪਹਿਲਾਂ ਵੀ ਇਸੇ ਤਰ੍ਹਾਂ ਵਾਪਰ ਚੁੱਕਿਆ ਹੈ, ਪ੍ਰੰਤੂ ਭਾਰਤ ਸਰਕਾਰ ਤਮਾਸ਼ਾ ਦੇਖ ਰਹੀ ਹੈ। ਕੋਈ ਗ੍ਰਿਫ਼ਤਾਰੀ ਨਹੀਂ, ਨਾ ਹੀ ਕਿਸੇ ਨੂੰ ਸਜ਼ਾ ਮਿਲੀ। ਕਾਰਨ ਸਾਫ਼ ਹੈ, ਕਾਤਲ ਉੱਚੀ ਜਾਤ ਵਾਲੇ ਹੁੰਦੇ ਹਨ ਤੇ ਉਹਨਾਂ ਨੂੰ ਗ੍ਰਿਫ਼ਤਾਰ ਕਰਨ ਵਾਲੀ ਪੁਲਿਸ ਵੀ ਉੱਚੀ ਜਾਤ ਵਾਲੀ ਹੁੰਦੀ ਹੈ। ਇਸ ਲਈ ਇਨਸਾਫ਼ ਇੱਲ ਦੇ ਆਲ੍ਹਣੇ ਵਿੱਚੋਂ ਮਾਸ ਲੱਭਣ ਵਾਲੀ ਗੱਲ ਹੁੰਦੀ ਹੈ।

ਭਾਰਤ ਵਿਚ ਦਲਿਤਾਂ ਦੀ ਆਬਾਦੀ ਤਕਰੀਬਨ 20 ਕਰੋੜ ਦੇ ਲਗਭਗ ਹੈ, ਜਿਹੜੀ ਕਿ ਸਾਰੀ ਆਬਾਦੀ ਦਾ 25 ਪ੍ਰਤੀਸ਼ਤ ਹਿੱਸਾ ਬਣਦਾ ਹੈ। ਏਨੀ ਵੱਡੀ ਗਿਣਤੀ ਹੋਣ ਦੇ ਬਾਵਜੂਦ ਇੱਜ਼ਤ ਤੇ ਗ਼ੈਰਤ ਵਾਲੀ ਜ਼ਿੰਦਗੀ ਜਿਊਣ ਦਾ ਇਹਨਾਂ ਨੂੰ ਹੱਕ ਨਹੀਂ। ਬ੍ਰਾਹਮਣਾਂ ਦੀ ਆਬਾਦੀ ਸਿਰਫ਼ ਸਾਢੇ 5 ਪ੍ਰਤੀਸ਼ਤ ਹੈ, ਪ੍ਰੰਤੂ ਸਰਕਾਰੀ ਜਾਂ ਗ਼ੈਰ-ਸਰਕਾਰੀ ਹਰ ਕੰਮ ਮਨੂੰ ਸਿੰਮ੍ਰਤੀ ਦੇ ਸਿੱਧਾਂਤ 'ਤੇ ਹੀ ਚਲਾਇਆ ਜਾ ਰਿਹਾ ਹੈ। ਅੰਕੜੇ ਹੈਰਾਨਕੁੰਨ ਪ੍ਰਗਟਾਵਾ ਕਰਦੇ ਹਨ। ਡਿਪਟੀ ਸੈਕਟਰੀ ਤੋਂ ਲੈ ਕੇ ਉਪਰ ਤਕ ਦੀਆਂ 500 ਪਦਵੀਆਂ ਵਿੱਚੋਂ 310 ਇਕੱਲੇ ਬ੍ਰਾਹਮਣਾਂ ਕੋਲ ਹਨ। ਦੇਸ ਦੇ 26 ਸੂਬਿਆਂ ਦੇ ਸਕੱਤਰਾਂ ਵਿਚੋਂ 19 ਸਕੱਤਰ ਬ੍ਰਾਹਮਣ ਹਨ। ਗਵਰਨਰ ਤੇ ਲੈਫ਼ਟੀਨੈਂਟ ਗਵਰਨਰਾਂ ਵਿੱਚੋਂ 13 ਬ੍ਰਾਹਮਣ ਹਨ। ਸੁਪਰੀਮ ਕੋਰਟ ਦੇ 16 ਜੱਜਾਂ ਵਿਚੋਂ 9 ਬ੍ਰਾਹਮਣ ਹਨ। ਹਾਈ ਕੋਰਟ ਦੇ 330 ਜੱਜਾਂ ਵਿੱਚੋਂ 166 ਬ੍ਰਾਹਮਣ ਹਨ। ਯੂਨੀਵਰਸਿਟੀਆਂ ਦੇ 98 ਵਾਇਸ ਚਾਂਸਲਰਾਂ ਵਿੱਚੋਂ 50 ਬ੍ਰਾਹਮਣ ਹਨ। 438 ਜ਼ਿਲ੍ਹਾ ਮੈਜਿਸਟਰੇਟਾਂ ਵਿੱਚੋਂ 258 ਬ੍ਰਾਹਮਣ ਹਨ ਅਤੇ ਰਾਜ ਸਭਾ ਵਿਚ 89 ਬ੍ਰਾਹਮਣ ਹਨ। ਮਨੂੰ ਦਾ ਦਾਅਵਾ ਹੈ ਕਿ ਬ੍ਰਹਮਾ ਨੇ ਕਾਨੂੰਨ ਪ੍ਰਣਾਲੀ ਆਪ ਤਿਆਰ ਕੀਤੀ ਹੈ ਅਤੇ ਮਨੂੰ ਨੂੰ ਸਿਖਾਈ ਹੈ। ਮਨੂੰ ਨੇ ਇਹ ਭ੍ਰਿਗੂ ਨੂੰ ਸਮਝਾਈ ਅਤੇ ਭ੍ਰਿਗੂ ਨੇ ਫਿਰ ਰਿਸ਼ੀਆਂ ਨੂੰ ਸਿਖਾਈ। ਇਸੇ ਤਰ੍ਹਾਂ ਮਨੂੰ ਸਿੰਮ੍ਰਤੀ ਦੇ ਆਧਾਰ 'ਤੇ ਕਾਨੂੰਨ ਸਾਰੇ ਭਾਰਤੀ ਸਮਾਜ 'ਤੇ ਲਾਗੂ ਹੋ ਗਿਆ। ਮਨੂੰ ਸਿੰਮ੍ਰਤੀ ਤੇ ਹਿੰਦੂ ਧਰਮ ਗ੍ਰੰਥ ਹੀ ਹਨ ਜਿਹਨਾਂ ਨੇ ਇਕ ਵੱਖਰੇ ਸ਼ੂਦਰ ਸਮਾਜ ਨੂੰ ਜਨਮ ਦਿੱਤਾ। ਇਹਨਾਂ ਧਰਮ ਗ੍ਰੰਥਾਂ ਬਾਰੇ ਸੰਖੇਪ ਰੂਪ ਵਿਚ ਖ਼ਾਸ ਕਰਕੇ ਦਲਿਤਾਂ ਸੰਬੰਧੀ ਵਿਚਾਰ ਕਰਨੀ ਕੁਥਾਏਂ ਨਹੀਂ ਹੋਵੇਗੀ।

ਹਿੰਦੂ ਧਰਮ ਗ੍ਰੰਥਾਂ ਤੇ ਮਨੂੰ ਨੇ ਬ੍ਰਾਹਮਣ ਨੂੰ ਸਭ ਤੋਂ ਸ੍ਰੇਸ਼ਟ ਲਿਖਿਆ ਹੈ। ਮਨੂੰ ਸਿੰਮ੍ਰਤੀ :

1. 99/100 ਬ੍ਰਾਹਮਣ ਜਨਮ ਲੈਂਦਿਆਂ ਹੀ ਪ੍ਰਿਥਵੀ ਦੇ ਸਾਰੇ ਜੀਵਾਂ ਤੋਂ ਸ੍ਰੇਸ਼ਟ ਹੈ। ਉਹ ਸਾਰੇ ਪ੍ਰਾਣੀਆਂ ਦਾ ਈਸ਼ਵਰ ਹੈ ਅਤੇ ਧਰਮ ਦੇ ਖ਼ਜ਼ਾਨੇ ਦਾ ਰੱਖਿਅਕ ਹੈ। ਇਸ ਸੰਸਾਰ ਵਿਚ ਜੋ ਵੀ ਸੰਪੱਤੀ ਹੈ, ਉਹ ਸਭ ਬ੍ਰਾਹਮਣ ਦੀ ਨਿੱਜੀ ਹੈ।
2. 3/18 ਜੇ ਬ੍ਰਾਹਮਣ ਨਿੰਦਣਯੋਗ ਕੰਮਾਂ ਵਿਚ ਲੱਗ ਜਾਵੇ ਤਾਂ ਵੀ ਉਹ ਪੂਜਣਯੋਗ ਹੈ।

3. 11/13 ਜਦੋਂ ਕਿਸੇ ਕਸ਼ੱਤਰੀ ਆਦਿ ਤੋਂ ਧਨ ਨਾ ਮਿਲੇ ਤਾਂ ਬ੍ਰਾਹਮਣ ਬੇਰਹਿਮੀ ਨਾਲ ਸ਼ੂਦਰ ਦੇ ਘਰੋਂ ਖੋਹ ਲਵੇ।
4. 3/209 ਸਰਾਧਾਂ ਵਿਚ ਬ੍ਰਾਹਮਣ ਨੂੰ ਆਸਣ 'ਤੇ ਬਿਠਾ ਕੇ ਉਸ ਦੀ ਪੂਜਾ ਕਰੇ।
5. ਰਾਮਾਇਣ, ਤੁਲਸੀਦਾਸ ਵਿਚ ਲਿਖਿਆ ਹੈ : ਬ੍ਰਾਹਮਣ ਦੀ ਨਿੰਦਿਆ ਕਰਨ ਵਾਲਾ ਅਨੇਕ ਜੂਨ ਭੋਗ ਕੇ ਕਾਂ ਦੇ ਜਾਮੇ ਪੈਂਦਾ ਹੈ—ਬ੍ਰਾਹਮਣ ਚਾਹੇ ਸਰਾਪ ਦੇਵੇ, ਚਾਹੇ ਮਾਰ ਦੇਵੇ, ਚਾਹੇ ਗਾਲ੍ਹਾਂ ਕੱਢੇ, ਚਾਹੇ ਉਹ ਚਰਿੱਤਰਹੀਣ ਹੀ ਕਿਉਂ ਨਾ ਹੋਵੇ, ਚਾਹੇ ਉਸ ਵਿਚ ਕੋਈ ਵੀ ਔਗੁਣ ਹੋਵੇ, ਚਾਹੇ ਉਹ ਬਿਲਕੁਲ ਅਗਿਆਨੀ ਹੋਵੇ, ਜੇ ਉਹ ਜਨਮ ਦਾ ਬ੍ਰਾਹਮਣ ਹੈ ਤਾਂ ਉਹ ਪੂਜਣਯੋਗ ਹੈ।
6. ਮਨੂੰ 10/129 ਜੇਕਰ ਸ਼ੂਦਰ ਆਜ਼ਾਦ ਵੀ ਕਰ ਦਿੱਤਾ ਜਾਵੇ ਤਾਂ ਵੀ ਉਸ ਨੂੰ ਆਜ਼ਾਦ ਨਹੀਂ ਸਮਝਿਆ ਜਾਵੇਗਾ ਕਿਉਂਕਿ ਉਸ ਨੂੰ ਕੁਦਰਤ ਨੇ ਗ਼ੁਲਾਮ ਬਣਾ ਕੇ ਹੀ ਪੈਦਾ ਕੀਤਾ ਹੈ।
7. 8/313 ਅਗਰ ਇਹ ਨੀਚ ਵਰਗ ਆਪਣੇ ਕੰਮ ਰਾਹੀਂ ਸੇਵਾ ਭਾਵ ਗ਼ੁਲਾਮੀ ਨਹੀਂ ਕਰਨਗੇ ਤਾਂ ਸਾਰੇ ਜਗਤ ਨੂੰ ਦੁਖੀ ਬਣਾ ਦੇਣਗੇ।
8. 11/3 ਜਦੋਂ ਯਗ ਦੇ ਦੋ ਜਾਂ ਤਿੰਨ ਹਿੱਸੇ ਅਪੂਰਨ ਰਹਿ ਜਾਣ ਤਾਂ ਸ਼ੂਦਰਾਂ ਦੇ ਘਰਾਂ ਨੂੰ ਲੁੱਟ ਕੇ ਯਗ ਪੂਰਾ ਕੀਤਾ ਜਾਵੇ।
9. 10/125 ਸ਼ੂਦਰਾਂ ਦੇ ਖਾਣ ਨੂੰ ਦਵਿਜਾ (ਉੱਚ ਜਾਤੀ) ਦੀ ਜੂਠ, ਪਹਿਨਣ ਲਈ ਪੁਰਾਣੇ ਕੱਪੜੇ ਅਤੇ ਜੇ ਉਹਨਾਂ ਨੂੰ ਅੰਨ ਦੇਣਾ ਹੋਵੇ ਤਾਂ ਬਿਲਕੁਲ ਘਟੀਆ ਅੰਨ ਦਿੱਤਾ ਜਾਵੇ। ਕੁੱਤਿਆਂ, ਪਤਿਤ (ਸ਼ੂਦਰ) ਨੀਚ, ਪਾਪੀ, ਰੋਗੀ, ਕਾਵਾਂ ਤੇ ਕੀੜਿਆਂ ਨੂੰ ਜੇ ਚੀਜ਼ ਦੇਣੀ ਹੋਵੇ ਤਾਂ ਦੂਰੋਂ ਸੁੱਟ ਦਿੱਤੀ ਜਾਵੇ।
10. 10/15 ਚੰਡਾਲ, ਭੰਗੀ, ਚਮਿਆਰ, ਆਦਿ ਜਾਤੀਆਂ ਪਿੰਡਾਂ ਤੋਂ ਬਾਹਰ ਵੱਸਣ। ਇਨ੍ਹਾਂ ਦੀ ਵਰਤੋਂ ਘਟੀਆ ਹੋਵੇ। ਇਹਨਾਂ ਦੀ ਸੰਪੱਤੀ ਕੁੱਤੇ, ਗਧੇ ਤੇ ਸੂਰ ਆਦਿ ਹੋਣਗੇ।
11. 10/52 ਇਹ ਸ਼ੂਦਰ ਮੁਰਦਿਆਂ ਦੇ ਕੱਪੜੇ ਲਾਹ ਕੇ ਪਹਿਨਣ। ਟੁੱਟੇ ਬਰਤਨਾਂ ਵਿਚ ਰੋਟੀ ਖਾਣ, ਲੋਹੇ ਦੇ ਗਹਿਣੇ ਪਹਿਨਣ ਅਤੇ ਇਧਰ ਉਧਰ ਪਿੰਡਾਂ ਵਿਚ ਘੁੰਮਦੇ ਰਹਿਣ।
12. 10/54 ਇਹਨਾਂ ਦੀ ਰੋਜ਼ੀ ਦਵਿਜਾ (ਸਵਰਨਾਂ) ਦੇ ਅਧੀਨ ਹੈ। ਇਹਨਾਂ ਨੂੰ ਟੁੱਟੇ ਬਰਤਨਾਂ ਵਿਚ ਅੰਨ ਦੇਣਾ ਚਾਹੀਦਾ ਹੈ। ਇਹ ਲੋਕ ਸੰਧਿਆ ਜਾਂ ਰਾਤ ਸਮੇਂ ਪਿੰਡ ਜਾਂ ਸ਼ਹਿਰ ਤੋਂ ਬਾਹਰ ਰਹਿਣ।
13. 12/31 ਸ਼ੂਦਰ ਦੀ ਹੱਤਿਆ ਕੁੱਤੇ ਬਰਾਬਰ ਹੈ। ਸ਼ੂਦਰ ਪਤਿਤ ਹੈ। ਉਸ ਨੂੰ ਛੱਡ ਕੇ ਤਿੰਨ ਵਰਣਾਂ ਨੂੰ ਜਨੇਊ ਪਾਉਣ, ਵੇਦ ਪਾਠ ਅਤੇ ਯੱਗ ਕਰਨ ਦਾ ਅਧਿਕਾਰ ਹੈ।
14. ਪਰਾਸ਼ਰ ਸੰਹਿਤਾ-ਕਪਲਾ ਗਊ ਦਾ ਦੁੱਧ ਪੀਣ ਨਾਲ ਅਤੇ ਵੇਦ ਦਾ ਅੱਖਰ ਉਚਾਰਣ ਨਾਲ ਸ਼ੂਦਰ ਨਰਕ ਨੂੰ ਜਾਂਦਾ ਹੈ।

15. 10/96 ਜੇ ਸ਼ੂਦਰ ਉੱਚੀ ਜਾਤ ਵਾਲੇ ਕੰਮ ਕਰ ਕੇ ਧਨ ਕਮਾ ਲਵੇ ਤਾਂ ਰਾਜੇ ਨੂੰ ਚਾਹੀਦਾ ਹੈ ਕਿ ਉਸ ਤੋਂ ਧਨ ਖੋਹ ਕੇ ਦੇਸ਼ ਨਿਕਾਲਾ ਦੇ ਦੇਵੇ।
16. ਅਤਰੀ ਸੰਹਿਤਾ (19) ਜੇ ਸ਼ੂਦਰ ਯੱਗ ਕਰਦਾ ਹੈ ਜਾਂ ਹਵਨ ਆਦਿ ਧਾਰਮਿਕ ਕੰਮ ਕਰਦਾ ਹੈ ਤਾਂ ਰਾਜਾ ਉਸ ਨੂੰ ਕਠੋਰ ਸਜ਼ਾ ਦੇਵੇ।
17. ਵਿਸ਼ਨੂੰ 5/11 ਜੋ ਸ਼ੂਦਰ ਯੱਗ ਕਰਦਾ ਹੈ ਜਾਂ ਹਵਨ ਆਦਿ ਧਾਰਮਿਕ ਕੰਮ ਕਰਦਾ ਹੈ ਤਾਂ ਰਾਜਾ ਉਸ ਨੂੰ ਕਠੋਰ ਸਜ਼ਾ ਦੇਵੇ।
18. ਵਿਸ਼ਨੂੰ 5/11 ਜੋ ਸ਼ੂਦਰ ਆਪਣੀ ਜਾਨ, ਧਨ ਤੇ ਇਸਤਰੀ ਨੂੰ ਬ੍ਰਾਹਮਣ ਦੀ ਸੇਵਾ ਵਿਚ ਅਰਪਣ ਕਰ ਦੇਵੇ, ਉਸ ਸ਼ੂਦਰ ਦਾ ਅੰਨ, ਭੋਜਨ-ਯੋਗ ਹੁੰਦਾ ਹੈ।
19. ਗੌਤਮ ਰਿਸ਼ੀ ਅਧਿਆਇ 12—ਮਹਾਂਰਿਸ਼ੀ ਵਸ਼ਿਸ਼ਟ ਸਿੰਮ੍ਰਤੀ ਅਧਿਆਇ 18- ਅਗਰ ਸ਼ੂਦਰ ਕਿਸੇ ਦਵਿਜ (ਸਵਰਨ) ਦੇ ਖ਼ਿਲਾਫ਼ ਬੋਲੇ, ਉਸ 'ਤੇ ਹਮਲੇ ਕਰੇ ਤਾਂ ਰਾਜੇ ਨੂੰ ਚਾਹੀਦਾ ਹੈ ਕਿ ਸ਼ੂਦਰ ਦਾ ਉਹੀ ਅੰਗ ਕਟਵਾ ਦੇਵੇ ਜਿਸ ਨਾਲ ਉਸ ਨੇ ਹਮਲਾ ਕੀਤਾ ਹੈ।
20. ਗੌਤਮ ਧਰਮ ਸੂਤਰ 12-13-18 ਅਗਰ ਸ਼ੂਦਰ ਨੂੰ ਤਿੰਨ ਵਰਣ ਗਾਲ੍ਹਾਂ ਕੱਢਣ ਤਾਂ ਉਹਨਾਂ ਨੂੰ ਇਸ ਬਦਲੇ ਕੋਈ ਸਰਕਾਰੀ ਜੁਰਮਾਨਾ ਨਹੀਂ ਕੀਤਾ ਜਾ ਸਕਦਾ। ਅਗਰ ਬ੍ਰਾਹਮਣ, ਖਤਰੀ ਅਤੇ ਵੈਸ਼ ਇਕ ਦੂਜੇ ਨੂੰ ਗਾਲ੍ਹਾਂ ਕੱਢਣ ਤਾਂ ਜੁਰਮਾਨਾ ਕੀਤਾ ਜਾ ਸਕਦਾ ਹੈ। 20-4-5 ਅਗਰ ਸ਼ੂਦਰ ਵੇਦਾਂ ਨੂੰ ਜਾਣ ਬੁੱਝ ਕੇ ਪੜ੍ਹੇ ਜਾਂ ਸੁਣੇ ਤਾਂ ਉਸ ਦੇ ਕੰਨਾਂ ਵਿਚ ਪਿਘਲਿਆ ਹੋਇਆ ਸ਼ੀਸ਼ਾ (ਸਿੱਕਾ) ਜਾਂ ਲੋਹਾ ਪਾ ਦਿਓ। ਅਗਰ ਉਹ ਵੇਦਾਂ ਦਾ ਉਚਾਰਣ ਕਰੇ ਅਤੇ ਵੇਦ ਨੂੰ ਯਾਦ ਕਰ ਲਵੇ ਤਾਂ ਉਸ ਦੇ ਟੁਕੜੇ ਕਰ ਦਿਓ।
21. ਮਹਾਂਭਾਰਤ (ਸ਼ਾਂਤੀ-ਪਰਵ ਮੰਤਰ 1-2) ਕ੍ਰਿਸ਼ਨ ਦੇ ਮੂੰਹ ਵਿੱਚੋਂ 100 ਸ੍ਰੇਸ਼ਟ ਬ੍ਰਾਹਮਣਾਂ ਨੂੰ, ਦੋਹਾਂ ਬਾਹਾਂ ਵਿੱਚੋਂ 100 ਖੱਤਰੀਆਂ ਨੂੰ, ਦੋਹਾਂ ਲੱਤਾਂ ਵਿੱਚੋਂ 100 ਵੈਸ਼ਾਂ ਨੂੰ ਅਤੇ ਦੋਹਾਂ ਪੈਰਾਂ ਵਿੱਚੋਂ 100 ਸ਼ੂਦਰਾਂ ਨੂੰ ਪੈਦਾ ਕੀਤਾ।
22. ਗੀਤਾ (ਅ-18 ਸਲੋਕ 44) ਸੇਵਾ ਕਰਨਾ ਸ਼ੂਦਰਾਂ ਦਾ ਸੁਭਾਵਿਕ ਕਰਮ ਹੈ। (ਅ-19 ਸਲੋਕ 32) ਔਰਤਾਂ, ਵੈਸ਼, ਸ਼ੂਦਰ ਤੇ ਚੰਡਾਲ ਸਭ ਪਾਪ ਦੀ ਜੂਨੀ ਵਿਚ ਪੈਦਾ ਹੁੰਦੇ ਹਨ।

ਸ੍ਰੀ ਸ਼ੰਕਰਾਚਾਰੀਆ ਉਪਰ ਲਿਖੇ ਖ਼ਿਆਲਾਂ ਦੀ ਪੁਸ਼ਟੀ ਕਰਦਾ *(ਜਨਤਮ ਪੈਗ਼ਾਮ)* ਪੇਪਰ ਸਤੰਬਰ 1988 ਦੇ ਸਫ਼ਾ 31 'ਤੇ ਲਿਖਦਾ ਹੈ:

1. ਵਰਣ ਵਿਵਸਥਾ ਅੱਜ ਵੀ ਮੰਨਣਯੋਗ ਹੈ। ਸਾਡੇ ਇਥੇ ਜਾਤ-ਪਾਤ ਪਹਿਲਾਂ ਤੋਂ ਹੈ। ਪਰਮਾਤਮਾ ਨੇ ਆਪਣੇ ਸਰੀਰ ਤੋਂ ਬ੍ਰਾਹਮਣ, ਕਸ਼ੱਤਰੀ, ਵੈਸ਼ ਅਤੇ ਸ਼ੂਦਰ ਪੈਦਾ ਕੀਤੇ ਅਤੇ ਉਹਨਾਂ ਨੂੰ ਆਪਣਾ ਆਪਣਾ ਕੰਮ ਦੱਸ ਦਿੱਤਾ ਗਿਆ।
2. ਜੇ ਅੱਜ ਜਾਤ-ਪਾਤ ਨੂੰ ਨਾ ਮੰਨਿਆ ਗਿਆ ਤਾਂ ਅਨਰਥ ਹੋ ਜਾਵੇਗਾ।
3. ਸੰਸਾਰ ਵਿਚ ਸ਼ਾਂਤੀ ਤਾਂ ਹੀ ਹੋ ਸਕਦੀ ਹੈ ਜੇ ਵਰਣ ਵਿਵਸਥਾ ਦਾ ਪਾਲਣ ਕੀਤਾ ਜਾਵੇ।

4. ਅੰਤਰਜਾਤੀ ਵਿਵਾਹ ਬਹੁਤ ਬੁਰਾ ਹੈ। ਕੀ ਗੱਲ ਹੈ ਖੋਤੇ ਅਤੇ ਘੋੜੀ ਤੋਂ ਖੱਚਰ ਪੈਦਾ ਹੁੰਦੀ ਹੈ। ਕੁੱਤਾ, ਕੁੱਤੀ ਤੋਂ ਬੱਚੇ ਪੈਦਾ ਕਰਦਾ ਹੈ। ਇਸ ਤਰ੍ਹਾਂ ਮਨੁੱਖ ਦਾ ਅੰਤਰਜਾਤੀ ਵਿਆਹ ਨਹੀਂ ਕਰਨਾ ਚਾਹੀਦਾ, ਸਗੋਂ ਆਪਣੀ ਜਾਤੀ ਵਿਚ ਹੀ ਸੰਬੰਧ ਬਨਾਉਣੇ ਚਾਹੀਦੇ ਹਨ। ਭਾਵ ਸ਼ੰਕਰਾਚਾਰੀਆ ਇਹ ਦਲੀਲ ਦਿੰਦਾ ਹੈ ਕਿ ਮਨੁੱਖ ਵੀ ਪਸ਼ੂ ਹੈ। ਪ੍ਰੰਤੂ ਸਾਡੀ ਦਲੀਲ ਹੈ ਕਿ ਘੋੜੀ ਅਤੇ ਖੋਤੇ ਦੀ ਥਾਂ ਦੁਨੀਆਂ ਦਾ ਕੋਈ ਬੰਦਾ ਤੇ ਉੱਚ ਜਾਤੀ ਦੀ ਕੋਈ ਔਰਤ ਸ਼ਾਦੀ ਕਰ ਲੈਣ ਤਾਂ ਉਹਨਾਂ ਤੋਂ ਨਾ ਕੋਈ ਖੱਚਰ ਪੈਦਾ ਹੋਵੇਗੀ ਨਾ ਕਤੂਰਾ, ਬਸ ਇਨਸਾਨ ਦਾ ਬੱਚਾ ਹੀ ਜੰਮੇਗਾ। ਜਿਵੇਂ ਪਾਰਸੀ ਫ਼ਿਰੋਜ਼ ਗਾਂਧੀ ਤੇ ਇੰਦਰਾ ਬ੍ਰਾਹਮਣੀ ਦੇ ਦੋ ਇਨਸਾਨੀ ਬੱਚੇ ਪੈਦਾ ਹੋਏ।
5. ਦੇਸ਼ ਵਿਚ ਇਕ ਹੀ ਹਰੀਜਨ ਐਸਾ ਨਹੀਂ ਜਿਹੜਾ ਬ੍ਰਾਹਮਣ ਦੇ ਬਰਾਬਰ ਹੋਵੇ।

ਭਾਰਤੀ ਸਮਾਜ ਵਿੱਚੋਂ ਵਰਣ-ਵੰਡ ਖ਼ਤਮ ਕਰਨੀ ਇਕ ਬਹੁਤ ਵੱਡੀ ਸਮੱਸਿਆ ਹੈ ਭਾਵੇਂ ਅਸੰਭਵ ਨਹੀਂ, ਕਿਉਂਕਿ ਧਾਰਮਿਕ, ਸਮਾਜਿਕ, ਆਰਥਿਕ ਤੇ ਰਾਜਨੀਤਿਕ ਤਾਕਤਾਂ ਉੱਚ ਜਾਤੀ ਦੇ ਲੋਕਾਂ ਦੇ ਹੱਥਾਂ ਵਿਚ ਹਨ। ਅਖੌਤੀ ਸੈਕੂਲਰ ਸਰਕਾਰ ਦੇ ਕਰਤਾ ਧਰਤਾ ਵੀ ਇਹੋ ਉੱਚ ਜਾਤੀ ਦੇ ਲੋਕ ਹੀ ਹਨ। ਇਸ ਲਈ ਦਲਿਤ ਭਰਾਵਾਂ ਨੂੰ ਮੇਰਾ ਮਸ਼ਵਰਾ ਹੈ ਕਿ ਤੁਸੀਂ ਇਕੱਲੇ ਇਸ ਛੂਤ ਛਾਤ ਦੀਆਂ ਜ਼ੰਜੀਰਾਂ ਨੂੰ ਨਹੀਂ ਕੱਟ ਸਕੋਗੇ। ਗੁਰਮਤਿ ਸਿੱਖ ਫ਼ਿਲਾਸਫ਼ੀ ’ਤੇ ਚੱਲਿਆਂ ਤੇ ਕੌਮ ਦਾ ਸਹਿਯੋਗ ਲੈਂਦਿਆਂ ਇਸ ਗਲੇ ਸੜੇ ਸਮਾਜ ਦੇ ਖ਼ਿਲਾਫ਼ ਜਹਾਦ ਵਿਢਿਆ ਜਾਣ ’ਤੇ ਹੀ ਕਾਮਯਾਬੀ ਹੋ ਸਕਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਪ੍ਰਥਾਇ ਸੇਧਾਂ ਮੌਜੂਦ ਹਨ, ਸਿਰਫ਼ ਸਮਝ ਕੇ ਤੇ ਦ੍ਰਿੜ੍ਹਤਾ ਨਾਲ ਪੱਲੇ ਬੰਨ੍ਹਣ ਦੀ ਲੋੜ ਹੈ। ਮੈਂ ਮੰਨਦਾ ਹਾਂ ਕਿ ਸਿੱਖ ਲੀਡਰਾਂ ਨੇ ਕਈ ਭੁੱਲਾਂ ਕੀਤੀਆਂ ਹਨ ਪ੍ਰੰਤੂ ਗੁਰਮਤਿ ਸਿੱਧਾਂਤ ਤਾਂ ਅਟੱਲ ਹਨ ਤੇ ਗੱਜ ਵੱਜ ਕੇ ਵਰਣ-ਵੰਡ ਦਾ ਖੰਡਨ ਕਰਦੇ ਹਨ। ਇਸ ਲਈ ਆਓ ਇਕ ਮੁੱਠ ਹੋ ਕੇ “ਕੋਊ ਕਿਸੀ ਕੋ ਰਾਜ ਨ ਦੇਹੁ ਹੈਂ॥ ਜੋ ਲੇਹਿ ਹੈਂ ਨਿਜ ਬਲ ਸੇ ਲੇਹੁ ਹੈਂ॥”

ਆਓ ਗੁਰੂ ਆਸਰੇ ਇਹਨਾਂ ਬਚਨਾਂ ਦੇ ਆਧਾਰ ’ਤੇ ਆਪਾਂ ਅੱਗੇ ਵਧੀਏ। ਗੁਰੂ ਜ਼ਰੂਰ ਸਹਾਈ ਹੋਵੇਗਾ।

*(ਦੇਸ ਪ੍ਰਦੇਸ, 20.1.1992)*

# ਸਿੱਖ ਧਰਮ ਵਿਚ ਔਰਤ

ਸ੍ਰਿਸ਼ਟੀ ਦੇ ਅਰੰਭ ਕਾਲ ਤੋਂ ਹੀ ਵੱਖ-ਵੱਖ ਧਰਮਾਂ ਦੇ ਸੰਚਾਲਕਾਂ ਨੇ ਮਰਦ ਤੇ ਔਰਤ ਲਈ ਧਾਰਮਿਕ, ਸਮਾਜਿਕ, ਆਰਥਿਕ ਤੇ ਰਾਜਨੀਤਕ ਨਿਯਮ ਨੀਅਤ ਕਰ ਰੱਖੇ ਹਨ। ਧਰਮ–ਗ੍ਰੰਥ ਇਨ੍ਹਾਂ ਨਿਯਮਾਂ ਦੇ ਸਿਰਫ਼ ਰੱਖਿਅਕ ਹੀ ਨਹੀਂ ਬਲਕਿ ਇਨ੍ਹਾਂ ਨੂੰ ਲਾਗੂ ਕਰਨ ਵਿਚ ਵੀ ਮਹੱਤਵਪੂਰਨ ਰੋਲ ਅਦਾ ਕਰਦੇ ਹਨ। ਇਹਨਾਂ ਨਿਯਮਾਂ ਦੀ ਉਲੰਘਣਾ ਜਿਥੇ ਮਰਦਾਂ ਲਈ ਕਠਿਨ ਹੈ, ਉਥੇ ਧਾਰਮਿਕ ਕੱਟੜਤਾ ਕਾਰਨ ਔਰਤਾਂ ਲਈ ਅਸੰਭਵ ਹੈ। ਭਾਰਤ ਵਿਚ ਹਿੰਦੂ ਮਤ, ਇਸਲਾਮ, ਈਸਾਈ ਮਤ ਤੇ ਬੁੱਧ ਮਤ ਵੱਡੇ ਤੇ ਪੁਰਾਣੇ ਮਤ ਸਮਝੇ ਜਾਂਦੇ ਹਨ। ਇਹਨਾਂ ਸਾਰਿਆਂ ਦਾ ਪ੍ਰੰਪਰਾਵਾਦੀ ਇਤਿਹਾਸ ਵੀ ਸਦੀਆਂ ਪੁਰਾਣਾ ਚਲਿਆ ਆ ਰਿਹਾ ਹੈ। ਸਿੱਖ ਧਰਮ ਇਹਨਾਂ ਸਾਰੇ ਧਰਮਾਂ ਦੇ ਮੁਕਾਬਲੇ ਵਿਚ ਬਹੁਤ ਨਵਾਂ ਹੈ। ਇਸੇ ਲਈ ਇਸ ਦਾ ਫ਼ਲਸਫ਼ਾ ਤੇ ਕ੍ਰਾਂਤੀਕਾਰੀ ਇਤਿਹਾਸ ਖ਼ਾਸ ਮਹਾਨਤਾ ਰੱਖਦਾ ਹੈ। ਔਰਤ ਬਾਰੇ, ਸਿਵਾਏ ਸਿੱਖ ਧਰਮ ਦੇ, ਉਪਰ ਲਿਖੇ ਧਰਮਾਂ ਦਾ ਦ੍ਰਿਸ਼ਟੀਕੋਣ ਥੋੜੇ ਬਹੁਤੇ ਫ਼ਰਕ ਨਾਲ ਇੱਕੋ ਜਿਹਾ ਹੀ ਹੈ। ਭਾਵ ਖ਼ਾਸ ਖ਼ਾਸ ਬੰਦਸ਼ਾਂ ਅਧੀਨ, ਔਰਤ ਨੂੰ ਆਪਣੀ ਸਾਰੀ ਉਮਰ ਬਤੀਤ ਕਰਨ ਲਈ ਮਜਬੂਰ ਕੀਤਾ ਜਾਂਦਾ ਰਿਹਾ ਹੈ। ਸ਼ਾਇਦ ਇਹ ਅਤਿਕਥਨੀ ਨਾ ਹੋਵੇ ਜੇਕਰ ਆਖੀਏ ਕਿ ਔਰਤ ਨੂੰ ਇਹਨਾਂ ਧਰਮ ਦੇ ਠੇਕੇਦਾਰਾਂ ਨੇ ਦਲਿਤਾਂ ਨਾਲੋਂ ਵੀ ਵੱਧ ਨੀਚ ਰੂਪ ਵਿਚ ਪੇਸ਼ ਕੀਤਾ।

ਵਿਦਵਾਨਾਂ ਦਾ ਕਥਨ ਹੈ ਕਿ ਕਿਸੇ ਸਮਾਜ ਦੀ ਵਡਿਆਈ ਨਾਪਣੀ ਹੋਵੇ ਤਾਂ ਦੇਖੋ ਕਿ ਉਹ ਔਰਤ ਨੂੰ ਕੀ ਅਸਥਾਨ ਦੇਂਦਾ ਹੈ। ਸਮਾਜ ਵਿਚ ਨਰੋਆਪਨ ਨਾ ਹੋਣ ਦਾ ਕਾਰਨ ਔਰਤ ਨੂੰ ਤੁੱਛ ਸਮਝਣਾ ਹੀ ਹੈ। ਦੁਨੀਆਂ ਵਿਚ ਇਸਤਰੀਆਂ ਦੀ ਗਿਣਤੀ ਲਗਭਗ 50% ਹੈ, ਪ੍ਰੰਤੂ ਉਨ੍ਹਾਂ ਦੇ ਮਨੁੱਖੀ ਅਧਿਕਾਰ ਮਰਦ ਦੇ ਮੁਕਾਬਲੇ ਨਾ ਹੋਇਆਂ ਵਰਗੇ ਹੀ ਹਨ। ਭਾਰਤ ਵਿਚ ਹਿੰਦੂ ਧਰਮ ਸਭ ਤੋਂ ਪੁਰਾਣਾ ਤੇ ਸ਼ਕਤੀਸ਼ਾਲੀ ਧਰਮ ਰਿਹਾ ਹੈ ਤੇ ਹੁਣ ਵੀ ਹੈ, ਖ਼ਾਸ ਕਰਕੇ ਭਾਰਤ ਦੀ ਆਜ਼ਾਦੀ ਤੋਂ ਬਾਅਦ ਤਾਂ ਇਹ ਧਰਮ ਜੁਆਨੀ ਦਾ ਅਨੰਦ ਮਾਣ ਰਿਹਾ ਹੈ। ਹਿੰਦੂ ਧਰਮ ਗ੍ਰੰਥਾਂ ਦੇ ਆਧਾਰ ’ਤੇ ਹੀ ਭਾਰਤੀ ਸਮਾਜ ਦੀ ਸਿਰਜਣਾ ਹੋਈ ਹੈ। ਦੂਸਰੇ ਧਰਮਾਂ ਨੂੰ ਮੰਨਣ ਵਾਲਿਆਂ ਉਤੇ ਹਿੰਦੂ ਧਰਮ ਦੀਆਂ ਰਹੁ-ਰੀਤੀਆਂ ਦਾ ਪ੍ਰਭਾਵ ਪਿਆ ਸਾਫ਼ ਨਜ਼ਰ ਆਉਂਦਾ ਹੈ। ਨਿਰਸੰਦੇਹ ਸਿੱਖ ਧਰਮ ਇਕ ਆਜ਼ਾਦ ਫ਼ਲਸਫ਼ਾ ਰੱਖਦਾ ਹੋਇਆ ਵੀ, ਹਿੰਦੂ ਮਤ ਦੇ ਮਾਰੂ ਹਮਲੇ ਤੋਂ ਨਹੀਂ ਬਚ ਸਕਿਆ। ਸਿੱਖਾਂ ਦੀ ਅਗਿਆਨਤਾ ਕਾਰਨ ਤੇ ਸਿੱਖ ਲੀਡਰਾਂ ਦੀ ਖ਼ੁਦਗ਼ਰਜ਼ੀ ਕਾਰਨ, ਸਿੱਖ ਧਰਮ ਹਿੰਦੂ ਮਤ ਦਾ ਦੁੰਮ-ਛੱਲਾ

ਹੀ ਬਣਦਾ ਚਲਿਆ ਆ ਰਿਹਾ ਹੈ। ਔਰਤ ਦਾ ਸਿੱਖ ਧਰਮ ਵਿਚ ਕੀ ਸਥਾਨ ਹੈ, ਇਸ ਬਾਰੇ ਵਿਚਾਰ ਕਰਨ ਤੋਂ ਪਹਿਲਾ ਸਾਨੂੰ ਉਪਰ ਲਿਖੇ ਧਰਮਾਂ ਬਾਰੇ ਲਿਖੀਆਂ ਪੁਸਤਕਾਂ ਤੇ ਵਿਦਵਾਨਾਂ ਦੇ ਖ਼ਿਆਲਾਤ ਨੂੰ ਸੰਖੇਪ ਰੂਪ ਵਿਚ ਵਾਚਣਾ ਚਾਹੀਦਾ ਹੈ।

## ਹਿੰਦੂ ਧਰਮ

ਮੰਨੂੰ ਜੀ ਨੂੰ ਹਿੰਦੂ ਧਰਮ ਦਾ ਆਦਿ ਵਿਆਖਿਆਕਾਰ ਮੰਨਿਆ ਜਾਂਦਾ ਹੈ। ਅੱਜ ਵੀ ਹਿੰਦੂ ਸਮਾਜ ਵਿਚ ਮੰਨੂੰ ਵਿਚਾਰਧਾਰਾ ਹੀ ਪ੍ਰਵਾਨ ਹੈ ਅਤੇ ਜ਼ਿੰਦਗੀ ਦੇ ਸਾਰੇ ਕਾਰਜ ਉਸ ਦੀਆਂ ਪਾਈਆਂ ਲੀਹਾਂ 'ਤੇ ਚੱਲ ਕੇ ਹੀ ਪੂਰੇ ਕੀਤੇ ਜਾਂਦੇ ਹਨ। ਹਿੰਦੂ ਧਰਮ ਵਿਚ ਔਰਤ ਦੇ ਸਮਾਜਿਕ ਦਰਜੇ ਬਾਰੇ ਗ੍ਰੰਥਾਂ ਵਿਚ ਇਸ ਤਰ੍ਹਾਂ ਲਿਖਿਆ ਹੈ :

**1. ਮੰਨੂੰ ਸਿੰਮ੍ਰਤੀ (ਅਧਿਆਇ 5 ਸਲੋਕ 155) :** ਜੇ ਪਤੀ ਸੁਰਗਵਾਸ ਹੋ ਜਾਵੇ ਤਾਂ ਇਸਤਰੀ ਨੂੰ ਚਾਹੀਦਾ ਹੈ ਕਿ ਕੰਦ-ਮੂਲ ਆਦਿ ਖਾਵੇ, ਤਨ ਸੁਕਾ ਲਵੇ, ਪਰ ਦੂਜੇ ਪਤੀ ਦਾ ਨਾਮ ਤਕ ਨਾ ਲਵੇ। ਜਿਹੜੀ ਔਰਤ ਦੂਜਾ ਪਤੀ ਕਰਦੀ ਹੈ, ਉਹ ਇਸ ਲੋਕ ਵਿਚ ਨਿੰਦਿਆ ਖਟਦੀ ਹੈ ਤੇ ਪ੍ਰਲੋਕ ਵਿਚ ਗਿੱਦੜ ਦੀ ਜੂਨੀ ਪੈਂਦੀ ਹੈ।

**2. ਮੰਨੂੰ ਸਿੰਮ੍ਰਤੀ (9/65)** ਵਿਆਹ ਵਿਧੀ ਵਿਚ ਵਿਧਵਾ ਨੂੰ ਮੁੜ ਵਿਆਹ ਕਰਾਉਣ ਦੀ ਆਗਿਆ ਨਹੀਂ।

**3. ਤੁਲਸੀ ਰਾਮਾਇਣ (ਸੁੰਦਰ ਕਾਂਡ) :** "ਢੋਰ, ਪਸ਼ੂ, ਸ਼ੂਦਰ ਔਰ ਨਾਰੀ। ਚਾਰੋਂ ਤਾੜਨ ਕੇ ਅਧਿਕਾਰੀ।" (ਡੰਡੇ ਦੇ ਯਾਰ ਹਨ)।

**4. ਗੀਤਾ (ਅ. 9/2) :** ਔਰਤਾਂ ਸ਼ੂਦਰ, ਵੈਸ਼ ਅਤੇ ਚੰਡਾਲ ਸਭ ਪਾਪ ਜੂਨੀ ਤੋਂ ਪੈਦਾ ਹੋਏ ਹਨ।

**5. ਤੁਲਸੀ ਰਾਮਾਇਣ :** ਇਸਤਰੀ ਦਾ ਹਿਰਦਾ ਸਾਰੇ ਤਰ੍ਹਾਂ ਦੇ ਪਾਪਾਂ ਅਤੇ ਔਗੁਣਾਂ ਦੀ ਖਾਣ ਹੁੰਦਾ ਹੈ।

**6. ਮੰਨੂੰ ਸਿੰਮ੍ਰਤੀ (5/147) :** ਇਕ ਲੜਕੀ, ਇਕ ਜੁਆਨ ਜਾਂ ਇਕ ਬੁੱਢੀ ਔਰਤ ਆਪਣੇ ਘਰ ਵਿਚ ਆਜ਼ਾਦੀ ਨਾਲ ਕੁਝ ਵੀ ਨਹੀਂ ਕਰ ਸਕਦੀਆਂ, ਭਾਵ ਜੰਮਣ ਤੋਂ ਲੈ ਕੇ ਮਰਨ ਤਕ ਮਰਦ ਦੇ ਅਧੀਨ ਰਹਿਣਗੀਆਂ।

**7. ਪਦਮ ਪੁਰਾਣ :** ਪਤੀ ਭਾਵੇਂ ਬੁੱਢਾ ਹੋਵੇ, ਕਰੂਪ ਹੋਵੇ, ਲੰਗੜਾ, ਲੂਲ੍ਹਾ, ਕੋਹੜੀ ਹੋਵੇ, ਡਾਕੂ, ਚੋਰ, ਕਾਤਲ ਹੋਵੇ, ਸ਼ਰਾਬੀ ਹੋਵੇ, ਜੂਏ-ਬਾਜ਼ ਤੇ ਰੰਡੀ-ਬਾਜ਼ ਹੋਵੇ, ਸ਼ਰੇਆਮ ਪਾਪ ਕਰਦਾ ਫਿਰਦਾ ਹੋਵੇ, ਪਰ ਪਤਨੀ ਨੂੰ ਫਿਰ ਵੀ ਉਸ ਨੂੰ ਪਰਮਾਤਮਾ ਵਾਂਗ ਪੂਜਣਾ ਚਾਹੀਦਾ ਹੈ।

ਪ੍ਰਸਿੱਧ ਹਿੰਦੂ ਫ਼ਿਲਾਸਫ਼ਰ ਤੇ ਭਾਰਤ ਦੇ ਸਾਬਕਾ ਰਾਸ਼ਟਰਪਤੀ ਡਾਕਟਰ ਰਾਧਾ ਕ੍ਰਿਸ਼ਨਨ ਆਪਣੀ ਪੁਸਤਕ *ਧਰਮ ਅਤੇ ਸਮਾਜ* ਦੇ ਪੰਨਾ 205 'ਤੇ ਹਿੰਦੂ ਸਮਾਜ ਵਿਚ ਔਰਤ ਦੀ ਪ੍ਰਚਲਤ ਦੁਰਦਸ਼ਾ ਬਾਰੇ ਟਿੱਪਣੀ ਕਰਦੇ ਹੋਏ ਲਿਖਦੇ ਹਨ :

ਮੰਨੂੰ ਦੀ ਇਸਤਰੀ ਜਾਤੀ ਨਾਲ ਬੇਇਨਸਾਫ਼ੀ ਇਸ ਗੱਲ ਤੋਂ ਸਪੱਸ਼ਟ ਹੋ

> ਜਾਂਦੀ ਹੈ ਜਦ ਉਹ ਇਹ ਕਹਿੰਦਾ ਹੈ ਕਿ ਨੇਕ ਪਤਨੀ, ਭੈੜੇ ਪਤੀ ਦੀ ਵੀ ਉਪਾਸਨਾ ਕਰਦੀ ਰਹੇ।

ਇਸੇ ਪੁਸਤਕ ਦੇ ਪੰਨਾ 71 'ਤੇ ਲਿਖਦੇ ਹਨ:

> ਸਿੰਮ੍ਰਤੀਆਂ ਅਤੇ ਧਰਮ ਸ਼ਾਸਤਰਾਂ ਨੇ ਇਸਤਰੀਆਂ ਨੂੰ ਆਦਮੀਆਂ ਦੇ ਅਧੀਨ ਰੱਖਣ ਲਈ ਕਾਨੂੰਨ ਬਣਾਏ। ਉਹਨਾਂ ਲਈ ਇਸਤਰੀ ਕਮਜ਼ੋਰ ਬੂਟੀ ਹੈ ਜਿਸਨੂੰ ਪਾਲਣ ਦੀ ਜ਼ਿੰਮੇਵਾਰੀ ਮਰਦਾਂ ਦੀ ਹੈ।

ਸ਼ਿਵ ਪੁਰਾਣ ਵਿਚ ਲਿਖਿਆ ਹੈ ਕਿ ਸ਼ਿਵ ਮੰਦਰਾਂ ਵਿਚ ਨਾਚ ਕਰਨ ਵਾਲੀਆਂ ਹਜ਼ਾਰਾਂ ਹੀ ਸੰਗੀਤ ਅਤੇ ਨਾਚ ਵਿਚ ਪਰਬੀਨ ਨੌਜਵਾਨ ਲੜਕੀਆਂ (ਦੇਵਦਾਸੀਆਂ) ਹੋਣੀਆਂ ਚਾਹੀਦੀਆਂ ਹਨ। ਪਰ ਇਹ ਮੰਦਰ ਸਮਾਜੀ ਗਿਰਾਵਟ ਤੇ ਬਦਚਲਣੀ ਦੇ ਅੱਡੇ ਹੀ ਬਣ ਕੇ ਰਹਿ ਗਏ ਹਨ। ਡਾਕਟਰ ਰਾਧਾ ਕ੍ਰਿਸ਼ਨਨ ਇਸ ਬਾਰੇ ਲਿਖਦੇ ਹਨ:

> ਮੰਦਰਾਂ ਨੂੰ ਦੇਵਦਾਸੀਆਂ ਦੇ ਰੂਪ ਵਿਚ ਜਵਾਨ ਕੁੜੀਆਂ ਅਰਪਤ ਕਰਨ ਦਾ ਰਿਵਾਜ ਭਾਵੇਂ ਕਿਵੇਂ ਵੀ ਅਰੰਭ ਹੋਇਆ ਹੋਵੇ, ਇਸ ਪ੍ਰਥਾ ਤੋਂ ਵਿਭਚਾਰ ਪ੍ਰਚਲਤ ਹੋਇਆ। ਇਹ ਇੰਨੀ ਨਿੰਦਣਯੋਗ ਹੈ ਕਿ ਇਸ ਪ੍ਰਥਾ ਨੂੰ ਬਿਲਕੁਲ ਖ਼ਤਮ ਕਰ ਦੇਣਾ ਚਾਹੀਦਾ ਹੈ।

ਯਾਦ ਰੱਖਣ ਵਾਲੀ ਗੱਲ ਹੈ ਕਿ ਇਸ ਪੁਰਾਤਨ ਹਿੰਦੂ ਰੀਤੀ ਅਨੁਸਾਰ ਕਈ ਲੋਕ ਆਪਣੀਆਂ ਜਵਾਨ ਲੜਕੀਆਂ ਨੂੰ ਮੰਦਰ ਵਿਚ ਸਥਾਪਤ ਦੇਵਤਿਆਂ ਦੀ ਮੂਰਤੀ ਨੂੰ ਅਰਪਣ ਕਰ ਦਿੰਦੇ ਹਨ। ਪ੍ਰੋਫ਼ੈਸਰ ਗੁਰਨਾਮ ਸਿੰਘ ਆਪਣੀ ਪੁਸਤਕ *ਭਾਰਤੀ ਲੋਕ ਨੀਚ ਕਿਵੇਂ ਬਣੇ* ਦੇ ਪੰਨਾ 163 'ਤੇ ਲਿਖਦੇ ਹਨ:

> ਜਗਨ ਨਾਥ ਦੇ ਪ੍ਰਸਿੱਧ ਮੰਦਰ ਵਿਚ ਆਦਮੀ ਤੇ ਔਰਤਾਂ ਦੇ 64 ਸੰਭੋਗ ਆਸਣ ਪੱਥਰ ਮੂਰਤੀਆਂ ਰਾਹੀਂ ਦਿਖਾਏ ਗਏ ਹਨ। ਰਾਤ ਪੈਣ 'ਤੇ ਬੰਦ ਦਰਵਾਜ਼ਿਆਂ ਅੰਦਰ 120 ਲੜਕੀਆਂ ਹੁੰਦੀਆਂ ਹਨ। ਹਰ ਰੋਜ਼ ਇਕ ਲੜਕੀ ਨਾਚ ਕਰਦੀ ਕਰਦੀ ਅਲਫ਼ ਨੰਗੀ ਹੋ ਕੇ ਆਪਣਾ ਸਰੀਰ ਜਗਨਨਾਥ ਦੇਵਤੇ ਨੂੰ ਭੇਟ ਕਰਦੀ ਹੈ। ਉਸ ਸਮੇਂ ਉਥੇ ਸਿਰਫ਼ ਬ੍ਰਾਹਮਣ ਪੁਜਾਰੀ ਹੀ ਹੁੰਦਾ ਹੈ। ਇਹ ਲੜਕੀਆਂ ਹੌਲੀ ਹੌਲੀ ਵੇਸਵਾਵਾਂ ਬਣ ਜਾਂਦੀਆਂ ਹਨ।

ਜੋ ਪਹਿਲਾਂ ਦੇਵਦਾਸੀਆਂ ਸਨ, ਸਤੀ ਪ੍ਰਥਾ ਅਧੀਨ ਪਤੀ ਦੀ ਮੌਤ ਪਿੱਛੋਂ ਹਿੰਦੂ ਇਸਤਰੀ ਨੂੰ ਆਪਣੇ ਪਤੀ ਦੀ ਚਿਖਾ ਵਿਚ ਸੜ ਮਰਨ ਲਈ ਮਜਬੂਰ ਕੀਤਾ ਜਾਂਦਾ ਸੀ। ਹਜ਼ਾਰਾਂ ਇਸਤਰੀਆਂ ਇਸ ਵਿਹਾਰ ਦਾ ਸ਼ਿਕਾਰ ਹੋਈਆਂ। ਜਿਥੇ ਇਸਤਰੀ ਨੂੰ ਸਤੀ ਹੋਣਾ ਪੈਂਦਾ ਸੀ, ਉਥੇ ਪੁਰਸ਼ ਨੂੰ ਇਕ ਸਮੇਂ ਇਕ ਤੋਂ ਵੱਧ ਵਿਆਹ ਕਰਾਉਣ ਦਾ ਅਧਿਕਾਰ ਸੀ। ਯਜੁਰ ਵੇਦ ਦੇ ਕਥਨ ਅਨੁਸਾਰ ਆਦਮੀ ਇਕ ਤੋਂ ਵੱਧ ਇਸਤਰੀਆਂ ਨਾਲ ਸ਼ਾਦੀ ਕਰ ਸਕਦਾ ਹੈ ਪਰ ਇਸਤਰੀ ਇਕ ਤੋਂ ਵੱਧ ਆਦਮੀਆਂ ਨਾਲ ਵਿਆਹ ਨਹੀਂ ਕਰ ਸਕਦੀ।

ਡਾ: ਡੀ.ਪੀ. ਮੁਕਰਜੀ ਹਿੰਦੂ ਇਸਤਰੀ ਦੀ ਅਧੋਗਤੀ ਬਾਰੇ ਲਿਖਦਾ ਹੈ:

> "A man cannot eat nor sit with his wife since she has

*shudra* status even if she is born of Brahman parents" (Position of woman in Hindu Civilization)

ਭਾਵ ਇਕ 'ਹਿੰਦੂ' ਆਪਣੀ ਪਤਨੀ ਨਾਲ ਬੈਠ ਅਤੇ ਖਾ ਪੀ ਨਹੀਂ ਸਕਦਾ ਭਾਵੇਂ ਉਹ ਇਸਤਰੀ ਬ੍ਰਾਹਮਣ ਦੀ ਔਲਾਦ ਕਿਉਂ ਨਾ ਹੋਵੇ। ਹਿੰਦੂ ਸਮਾਜ ਵਿਚ ਉਸ ਦੀ ਪਦਵੀ ਸ਼ੂਦਰ ਦੇ ਤੁੱਲ ਹੀ ਹੈ। (ਪੁਸਤਕ *ਹਿੰਦੂ ਸਮਾਜ ਵਿਚ ਹਿੰਦੂ ਇਸਤਰੀ ਦਾ ਸਥਾਨ* 'ਚੋਂ)

## ਇਸਲਾਮ ਤੇ ਇਸਤਰੀ

1. ਕੁਰਾਨ ਵਿਚ ਮਰਦ ਨੂੰ ਔਰਤ ਉਪਰ ਹੱਕ ਜਮਾਉਣ ਦੀ ਪੂਰੀ ਪੂਰੀ ਖੁੱਲ੍ਹ ਦਿੱਤੀ ਗਈ ਹੈ।
2. ਮਸੀਤ ਵਿਚ ਔਰਤ ਇਮਾਮ 'ਉਪਦੇਸ਼ਕ' ਨਹੀਂ ਬਣ ਸਕਦੀ ਅਤੇ ਨਮਾਜ਼ ਵੇਲੇ ਨਮਾਜ਼ੀਆਂ ਦੀ ਅਗਵਾਈ ਨਹੀਂ ਕਰ ਸਕਦੀ।
3. ਮੁਸਲਮਾਨ ਔਰਤ ਲਈ ਬੁਰਕਾ ਪਾਉਣਾ ਲਾਜ਼ਮੀ ਹੈ।
4. ਮਰਦ ਚਾਰ ਵਿਆਹ ਕਰ ਸਕਦਾ ਹੈ, ਪ੍ਰੰਤੂ ਇਸਤਰੀ ਨਹੀਂ।
5. ਮਰਦ ਔਰਤ ਨੂੰ ਜਦ ਚਾਹੇ ਫ਼ਾਰਖ਼ਤੀ ਦੇ ਸਕਦਾ ਹੈ ਪਰ ਔਰਤ ਅਜਿਹਾ ਨਹੀਂ ਕਰ ਸਕਦੀ।
6. ਇਸਤਰੀਆਂ ਦੀ ਹੀਣਤਾ ਦਰਸਾਉਣ ਲਈ ਦੋ ਇਸਤਰੀਆਂ ਦੀ ਗਵਾਹੀ ਇਕ ਮਰਦ ਦੇ ਬਰਾਬਰ ਦੱਸੀ ਜਾਂਦੀ ਹੈ।

## ਈਸਾਈ ਮਤ

ਪੱਛਮੀ ਚਿੰਤਕ ਚੈਸਟਰ ਫ਼ੀਲਡ ਔਰਤ ਨੂੰ ਕੁਦਰਤ ਦੀ ਇਕ ਮਜ਼ੇਦਾਰ ਗ਼ਲਤੀ 'Agreeable Blunder' ਲਿਖ ਕੇ ਦੁਰਕਾਰਦਾ ਹੈ। ਸੇਂਟ ਪਾਲ ਲਿਖਦਾ ਹੈ ਕਿ ਚੰਗਾ ਇਹੀ ਹੈ ਕਿ ਆਦਮੀ ਇਸਤਰੀ ਨੂੰ ਛੂਹੇ ਹੀ ਨਾ। ਪ੍ਰੋਫ਼ੈਸਰ ਪ੍ਰੀਤਮ ਸਿੰਘ ਆਪਣੀ ਪੁਸਤਕ *'ਸਿੱਖ ਵਿਚਾਰਧਾਰਾ'*, ਪੰਨਾ 139 'ਤੇ ਲਿਖਦੇ ਹਨ : "ਈਸਾਈ ਮਤ ਵਿਚ ਇਸਤਰੀ ਦਾ ਦਰਜਾ ਮਰਦ ਨਾਲੋਂ ਬਹੁਤ ਨੀਵਾਂ ਹੈ। ਇਸਤਰੀ ਦੀ ਪਦਵੀ ਬੜੀ ਹੇਠਾਂ ਵਾਲੀ ਹੈ। ਈਸਾਈ ਮਤ ਅਨੁਸਾਰ ਸਭ ਗੁਨਾਹਾਂ ਤੇ ਪਾਪਾਂ ਦਾ ਸੋਮਾ ਇਸਤਰੀ ਹੈ। ਸ਼ੈਤਾਨ ਇਸ ਨੂੰ ਸਾਧਨ ਬਣਾ ਕੇ ਮਨੁੱਖ ਨੂੰ ਡੇਗਦਾ ਹੈ। ਸ਼ਾਦੀ ਤਾਂ ਕਾਮ ਚੇਸ਼ਟਾ ਲਈ ਇਕ ਰਿਆਇਤ ਹੈ। ਇਸਤਰੀ ਹਰ ਕੰਮ ਵਿਚ ਮਰਦ 'ਤੇ ਟੇਕ ਰੱਖਦੀ ਹੈ। ਰਵਾਇਤ ਤੇ ਕਾਨੂੰਨ ਦੋਹਾਂ ਵਿਚ ਇਸਤਰੀ ਦਾ ਦਰਜਾ ਘਟੀਆ ਹੈ।" ਯਾਦ ਰੱਖਣ ਵਾਲੀ ਗੱਲ ਹੈ ਕਿ ਸੰਨ 1992 ਵਿਚ ਚਰਚ ਆਫ਼ ਇੰਗਲੈਂਡ ਦੀ ਪਾਰਲੀਮੈਂਟ ਵਿਚ ਔਰਤ ਨੂੰ ਪਾਦਰੀ ਦੇ ਬਰਾਬਰ ਦਰਜਾ ਦੇਣ ਦਾ ਬਿੱਲ ਪੇਸ਼ ਹੋਣ 'ਤੇ ਬਹੁਤ ਬਹਿਸ ਹੋਈ। ਬਿੱਲ ਭਾਵੇਂ ਥੋੜ੍ਹੇ ਫ਼ਰਕ ਨਾਲ ਪਾਸ ਤਾਂ ਹੋ ਗਿਆ ਪ੍ਰੰਤੂ ਕੱਟੜਵਾਦੀ ਧੜੇ ਵੱਲੋਂ ਇਸ ਨੂੰ ਅਪ੍ਰਵਾਨ ਕਰਨ 'ਤੇ ਚਰਚ ਆਫ਼ ਇੰਗਲੈਂਡ ਦੋ-ਫਾੜ ਹੋ ਗਿਆ।

ਅਰੱਸਤੂ ਜਗਤ ਪ੍ਰਸਿੱਧ ਫ਼ਿਲਾਸਫ਼ਰ ਔਰਤ ਨੂੰ ਨਾ-ਮੁਕੰਮਲ (Erroneous Development) ਤਕ ਲਿਖਦਾ ਹੈ :

Woman is an unfinished man, left standing on a lower step in the scale of development. The male is by nature superior and the female inferior. The one rules and the other is ruled. Woman is weak of will and therefore incapable of independence of character or position. (Aristotle)

ਭਾਵ ਔਰਤ ਇਕ ਅਧੂਰਾ ਆਦਮੀ ਹੈ ਜੋ ਵਿਕਾਸ ਦੀ ਪੌੜੀ ਉੱਤੇ ਇਕ ਡੰਡਾ ਹੇਠਾਂ ਖੜੀ ਹੈ। ਕੁਦਰਤੀ ਤੌਰ 'ਤੇ ਆਦਮੀ ਪ੍ਰਭਾਵਸ਼ਾਲੀ ਹੈ ਤੇ ਔਰਤ ਨਖਿੱਧ। ਇਕ ਹੁਕਮ ਚਲਾਉਂਦਾ ਹੈ ਤੇ ਦੂਜੀ ਹੁਕਮ ਮੰਨਦੀ ਹੈ। ਇਸ ਲਈ ਉਹ ਆਪਣੀ ਆਜ਼ਾਦ ਹਸਤੀ ਅਤੇ ਗੌਰਵ ਨੂੰ ਕਾਇਮ ਰੱਖਣ ਦੇ ਕਾਬਲ ਨਹੀਂ ਹੁੰਦੀ। (ਅਰੱਸਤੂ) ਸੁਕਰਾਤ ਆਖਦਾ ਹੈ :

"The courage of man and that of a woman are not the same. The courage of man is shown in commanding and of woman in obeying." ਭਾਵ ਮਰਦ ਅਤੇ ਇਸਤਰੀ ਦਾ ਹੌਸਲਾ ਇੱਕੋ ਜਿਹਾ ਨਹੀਂ ਹੁੰਦਾ। ਮਰਦ ਦੀ ਖ਼ੂਬੀ ਹੁਕਮ ਕਰਨ ਤੇ ਹੁਕਮ ਮਨਾਉਣ ਵਿਚ ਹੈ ਪਰ ਇਸਤਰੀ ਦੀ ਹੁਕਮ ਮੰਨਣ ਵਿਚ ਹੈ।

## ਜੈਨ ਮਤ

ਸ੍ਰੀ ਦਿਗੰਬਰ ਜੈਨ ਜੀ ਕਹਿੰਦੇ ਹਨ : "ਔਰਤ ਸਾਰੀ ਜ਼ਿੰਦਗੀ ਭਗਤੀ ਕਰ ਕੇ, ਪਤੀਬ੍ਰਤਾ ਰਹਿ ਕੇ ਤੇ ਚੰਗਾ ਜੀਵਨ ਬਤੀਤ ਕਰ ਕੇ ਵੀ ਉਦੋਂ ਤਕ ਮੁਕਤੀ ਪ੍ਰਾਪਤ ਨਹੀਂ ਕਰ ਸਕਦੀ, ਜਦੋਂ ਤਕ ਉਹ ਮੁੜ ਕੇ ਮਨੁੱਖਾ ਜਨਮ ਵਿਚ ਮਰਦ ਦੀ ਜੂਨ ਵਿਚ ਨਹੀਂ ਆਉਂਦੀ, ਭਾਵ ਔਰਤ ਲਈ ਮੁਕਤੀ ਅਸੰਭਵ ਹੈ।"

## ਬੁੱਧ ਮਤ

By inducting women as nuns in the Buddhist order, Buddhism will become short-lived (Humphry's Budhism) ਭਾਵ ਮਹਾਤਮਾ ਬੁੱਧ ਕਹਿੰਦੇ ਸਨ ਕਿ "ਇਸਤਰੀਆਂ ਨੂੰ ਬੋਧੀ ਭਿਖਸ਼ੂਆਂ ਵਿਚ ਦਾਖ਼ਲ ਕਰਨ ਨਾਲ ਬੁੱਧ ਧਰਮ ਦੀ ਆਯੂ ਘੱਟ ਜਾਵੇਗੀ।" ਇਹ ਵੀ ਆਖਿਆ ਜਾਂਦਾ ਹੈ ਕਿ ਮਹਾਤਮਾ ਬੁੱਧ ਨੇ ਆਖਿਆ ਸੀ ਕਿ "ਇਸਤਰੀ ਵਿਚ ਰੂਹ ਹੀ ਨਹੀਂ ਹੁੰਦੀ।"

## ਜੋਗ ਮਤ

ਕਿਸੇ ਸਮੇਂ ਭਾਰਤ ਵਿਚ ਜੋਗ ਮਤ ਦਾ ਬੋਲ-ਬਾਲਾ ਸੀ। ਇਸ ਦੇ ਮੁਖੀ ਗੋਰਖ ਨਾਥ ਨੇ ਇਸਤਰੀ ਨੂੰ ਬਘਿਆੜਨ ਦਾ ਦਰਜਾ ਦਿੱਤਾ ਤੇ ਆਖਿਆ ਕਿ ਇਸਤਰੀ (ਬਘਿਆੜਨ) ਨੇ ਸਾਰੀ ਦੁਨੀਆਂ ਦਾ ਨਾਸ ਕਰ ਕੇ ਰੱਖ ਦਿੱਤਾ ਹੈ। "ਇਨ ਬਾਘਨ ਤ੍ਰੈ ਲੋਈ ਖਾਈ।" ਤਥਾ "ਦਾਮ ਕਾਢਿ ਬਾਘਨ ਲੈ ਆਇਆ। ਮਾਉ ਕਹਿਤ ਮੇਰਾ ਪੂਤ ਬਿਹਾਇਆ। ਗੀਲੀ ਲਕੜੀ ਕੋ ਘੁਣ ਲਾਇਆ। ਤਿਨ ਡਾਲ ਮੂਲ ਸਦ ਖਾਇਆ।"

# ਸਿੱਖ ਮਤ

ਪਹਿਲੀ ਵਾਰ ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਨੇ ਸਦੀਆਂ ਤੋਂ ਦੁਰਕਾਰੀ ਤੇ ਸਤਾਈ ਜਾਂਦੀ ਔਰਤ ਨੂੰ ਸਮਾਜ ਵਿਚ ਉਸ ਦਾ ਯੋਗ ਅਸਥਾਨ ਦਿਵਾਉਣ ਲਈ ਬੁਲੰਦ ਆਵਾਜ਼ ਵਿਚ ਆਖਿਆ, "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥" ਭਾਵ ਜਿਹੜੀ ਇਸਤਰੀ ਮਨੁੱਖਾਂ ਉਤੇ ਰਾਜ ਕਰਨ ਵਾਲਿਆਂ ਤੇ ਉਨ੍ਹਾਂ ਦੀ ਅਗਵਾਈ ਕਰਨ ਵਾਲਿਆਂ ਅਥਵਾ ਰਾਜਿਆਂ, ਭਗਤਾਂ, ਫ਼ਿਲਾਸਫ਼ਰਾਂ, ਸੂਰਮਿਆਂ ਆਦਿ ਨੂੰ ਜਨਮ ਦਿੰਦੀ ਹੈ, ਉਹ ਨੀਚ ਕਿਵੇਂ ਹੋ ਸਕਦੀ ਹੈ? ਗੁਰੂ ਦੇਵ ਦਾ ਇਹ ਸਪਸ਼ਟ ਮਤ ਹੈ ਕਿ ਇਸਤਰੀ ਜਾਂ ਪੁਰਸ਼ ਹੋਣ ਨਾਲ ਕੋਈ ਫ਼ਰਕ ਨਹੀਂ ਪੈਂਦਾ। ਵਾਹਿਗੁਰੂ ਦੀ ਦਰਗਾਹ ਵਿਚ ਤਾਂ ਚੰਗੇ ਕਰਮਾਂ ਦਾ ਹੀ ਮੁੱਲ ਪੈਂਦਾ ਹੈ। ਔਰਤ ਨੂੰ ਵੱਖ-ਵੱਖ ਧਰਮਾਂ ਵਲੋਂ ਪਾਈਆਂ ਗ਼ੁਲਾਮੀ ਦੀਆਂ ਜ਼ੰਜੀਰਾਂ ਕੱਟਣ ਲਈ ਗੁਰੂ ਨਾਨਕ ਪਾਤਸ਼ਾਹ ਨੇ ਜਿਹੜਾ ਜਹਾਦ ਸ਼ੁਰੂ ਕੀਤਾ ਸੀ, ਉਸ ਨੂੰ ਨੇਪਰੇ ਚਾੜ੍ਹਨ ਲਈ ਬਾਕੀ ਉੱਤਰ-ਅਧਿਕਾਰੀਆਂ ਨੇ ਘੋਲ ਜਾਰੀ ਰੱਖਿਆ। ਔਰਤ ਨੂੰ ਪਰਦੇ ਵਿਚ ਰੱਖਣ ਦਾ ਰਿਵਾਜ ਸੀ। ਇਸੇ ਲਈ ਗੁਰੂ ਅਮਰਦਾਸ ਜੀ ਨੇ ਹੁਕਮ ਦਿੱਤਾ ਕਿ, "ਉਜਲੇ ਕਪੜੇ ਪਾ, ਬਗ਼ੈਰ ਪਰਦੇ ਦੇ, ਘੁੰਡ ਕੱਢੇ ਬਗ਼ੈਰ, ਗੁਰੂ ਦਰਬਾਰ ਵਿਚ ਆਵੇ। ਕਿਸੇ ਪ੍ਰਕਾਰ ਦਾ ਸੰਕੋਚ ਨਾ ਕਰੇ।" ਵਿਧਵਾ ਵਿਆਹ ਦੀ ਆਗਿਆ ਗੁਰੂ ਪਾਤਸ਼ਾਹ ਨੇ ਦਿੱਤੀ ਅਤੇ ਸਿੱਖਾਂ ਨੇ ਖ਼ੁਸ਼ੀ ਖ਼ੁਸ਼ੀ ਗੁਰੂ ਹੁਕਮਾਂ ਦੀ ਪਾਲਣਾ ਕੀਤੀ, ਜਿਹੜੀ ਅੱਜ ਵੀ ਸਿੱਖ ਧਰਮ ਨੂੰ ਮੰਨਣ ਵਾਲਿਆਂ ਵਿਚ ਦੇਖੀ ਜਾ ਸਕਦੀ ਹੈ। ਸਤੀ ਦੀ ਪ੍ਰਥਾ ਦਾ ਵਿਰੋਧ ਕਰਦਿਆਂ ਗੁਰੂ ਅਮਰਦਾਸ ਜੀ ਨੇ ਫ਼ੁਰਮਾਇਆ :

**ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ੍॥**
**ਨਾਨਕ ਸਤੀਆ ਜਾਣੀਅਨਿ੍ ਜਿ ਬਿਰਹੇ ਚੋਟ ਮਰੰਨਿ੍॥** *(ਪੰਨਾ 787)*

ਆਪ ਨੇ ਵਕਤ ਦੇ ਹਾਕਮ ਅਕਬਰ ਬਾਦਸ਼ਾਹ ਨੂੰ ਵੀ ਸਤੀ ਦੀ ਰਸਮ ਨੂੰ ਖ਼ਤਮ ਕਰਨ ਲਈ ਪ੍ਰੇਰਿਆ। ਏਥੇ ਹੀ ਬਸ ਨਹੀਂ, ਗੁਰੂ ਸਾਹਿਬ ਨੇ ਸਿੱਖ ਧਰਮ ਦੇ ਪ੍ਰਚਾਰ ਲਈ ਬਾਈ ਮੰਜੀਆਂ ਸਥਾਪਤ ਕੀਤੀਆਂ ਜਿਨ੍ਹਾਂ ਵਿੱਚੋਂ ਕਈ ਇਸਤਰੀਆਂ ਵੀ ਸਨ। ਗੁਰੂ ਅਰਜਨ ਪਾਤਸ਼ਾਹ 'ਅਉਰਤ ਯਕੀਨਾ' ਫ਼ੁਰਮਾਉਂਦੇ ਹਨ। ਇਹ ਵੀ ਆਖਿਆ ਜਾਂਦਾ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਨੇ ਇਕ ਪੁੱਛ ਦੇ ਉੱਤਰ ਵਿਚ 'ਔਰਤ ਈਮਾਨਾ' ਕਿਹਾ ਸੀ।

ਕੇਵਲ ਸਿੱਖ ਧਰਮ ਹੀ ਇਸਤਰੀ ਨੂੰ ਮਰਦ ਦੇ ਸਮਾਨ ਦਰਜਾ ਦਿੰਦਾ ਹੈ। ਦੁਨੀਆਂ ਦੇ ਬਾਕੀ ਧਰਮ ਔਰਤ ਨੂੰ ਅਬਲਾ, ਸ਼ੂਦਰ, ਬੇਵਕੂਫ਼, ਜ਼ਹਿਰ ਆਦਿ ਵਿਸ਼ੇਸ਼ਣ ਲਾ ਕੇ ਛੁਟਿਆਉਂਦੇ ਹਨ। ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ ਦੀ ਪਾਹੁਲ ਛਕਾਉਣ ਸਮੇਂ ਮਰਦ ਅਤੇ ਔਰਤ ਵਿਚ ਕੋਈ ਫ਼ਰਕ ਨਹੀਂ ਰੱਖਿਆ। ਰਹਿਤ ਵੀ ਦੋਹਾਂ ਲਈ ਇਕ ਹੀ ਹੈ। ਖ਼ਾਲਸਾ ਪੰਥ ਨੇ ਜਿਥੇ ਔਰਤ ਨੂੰ ਖੰਡੇ ਦੀ ਪਾਹੁਲ ਛਕਾਉਣ ਸਮੇਂ ਬਰਾਬਰ ਦੇ ਹੱਕ ਦਿੱਤੇ ਹਨ, ਉਥੇ ਤਿਆਰ-ਬਰ-ਤਿਆਰ ਬੀਬੀ ਨੂੰ ਪੰਜ ਗੁਰੂ ਪਿਆਰਿਆਂ ਵਿਚ ਸਮਾਨਤਾ ਦਿੱਤੀ ਹੈ। ਦੇਖੋ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ। ਇਸ ਤੱਥ

ਦੀ ਪੁਸ਼ਟੀ ਭਾਈ ਕਾਨ੍ਹ ਸਿੰਘ ਜੀ ਨਾਭਾ *ਮਹਾਨ ਕੋਸ਼* ਦੇ ਪੰਨਾ 912 'ਤੇ ਮਾਈ ਭਾਗੋ ਨੂੰ ਖੰਡੇ ਦੀ ਪਾਹੁਲ ਛਕਾਉਣ ਦੀ ਉਦਾਹਰਣ ਦਿੰਦੇ ਲਿਖਦੇ ਹਨ :

> ਦਸਮੇਸ਼ ਜੀ ਨੇ ਮਾਈ ਭਾਗੋ, ਜੋ ਕਿ ਖਿਦਰਾਣੇ ਦੀ ਢਾਬ ਵਿਖੇ ਹੋਈ ਲੜਾਈ ਵਿਚ ਕਾਫ਼ੀ ਜ਼ਖ਼ਮੀ ਹੋ ਗਈ ਸੀ, ਦਾ ਇਲਾਜ ਕਰ ਕੇ ਰਾਜ਼ੀ ਕੀਤਾ ਅਤੇ ਅੰਮ੍ਰਿਤ-ਪਾਨ ਕਰਵਾ ਕੇ ਉਸ ਦਾ ਨਾਮ ਭਾਗ ਕੌਰ ਰੱਖਿਆ।

ਇਸ ਪਿਰਤ ਨੂੰ ਸਿੱਖ ਕੌਮ ਨੇ ਕਾਇਮ ਰੱਖਿਆ ਹੈ। ਕੁਝ ਕੁ ਇਤਿਹਾਸਕ ਹਵਾਲੇ ਪਾਠਕਾਂ ਦੀ ਜਾਣਕਾਰੀ ਲਈ ਹਾਜ਼ਰ ਹਨ :

1. ਜੱਸਾ ਸਿੰਘ ਆਹਲੂਵਾਲੀਆ ਦੀ ਮਾਤਾ ਦੀਵਾਨਾਂ ਵਿਚ ਕੀਰਤਨ ਕਰਦੀ ਹੁੰਦੀ ਸੀ।
2. ਸਰਦਾਰ ਗੁਰਬਖ਼ਸ਼ ਸਿੰਘ ਦੀ ਪਤਨੀ ਸਦਾ ਕੌਰ ਨੇ ਇਕ ਐਸੇ ਖੇਤਰ ਵਿਚ ਰਾਜ ਕੀਤਾ ਜਿਹੜਾ ਕਨ੍ਹਈਆ ਮਿਸਲ ਦੇ ਕਬਜ਼ੇ ਵਿਚ ਸੀ। ਉਸ ਨੇ ਲੜਾਈ ਵਿਚ ਆਪਣੀਆਂ ਫ਼ੌਜਾਂ ਦੀ ਅਗਵਾਈ ਕੀਤੀ।
3. ਮਹਾਰਾਜਾ ਰਣਜੀਤ ਸਿੰਘ ਦੀ ਕਾਮਯਾਬੀ ਦਾ ਰਾਜ਼ ਵੀ ਸਦਾ ਕੌਰ ਦੀ ਸਿਆਸੀ ਤੇ ਫ਼ੌਜੀ ਸੂਝਬੂਝ ਹੀ ਸੀ।
4. 1793 ਈਸਵੀ ਵਿਚ ਸਾਹਿਬ ਕੌਰ ਨੂੰ ਪਟਿਆਲਾ ਰਿਆਸਤ ਦਾ ਮੁਖ ਮੰਤਰੀ ਬਣਾਇਆ ਗਿਆ ਸੀ।
5. ਬੀਬੀ ਆਸਾ ਕੌਰ ਨੂੰ ਪਟਿਆਲਾ ਰਿਆਸਤ ਦੇ ਪ੍ਰਬੰਧ ਦਾ ਮੁਖੀ ਲਾਇਆ ਗਿਆ ਸੀ।
6. ਜਾਰਜ ਥਾਮਸ *ਆਪਣੀਆਂ ਯਾਦਾਂ* ਦੇ ਪੰਨਾ 75 'ਤੇ ਲਿਖਦਾ ਹੈ ਕਿ "ਇਹੋ ਜਹੀਆਂ ਮਿਸਾਲਾਂ ਆਮ ਮਿਲਦੀਆਂ ਹਨ ਜਿਥੇ ਉਨ੍ਹਾਂ (ਸਿੱਖ ਇਸਤਰੀਆਂ) ਨੇ ਦੁਸ਼ਮਣਾਂ ਤੋਂ ਆਪਣੇ ਘਰਾਂ ਦੀ ਰਾਖੀ ਕਰਨ ਲਈ ਹਥਿਆਰਬੰਦ ਮੁਕਾਬਲਾ ਕੀਤਾ ਅਤੇ ਜੰਗਾਂ ਯੁੱਧਾਂ ਵਿਚ ਬਹੁਤ ਸ਼ਲਾਘਾਯੋਗ ਹੌਸਲੇ ਦਾ ਸਬੂਤ ਦਿੰਦੀਆਂ ਰਹੀਆਂ।"

ਅਫ਼ਸੋਸ ਦੀ ਗੱਲ ਹੈ ਕਿ ਸਿੱਖ ਇਤਿਹਾਸ ਵਿਚ ਬੀਬੀਆਂ ਦਾ ਬਰਾਬਰੀ ਦਾ ਅਸਥਾਨ ਹੋਣ ਦੇ ਬਾਵਜੂਦ ਵੀ ਉਹ ਅੱਜ ਪੱਛੜੀਆਂ ਹੋਈਆਂ ਹਨ। ਸ਼ਾਇਦ ਬ੍ਰਾਹਮਣਵਾਦੀ ਅਸਰ ਸਿੱਖ ਕੌਮ ਦਾ ਖਹਿੜਾ ਨਹੀਂ ਛੱਡਦਾ ਜਾਂ ਅਸੀਂ ਸਿੱਖ ਛੱਡਣਾ ਨਹੀਂ ਚਾਹੁੰਦੇ, ਇਕ ਗੱਲ ਤਾਂ ਜ਼ਰੂਰ ਹੈ। ਮੇਰੀ ਸਿੱਖ ਕੌਮ ਦੇ ਬੁੱਧੀਜੀਵੀਆਂ, ਪ੍ਰਚਾਰਕਾਂ ਤੇ ਲੀਡਰਾਂ ਪ੍ਰਤੀ ਬੇਨਤੀ ਹੈ ਕਿ ਸਿੱਖ ਔਰਤਾਂ ਦਾ ਸਮਾਨਤਾ ਵਾਲਾ ਇਤਿਹਾਸਕ ਅਸਥਾਨ ਮੁੜ ਬਹਾਲ ਕੀਤਾ ਜਾਵੇ। ਸਿੱਖ ਇਸਤਰੀਆਂ ਨੂੰ ਵੀ ਗੁਰਮਤਿ ਰਹਿਤ ਮਰਯਾਦਾ ਅਨੁਸਾਰ ਆਪਣਾ ਜੀਵਨ ਢਾਲ ਕੇ ਆਪਣੇ ਹੱਕਾਂ ਦੀ ਰਾਖੀ ਕਰਨ ਲਈ ਵਚਨਬੱਧ ਹੋਣਾ ਚਾਹੀਦਾ ਹੈ। ਇਸੇ ਵਿਚ ਹੀ ਕੌਮ ਦੀ ਤਰੱਕੀ ਦਾ ਰਾਜ਼ ਛੁਪਿਆ ਹੋਇਆ ਹੈ।

*(ਚੰਡੀਗੜ੍ਹ ਸਪੋਕਸਮੈਨ, ਜੁਲਾਈ 2003)*

# ਕੇਸ ਅਤੇ ਵਿਗਿਆਨਿਕ ਯੁੱਗ

'ਇਕ ਨੇ ਕਹੀ ਦੂਜੇ ਨੇ ਮਾਨੀ, ਦੋਨੋਂ ਬ੍ਰਹਮ ਗਿਆਨੀ', ਦੀ ਕਹਾਵਤ ਆਖ਼ਰੀ ਦਮਾਂ 'ਤੇ ਜਾਪਦੀ ਹੈ। ਦੂਸਰੇ ਲਫ਼ਜ਼ਾਂ ਵਿਚ ਉਹ ਸਮੇਂ ਲੱਦ ਗਏ, ਜਦ ਅੱਖਾਂ ਮੀਟ ਕੇ ਬੰਦਾ ਝੱਟ ਆਪਣੇ ਤੋਂ ਵੱਡੇ ਸਾਥੀ ਦੀ ਗੱਲ ਸੁਣ ਕੇ ਪੱਲੇ ਬੰਨ੍ਹ ਲੈਂਦਾ ਸੀ। ਵਰਤਮਾਨ ਸਮੇਂ ਨੂੰ ਵਿਗਿਆਨਕ ਯੁੱਗ ਆਖਿਆ ਜਾਂਦਾ ਹੈ। ਹੈ ਵੀ ਸੱਚ ਤੇ ਕੋਈ ਸੰਦੇਹ ਵੀ ਨਹੀਂ। ਮਨੁੱਖ ਹਰ ਗੱਲ ਨੂੰ ਤਰਕ ਦੀ ਕਸਵੱਟੀ 'ਤੇ ਪਰਖਣ ਦਾ ਆਦੀ ਹੁੰਦਾ ਜਾ ਰਿਹਾ ਹੈ। ਅੰਧ-ਵਿਸ਼ਵਾਸੀ ਖੰਭ ਲਾ ਕੇ ਕਿਤੇ ਦੂਰ ਉੱਡ ਗਈ ਹੈ। ਭਾਰਤ ਦੇ ਉੱਘੇ ਫ਼ਿਲਾਸਫ਼ਰ ਤੇ ਸਾਬਕ ਰਾਸ਼ਟਰਪਤੀ ਡਾਕਟਰ ਰਾਧਾ ਕ੍ਰਿਸ਼ਨਨ ਨੇ ਠੀਕ ਹੀ ਆਖਿਆ ਹੈ: "ਵਧਦੀ ਵਿਗਿਆਨ ਦ੍ਰਿਸ਼ਟੀ ਅਵਿਸ਼ਵਾਸੀ ਦਾ ਵੱਡਾ ਕਾਰਨ ਹੈ ਅਤੇ ਨਾਲ ਹੀ ਕਹਿੰਦੇ ਹਨ ਕਿ ਵਿਸ਼ਵਾਸ ਤਾਂ ਅੰਨ੍ਹਾ ਹੀ ਹੁੰਦਾ ਹੈ ਪ੍ਰੰਤੂ ਅੰਨ੍ਹੇ 'ਤੇ ਵਿਸ਼ਵਾਸ ਨਹੀਂ ਕਰਨਾ ਚਾਹੀਦਾ।" ਭਾਈ ਗੁਰਦਾਸ ਜੀ ਵੀ ਲਿਖਦੇ ਹਨ:

**ਅੰਨ੍ਹਾ ਆਗੂ ਜੇ ਥੀਐ ਸਭੁ ਸਾਥ ਮੁਹਾਵੈ ॥** *(ਵਾਰ 35, ਪਉੜੀ 2)*

ਸਾਇੰਸ ਸਿੱਖਰਾਂ ਛੂੰਹਦੀ ਨਵੀਆਂ ਨਵੀਆਂ ਖੋਜਾਂ ਕਰਦੀ, ਅਸਚਰਜ ਕੌਤਕ ਵਰਤਾਉਂਦੀ ਨਜ਼ਰ ਆ ਰਹੀ ਹੈ। ਬੰਦਾ ਜਿਥੇ ਚੰਦ, ਤਾਰੇ ਅਤੇ ਹੋਰ ਧਰਤੀਆਂ ਨੂੰ ਲੱਭ ਕੇ ਉਹਨਾਂ ਉੱਤੇ ਦੁਨੀਆ ਵਸਾਉਣ ਦੀਆਂ ਘਾੜਤਾਂ ਘੜ ਰਿਹਾ ਹੈ, ਉਥੇ ਪੁਰਾਤਨ ਚੱਲਦੀਆਂ ਧਾਰਮਿਕ ਪ੍ਰੰਪਰਾਵਾਂ ਨੂੰ ਵੀ ਨਵੀਆਂ ਚੁਨੌਤੀਆਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ—ਕਿਉਂ ? ਕਿਵੇਂ ? ਕਾਹਦੇ ਲਈ ? ਆਦਿ ਖ਼ਿਆਲ ਜ਼ਿੰਦਗੀ ਦੀ ਹਰ ਦੌੜ ਵਿਚ ਅੰਗੜਾਈ ਲੈ ਰਿਹਾ ਹੈ।

ਭੇਡ-ਚਾਲ, ਬ਼ਗੈਰ ਕਿਸੇ ਗੱਲ ਦਾ ਹਾਣ ਲਾਭ ਸੋਚਿਆਂ ਝੱਟ ਨਕਲ ਕਰਨੀ ਸ਼ਾਇਦ ਮਨੁੱਖੀ ਸੁਭਾਅ ਹੀ ਹੈ। ਸਾਡੇ ਰਸਮੋਂ ਰਿਵਾਜ, ਕੱਪੜੇ ਲੀੜੇ ਪਹਿਨਣ ਦੀਆਂ ਆਦਤਾਂ ਤੇ ਖਾਣ ਪੀਣ ਦੀਆਂ ਰਵਾਇਤਾਂ ਦੇਖਾ-ਦੇਖੀ ਨਕਲ ਹੁੰਦੀਆਂ ਤੇ ਬਦਲਦੀਆਂ, ਸਾਡੇ ਸਾਹਮਣੇ ਹਨ। ਘਰੋਗੀ ਸਿਸਟਮ ਤੋਂ ਲੈ ਕੇ ਸਰਕਾਰੀ ਬਣਤਰ ਵੀ ਇਸੇ ਰੋਗ ਦਾ ਸ਼ਿਕਾਰ ਹੈ। ਰੁੰਡਮੁੰਡ ਹੋਣਾ ਅੱਗੇ ਵਧੂ ਸਭਿਆਚਾਰੀ ਹੋਣ ਦਾ ਪ੍ਰਤੀਕ ਸਮਝਿਆ ਜਾਣ ਲੱਗ ਪਿਆ ਹੈ। ਮਰਦਾਂ ਦੀ ਤਰ੍ਹਾਂ ਔਰਤਾਂ ਵੀ ਆਪਣੇ ਵਾਲਾਂ ਨੂੰ ਕਟਾਉਣ ਤੇ ਸ਼ਿੰਗਾਰ ਕੇ ਰੱਖਣਾ ਉੱਚੀ ਤੇ ਨਵੀਨ ਸਭਿਅਤਾ ਦੀ ਮੂਰਤੀ ਸਮਝਣ ਲੱਗ ਪਈਆਂ ਹਨ। ਮੰਨਣਾ ਹੀ ਪਵੇਗਾ ਕਿ ਇਸ ਕਿਸਮ ਦੇ ਲੋਕਾਂ ਦੀ ਬਹੁਗਿਣਤੀ ਹੈ। ਸਿਰਫ਼ ਸਿੱਖ ਕੌਮ ਤੇ ਕੁਝ ਕੁ ਹੋਰ ਕੌਮਾਂ ਹੀ ਰਹਿ ਗਈਆਂ ਹਨ, ਜਿਹੜੀਆਂ ਜਟਾ ਜੂਟ ਰਹਿਣ ਵਿਚ ਫ਼ਖ਼ਰ ਮਹਿਸੂਸ ਕਰਦੀਆਂ ਹਨ। ਦੁਨੀਆਂ ਵਿਚ

ਈਸਾਈ ਮਤ, ਇਸਲਾਮ ਤੇ ਹਿੰਦੂ-ਮਤ ਦੇ ਅਨੁਯਾਈਆਂ ਦੀ ਬਹੁਗਿਣਤੀ ਹੈ। ਇਹਨਾਂ ਮਤਾਂ ਨੂੰ ਮੰਨਣ ਵਾਲੇ ਬਹੁਤੇ ਲੋਕ ਸਿਰਗੁੰਮ (ਰੁੰਡ ਮੁੰਡ) ਹੀ ਹਨ। ਇਸ ਦਾ ਅਸਰ ਸਿੱਖ ਕੌਮ 'ਤੇ ਵੀ ਪੈਂਦਾ ਜਾ ਰਿਹਾ ਹੈ। ਗੁਰੂ ਦਾ ਸਿੱਖ ਸਿੱਖੀ ਕੇਸਾਂ ਸੁਆਸਾਂ ਸੰਗ ਨਿਬਾਹੁਣ ਲਈ ਅਰਦਾਸ ਕਰਦਾ ਹੈ ਕਿਉਂਕਿ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਹੁਕਮ ਕੀਤਾ ਸੀ ਕਿ 'ਕੇਸ ਗੁਰੂ ਕੀ ਮੋਹਰ ਹਨ'। ਕੇਸ ਕਤਲ ਕਦੇ ਨਹੀਂ ਕਰਨੇ। ਹਥਲੇ ਲੇਖ ਵਿਚ ਉਪਰ ਲਿਖੀਆਂ ਕੌਮਾਂ ਦੇ ਇਤਿਹਾਸ ਨੂੰ ਸੰਖੇਪ ਰੂਪ ਵਿਚ ਘੋਖਣ ਦਾ ਯਤਨ ਕੀਤਾ ਹੈ। ਇਸ ਨਾਲ ਹੀ ਸਾਇੰਟਿਫ਼ਿਕ ਦ੍ਰਿਸ਼ਟੀਕੋਣ ਨੂੰ ਵੀ ਵਿਚਾਰ-ਗੋਚਰੇ ਲਿਆਂਦਾ ਗਿਆ ਹੈ।

ਈਸਾਈ ਮਤ ਨੂੰ ਮੰਨਣ ਵਾਲਿਆਂ ਦੀ ਗਿਣਤੀ ਦੂਸਰੇ ਧਰਮਾਂ ਦੇ ਪੈਰੋਕਾਰਾਂ ਨਾਲੋਂ ਬਹੁਤ ਜ਼ਿਆਦਾ ਹੈ। ਈਸਾ ਈਸਾਈ ਮਤ ਦਾ ਬਾਨੀ ਹੈ। ਇਸ ਦੇ ਪੈਰੋਕਾਰ ਇਸ ਨੂੰ ਖ਼ੁਦਾ ਦਾ ਪੁੱਤਰ ਆਖ ਕੇ ਸਤਿਕਾਰਦੇ ਹਨ। ਈਸਾਈ ਮਤ ਦੀ ਧਾਰਮਿਕ ਪੁਸਤਕ ਬਾਈਬਲ ਹੈ। ਈਸਾ ਆਪ ਕੇਸਾਧਾਰੀ ਸੀ ਜਿਸ ਦੇ ਬੁੱਤ ਈਸਾਈ ਗਿਰਜਿਆਂ ਵਿਚ ਆਮ ਦੇਖੇ ਜਾ ਸਕਦੇ ਹਨ। ਬਾਈਬਲ ਦੇ ਮੁੱਖ ਪੰਨੇ 'ਤੇ ਵੀ ਈਸਾ ਦੀ ਫੋਟੋ ਕੇਸਾਂ ਸਮੇਤ ਹੈ। ਕਿਤਾਬ ***ਵਾਕਿਆ ਸਲੀਦ*** ਦੀ ਅੱਖੀਂ ਡਿੱਠੀ ਗਵਾਹੀ ਸਫ਼ਾ 28 ਵਿਚ ਪਬਲੀਸ਼-ਲੰਟੀਉਲਸ ਜੋ ਉਸ ਸਮੇਂ ਦਾ ਗਵਰਨਰ ਸੀ, ਨੇ ਬਾਦਸ਼ਾਹ ਨੂੰ ਘੱਲੀ ਰਿਪੋਰਟ ਵਿਚ ਲਿਖਿਆ : "ਇਸ ਆਦਮੀ ਦਾ ਕੱਦ ਸਾਊਆਂ ਵਰਗਾ ਤੇ ਜਬ੍ਹੇ ਵਾਲਾ ਹੈ। ਇਸ ਦੀ ਸ਼ਕਲ ਸੂਰਤ ਸੋਹਣੀ ਤੇ ਮਨਮੋਹਣੀ ਹੈ। ਇਸ ਦੇ ਕੇਸ ਭੂਰੇ, ਪੱਕੇ ਤੇ ਸ਼ਾਹ ਬਲੂਤ ਵਾਂਗ ਕਾਲੇ ਰੰਗ ਦੇ ਹਨ। ਕੰਨਾਂ ਤੋਂ ਲੈ ਕੇ ਹੇਠਲੇ ਪਾਸੇ ਮੋਢਿਆਂ ਤਕ ਇਹਨਾਂ ਦਾ ਰੰਗ ਮਿੱਟੀ ਜਿਹਾ ਹੈ ਪਰ ਇਹਨਾਂ ਵਿਚ ਇਕ ਖ਼ਾਸ ਚਮਕ ਦਮਕ ਹੈ ਅਤੇ ਨਾਸਰੀ ਲੋਕਾਂ ਦੀ ਤਰ੍ਹਾਂ ਵਿਚਕਾਰੋਂ ਵੰਡੇ ਹੋਏ ਹਨ। ਇਸ ਦੀ ਦਾੜ੍ਹੀ ਘਣੀ ਹੈ ਜੋ ਸਿਰ ਦੇ ਵਾਲਾਂ ਵਾਂਗ ਲੰਮੀ ਪਰ ਵਿਚਕਾਰੋਂ ਵੰਡੀ ਹੋਈ ਨਹੀਂ ਹੈ। ਇਸ ਤੋਂ ਇਲਾਵਾ ਈਸਾ ਜੀ ਦੇ ਕੇਸਾਧਾਰੀ ਹੋਣ ਬਾਰੇ ਹੋਰ ਵੀ ਬਹੁਤ ਸਾਰੇ ਸਬੂਤ ਮਿਲਦੇ ਹਨ।"

ਬੁਖ਼ਾਰੀ ਕਿਤਾਬ ***ਬਦ ਅਲਖਲਕ***, ਹਿੱਸਾ ਦੂਜਾ ਵਿਚ ਲਿਖਿਆ ਹੈ :

'ਈਸਾ ਫਅਹਮਰੁ ਜਅਦ ਅਰੀਜ਼ੁਅਲ ਸਦਰ' ਭਾਵ ਈਸਾ ਦਾ ਰੰਗ ਸੁਰਖ਼, ਘੁੰਗਰਾਲੇ ਵਾਲ ਤੇ ਸੀਨਾ ਚੌੜਾ ਹੈ। ਈਸਾ ਜੀ ਆਪ ਤਾਂ ਕੇਸਾਧਾਰੀ ਸਨ ਪ੍ਰੰਤੂ ਪੈਰੋਕਾਰ ਫ਼ੈਸ਼ਨ ਤੇ ਕਾਮਾਦਿਕ ਮਾਹੌਲ ਵਿਚ ਗ੍ਰਸੇ ਹੋਣ ਕਰਕੇ ਆਪਣੇ ਹੀ ਪੈਗ਼ੰਬਰ ਦੇ ਦਰਸਾਇ ਧਰਮ ਨੂੰ ਪਿੱਠ ਦੇ ਗਏ। ਸਿਰ ਮੂੰਹ ਮੁਨਾ ਕੇ ਰੱਖਦੇ ਹਨ।

ਯਹੂਦੀ ਮਤ ਦੇ ਬਾਨੀ ਮੂਸਾ ਜੀ ਹੋਏ ਹਨ। ਇਹਨਾਂ ਦਾ ਜਨਮ ਹਜ਼ਰਤ ਨੂਹ ਦੀ ਸੰਤਾਨ ਵਿਚ ਅਮਰਾਨ ਦੇ ਘਰ ਹੋਇਆ ਸੀ। ਇਸ ਮਤ ਦੇ ਅਕੀਦੇ ਮੁਤਾਬਿਕ ਬਾਬਾ ਆਦਮ ਨੂੰ ਖ਼ੁਦਾ ਨੇ ਪਹਿਲਾ ਮਨੁੱਖ ਬਣਾਇਆ ਸੀ ਜਿਹੜਾ ਕੇਸਾਧਾਰੀ ਦੱਸਿਆ ਗਿਆ ਹੈ। ਮੂਸਾ ਜੀ ਵੀ ਕੇਸਾਧਾਰੀ ਸਨ। (***ਬਾਈਬਲ***, ਸਫ਼ਾ 4) ਹਜ਼ਰਤ ਯਾਕੂਬ ਵੀ ਕੇਸਾਧਾਰੀ ਸੀ। ਕਈ ਵਾਰੀ ਉਸ ਨੂੰ ਖ਼ੁਦਾ ਦੇ ਦਰਸ਼ਨ ਵੀ ਹੋਏ (***ਬਾਈਬਲ***, ਸਫ਼ਾ 8), ਬਾਬਾ ਆਦਮ ਦੀ ਸ਼ਖ਼ਸੀਅਤ ਬਾਰੇ ਯਹੂਦੀ, ਈਸਾਈ ਤੇ ਇਸਲਾਮ ਮਤ ਦਾ ਅਕੀਦਾ ਇੱਕੋ ਜਿਹਾ ਹੈ। ***ਕਾਜ਼ੀਉਨ*** ਕਿਤਾਬ ਵਿਚ ਸੈਮਸਨ ਦਲਾਇਲਾ ਦੀ

ਇਕ ਕਹਾਣੀ ਦਰਜ ਹੈ। ਇਸ ਦੀ ਫ਼ਿਲਮ ਵੀ ਬਣ ਚੁੱਕੀ ਹੈ। ਇਸ ਵਾਰਤਾ ਅਨੁਸਾਰ ਸੈਮਸਨ ਬਹੁਤ ਵੱਡਾ ਬਲਵਾਨ ਯੋਧਾ ਹੋਇਆ ਹੈ। ਉਸ ਦੀ ਸਾਰੀ ਤਾਕਤ ਦਾ ਰਾਜ਼ ਉਸ ਦਾ ਕੇਸਾਧਾਰੀ ਹੋਣਾ ਹੀ ਲਿਖਿਆ ਹੈ।

ਇਸਲਾਮ ਮਤ ਦੇ ਬਾਨੀ ਹਜ਼ਰਤ ਮੁਹੰਮਦ ਸਾਹਿਬ ਹੋਏ ਹਨ। ਇਹ ਆਪ ਕੇਸਾਧਾਰੀ ਸਨ। ਇਸ ਗੱਲ ਦੀ ਪੁਸ਼ਟੀ ਮੁਹੰਮਦ ਸਾਹਿਬ ਦੇ ਆਪਣੇ ਸਿਰਕੱਢ ਪੈਰੋਕਾਰ, ਫ਼ਿਲਾਸਫ਼ਰ, ਇਤਿਹਾਸਕਾਰ, ਲੇਖਕ ਆਪਣੀਆਂ ਲਿਖਤਾਂ ਰਾਹੀਂ ਕਰਦੇ ਹਨ। ਕੁਝ ਕੁ ਵੰਨਗੀਆਂ ਹਾਜ਼ਰ ਹਨ :

ਖ਼ਵਾਜਾ ਹਸਨ ਨਿਜ਼ਾਮੀ ਦੇਹਲਵੀ ਆਪਣੀ ਲਿਖੀ ਕਿਤਾਬ *ਕਬਰੋਂ ਕੇ ਗ਼ੈਬੀ ਨਵਿਸਤੇ* ਵਿਚ ਲਿਖਦੇ ਹਨ :

> ਇਥੇ ਉਹ ਸਰੀਰ ਦੱਬਿਆ ਹੋਇਆ ਹੈ, ਜਿਸ ਦੀ ਆਤਮਾ ਦੋਹਾਂ ਜਹਾਨਾਂ ਦੇ ਭੇਦ ਥੀਂ ਜਾਣੂ ਹੈ। ਜੋ ਬਚਪਨ ਵਿਚ ਬੱਕਰੀਆਂ ਚਾਰਦੇ ਸਨ, ਬੂਟਾ ਜਿਹਾ ਕੱਦ, ਲੰਬੇ ਵਾਲ, ਖੁੱਲ੍ਹੇ ਸਿਰ 'ਤੇ ਪੱਗੜੀ ਬੰਨ੍ਹੀ ਹੱਥ ਵਿਚ ਲੱਕੜੀ.........।

ਆਇਤ 27 ਇਹਬਾਰ ਦਾ ਬਾਬ 19 ਵਿਚ ਲਿਖਿਆ ਹੈ :

> ਤੁਸੀਂ ਆਪਣੇ ਸਿਰ ਦੀਆਂ ਮੁੱਠਾਂ ਨਾ ਮੁੰਨਾਓ ਤੇ ਆਪਣੀ ਦਾੜ੍ਹੀ ਦੇ ਕੋਨੇ ਨਾ ਵਿਗਾੜੋ।

ਮੱਕੇ ਵਿਚ ਇਕ 'ਵਾਹਬੀ ਮਤ' ਹੈ, ਜਿਸ ਦੇ ਬਾਨੀ ਅਬਦੁਲ ਵਾਹਬ ਹੋਏ ਹਨ। ਅਬਦੁਲ ਵਾਹਬ ਨੂੰ ਮੁਹੰਮਦ ਸਾਹਿਬ ਦਾ ਸਪੁੱਤਰ ਮੰਨਿਆ ਜਾਂਦਾ ਹੈ। ਇਸ ਮਤ ਦੇ ਪੈਰੋਕਾਰ ਸਿਰ ਤੋਂ ਲੈ ਕੇ ਅੰਗੂਠੇ ਤਕ ਰੋਮ ਨਹੀਂ ਕੱਟਦੇ।

ਇਰਾਨ ਵਿਚ ਬਹਾਉਲਾ ਨਾਮੀ ਮੁਸਲਮਾਨ ਪੀਰ ਹੋਇਆ ਹੈ। ਇਹਨਾਂ ਦੀ ਪਵਿੱਤਰ ਕਿਤਾਬ *ਅਕਦਸ* ਵਿਚ ਲਿਖਿਆ ਹੈ :

> ਲਾ ਡਾਲਵਾ ਮਰਉਸਕਮ ਕਦ ਜੀ ਦਹਾ ਅੱਲਾ ਬਿਲ ਸਘਰ।

ਭਾਵ, ਐ ਬਹਾਉਲਾ ਦੇ ਪੈਰੋਕਾਰੋ, ਆਪਣੇ ਸਿਰ ਦੇ ਵਾਲਾਂ ਨੂੰ ਕਦੇ ਨਾ ਕੱਟਣਾ ਕਿਉਂਕਿ ਕੇਸਾਂ ਨਾਲ ਹੀ ਸੁੰਦਰਤਾ ਕਾਇਮ ਹੈ।

ਪਿਛਲੇ ਦੋ ਦਹਾਕਿਆਂ ਤੋਂ ਕੁਝ ਅਧਿਕ ਸਮੇਂ ਦੀ ਗੱਲ ਹੈ। 26 ਦਸੰਬਰ 1963 ਨੂੰ ਸਾਰੇ ਕਸ਼ਮੀਰ ਵਿਚ ਫ਼ਸਾਦ ਭੜਕ ਉਠੇ ਸਨ। ਲੱਖਾਂ ਕਰੋੜਾਂ ਦੀ ਸੰਪੱਤੀ ਨੂੰ ਅਗਨਭੇਟ ਜਾਂ ਤਬਾਹ ਕੀਤਾ ਗਿਆ ਸੀ। ਕਈ ਮਾਸੂਮ ਜਾਨਾਂ ਵੀ ਇਸ ਕਹਿਰ ਦੇ ਢਹੇ ਚੜ੍ਹੀਆਂ। ਫ਼ਸਾਦ ਦਾ ਕਾਰਨ ਬਾਰ੍ਹਾਂ ਸੌ ਸਾਲ ਪੁਰਾਣੇ ਮੁਹੰਮਦ ਸਾਹਿਬ ਦੇ ਕੇਸਾਂ ਵਿਚਲੀ ਇਕ ਤਾਰ ਦਾ ਗੁੰਮ ਹੋ ਜਾਣਾ ਸੀ। ਸਾਰੇ ਮੁਸਲਮਾਨ ਮੁਲਕਾਂ ਨੇ ਭਾਰਤ ਦੇ ਖ਼ਿਲਾਫ਼ ਕਹਿਰਾਂ ਦੇ ਗੁੱਸੇ ਦਾ ਪ੍ਰਗਟਾਵਾ ਕੀਤਾ ਸੀ। ਭਾਰਤ ਤੇ ਕਸ਼ਮੀਰ ਦੀ ਸਰਕਾਰ ਨੇ ਆਪਣੀ ਸਾਰੀ ਤਾਕਤ ਤੇ ਵਸੀਲੇ ਇਸ ਪਵਿੱਤਰ ਕੇਸਾਂ ਦੀ ਇਕ ਤਾਰ ਨੂੰ ਢੂੰਡਣ ਲਈ ਲਾ ਦਿੱਤੇ ਸਨ। ਮੁਹੰਮਦ ਸਾਹਿਬ ਦੇ ਕੇਸਾਂ ਦੀ ਤਾਰ ਮਿਲ ਜਾਣ 'ਤੇ ਮੁਸਲਮਾਨੀ ਤੂਫ਼ਾਨ ਨੂੰ ਠੱਲ੍ਹ ਪਈ। ਕਸ਼ਮੀਰ ਦੇ ਉਸ ਸਮੇਂ ਦੇ ਪ੍ਰਧਾਨ ਮੰਤਰੀ ਸ਼ਮਸੁਲਦੀਨ ਨੇ ਆਖਿਆ ਕਿ "ਮੁਸਲਮਾਨਾਂ ਲਈ ਅਸਲ ਈਦ ਅੱਜ ਹੈ।"

ਹੱਜ ਕਰਨ ਸਮੇਂ ਜਟਾਜੂਟ ਰਹਿਣਾ ਅਤਿ ਜ਼ਰੂਰੀ ਹੈ, ਭਾਵ ਉਸਤਰਾ ਜਾਂ ਕੈਂਚੀ ਦਾ ਇਸਤੇਮਾਲ ਕਰਨ ਦੀ ਸਖ਼ਤ ਮਨਾਹੀ ਹੈ।

ਮੁਸਲਮਾਨ ਸੂਫ਼ੀ ਫ਼ਕੀਰ ਸਾਰੇ ਕੇਸਾਧਾਰੀ ਹੋਏ ਹਨ। ਬਾਬਾ ਫ਼ਰੀਦ ਜੀ ਜਿਹਨਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਪ੍ਰੋੜ੍ਹਤਾ ਇਸ ਤਰ੍ਹਾਂ ਕਰਦੇ ਹਨ:

**ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ ॥**
**ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ ॥** *(ਪੰਨਾ 1380)*

ਪੀਰ ਬੱਧੂ ਸ਼ਾਹ ਆਪਣੇ ਬੱਚਿਆਂ ਤੇ ਸੇਵਕਾਂ ਨਾਲ ਭੰਗਾਣੀ ਯੁੱਧ ਵਿਚ ਗੁਰੂ ਗੋਬਿੰਦ ਸਿੰਘ ਜੀ ਨਾਲ ਹੋ ਕੇ ਲੜੇ ਸਨ। ਇਸ ਜੰਗ ਵਿਚ ਪੀਰ ਜੀ ਦੇ ਦੋ ਬੱਚੇ ਤੇ ਸੈਂਕੜੇ ਮੁਰੀਦ ਸ਼ਹੀਦ ਹੋਏ ਸਨ। ਦਸਵੇਂ ਪਾਤਸ਼ਾਹ ਨੇ ਖ਼ੁਸ਼ ਹੋ ਕੇ ਪੀਰ ਜੀ ਨੂੰ ਕੁਝ ਮੰਗਣ ਲਈ ਆਖਿਆ। ਇਤਿਹਾਸ ਗਵਾਹ ਹੈ ਕਿ ਉਸ ਸਮੇਂ ਗੁਰੂ ਸਾਹਿਬ ਆਪਣੇ ਕੇਸਾਂ ਵਿਚ ਕੰਘਾ ਫੇਰ ਰਹੇ ਸਨ। ਪੀਰ ਜੀ ਨੇ ਗੁਰੂ ਸਾਹਿਬ ਦੇ ਹੱਥਲੇ ਕੰਘੇ ਦੀ ਮੰਗ ਕੀਤੀ ਜਿਸ ਵਿਚ ਫਸੇ ਟੁੱਟੇ ਕੇਸ ਸਨ। ਇਹ ਨਿਸ਼ਾਨੀ ਅਜੇ ਵੀ ਪੀਰ ਬੁੱਧੂ ਸ਼ਾਹ ਦੀ ਉੱਮਤ ਕੋਲ ਪੀੜ੍ਹੀ ਦਰ ਪੀੜ੍ਹੀ ਚੱਲੀ ਆ ਰਹੀ ਹੈ।

ਔਰੰਗਜ਼ੇਬ ਕੱਟੜ ਸੁੰਨੀ ਮੁਸਲਮਾਨ ਹੋਇਆ ਹੈ। ਇਸ ਨੇ ਹਿੰਦੂਆਂ ਨੂੰ ਸਜ਼ਾ ਦੇ ਤੌਰ 'ਤੇ ਕੇਸ ਦਾੜ੍ਹੀ ਰੱਖਣ ਦੀ ਮਨਾਹੀ ਕਰ ਦਿੱਤੀ ਸੀ ਤਾਂ ਕਿ ਮੁਸਲਮਾਨ ਤੇ ਹਿੰਦੂ ਵਿਚ ਸ਼ਕਲੋਂ ਭੁਲੇਖਾ ਨਾ ਪੈ ਜਾਵੇ। ਇਸ ਦਾ ਭਾਵ ਇਹ ਵੀ ਹੋ ਸਕਦਾ ਹੈ ਕਿ ਔਰੰਗਜ਼ੇਬ ਆਪ ਕੇਸਾਧਾਰੀ ਸੀ ਤੇ ਮੁਸਲਮਾਨ ਕੌਮ ਉਸ ਸਮੇਂ ਕੇਸਾਂ ਦਾੜ੍ਹੀ ਦਾ ਪੂਰਨ ਸਤਿਕਾਰ ਕਰਦੀ ਸੀ।

ਹਿੰਦੂ ਧਰਮ : ਚਾਰ ਵੇਦ, ਪੁਰਾਣ, ਉਪਨਿਸ਼ਦ, ਸਿੰਮ੍ਰਤੀਆਂ, ਗੀਤਾ, ਰਾਮਾਇਣ ਆਦਿ ਹਿੰਦੂਆਂ ਦੇ ਪਵਿੱਤਰ ਧਾਰਮਿਕ ਗ੍ਰੰਥ ਹਨ। ਇਹਨਾਂ ਲਿਖਤਾਂ ਮੁਤਾਬਿਕ ਹਿੰਦੂ ਧਰਮ ਦੇ ਸੰਚਾਲਕ ਤੇ ਰਿਸ਼ੀ ਮੁਨੀ ਆਦਿ ਸਾਰੇ ਕੇਸਾਧਾਰੀ ਸਨ। ਸੰਖੇਪ ਰੂਪ ਵਿਚ ਕੁਝ ਕੁ ਹਵਾਲੇ ਹਾਜ਼ਰ ਹਨ:

1. ਰਿਗਵੇਦ—ਗੰਧਰਵ ਲੋਕ ਸਭ ਕੇਸਾਧਾਰੀ ਹਨ ਅਤੇ ਰੱਬੀ ਬਰਕਤ ਵੀ ਕੇਸਾਂ ਕਾਰਨ ਹੁੰਦੀ ਹੈ।

2. ਸੂਰਜ, ਜਲ, ਔਖਧੀਆਂ ਅਤੇ ਬਨਾਸਪਤੀਆਂ ਆਦਿ ਦੇ ਮੁਖੀ ਦੇਵਤਿਆਂ ਦੇ ਸਿਰ 'ਤੇ ਕੇਸ ਹਨ।

3. ਇੰਦਰ ਦੇਵਤਾ ਆਪਣੇ ਤੇਜ ਪ੍ਰਤਾਪ ਨੂੰ ਵਧਾਉਣ ਹਿੱਤ ਕੇਸ ਵਧਾਉਂਦਾ ਹੈ।

4. ਰਿਗਵੇਦ ਵਿਚ ਇਕ ਤਾਂਡੀ ਨਾਮੀ ਬ੍ਰਾਹਮਣ ਵਲੋਂ ਪ੍ਰਾਰਥਨਾ ਹੈ ਕਿ ਐ ਲੋਕੋ! ਰੱਬ ਅੱਗੇ ਅਰਦਾਸ ਕਰੋ ਕਿ ਸਾਡੇ ਕੇਸ ਲੰਬੇ ਹੋਣ।

5. ਯਜੁਰ ਵੇਦ: ਚੀਨੀ, ਤਹਿਰਾਨੀ ਅਤੇ ਮੰਗੋਲੀ ਲੋਕ ਇਸ ਲਈ ਸਿਰ ਦੇ ਕੇਸ ਨਹੀਂ ਮੁਨਾਉਂਦੇ ਸਨ ਕਿ ਇਹ ਐਸ਼ੂਰਜ (ਤੇਜ ਪ੍ਰਤਾਪ) ਦਾ ਕਾਰਨ ਹਨ।

6. ਬਾਲਮੀਕੀ ਰਾਮਾਇਣ ਦੇ ਪਹਿਲੇ ਕਾਂਡ ਸਰਗ 51 ਵਿਚ ਲਿਖਿਆ ਹੈ ਕਿ ਰਾਵਣ ਵੀ ਕੇਸਾਂ ਵਾਲਾ ਸੀ। ਜਟਾਊ ਨੇ ਜਦ ਰਾਵਣ ਦੇ ਕੇਸ ਪੁੱਟੇ ਤਾਂ ਉਸ ਦੇ ਮਿੱਤਰਾਂ ਨੇ ਬਹੁਤ ਸ਼ੋਕ ਪ੍ਰਗਟ ਕੀਤਾ।

7. ਦੇਵਤਿਆਂ ਤੇ ਦੈਂਤਾਂ ਦੇ ਯੁੱਧ ਸਮੇਂ ਦੈਂਤਾਂ ਦੀਆਂ ਲਾਸ਼ਾਂ ਦੇ ਕੇਸ ਖਿੱਲਰੇ ਹੋਏ ਜ਼ਮੀਨ ਪਰ ਪਏ ਸਨ।

8. ਰਾਜਾ ਪ੍ਰੀਸ਼ਦ ਨੂੰ ਕਥਾ ਸੁਣਾਉਣ ਵਾਲਾ ਮੁਨੀ ਸੁਕਦੇਵ ਕੇਸਾਧਾਰੀ ਸੀ।

9. ਵੀਰਾਟ ਰਾਜਾ ਕੇਸਾਧਾਰੀ ਸੀ।

10. ਦੁਰਬਾਸਾ ਰਿਸ਼ੀ ਕੇਸਾਧਾਰੀ ਸੀ ਅਤੇ ਉਸ ਦੀ ਦਾੜ੍ਹੀ ਬਹੁਤ ਲੰਬੀ ਸੀ।

11. ਮਹਾਤਮਾ ਬੁੱਧ ਕੇਸਾਧਾਰੀ ਸੀ।

12. ਜੈਨਮਤ ਦਾ ਬਾਨੀ ਜਿੰਨ ਕੇਸਾਧਾਰੀ ਸੀ।

13. 'ਭਵਿੱਖਯਤ ਪੁਰਾਣ' ਦੀ ਬ੍ਰਾਹਮਣ ਸਾਹਿਤਾ ਵਿਚ ਦਰਜ ਹੈ: ਸਾਬਤ ਸੂਰਤ ਲੰਬੇ ਕੇਸਾਂ ਵਾਲਾ ਹੀ ਰਾਜਾ ਤਖ਼ਤ 'ਤੇ ਬੈਠਣ ਦਾ ਅਧਿਕਾਰੀ ਹੈ।

14. ਧਰਮ ਸ਼ਾਸਤ੍ਰ ਵਿਚ ਲਿਖਿਆ ਹੈ ਕਿ ਸੰਨਿਆਸੀਆਂ ਨੂੰ ਸਾਬਤ ਸੂਰਤ ਰਹਿਣਾ ਚਾਹੀਦਾ ਹੈ।

15. ਗ੍ਰਹਿਸਥ ਕਰਨ ਸਮੇਂ ਇਸਤਰੀ ਪੁਰਸ਼ ਨੂੰ ਕੇਸਾਂ ਨੂੰ ਹੱਥ ਨਹੀਂ ਲਾਉਣਾ ਚਾਹੀਦਾ ਤਾਂ ਕਿ ਕੇਸਾਂ ਦੀ ਪਵਿੱਤਰਤਾ ਭੰਗ ਨਾ ਹੋਵੇ।

16. ਕੇਸਾਂ ਨੂੰ ਖਾਣਾ ਖਾਣ ਸਮੇਂ ਨੰਗੇ ਜਾਂ ਖੁੱਲ੍ਹੇ ਨਹੀਂ ਰੱਖਣਾ ਚਾਹੀਦਾ। (ਕੇਤਿਆ ਸਿੰਮ੍ਰਤੀ)।

17. ਸਵੇਰੇ ਹਰ ਰੋਜ਼ ਕੇਸਾਂ ਨੂੰ ਕੰਘਾ ਕਰਨਾ ਚਾਹੀਦਾ ਹੈ।

18. ਕੇਸਾਂ ਨੂੰ ਕੰਘਾ ਕਰਨਾ ਅੱਖਾਂ ਦੀ ਜੋਤ ਨੂੰ ਵਧਾਉਂਦਾ ਹੈ।

19. 'ਸ਼ਿਵ ਪੁਰਾਣ' ਅਨੁਸਾਰ ਸ਼ਿਵ ਦਾ ਪਾਰਵਤੀ ਨੂੰ ਮੁਖ਼ਾਤਬ ਕਰਦੇ ਹੋਏ ਜ਼ਿਕਰ ਹੈ ਕਿ ਗੁਰੂ ਵਾਲੇ ਅਤੇ ਗੁਰਮੰਤਰ ਦੇ ਧਾਰਨੀ ਲੋਕਾਂ ਨੂੰ ਕੇਸ ਸਾਬਤ ਰੱਖਣੇ ਚਾਹੀਦੇ ਹਨ। ਮੰਨੂੰ ਸਿੰਮ੍ਰਤੀ ਦੇ ਕਰਤਾ ਮੰਨੂੰ ਜੀ ਦਾ ਕਹਿਣਾ ਹੈ ਕਿ ਜੇਕਰ ਕੋਈ ਬ੍ਰਾਹਮਣ ਕੁਕਰਮ ਕਰੇ ਤਾਂ ਉਸ ਨੂੰ ਫਾਹੇ ਲਾਉਣ ਦੀ ਬਜਾਇ ਉਸ ਦਾ ਸਿਰ ਮੁੰਨ ਦਿੱਤਾ ਜਾਵੇ ਅਤੇ ਲੜਾਈ ਝਗੜੇ ਸਮੇਂ ਕੇਸਾਂ ਨੂੰ ਹੱਥ ਪਾਉਣਾ ਕੁਕਰਮ ਸਮਝਿਆ ਜਾਵੇ। ਮੰਨੂੰ ਹਿੰਦੂ ਧਰਮ ਦੇ ਮਹਾਨ ਕਾਨੂੰਨਦਾਨ ਤੇ ਸੰਚਾਲਕ ਸਮਝੇ ਜਾਂਦੇ ਹਨ, ਸ਼ਾਇਦ ਇਸੇ ਕਰਕੇ ਹੀ ਭਾਰਤ ਸਰਕਾਰ ਨੇ ਰਾਜਸਥਾਨ ਦੀ ਹਾਈਕੋਰਟ ਦੀ ਬਿਲਡਿੰਗ ਦੇ ਸਾਹਮਣੇ ਮੰਨੂੰ ਜੀ ਦਾ ਬੁੱਤ ਲਾ ਕੇ ਮੰਨੂੰ ਜੀ ਤੇ ਮੰਨੂੰ ਸਿੰਮ੍ਰਤੀ ਨੂੰ ਮਾਣਤਾ ਦਿੱਤੀ ਹੈ। ਕੁਝ ਸਾਲ ਹੋਏ *ਪ੍ਰਤਾਪ* ਅਖ਼ਬਾਰ ਵਿਚ ਕਨਾਲ ਕਸ਼ਮੀਰੀ ਵੱਲੋਂ ਲਿਖਿਆ ਕਾਲਮ ਛਪਿਆ ਸੀ: "ਹਰ ਮੁਲਕ ਮੇਂ ਤੌਹੀਨ ਕਰਨੇ ਕੇ ਅਪਨੇ ਅਪਨੇ ਤਰੀਕੇ ਹੈਂ, ਲੇਕਿਨ ਕੁਝ ਤਰੀਕੇ ਐਸੇ ਭੀ ਹੈਂ ਜੋ ਸਾਰੀ ਦੁਨੀਆਂ ਮੇਂ ਮਕਬੂਲ ਹੈਂ, ਕਦੀਮ ਜ਼ਮਾਨਾ ਮੇਂ ਦੁਨੀਆਂ ਕੇ ਹਰ ਮੁਲਕ ਮੇਂ ਦਾੜ੍ਹੀ ਔਰ ਮੂੰਛ ਮੁੰਡਵਾ ਦੇਨਾ ਜ਼ਬਰਦਸਤ ਤੌਹੀਨ ਮਾਨੀ ਜਾਤੀ ਥੀ। ਜਬ ਹਿੰਦੂਓਂ ਔਰ ਪਠਾਨੋਂ ਮੇਂ ਝਗੜਾ ਹੋਤਾ ਥਾ ਤੋ ਦਾੜ੍ਹੀ ਮੂੰਛ ਕਟਵਾਉਨੇ ਕੀ ਸ਼ਰਤ ਲਗਤੀ ਥੀ। ਬਾਦਸ਼ਾਹ ਜਾਹਨ ਨੇ ਆਇਰਲੈਂਡ ਕੇ ਉਮਰਾਓ ਕੀ ਏਕ ਟੋਲੀ ਕੀ ਦਾੜ੍ਹੀਆਂ ਮੂੰਡ ਕਰ ਉਨਕੀ ਤੌਹੀਨ ਕੀ ਥੀ। ਇਸ ਅਮਰ ਕੀ ਗਵਾਹ ਤਵਾਰੀਖ਼ ਭੀ ਹੈ। ਯਹ ਕਿੱਸਾ 1185 ਮੇਂ ਜ਼ੇਰਿ ਨਜ਼ਰ ਆਇਆ ਥਾ। ਇਸ ਤੌਹੀਨ ਕੋ ਆਇਰਲੈਂਡ ਵਾਲੇ ਇਤਨਾ ਬੁਰਾ ਮਾਨ ਗਏ ਕਿ ਉਨਹੋਂ ਨੇ ਬਗ਼ਾਵਤ ਕਰ ਦੀ। ਸਪੇਨ ਔਰ ਇੰਗਲਸਤਾਨ ਕੇ ਦਰਮਿਆਨ ਜੋ

ਖ਼ੂਨਰੇਜੀ ਹੋਈ ਇਸ ਕਾ ਸਬੱਬ ਫ਼ਰਾਂਸ–ਡੀਕ ਕਾ ਯਹ ਨਾਹਰਾ ਥਾ, 'ਸ਼ਾਹ ਸਪੇਨ ਕੀ ਦਾੜ੍ਹੀ ਮੂਛ ਕਾਟ ਦੋ।' ਹਿੰਦੁਸਤਾਨ ਮੇਂ ਭੀ ਦਾੜ੍ਹੀ ਮੂਛ ਕੋ ਬਹੁਤ ਅਹਿਮੀਅਤ ਹਾਸਲ ਥੀ। ਮੂਛੋਂ ਕੋ ਤਾੜ ਦੇ ਕੇ ਚਲਨਾ ਬੜਾਈ ਸਮਝੀ ਜਾਤੀ ਥੀ। ਔਰ ਜਬ ਕੋਈ ਵੀ ਤਕਰਾਰ ਮੂਛ ਕੇ ਨਾਮ ਪਰ ਕਰਤਾ ਤੋ ਮੂਛ ਵਾਲਾ ਖ਼ੂਨ ਬਹਾਨੇ ਕੋ ਤਿਆਰ ਹੋ ਜਾਤਾ।"

"ਚੁਨਾਂਚਿ ਸਰਦਾਰ ਲੋਕ ਜਿਨ ਕੇ ਲੀਏ ਵਾਲ ਕਟਵਾਉਨਾ ਮਜ਼੍ਹਬ ਕੀ ਤੌਹੀਨ ਹੈ, ਮੂਛ ਕੋ ਕਟਵਾਉਨਾ ਤੋ ਕੁਜਾ, ਮੂਛ ਕੋ ਨੀਚੇ ਕਰਵਾਨਾ ਭੀ ਤੌਹੀਨ ਸਮਝਤੇ ਹੈਂ। ਖ਼ੈਰ, ਮੌਜੂਦਾ ਜ਼ਮਾਨੇ ਮੇਂ ਦਾੜ੍ਹੀ ਕੋ ਪਹਿਲੇ ਹੀ ਕਟਵਾ ਕਰ ਰਖਾ ਜਾਤਾ ਹੈ ਜਿਸ ਸੇ ਮੁਖ਼ਾਲਿਫ਼ ਕੋ ਤੌਹੀਨ ਕਰਨੇ ਕਾ, ਕਮ-ਅਜ਼-ਕਮ ਦਾੜ੍ਹੀ ਕੇ ਨਾਮ ਪਰ ਮੌਕਾ ਨਹੀਂ ਮਿਲਤਾ।"

ਯਾਦ ਰੱਖਣ ਵਾਲੀ ਗੱਲ ਹੈ ਕਿ *ਪ੍ਰਤਾਪ* ਅਖ਼ਬਾਰ ਕੱਟੜ ਆਰੀਆ ਸਮਾਜੀ ਤੇ ਐਂਟੀ ਮੁਸਲਿਮ ਤੇ ਐਂਟੀ ਸਿੱਖ ਪਾਲਿਸੀ ਦਾ ਧਾਰਨੀ ਹੈ, ਪ੍ਰੰਤੂ ਸਚਾਈ ਸੌ ਪੜਦੇ ਪਾੜ ਕੇ ਵੀ ਬਾਹਰ ਆ ਖਲੋਂਦੀ ਹੈ।

## ਸਿੱਖ ਧਰਮ

ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇ ਦਸੇ (10) ਜਾਮੇ ਆਪ ਕੇਸਾਧਾਰੀ ਸਨ। ਇਤਿਹਾਸਿਕ ਤੱਥ ਇਸ ਗੱਲ ਦੀ ਪ੍ਰੋੜ੍ਹਤਾ ਕਰਦੇ ਹਨ। ਆਦਿ ਗੁਰੂ ਗ੍ਰੰਥ ਸਾਹਿਬ ਵਿੱਚੋਂ ਇਸ ਪ੍ਰਥਾਇ ਕੁਝ ਕੁ ਵੰਨਗੀਆਂ ਪੇਸ਼ ਹਨ :

1. **ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ ॥**
   **ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ ॥** *(ਪੰਨਾ 749)*
2. **ਸਤਿਗੁਰੁ ਅਪਨਾ ਸਦ ਸਦਾ ਸਮ੍ਹਾਰੇ ॥**
   **ਗੁਰ ਕੇ ਚਰਨ ਕੇਸ ਸੰਗਿ ਝਾਰੇ ॥** *(ਪੰਨਾ 387)*
3. **ਮੇਰਾ ਮਨੁ ਸਾਧੂ ਧੂਰਿ ਰਵਾਲਿ ॥**
   **ਹਰਿ ਹਰਿ ਨਾਮੁ ਦ੍ਰਿੜਾਇਓ ਗੁਰਿ ਮੀਠਾ**
   **ਗੁਰ ਪਗ ਝਾਰਹ ਹਮ ਬਾਲ ॥** *(ਪੰਨਾ 1335)*
4. **ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ ॥**
   **ਸੀਸੁ ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ ॥** *(ਪੰਨਾ 745)*
5. **ਟਹਲ ਕਰਉ ਤੇਰੇ ਦਾਸ ਕੀ ਪਗ ਝਾਰਉ ਬਾਲ ॥** *(ਪੰਨਾ 810)*
6. **ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ ॥** *(ਪੰਨਾ 500)*
7. **ਕਾਇਆ ਕਿਰਦਾਰ ਅਉਰਤ ਯਕੀਨਾ ॥**
   **ਰੰਗ ਤਮਾਸੇ ਮਾਣਿ ਹਕੀਨਾ ॥**
   **ਨਾਪਾਕ ਪਾਕੁ ਕਰਿ ਹਦੂਰਿ ਹਦੀਸਾ,**
   **ਸਾਬਤ ਸੂਰਤਿ ਦਸਤਾਰ ਸਿਰਾ ॥** *(ਪੰਨਾ 1084)*

8. **ਸੇ ਦਾੜੀਆਂ ਸਚੀਆ ਜਿ ਗੁਰ ਚਰਨੀ ਲਗੰਨਿ੍ ॥
ਅਨਦਿਨੁ ਸੇਵਨਿ ਗੁਰੁ ਆਪਣਾ ਅਨਦਿਨੁ ਅਨਦਿ ਰਹੰਨਿ੍ ॥
ਨਾਨਕ ਸੇ ਮੁਹ ਸੋਹਣੇ ਸਚੈ ਦਰਿ ਦਿਸੰਨਿ੍ ॥੫੨॥
ਮੁਖ ਸਚੇ ਸਚੁ ਦਾੜੀਆ ਸਚੁ ਬੋਲਹਿ ਸਚੁ ਕਮਾਹਿ ॥
ਸਚਾ ਸਬਦੁ ਮਨਿ ਵਸਿਆ ਸਤਿਗੁਰ ਮਾਂਹਿ ਸਮਾਂਹਿ ॥** *(ਪੰਨਾ 1419)*

9. **ਗਰੀਬਾ ਉਪਰਿ ਜਿ ਖਿੰਜੈ ਦਾੜੀ ॥
ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ ॥** *(ਪੰਨਾ 199)*

10. **ਤਗੁ ਨ ਇੰਦ੍ਰੀ ਤਗੁ ਨ ਨਾਰੀ ॥
ਭਲਕੇ ਥੁਕ ਪਵੈ ਨਿਤ ਦਾੜੀ ॥** *(ਪੰਨਾ 471)*

ਸਿੱਖ ਧਰਮ ਹੁਕਮੀ ਮਾਰਗ ਹੈ। ਇਸ ਵਿਚ ਕਿੰਤੂ-ਪ੍ਰੰਤੂ ਕਰਨ ਲਈ ਗੁਰੂ ਪਾਤਸ਼ਾਹ ਨੇ ਕੋਈ ਗੁੰਜਾਇਸ਼ ਨਹੀਂ ਛੱਡੀ। "ਸਲਾਮੁ ਜਬਾਬੁ ਦੋਵੈ ਕਰੇ" ਵਾਲਾ ਸਿੱਖੀ ਵਿਧਾਨ ਨਹੀਂ। ਗੁਰੂ ਨਾਨਕ ਪਾਤਸ਼ਾਹ ਦੇ ਦਸਵੀਂ ਜੋਤ ਨੇ 'ਕੇਸ ਮੇਰੀ ਮੋਹਰ', ਆਖ ਕੇ ਸਾਬਤ ਸੂਰਤ ਰਹਿਣ ਲਈ ਆਦੇਸ਼ ਕੀਤਾ ਅਤੇ ਅੰਮ੍ਰਿਤ ਛਕਣਾ ਇਸ ਲਈ ਲਾਜ਼ਮੀ ਕਰਾਰ ਦਿੱਤਾ। ਕੇਸਾਂ ਨੂੰ ਰਹਿਤ ਦਾ ਮੂਲ ਅੰਗ ਦਰਸਾਇਆ। ਦਸਵੇਂ ਪਾਤਸ਼ਾਹ ਦਾ ਇਹ ਹੁਕਮਨਾਮਾ ਜਿਸ ਦੀ ਕਾਪੀ ਇਸ ਸਮੇਂ ਸ੍ਰੀ ਅੰਮ੍ਰਿਤਸਰ ਸਿੱਖ ਕੇਂਦਰੀ ਲਾਇਬਰੇਰੀ ਵਿਚ ਮੌਜੂਦ ਹੈ, ਇਸ ਤਰ੍ਹਾਂ ਹੈ :

**ੴ ਸਤਿਗੁਰੂ ਜੀ ਸਹਾਇ ॥**

ਸਰਬਤ ਸੰਗਤ ਕਾਬਲ ਗੁਰੂ ਰਖੇਗਾ। ਤੁਸਾਂ ਉਤੇ ਅਸਾਡੀ ਬਹੁਤ ਖ਼ੁਸ਼ੀ ਹੈ। ਤੁਸਾਂ ਖੰਡੇ ਦਾ ਅੰਮ੍ਰਿਤ ਪੰਜਾਂ ਤੋਂ ਲੈਣਾ, ਕੇਸ ਰਖਣੇ, ਇਹ ਅਸਾਡੀ ਮੋਹਰ ਹੈ। ਕਛ ਕ੍ਰਿਪਾਨ ਦਾ ਵਿਸਾਹ ਨਹੀਂ ਕਰਨਾ, ਸਰਬ ਲੋਹ ਦਾ ਕੜਾ ਹੱਥ ਰਖਣਾ, ਦੋਨੋਂ ਵਕਤ ਕੇਸਾਂ ਦੀ ਪਾਲਣਾ ਕਰਨੀ, ਸਰਬਤ ਸੰਗਤ ਅਭਾਖਿਆ ਦਾ ਕੁੱਠਾ ਖਾਵੇ ਨਹੀਂ, ਤਮਾਕੂ ਨਾ ਵਰਤਣਾ, ਭਾਦਨੀ (ਕੇਸ ਮੁੰਨਾਉਣ ਵਾਲੇ) ਤਥਾ ਕੰਨਿਆ ਮਾਰਨ ਵਾਲੇ ਸੇ ਮੇਲਾਪ ਨਾ ਰਖੇ। ਮੀਣੇ ਮਸੰਦੀਏ, ਰਾਮਰਾਈਏ ਦੀ ਸੰਗਤ ਨਾ ਬੈਸੇ। ਗੁਰਬਾਣੀ ਪੜ੍ਹਨੀ, ਵਾਹਿਗੁਰੂ ਵਾਹਿਗੁਰੂ ਜਪਣਾ, ਗੁਰੂ ਕੀ ਰਹਿਤ ਰਖਣੀ – ਸਰਬਤ ਸੰਗਤਿ ਉਪਰ ਮੇਰੀ ਖੁਸੀ।

*(ਪੰ: 10, ਜੇਠ 26 ਸੰਮਤ 1756)*

ਇਹਨਾਂ ਤੱਥਾਂ ਦੀ ਪੁਸ਼ਟੀ ਸਿੱਖ ਰਹਿਤਨਾਮੇ ਵੀ ਕਰਦੇ ਹਨ :

1. ਗੁਰੂ ਕਾ ਸਿੱਖ ਭਦਣ ਨਾ ਕਰਾਵੈ। *(ਭਾਈ ਚੌਪਾ ਸਿੰਘ)*
2. ਕੱਛ ਕੇਸ ਕ੍ਰਿਪਾਨ ਤ੍ਰੈ ਮੁਦਰਾ ਗੁਰ ਭਗਤਾਂ ਰਾਮਦਾਸ ਭਯਉ। *(ਸਰਬ ਲੋਹ ਗ੍ਰੰਥ)*

3. ਵਾਹਿਗੁਰੂ ਜੀ ਦਾ ਖਾਲਸਾ ਸਾਬਤ ਕੇਸ, ਸਿੱਧਾ ਦਾੜ੍ਹਾ, ਸਿੱਧਾ ਦਸਤਾਰਾ ਰਖੇ ਜੋ ਪਾਪ ਕਰਮਾਂ ਤੋਂ ਬਚਾਉਂਦਾ ਹੈ। (ਸਫ਼ਾ 148, *ਗੁਰੂ ਸੋਭਾ,* ਕਿਰਤ ਸੈਨਾਪਤੀ ਕਵੀ) ਇਤਿਆਦਿ ਇਸ ਤਰ੍ਹਾਂ ਹੋਰ ਵੀ ਸਿੱਖ ਰਹਿਤਨਾਮਿਆਂ ਵਿੱਚੋਂ ਹਵਾਲੇ ਦੇ ਕੇ ਸਿੱਧ ਕੀਤਾ ਜਾ ਸਕਦਾ ਹੈ ਕਿ ਗੁਰੂ ਦਾ ਸਿੱਖ ਖੋਪਰੀ ਤਾਂ ਕਟਵਾ ਸਕਦਾ ਹੈ

ਪ੍ਰੰਤੂ ਕੇਸ ਗੁਰੂ ਦੀ ਮੋਹਰ ਨੂੰ ਕਟਵਾਉਣਾ ਬਜਰ ਗੁਨਾਹ ਸਮਝਦਾ ਆ ਰਿਹਾ ਹੈ ਤੇ ਸਮਝਦਾ ਰਹੇਗਾ।

## ਵਿਗਿਆਨਕ ਪੱਖ

ਕੇਸਾਂ ਦੇ ਗੁਣਾਂ ਬਾਰੇ ਦੁਨੀਆਂ ਦੇ ਪ੍ਰਸਿੱਧ ਸਾਇੰਸਦਾਨ ਖੋਜਾਂ ਕਰ ਰਹੇ ਹਨ :

1. ਆਮ ਮਨੁੱਖ ਦੇ ਸਿਰ 'ਤੇ ਕੇਸ ਪਚਾਸੀ ਹਜ਼ਾਰ ਤੋਂ ਲੈ ਕੇ ਇਕ ਲੱਖ ਪੱਚੀ ਹਜ਼ਾਰ ਤਕ ਹੁੰਦੇ ਹਨ ਅਤੇ ਇਕ ਸੀਮਾ 'ਤੇ ਪਹੁੰਚ ਕੇ ਵਧਣਾ ਬੰਦ ਕਰ ਦਿੰਦੇ ਹਨ। ਪ੍ਰੋਟੀਨ ਸਿਹਤ ਨੂੰ ਰਿਸ਼ਟ-ਪੁਸ਼ਟ ਰੱਖਣ ਲਈ ਅਤਿ ਜ਼ਰੂਰੀ ਤੱਤ ਹੈ। ਵਾਰ ਵਾਰ ਕੇਸ ਕੱਟਣ ਨਾਲ ਸਰੀਰ ਵਿਚ ਇਸ ਧਾਤ ਦੀ ਘਾਟ ਹੋ ਜਾਂਦੀ ਹੈ ਤੇ ਬੰਦਾ ਬੀਮਾਰ ਰਹਿਣ ਲੱਗ ਜਾਂਦਾ ਹੈ। ਇਸ ਲਈ ਕਿਉਂ ਨਾ ਕੁਦਰਤੀ ਤਾਕਤ ਦੇ ਸੋਮੇ ਨਾਲ ਜੁੜਿਆ ਰਿਹਾ ਜਾਵੇ।

2. ਵਿਟਾਮਿਨ ਡੀ—ਸਰੀਰ ਦੀਆਂ ਹੱਡੀਆਂ, ਦੰਦਾਂ ਅਤੇ ਨਰਵਸ ਸਿਸਟਮ ਨੂੰ ਠੀਕ ਚੱਲਦਾ ਰੱਖਣ ਲਈ ਅਤਿ ਜ਼ਰੂਰੀ ਹੈ। ਜਿੱਡੇ ਲੰਬੇ ਕੇਸ ਹੋਣਗੇ, ਓਨੀ ਵੱਧ ਮਿਕਦਾਰ ਵਿਚ ਵਿਟਾਮਿਨ ਡੀ ਪੈਦਾ ਹੋਵੇਗੀ। ਪ੍ਰੰਤੂ ਅਗਿਆਨਤਾ ਕਾਰਨ ਬੰਦਾ ਇਸ ਕੁਦਰਤੀ ਸੋਮੇ ਨੂੰ ਖ਼ਤਮ ਕਰਨ 'ਤੇ ਤੁਲਿਆ ਹੋਇਆ ਹੈ। ਗੋਲੀਆਂ ਖਾ ਕੇ ਇਸ ਘਾਟ ਨੂੰ ਪੂਰਿਆਂ ਕਰਨ ਦਾ ਯਤਨ ਕਰਦਾ ਹੈ, ਪ੍ਰੰਤੂ ਇਹਨਾਂ ਗੋਲੀਆਂ ਦੇ ਸਾਇਡ ਅਸਰ ਕਾਰਨ ਹੋਰ ਬੀਮਾਰੀਆਂ ਆ ਚੰਬੜਦੀਆਂ ਹਨ।

3. ਗਰਮੀ ਸਰਦੀ ਤੋਂ ਬਚਾਓ—ਕੇਸਾਂ ਨੂੰ ਸਰੀਰ ਵਿਚ ਲੋੜੀਂਦੀ ਗਰਮੀ ਤੇ ਸਰਦੀ ਸਰੀਰ ਵਿਚ ਲੈ ਜਾਣ ਦਾ ਸੰਚਾਲਕ ਵੀ ਸਮਝਿਆ ਜਾਂਦਾ ਹੈ। ਕੇਸ ਗਰਮੀ ਤੇ ਸਰਦੀ ਤੋਂ ਬਚਣ ਲਈ ਕੁਦਰਤ ਨੇ ਵੱਡਮੁੱਲੀ ਦਾਤ ਬਖ਼ਸ਼ੀ ਹੈ। ਕੇਸਾਧਾਰੀ ਬੰਦਾ ਪੱਗੜੀ ਬੰਨ੍ਹੀ ਗਰਮੀ ਤੇ ਸਰਦੀ ਵਿਚ ਇਕ-ਸਮਾਨ ਰਹਿੰਦਾ ਹੈ। ਦੂਸਰੇ ਬੰਨੇ ਸਿਰ ਦਾੜ੍ਹੀ ਮੁੰਨਿਆ ਬੰਦਾ ਆਪਣੇ ਸਿਰ ਨੂੰ ਕਦੇ ਢਕਦਾ ਹੈ, ਕਦੇ ਨੰਗਾ ਰੱਖ ਕੇ ਗਰਮੀ ਸਰਦੀ ਤੋਂ ਬਚਣ ਦਾ ਯਤਨ ਕਰਦਾ ਹੈ।

4. ਧਾਤਾਂ ਦੀ ਕਮੀ—ਮਨੁੱਖੀ ਕੇਸ ਕੱਟਣ ਨਾਲ ਟਰੇਸ ਧਾਤਾਂ ਦੀ ਕਮੀ ਹੋ ਜਾਂਦੀ ਹੈ। ਇਹ ਹਨ ਜਿਸਤ ਕਰੋਮੀਅਮ, ਸਿੱਕਾ, ਸੈਲੀਲੀਅਮ। ਕਾਇਆ ਨੂੰ ਠੀਕ ਰੱਖਣ ਲਈ ਇਹ ਧਾਤਾਂ ਬਹੁਤ ਜ਼ਰੂਰੀ ਹਨ। ਔਰਤਾਂ ਦੇ ਕੇਸ ਲੰਬੇ ਅਤੇ ਸੰਘਣੇ ਹੁੰਦੇ ਹਨ। ਔਰਤਾਂ ਦੇ ਸਰੀਰ ਵਿਚ ਇਹਨਾਂ ਧਾਤਾਂ ਦੀ ਬਹੁਤਾਤ ਹੁੰਦੀ ਹੈ। ਸ਼ਾਇਦ ਕੁਦਰਤ ਨੇ ਇਸ ਕਰਕੇ ਬਹੁਤ ਸੰਘਣੇ ਵਾਲਾਂ ਦੀ ਬਖ਼ਸ਼ਿਸ਼ ਕੀਤੀ ਕਿਉਂਕਿ ਉਹਨਾਂ ਨੇ ਮਾਵਾਂ ਬਣਨਾ ਹੁੰਦਾ ਹੈ।

5. ਅਮਰੀਕਾ ਦੇ ਇਕ ਮਨੋਵਿਗਿਆਨੀ ਮੈਲਗਰੀਨੀ ਤੇ ਹੋਰ ਪ੍ਰਸਿੱਧ ਮਨੋ-ਵਿਗਿਆਨੀਆਂ ਨੇ ਖੋਜ ਕਰਕੇ ਲਿਖਿਆ ਹੈ ਕਿ ਕੇਸ ਦਾੜ੍ਹੀ ਆਦਮੀ ਨੂੰ ਰੋਹਬ-ਦਾਬ ਵਾਲਾ ਤੇ ਕੁਕਰਮਾਂ ਤੋਂ ਵਰਜਣ ਵਿਚ ਸਹਾਇਤਾ ਕਰਦਾ ਹੈ।

6. ਰੈਨਲਡ ਵਿਗਿਆਨੀ ਦੀ ਖੋਜ ਮੁਤਾਬਿਕ ਰੁੰਡ ਮੁੰਡ ਵਿਅਕਤੀ ਦੇ ਦੰਦ ਜਲਦੀ ਝੜ ਜਾਂਦੇ ਹਨ। ਉਮਰ ਦੇ ਪੱਖੋਂ ਵੀ ਉਮਰ ਲੰਮੇਰੀ ਨਹੀਂ ਹੁੰਦੀ।

7. ਇੰਡੀਅਨ ਇੰਸਟੀਚਿਊਟ ਦੇ ਮੈਡੀਕਲ ਸਾਇੰਸ ਦਿੱਲੀ ਦੇ ਇਕ ਸੀਨੀਅਰ ਡਾਕਟਰ ਪਸਰੀਚਾ ਨੇ ਮੁੱਛਾਂ ਬਾਰੇ ਖੋਜ ਕਰ ਕੇ ਲਿਖਿਆ ਹੈ ਕਿ ਮੁੱਛਾਂ ਰੱਖਣ ਵਾਲਿਆਂ ਨੂੰ ਸਾਹ ਦੀਆਂ ਬੀਮਾਰੀਆਂ ਘੱਟ ਹੁੰਦੀਆਂ ਹਨ ਕਿਉਂਕਿ ਇਹ ਫ਼ਿਲਟਰ ਦਾ ਕੰਮ ਕਰਦੀਆਂ ਹਨ।

8. ਮਨੋਵਿਗਿਆਨੀ ਫ਼ਰਾਇਡ, ਐਜਲਰ, ਕਾਰਲ ਗੁਸਤਾਵ ਜੁੰਗ ਆਦਿ ਨੇ ਖੋਜ ਕਰ ਕੇ ਲਿਖਿਆ ਹੈ ਕਿ ਇਕ ਮਨੁੱਖ ਅੰਦਰ ਆਪਣੀ ਹੀ ਕਿਸਮ ਦਾ ਇਕ ਘੋਲ ਚੱਲਦਾ ਰਹਿੰਦਾ ਹੈ। ਇਹਨਾਂ ਮੁਤਾਬਿਕ ਮਰਦ ਵਿਚ ਐਨੀਮਾ ਵਾਲੀ ਦਸ਼ਾ ਬਣੀ ਰਹਿੰਦੀ ਹੈ ਅਤੇ ਔਰਤ ਵਿਚ ਐਨੀਮਸ ਵਾਲੀ, ਭਾਵ ਮਰਦ ਔਰਤ ਬਣਨਾ ਚਾਹੁੰਦਾ ਹੈ ਤੇ ਔਰਤ ਮਰਦ ਬਣਨ ਲਈ ਤਾਂਘਦੀ ਹੈ।

ਸਿੱਖ ਧਰਮ ਭਾਵੇਂ ਇਹਨਾਂ ਧਰਮਾਂ ਦੇ ਮੁਕਾਬਲੇ ਛੋਟੀ ਉਮਰ ਦਾ ਹੈ, ਪ੍ਰੰਤੂ ਇਸ ਦਾ ਫ਼ਲਸਫ਼ਾ ਬਲਵਾਨ, ਕੁਦਰਤੀ, ਸਾਇੰਟੇਫ਼ਿਕ ਤੇ ਇਤਿਹਾਸਕ ਪੱਖੋਂ ਵੀ ਪੂਰਾ ਉਤਰਦਾ ਹੈ। ਇਸ ਪ੍ਰਥਾਇ ਡਾਕਟਰ ਬਰਨਾਰਡ ਸ਼ਾਹ ਦੁਨੀਆਂ ਦਾ ਪ੍ਰਸਿੱਧ ਫ਼ਿਲਾਸਫ਼ਰ ਦੀ ਟਿੱਪਣੀ ਬਹੁਤ ਢੁਕਵੀਂ ਹੈ। ਲਿਖਦੇ ਹਨ : ਸਿੱਖ ਧਰਮ ਦੁਨੀਆ ਦਾ ਵਿਸ਼ਵ ਧਰਮ ਹੈ। ਇਸ ਵਿਚ ਸਭ ਪ੍ਰਾਣੀਆਂ ਵਾਸਤੇ ਸੰਦੇਸ਼ ਪ੍ਰਾਪਤ ਹੈ ਜਿਸ ਦਾ ਭਰਪੂਰ ਪ੍ਰਮਾਣ ਗੁਰੂ ਸਾਹਿਬਾਂ ਦੀਆਂ ਲਿਖਤਾਂ ਵਿਚ ਮੌਜੂਦ ਹੈ। ਗੁਰੂ ਨਾਨਕ ਸਾਹਿਬ ਦਾ ਧਰਮ ਨਵੀਨ ਯੁੱਗ ਦਾ ਧਰਮ ਹੈ। ਗੁਰੂ ਨਾਨਕ ਪਾਤਸ਼ਾਹ ਦੇ ਚਲਾਇ ਨਿਰਮਲ ਪੰਥ ਨੂੰ ਦਸਵੇਂ ਪਾਤਸ਼ਾਹ ਨੇ ਆਪਣੀ ਉੱਮਤ ਨੂੰ ਸੰਜਮ ਵਿਚ ਚੱਲਣ ਲਈ ਹੁਕਮ ਜਾਰੀ ਕੀਤੇ ਸਨ ਜਿਸ ਨੂੰ ਸਿੱਖ ਰਹਿਤ ਮਰਯਾਦਾ ਵੀ ਆਖਿਆ ਜਾ ਸਕਦਾ ਹੈ। 'ਰਹਿਤ ਪਿਆਰੀ ਮੁਝ ਕੋ ਸਿਖ ਪਿਆਰਾ ਨਾਹਿ॥' ਆਖ ਕੇ ਮੋਹਰ ਲਾ ਦਿੱਤੀ ਅਤੇ ਕੇਸ ਗੁਰੂ ਕੀ ਮੋਹਰ ਆਖ ਕੇ ਕੇਸਾਧਾਰੀ ਪੰਥ ਨੂੰ ਆਪਣਾ ਹੀ ਰੂਪ ਆਖ ਕੇ ਨਿਵਾਜਿਆ। ਤਥਾ : "ਖ਼ਾਲਸਾ ਮੇਰੋ ਰੂਪ ਹੈ ਖ਼ਾਸ॥ ਖ਼ਾਲਸੇ ਮਹਿ ਹੌਂ ਕਰੌਂ ਨਿਵਾਸ॥" ਗੁਰੂ ਸਾਹਿਬ ਨੇ ਜੋਤੀ ਜੋਤਿ ਸਮਾਉਣ ਸਮੇਂ ਖ਼ਾਲਸਾ ਪੰਥ ਨੂੰ ਤਾਗ਼ੀਦ ਕੀਤੀ ਕਿ ਉਹਨਾਂ ਦੀ ਆਤਮਾ (ਗੁਰੂ) ਗ੍ਰੰਥ (ਜੀ) ਵਿਚ ਅਤੇ ਸਰੀਰ ਪੰਥ ਵਿਚ ਹੈ। ਇਸ ਦਾ ਭਾਵ ਇਹ ਹੋਇਆ ਕਿ ਕੋਈ ਵੀ ਗੁਰੂ ਗ੍ਰੰਥ ਸਾਹਿਬ ਦੀ ਕੋਈ ਵੀ ਤੁਕ ਨਹੀਂ ਬਦਲ ਸਕਦਾ ਔਰ ਨਾ ਹੀ ਦਸਵੇਂ ਪਾਤਸ਼ਾਹ ਦੇ ਸਰੂਪ ਨੂੰ ਕੋਈ ਵਿਗਾੜੇ। ਇਸ ਹੁਕਮ ਦੀ ਉਲੰਘਣਾ ਕਰਨ ਵਾਲਾ ਗੁਰੂ ਕਾ ਸਿੱਖ ਨਹੀਂ ਹੋ ਸਕਦਾ। "ਗੁਰਸਿਖ ਮੀਤ ਚਲਹੁ ਗੁਰ ਚਾਲੀ।" ਪਰ ਦੁਨੀਆਂ ਅਯਾਸ਼ੀ, ਮਾਦਾ ਪ੍ਰਸਤੀ ਆਦਿ ਅਗਨੀ ਦੀਆਂ ਨਦੀਆਂ ਵਿਚ ਰੁੜ੍ਹਦੀ ਜਾ ਰਹੀ ਹੈ। ਸਿਰਫ਼ ਗੁਰਮਤਿ ਗਾਡੀ ਰਾਹ 'ਤੇ ਚੱਲਿਆਂ ਹੀ ਨਰੋਏ ਸਮਾਜ ਦੀ ਸਿਰਜਨਾ ਹੋ ਸਕਦੀ ਹੈ।

*(ਦੇਸ ਪ੍ਰਦੇਸ, 25.11.1994)*

# ਕਕਾਰ ? ਕੇਸ ਜਾਂ ਕੇਸਕੀ

ਪੰਜ ਕਕਾਰ ਗੁਰੂ ਖ਼ਾਲਸੇ ਦਾ ਦ੍ਰਿਸ਼ਟਮਾਨ ਚਿੰਨ੍ਹ ਹਨ। ਕਿਸੇ ਅੰਤ੍ਰੀਵ ਜੀਵਨ ਦੇ ਲਖਾਇਕ ਹਨ। ਖਾਲਸਾ ਪੰਥ ਵਿਚ ਗੁਰੂ ਬਖ਼ਸ਼ੇ ਪੰਜ ਕਕਾਰਾਂ ਬਾਰੇ ਕਾਫ਼ੀ ਲੰਮੇ ਸਮੇਂ ਤੋਂ ਮਤਭੇਦ ਚੱਲਦਾ ਆ ਰਿਹਾ ਹੈ। ਇਹ ਚਰਚਾ ਸਿਰਫ਼ ਜ਼ਬਾਨੀ ਤੌਰ ਤੋਂ ਇਲਾਵਾ ਕਈ ਵੇਰਾਂ ਪੰਜਾਬੀ ਦੀਆਂ ਅਖ਼ਬਾਰਾਂ ਤੇ ਰਸਾਲਿਆਂ ਦੇ ਪੰਨਿਆਂ 'ਤੇ ਵੀ ਲਿਖੀ ਜਾਂਦੀ ਹੈ। ਸਾਨੂੰ ਇਹ ਗੱਲ ਮੰਨਣ ਵਿਚ ਕੋਈ ਹਿਚਕਿਚਾਹਟ ਨਹੀਂ ਕਿ ਪੰਥ ਦੀ ਬਹੁਗਿਣਤੀ 'ਕੇਸਕੀ' ਨੂੰ ਕਕਾਰ ਨਹੀਂ ਮੰਨਦੀ ਤੇ ਕੱਛ, ਕੜਾ, ਕ੍ਰਿਪਾਨ, ਕੰਘਾ ਤੇ ਕੇਸਾਂ ਨੂੰ ਕਕਾਰ ਮੰਨ ਕੇ ਸਤਿਕਾਰਦੀ ਹੈ। ਕਕਾਰਾਂ ਦਾ ਸਤਿਕਾਰ ਹੋਵੇ, ਖ਼ੁਸ਼ੀ ਦੀ ਗੱਲ ਹੈ, ਪ੍ਰੰਤੂ ਮਨਘੜਤ ਦਲੀਲਾਂ ਰਾਹੀਂ, ਕੇਸਕੀ ਨੂੰ ਪੰਜਵਾਂ ਕਕਾਰ ਮੰਨੀ ਜਾਣਾ ਤੇ ਠੋਸਣ ਦਾ ਯਤਨ ਕਰਨਾ ਸਿਆਣਪ ਨਹੀਂ ਜਾਪਦੀ। ਅੱਜ-ਕੱਲ੍ਹ ਕਈ ਗੁਣੀ ਗਿਆਨੀ ਤੇ ਪੰਥ ਦੇ ਮੁਹਾਣੇ ਪ੍ਰਚਾਰ ਕਰ ਰਹੇ ਹਨ ਕਿ ਕੇਸਕੀ ਕਕਾਰ ਭਾਈ ਰਣਧੀਰ ਸਿੰਘ ਨੇ ਸ਼ੁਰੂ ਕੀਤਾ ਤੇ ਅਖੰਡ ਕੀਰਤਨੀ ਜਥਾ ਅੰਨ੍ਹੇਵਾਹ ਮੰਨਦਾ ਹੈ। ਕਿਉਂਕਿ ਕਿਸੇ ਵੀ ਪੁਰਾਤਨ ਰਹਿਤਨਾਮਿਆਂ ਵਿਚ ਕੇਸਕੀ (ਦਸਤਾਰ) ਦਾ ਜ਼ਿਕਰ ਨਹੀਂ ਆਉਂਦਾ, ਇਸ ਲਈ ਕਕਾਰ ਨਹੀਂ। 'ਕੇਸ' ਕਕਾਰ ਹਨ ਜਾਂ ਨਹੀਂ, ਕੇਸਕੀ ਕਕਾਰ ਹੈ ਜਾਂ ਨਹੀਂ ਦੇ ਮਸਲੇ 'ਤੇ ਵਿਚਾਰ ਕਰਨ ਲੱਗਿਆਂ ਸਾਨੂੰ ਸੱਚੇ ਰਹਿਤਨਾਮੇ "ਗੁਰਬਾਣੀ ਇਸੁ ਜਗ ਮਹਿ ਚਾਨਣੁ" ਦੀ ਖੋਜ ਕਰਨੀ ਸਹੀ ਹੈ। ਸਿੱਖ ਜਗਤ ਇਸ ਸੱਚਾਈ ਤੋਂ ਤਾਂ ਮੁਨਕਰ ਨਹੀਂ ਕਿ ਦਸਮੇਸ਼ ਜੀ ਨੇ ਗ਼ੁਲਾਮ ਹਿੰਦੋਸਤਾਨ ਨੂੰ ਆਜ਼ਾਦੀ ਦੇ ਰਾਹ ਉਤੇ ਤੋਰਨ ਲਈ ਸਿੱਖਾਂ ਦੀ ਬਾਹਰਲੀ ਰਹਿਣੀ ਬਹਿਣੀ ਵਿਚ ਕਿਰਪਾਨ ਧਾਰਨ ਤੇ ਦਸਤਾਰ ਸਜਾਉਣ ਨੂੰ ਜ਼ਰੂਰੀ ਕਰਾਰ ਦਿੱਤਾ ਹੈ।

'ਕੇਸਕੀ' ਦੇ ਅਰਥ ਪੰਥ ਦੇ ਪ੍ਰਸਿੱਧ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ ਨੇ ਗੁਰਬਾਣੀ ਤੇ ਗੁਰਮਤਿ ਇਤਿਹਾਸ ਵਿਚ ਵਰਤੇ ਸ਼ਬਦਾਂ ਦਾ ਸੰਗ੍ਰਹਿ ਕਰ ਕੇ *ਗੁਰ ਸ਼ਬਦ ਰਤਨਾਕਾਰ ਮਹਾਨ ਕੋਸ਼* ਵਿਚ ਹੇਠ ਲਿਖੇ ਹਨ :

'ਕੇਸਕੀ ਸੰਗਯਾ—ਛੋਟੀ ਪੱਗ ਜੋ ਕੇਸਾਂ ਦੀ ਰੱਖਿਆ ਲਈ ਪਹਿਨੀ ਜਾਂਦੀ ਹੈ।' ਕੇਸਕੀ ਅੱਖਰ ਦਾ ਭਾਵ ਕੇਸਾਂ ਦੀ ਸੇਵਾ-ਸੰਭਾਲ ਕਰਨ ਵਾਲੀ ਛੋਟੀ ਦਸਤਾਰ। ਕੋਈ ਮੰਨੇ ਜਾਂ ਨਾ ਮੰਨੇ, ਕੇਸ ਤੇ ਕੇਸਕੀ (ਦਸਤਾਰ) ਇਕ ਦੂਸਰੇ ਨਾਲ ਜੁੜੇ ਅਰਥ ਰੱਖਦੇ ਹਨ। ਇਕ ਦੂਸਰੇ ਤੋਂ ਨਿਖੇੜ ਕੇ ਅਰਥ ਕਰਨੇ ਹਵਾ ਵਿਚ ਸੋਟੇ ਮਾਰਨ ਵਾਲੀ ਗੱਲ ਹੈ। ਕੇਸ ਅਤੇ ਕੇਸਕੀ ਅਨਿੱਖੜਵੇਂ ਹੋਣ ਦੇ ਬਾਵਜੂਦ ਦੋਨਾਂ ਬਾਰੇ ਹਰ ਰਹਿਤਨਾਮੇ ਨੂੰ ਗੁਰਬਾਣੀ ਦੀ ਕਸਵੱਟੀ 'ਤੇ ਪਰਖ ਕੇ ਫ਼ੈਸਲਾ ਕਰਨਾ ਚਾਹੀਦਾ ਹੈ।

'ਕੇਸ ਗੁਰੂ ਕੀ ਮੋਹਰ' ਹਨ। ਇਸ ਲਈ ਕੇਸਾਂ ਨੂੰ ਕਤਲ ਕਰਨਾ ਦਸਮੇਸ਼ ਜੀ ਦੇ ਹੁਕਮ ਨੂੰ ਨਾ ਮੰਨਣਾ ਹੈ। ਦੂਸਰੇ ਲਫ਼ਜ਼ਾਂ ਵਿਚ ਸਿੱਖੀ ਤੋਂ ਖ਼ਾਰਜ ਹੋਣਾ ਹੈ। ਗੁਰੂ ਨਾਨਕ ਪਾਤਸ਼ਾਹ ਨੇ ਭਾਵੇਂ ਅਕਾਲ ਪੁਰਖ ਨੂੰ ਮੂਲ ਮੰਤਰ ਵਿਚ '੧ਓ ਅਜੂਨੀ ਸੈਭੰ' ਲਿਖਿਆ ਹੈ। ਪ੍ਰੰਤੂ ਪ੍ਰੇਮ ਵੱਸ ਹੋ ਕੇ ਸਰਗੁਣ ਸਰੂਪ ਦਰਸਾਇਆ ਹੈ :

**ਤੇਰੇ ਬੰਕੇ ਲੋਇਣ ਦੰਤ ਰੀਸਾਲਾ॥**
**ਸੋਹਣੇ ਨਕ ਜਿਨ ਲੰਮੜੇ ਵਾਲਾ॥**
**ਕੰਚਨ ਕਾਇਆ ਸੁਇਨੇ ਕੀ ਢਾਲਾ॥** *(ਪੰਨਾ 567)*

ਲੰਮੇ ਕੇਸਾਂ ਵਾਲਾ ਵਿਸ਼ਲੇਸ਼ਣ ਲਾ ਕੇ ਨਿਰੰਕਾਰ ਅਜੋਨੀ ਵਾਹਿਗੁਰੂ ਜੀ ਨੂੰ ਸਤਿਕਾਰਿਆ ਹੈ। ਗੁਰਬਾਣੀ ਵਿਚ ਅਕਾਲ ਪੁਰਖ ਨੂੰ 'ਕੇਸਵ' (ਕੇਸਾਂ ਵਾਲਾ)—ਕ (ਬ੍ਰਹਮਾ)—ਈਸ (ਸ਼ਿਵ)—ਵ (ਵਿਸ਼ਨੂੰ) ਕੇਸਵ ਇਹਨਾਂ ਤਿੰਨਾਂ 'ਤੇ ਦਇਆ ਮਇਆ ਕਰਨ ਵਾਲਾ ਸੁੰਦਰ ਲੰਮੇ ਕੇਸਾਂ ਵਾਲਾ ਮਹਾਨ ਕਿਰਪਾਲੂ ਤੇ ਦਿਆਲੂ ਵਰਣਨ ਕੀਤਾ ਹੈ।

**ਕੇਸਵ ਚਲਤ ਕਰਹਿ ਨਿਰਾਲੇ ਕੀਤਾ ਲੋੜਹਿ ਸੋ ਹੋਇਗਾ॥** *(ਪੰਨਾ 1082)*

ਤਥਾ :

**ਕੇਸਵ ਕਲੇਸ ਨਾਸ ਅਘ ਖੰਡਨ...॥** *(ਪੰਨਾ 829)*

ਜਪੁਜੀ ਸਾਹਿਬ ਵਿਚ ਗੁਰੂ ਨਾਨਕ ਪਾਤਸ਼ਾਹ ਨੇ ਬ੍ਰਹਮਾ, ਵਿਸ਼ਨੂੰ ਤੇ ਸ਼ਿਵਜੀ ਨੂੰ ਅਕਾਲ ਪੁਰਖ ਦੇ ਹੁਕਮ ਦੀ ਪਾਲਣਾ ਕਰਦੇ ਦੱਸਿਆ ਹੈ :

**ਇਕੁ ਸੰਸਾਰੀ** (ਬ੍ਰਹਮਾ) **ਇਕੁ ਭੰਡਾਰੀ** (ਵਿਸ਼ਨੂੰ) **ਇਕੁ ਲਾਏ ਦੀਬਾਣੁ** (ਸ਼ਿਵਜੀ) **॥**
**ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥**
*(ਜਪੁਜੀ, ਪੰਨਾ 7)*

ਅਨੇਕਾਂ ਗੁਰ-ਫ਼ੁਰਮਾਨ ਹਨ ਜਿਹਨਾਂ ਤੋਂ ਕੇਸਾਂ ਦੀ ਮਹੱਤਤਾ ਵਧੇਰੇ ਪ੍ਰਗਟ ਹੁੰਦੀ ਹੈ :

**ਗੁਰ ਕੇ ਚਰਨ ਕੇਸ ਸੰਗਿ ਝਾਰੇ॥** *(ਪੰਨਾ 387)*

**ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ॥** *(ਪੰਨਾ 745)*

**ਸੇ ਦਾੜੀਆਂ ਸਚੀਆ ਜਿ ਗੁਰ ਚਰਨੀ ਲਗੰਨਿ੍॥** *(ਪੰਨਾ 1419)*

**ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ॥** *(ਪੰਨਾ 500)*

ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਫ਼ੁਰਮਾਨਾਂ ਨੂੰ ਸਾਕਾਰ ਕਰ ਕੇ ਆਪਣੇ ਖ਼ਾਲਸੇ ਨੂੰ ਕੇਸਾਂ ਦੀ ਸੰਭਾਲ ਕਰਨਾ ਲਾਜ਼ਮੀ ਆਖਿਆ ਤੇ ਕੇਸ ਕਤਲ ਕਰਨ ਵਾਲੇ ਨੂੰ ਪਤਿਤ ਗਰਦਾਨਿਆ : "ਖ਼ਾਲਸਾ ਮੇਰੋ ਰੂਪ ਹੈ ਖ਼ਾਸ॥ ਖ਼ਾਲਸੇ ਮਹਿ ਹੌ ਕਰੌ ਨਿਵਾਸ॥" ਕਹਿ ਕੇ ਵਰਦਾਨਿਆ। ਭਾਈ ਨੰਦ ਲਾਲ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਕੇਸਾਂ ਦੀ ਉਸਤਤੀ ਇਉਂ ਕੀਤੀ :

**ਦੀਨੋ ਦੁਨੀਆ ਦਰ ਕਮੰਦਿ ਆਂ ਪਰੀ ਰੁਖ਼ਸਾਰਿ ਮਾ।**
**ਹਰ ਦੋ ਆਲਮ ਕੀਮਤਿ ਯਕ ਤਾਰਿ ਮੂਏ ਯਾਰਿ ਮਾ।**

ਭਾਵ, ਹੇ ਮੇਰੇ ਪਾਤਸ਼ਾਹ ਤੇਰੇ ਕੇਸਾਂ ਦੀ ਇਕ ਸੁਹਣੀ ਲਿਟ ਦੇ ਰੂਪ ਵਿਚ ਦੀਨ ਤੇ ਦੁਨੀਆਂ ਬੱਝੇ ਹੋਏ ਹਨ ਅਤੇ ਇਕ ਅਣਮੋਲ ਕੇਸ ਦੀ ਤਾਰ ਦਾ ਮੁੱਲ ਦੋਵੇਂ ਜਹਾਨ ਹਨ। ਪੀਰ ਬੁੱਧੂ ਸ਼ਾਹ ਨੇ ਭੰਗਾਣੀ ਦੇ ਯੁੱਧ ਵਿਚ ਆਪਣੇ ਦੋ ਬੇਟੇ ਅਤੇ ਅਨੇਕਾਂ ਸੇਵਕ ਸ਼ਹੀਦ ਕਰਾਏ। ਦਾਤੇ ਦਸਮੇਸ਼ ਪਾਸੋਂ ਇਨਾਮ ਸਿਰਫ਼ ਕੰਘੇ ਵਿਚ "ਮੂਏ ਮੁਬਾਰਕ" ਭਾਵ ਟੁੱਟੇ ਕੇਸਾਂ ਦੀ ਮੁਤਬਰਕ ਮੰਗ ਕੀਤੀ। ਇਹ ਕੰਘਾ ਤੇ ਕੇਸ ਅੱਜ ਤਕ ਪੀਰ ਬੁੱਧੂ ਸ਼ਾਹ ਦੇ ਖ਼ਾਨਦਾਨ ਵਿਚ ਮੌਜੂਦ ਹਨ। ਬੜੇ ਸਤਿਕਾਰ ਨਾਲ ਗੁਰੂ ਦੀ ਬਖ਼ਸ਼ਿਸ਼ ਦੀ ਸੰਭਾਲ ਕੀਤੀ ਜਾਂਦੀ ਹੈ। ਸਿੱਖੀ ਕੇਸਾਂ ਸੁਆਸਾਂ ਸੰਗ ਨਿਭਾਣ ਦੀ ਯਾਚਨਾ ਹਰ ਅੰਮ੍ਰਿਤਧਾਰੀ ਗੁਰੂ ਦਾ ਸਿੱਖ ਨਿਤ ਅਰਦਾਸ ਵਿਚ ਕਰਦਾ ਹੈ। ਇਤਿਹਾਸ ਗਵਾਹ ਹੈ ਕਿ ਗੁਰੂ ਦੇ ਸਿੱਖਾਂ ਨੇ ਖੋਪਰੀਆਂ ਉਤਰਵਾਉਣ ਨੂੰ ਤਰਜੀਹ ਦਿੱਤੀ, ਪਰ ਕੇਸ ਗੁਰੂ ਦੀ ਮੋਹਰ ਸਮਝ ਕੇ ਕਤਲ ਨਹੀਂ ਹੋਣ ਦਿੱਤੇ। ਜੰਗਾਂ, ਯੁੱਧਾਂ ਵਿਚ ਸਾਬਤ ਸੂਰਤ ਹੀ ਸ਼ਹੀਦ ਹੁੰਦੇ ਰਹੇ ਤੇ ਸਿੱਖੀ ਇਤਿਹਾਸ ਦੀ ਸਿਰਜਣਾ ਆਪਣੇ ਖ਼ੂਨ ਨਾਲ ਕਰਦੇ ਰਹੇ।

ਕੇਸਾਂ ਦੀ ਬਖ਼ਸ਼ਿਸ਼ ਬੱਚੇ ਦੇ ਪੈਦਾ ਹੋਣ ਨਾਲ ਹੀ ਹੋਈ ਹੈ, ਭਾਵ ਕੇਸ ਕੁਦਰਤੀ ਸਰੀਰ ਦੇ ਅੰਦਰੋਂ ਹੀ ਉਪਜਦੇ ਹਨ। ਕੇਸ ਬਾਕੀ ਦੇ ਚਾਰ ਕਕਾਰਾਂ ਵਾਂਗ ਬਾਹਰਮੁਖੀ ਨਿਸ਼ਾਨ ਨਹੀਂ ਹਨ ਤੇ ਕਕਾਰ ਕੇਸਾਂ ਵਾਂਗ ਸਰੀਰ ਦਾ ਅੰਗ ਨਹੀਂ ਹਨ, ਸਗੋਂ ਸਰੀਰ ਦੇ ਕਿਸੇ ਨਾ ਕਿਸੇ ਵਿਸ਼ੇਸ਼ ਅੰਗ 'ਤੇ ਸੁਸ਼ੋਭਿਤ ਹਨ—ਲੱਕ ਕਛਹਿਰਾ, ਹੱਥ ਕੜਾ, ਕ੍ਰਿਪਾਨ ਗਾਤਰੇ ਅਤੇ ਕੰਘਾ ਕੇਸਾਂ ਵਿਚ ਜੋ ਕਿ ਸਰੀਰ ਦਾ ਹੀ ਮੁਖ ਅੰਗ ਹਨ।

### ਕੰਘਾ :

**ਕੰਘਾ ਦੋਨੋ ਵਕਤ ਕਰ, ਪਾਗ ਚੁਨੈ ਕਰ ਬਾਂਧਈ॥**
**ਦਾਤਨ ਨੀਤ ਕਰੇਇ, ਨਾ ਦੁਖ ਪਾਵੈ, ਲਾਲ ਜੀ॥੨॥** *(ਭਾਈ ਨੰਦ ਲਾਲ ਜੀ)*

### ਕਛਹਿਰਾ :

**ਸੀਲ ਜਤਿ ਕੀ ਕਛ ਪਹਰਿ ਪਕੜਿਓ ਹਥਿਆਰਾ॥**

*(ਦੂਜਾ ਭਾਈ ਗੁਰਦਾਸ ਜੀ, ਵਾਰ 41, ਪਉੜੀ 15)*

ਭਾਵ ਕਛਹਿਰਾ ਇਸ ਗੱਲ ਦਾ ਪ੍ਰਤੀਕ ਹੈ ਕਿ ਸਿੱਖ ਸੰਸਾਰੀ, ਵਿਹਾਰੀ ਤੇ ਨਿਆਰਾ ਹੈ, ਪਿੱਛ-ਲੱਗ ਨਹੀਂ। ਆਪਣਾ ਮਾਲਕ ਆਪ ਹੈ ਤੇ ਸਦਾ ਹੀ ਸੁਚੇਤ ਹੈ।

### ਕ੍ਰਿਪਾਨ :

ਸੁਤੰਤਰਤਾ ਦੀ ਲਖਾਇਕ ਹੈ। ਕ੍ਰਿਪਾਨ ਦਾ ਵਿਸਾਹ ਨਹੀਂ ਕਰਨਾ। ਅੰਮ੍ਰਿਤ ਛਕਾਉਣ ਸਮੇਂ ਪੰਜ ਗੁਰੂ ਪਿਆਰੇ ਕ੍ਰਿਪਾਨ ਨੂੰ ਕਕਾਰਾਂ ਵਿਚ ਸ਼ਾਮਲ ਕਰ ਕੇ ਹਰ ਸਮੇਂ ਆਪਣੇ ਨਾਲ ਰੱਖਣ ਦਾ ਹੁਕਮ ਕਰਦੇ ਹਨ।

### ਕੜਾ

ਭਰਮ ਨਾਸਕ ਚਿੰਨ੍ਹ ਹੈ। ਇਹ ਪ੍ਰਗਟ ਕਰਦਾ ਹੈ ਕਿ ਸਿੱਖ ਵਹਿਮੀ, ਭਰਮੀ

ਤੇ ਪਾਖੰਡੀ ਨਹੀਂ। ਪ੍ਰੋਫ਼ੈਸਰ ਪੂਰਨ ਸਿੰਘ ਨੇ ਇਕ ਜਗ੍ਹਾ ਟਿੱਪਣੀ ਕਰਦਿਆਂ ਲਿਖਿਆ ਹੈ ਕਿ ਸਤਿਗੁਰੂ ਜੀ ਦੀ ਬਖ਼ਸ਼ਿਸ਼ ਕੜਾ ਸਿੱਖਾਂ ਲਈ ਟਰਾਫ਼ੀ ਹੈ।

ਉਪਰ ਲਿਖੇ ਚਾਰ ਕਕਾਰ ਆਪਣੀ ਆਪਣੀ ਜਗ੍ਹਾ ਆਜ਼ਾਦ ਤੇ ਖ਼ਾਸ ਕੰਮ ਲਈ ਬਖ਼ਸ਼ੇ ਗਏ ਹਨ। ਇਹਨਾਂ ਦੀ ਸੰਭਾਲ ਲਈ ਹੋਰ ਕਿਸੇ ਕਕਾਰ ਦੀ ਲੋੜ ਨਹੀਂ ਤਾਂ ਪੰਜਵੇਂ ਕਕਾਰ ਕੇਸਾਂ ਦੀ ਸੰਭਾਲ ਲਈ ਕੰਘੇ ਕਕਾਰ ਨੂੰ ਕਿਉਂ ਵਰਤਿਆ ਜਾਵੇ ? ਨਾਲ ਹੀ ਜੇਕਰ ਕੇਸ ਵੀ ਬਾਕੀ ਚਾਰ ਕਕਾਰਾਂ ਵਾਂਗ ਹੀ ਹਨ ਤਾਂ ਕੇਸਾਂ ਨੂੰ ਵੀ ਸਰੀਰ ਦੇ ਕਿਸੇ ਹਿੱਸੇ ਦੀ ਸੰਭਾਲ ਲਈ ਵਰਤਿਆ ਜਾਣਾ ਚਾਹੀਦਾ ਹੈ।

ਕੇਸ ਕਤਲ ਕਰਾਉਣ ਵਾਲਾ ਸਿੱਖ ਸਿੱਖੀ ਤੋਂ ਖ਼ਾਰਜ ਹੋ ਜਾਂਦਾ ਹੈ। ਉਹ ਪਤਿਤ ਹੈ। ਉਸਨੂੰ ਪੰਜ ਗੁਰੂ ਪਿਆਰਿਆਂ ਦੇ ਪੇਸ਼ ਹੋ ਕੇ ਭੁੱਲ ਬਖ਼ਸ਼ਾਉਣੀ ਪੈਂਦੀ ਹੈ। ਪੰਜ ਪਿਆਰੇ ਉਸ ਨੂੰ ਤਨਖ਼ਾਹ ਲਾ ਕੇ ਦੁਬਾਰਾ ਅੰਮ੍ਰਿਤ ਛਕਾਉਂਦੇ ਹਨ। ਪਰ ਬਾਕੀ ਚਾਰ ਕਕਾਰਾਂ ਬਾਰੇ ਇੰਨਾ ਸਖ਼ਤ ਹੁਕਮ ਨਹੀਂ। ਇਹਨਾਂ ਚਾਰਾਂ ਵਿੱਚੋਂ ਕੋਈ ਇਕ ਜਾਂ ਸਾਰੇ ਹੀ ਕਿਸੇ ਮਜਬੂਰੀ ਕਰ ਕੇ ਜਾਂ ਅਣਭੋਲ ਸਰੀਰ ਤੋਂ ਜੁਦਾ ਹੋ ਜਾਂਦੇ ਹਨ ਤਾਂ ਅਰਦਾਸ ਕਰ ਕੇ ਫਿਰ ਸਜਾ ਲੈਣ ਦਾ ਹੁਕਮ ਹੈ।

ਕਈਆਂ ਦੇ ਕੇਸ ਥੋੜ੍ਹੇ ਤੇ ਕਈਆਂ ਦੇ ਬਹੁਤੇ ਅਤੇ ਕਈਆਂ ਦੇ ਹੁੰਦੇ ਹੀ ਨਹੀਂ। ਇਸ ਦਾ ਭਾਵ ਇਹ ਹੋਇਆ ਕਿ ਜਿਸ ਦੇ ਕੇਸ ਕੁਦਰਤੀ ਜਾਂ ਬਿਮਾਰੀ ਕਰਕੇ ਹੈ ਨਹੀਂ, ਉਹ ਪਤਿਤ ਹੋਵੇਗਾ। ਇਥੇ ਕੇਸਾਂ ਨੂੰ ਕਕਾਰ ਮੰਨਣ ਵਾਲੇ ਕੀ ਦਲੀਲ ਦੇਣਗੇ? ਕੇਸ ਕੁਦਰਤੀ ਅਤੇ ਜਮਾਂਦਰੂ ਸਰੀਰ ਦਾ ਅੰਗ ਹਨ, ਪਰ ਬਾਕੀ ਕਕਾਰ ਬਾਹਰ-ਮੁਖੀ ਹਨ। ਕੇਸ ਜਮਾਂਦਰੂ ਨਾ ਹੋਣੇ ਪਤਿਤ ਨਹੀਂ ਗਰਦਾਨਦਾ, ਪਰ ਕੇਸ ਕਤਲ ਕਰਨ ਵਾਲਾ ਪਤਿਤ ਹੋ ਜਾਂਦਾ ਹੈ।

ਕੇਸ ਕਕਾਰ ਹਨ ਤਾਂ ਫਿਰ ਕੁਰਹਿਤਾਂ ਵਿਚ ਸ਼ਾਮਲ ਕਿਉਂ ਨਹੀਂ ਕੀਤਾ ਜਾਂਦਾ ? ਰਹਿਤਾਂ ਵਿਚ ਹੁਕਮ ਦੇਣਾ ਕਿ ਕੇਸ ਰੱਖੋ ਤੇ ਫਿਰ ਕੁਰਹਿਤਾਂ ਵਿਚ ਤਾੜਨਾ ਕਰਨੀ ਕਿ ਕੇਸ ਕਤਲ ਨਾ ਕਰਵਾਓ, ਅਜੀਬ ਢੁੱਚਰ ਹੈ। ਕੇਸਾਂ ਨੂੰ ਪੰਜਵਾਂ ਕਕਾਰ ਦੱਸਣ ਵਾਲੇ ਪੁਰਾਤਨ ਰਹਿਤਨਾਮਿਆਂ ਦੀ ਆੜ ਲੈਂਦੇ ਹਨ। ਬਹੁਤ ਸਾਰੇ ਰਹਿਤਨਾਮੇ 18ਵੀਂ ਸਦੀ ਵਿਚ ਲਿਖੇ ਗਏ ਹਨ, ਪਰ ਇਹਨਾਂ ਨੂੰ ਗੁਰੂ ਨਾਲ ਜੋੜਿਆ ਜਾਂਦਾ ਹੈ। ਇਹਨਾਂ ਵਿਚ ਸਵੈ-ਵਿਰੋਧੀ ਗੱਲਾਂ ਦੀ ਭਰਮਾਰ ਹੈ। ਇਹ ਡੂੰਘੀ ਖੋਜ ਦੇ ਮੁਹਤਾਜ ਹਨ। ਗੁਰਬਾਣੀ ਨੂੰ ਛੱਡ ਕੇ ਇਹਨਾਂ ਨੂੰ ਸਿੱਖੀ ਦਾ ਆਧਾਰ ਬਣਾਉਣਾ ਘੋਰ ਪਾਪ ਹੈ ਤੇ ਗ਼ਲਤ ਕਦਮ ਹੈ। ਸਾਧਾਰਣ ਜਗਿਆਸੂ ਦਾ ਟਪਲਾ ਖਾ ਜਾਣਾ ਮਾਮੂਲੀ ਗੱਲ ਹੈ। ਸਿੱਖੀ ਸਰੂਪ ਤੇ ਵਿਚਾਰਧਾਰਾ ਵਿਚ ਮਿਲਾਵਟ ਕਰਨ ਵਾਲੇ ਪੰਥ ਦੁਸ਼ਮਣ ਹਨ। ਯਾਦ ਰੱਖਣ ਵਾਲੀ ਗੱਲ ਹੈ ਕਿ ਸਿੱਖੀ ਦਾ ਜਨਮ ਜ਼ੁਲਮ, ਵਹਿਮ, ਭਰਮ, ਬੁੱਤ-ਪ੍ਰਸਤੀ, ਜਾਤ-ਬਿਰਾਦਰੀ ਆਦਿ ਬੀਮਾਰੀਆਂ ਦਾ ਨਾਸ ਕਰਨ ਲਈ ਹੋਇਆ ਸੀ। ਗੁਰੂ ਪਿਆਰਿਆਂ ਨੂੰ ਜੰਗਾਂ ਯੁੱਧਾਂ ਕਰ ਕੇ ਆਪਣਾ ਇਤਿਹਾਸ ਲਿਖਣ ਦਾ ਮੌਕਾ ਹੀ ਨਹੀਂ ਸੀ ਮਿਲਿਆ। ਚਤੁਰ ਲੋਕਾਂ ਨੂੰ ਗੁਰਬਾਣੀ ਤੇ ਰਹਿਤਨਾਮਿਆਂ ਵਿਚ ਰਲਾ ਪਾਉਣ ਦਾ ਸਮਾਂ ਹੱਥ ਆ ਗਿਆ। ਮਿਸਾਲਾਂ ਹਾਜ਼ਰ ਹਨ :

1. *ਗੁਰ ਪ੍ਰਤਾਪ* ਦੀ ਰੁੱਤ 3 ਤੇ ਅਧਿਆਇ 21 ਵਿਚ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਦਸਮੇਸ਼ ਪਿਤਾ ਨੇ.... "ਤਾਂ ਤੇ ਸ੍ਰੀ ਮੁਖ ਵਾਕ ਉਚਾਰਾ॥ ਹੋਇ

ਸੁੱਖੇ ਕੀ ਦੇਗ ਤਿਆਰਾ॥ ਸਿੰਘ ਹੋਇ ਜਬ ਆਲੁਸ ਧਾਰੀ॥ ਮਾਦਕ ਚਹੀਏ ਅਨਦ ਮਝਾਰੀ॥" (113)

2. *ਗੁਰਬਿਲਾਸ ਪਾਤਸ਼ਾਹੀ ਛੇਵੀਂ* ਦੇ ਅਧਿਆਇ 18 ਵਿਚ ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਭੰਗ ਪੀਣਾ ਲਿਖਿਆ ਹੈ:

**ਜਬੈ ਜਾਮ ਦਿਨ ਆਤਿ ਰਹਾਯੋ।**
**ਸ੍ਰੀ ਗੁਰੂ ਵਿਜਿਆ ਪਾਨ ਕਰਾਯੋ।**

ਪਾਠਕ ਆਪ ਹੀ ਅੰਦਾਜ਼ਾ ਲਾ ਲੈਣ, ਕੀ ਗੁਰੂ ਹਰਿਗੋਬਿੰਦ ਸਾਹਿਬ ਤੇ ਗੁਰੂ ਗੋਬਿੰਦ ਸਿੰਘ ਜੀ ਵਰਗੇ ਮਹਾਨ ਯੋਧੇ ਭੰਗ ਪੀਂਦੇ ਹੋਣਗੇ।

3. *ਵਿਮਲ ਬਿਬੇਕ ਵਾਰਧਿ* ਵਿਚ ਭਗਵਾਨ ਸਿੰਘ ਰਹਿਤਨਾਮੀਆ, ਭਾਈ ਮਨੀ ਸਿੰਘ ਦਾ ਹਵਾਲਾ ਦੇ ਕੇ ਲਿਖਦਾ ਹੈ:

"ਗੁਰੂ ਜੀ ਸਭ ਸੰਗਤ ਕੋ ਅੰਮ੍ਰਿਤ ਛਕਾ ਕਰ, ਸ਼ਸਤਰ ਪਕੜਾ ਕਰ, ਸਿੰਘ ਸਜਾ ਕਰ ਵਿਦਾ ਕਰ, ਤਾਂ ਸਿੱਖਾਂ ਨੂੰ ਕਹਿਆ ਜੋ ਤੁਸੀਂ ਕੁਝ ਅਮਲ ਛਕਿਆ ਕਰੋ ਤਾਂ ਸਿੱਖ ਅਮਲ ਖਾਣ ਲੱਗੇ ਤਾਂ ਕਿਤਨਿਆਂ ਦੀਆਂ ਬਿਰਤੀਆਂ ਠਹਿਰ ਗਈਆਂ।"

4. *ਗੁਰਬਿਲਾਸ ਪਾਤਸ਼ਾਹੀ ਛੇਵੀਂ* ਦੇ 16ਵੇਂ ਅਧਿਆਇ ਵਿਚ ਗੁਰੂ ਹਰਿਗੋਬਿੰਦ ਸਾਹਿਬ ਬਾਰੇ ਲਿਖਿਆ ਹੈ:

**ਮਦਿਰਾ ਬੀਜਿਆ ਖਾਂਡ ਮਿਲਾਈ।**
**ਚਰਨਾਮਿਤ ਮਿਲ ਗਾਗਰ ਪਾਈ।**
**ਲੈ ਨਿਜ ਭੇਟ ਕਾਲਿਕਾ ਦੀਨੇ।**
**ਲੈ ਭਵਾਨੀ ਕੀ ਉਚਰ ਪਬੀਨੇ।**

ਸ਼ਰਾਬ ਤੇ ਭੰਗ ਦਾ ਕੇਹਾ ਸੁੰਦਰ ਚਰਨਾਮਤ ਸੁੱਖਾ ਸਿੰਘ ਨੇ ਗੁਰੂ ਹਰਿਗੋਬਿੰਦ ਜੀ ਵਲੋਂ ਤਿਆਰ ਕਰਨਾ ਲਿਖਿਆ ਹੈ। ਨਾਲੇ ਗੁਰੂ ਹਰਿਗੋਬਿੰਦ ਜੀ ਨੂੰ ਅਫ਼ੀਮ ਖਾਂਦੇ ਲਿਖਿਆ ਹੈ:

**ਬਿਜਿਆ ਧਰਛਤ** (ਅਫੀਮ) **ਅਮਰ ਮਗਾਵੈ।**
**ਆਪ ਛਕੈ ਪੁਨ ਅਵਰ ਦਿਆਵੈ।** *(ਗੁਰਬਿਲਾਸ ਅਧਿਆਇ ਦਸਵਾਂ)*

ਗੁਰਬਾਣੀ ਖੰਡਨ ਕਰਦੀ ਹੈ ਤੇ ਰਹਿਤਨਾਮੇ ਮੰਡਨ ਕਰਦੇ ਹਨ।

ਮੈਂ ਨਹੀਂ ਆਖਦਾ ਕਿ ਸਾਰੇ ਰਹਿਤਨਾਮੇ ਗ਼ਲਤ ਹਨ। ਇਹਨਾਂ ਨੂੰ ਗੁਰਮਤਿ ਗੁਰਬਾਣੀ ਦੀ ਲੋਅ ਵਿਚ ਪਰਖਣਾ ਜ਼ਰੂਰੀ ਹੈ। ਜਿਹੜੀ ਸਾਖੀ ਯਾ ਰਹਿਤ ਮਰਯਾਦਾ ਗੁਰਬਾਣੀ ਦੀ ਕਸਵੱਟੀ 'ਤੇ ਪੂਰੀ ਨਹੀਂ ਉਤਰਦੀ, ਸਾਨੂੰ ਨਹੀਂ ਮੰਨਣੀ ਚਾਹੀਦੀ ਅਤੇ ਦੂਸਰਿਆਂ 'ਤੇ ਠੋਸਣੀ ਵੀ ਨਹੀਂ ਚਾਹੀਦੀ। ਉਪਰ ਲਿਖਿਆ ਹੈ ਕਿ 'ਕੇਸ' ਤੇ 'ਕੇਸਕੀ' ਅਨਿੱਖੜਵੇਂ ਹਨ। ਆਓ ਹੋਰ ਵਿਚਾਰ ਕਰੀਏ। ਗੁਰੂ ਹੁਕਮ ਹੈ:

**ਕਾਇਆ ਕਿਰਦਾਰ ਅਉਰਤ ਯਕੀਨਾ॥**
**ਰੰਗ ਤਮਾਸੇ ਮਾਣਿ ਹਕੀਨਾ॥**
**ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ॥**

*(ਪੰਨਾ 1084)*

ਗੁਰੂ ਪਾਤਸ਼ਾਹ ਨੇ ਦਸਤਾਰ ਨੂੰ ਗੁਰਬਾਣੀ ਵਿਚ ਖ਼ਾਸ ਮਹੱਤਤਾ ਬਖ਼ਸ਼ੀ ਹੈ। ਭਗਤਾਂ ਦੀ ਬਾਣੀ ਵਿਚ ਵੀ ਦਸਤਾਰ (ਕੇਸਕੀ) ਨੂੰ ਉਚੇਚੀ ਵਡਿਆਈ ਦਿੱਤੀ ਹੈ :

**ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ ॥** *(ਪੰਨਾ 727)*

**ਜਿਹ ਸਿਰ ਰਚਿ ਰਚਿ ਬਾਧਤ ਪਾਗ ॥**
**ਸੋ ਸਿਰੁ ਚੁੰਚ ਸਵਾਰਹਿ ਕਾਗ ॥** *(ਪੰਨਾ 330)*

**ਬੰਕੇ ਬਾਲ ਪਾਗ ਸਿਰਿ ਡੇਰੀ ॥**
**ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥** *(ਪੰਨਾ 659)*

ਗੁਰੂ ਨਾਨਕ ਪਾਤਸ਼ਾਹ ਫ਼ੁਰਮਾਉਂਦੇ ਹਨ :

**ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ ॥** *(ਪੰਨਾ 1286)*

ਇਥੇ ਵੀ ਗੁਰੂ ਨਾਨਕ ਨੇ ਦਸਤਾਰ ਦੀ ਮਹੱਤਤਾ ਦਰਸਾਈ ਹੈ ਤੇ ਟੋਪੀ (ਕੁੱਲਾ) ਪਹਿਨਣ ਤੋਂ ਰੋਕਿਆ ਹੈ।

**ਨਗਨ ਹੋਇ ਬਾਹਰ ਫਿਰੈ, ਨਗਨ ਸੀਸ ਜੋ ਖਾਇ ॥**
**ਨਗਨ ਪ੍ਰਸਾਦਿ ਜੋ ਬਾਂਟਈ, ਤਨਖਾਹੀ ਵੱਡੋ ਕਹਾਇ ॥**
**ਪਾਗ ਉਤਾਰ ਪ੍ਰਸਾਦਿ ਜੋ ਖਾਵੈ, ਸੋ ਸਿਖ ਕੁੰਭੀ ਨਰਕ ਸਿਧਾਵੈ ॥**

*(ਭਾਈ ਨੰਦ ਲਾਲ ਜੀ)*

ਭਾਈ ਸੰਤੋਖ ਸਿੰਘ ਨੇ ਲਿਖਿਆ ਹੈ ਕਿ ਮਾਤਾ ਭਾਗ ਕੌਰ (ਮਾਈ ਭਾਗੋ) ਨੂੰ ਗੁਰੂ ਗੋਬਿੰਦ ਸਿੰਘ ਜੀ ਉਪਦੇਸ਼ ਦਿੰਦੇ ਫ਼ੁਰਮਾਉਂਦੇ ਹਨ :

**ਤਓ ਸੰਗ ਤੁਮ ਰਹਿਤ ਹਮਾਰੇ।**
**ਪਹਿਰ ਕਾਛ ਲਕ ਸਿਰ ਦਸਤਾਰੇ।**

ਇਥੋਂ ਸਾਫ਼ ਜ਼ਾਹਿਰ ਹੁੰਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਔਰਤਾਂ ਨੂੰ ਅੰਮ੍ਰਿਤ ਛਕਾ ਕੇ ਸਿੰਘਾਂ ਵਾਲਾ ਬਾਣਾ ਬਖ਼ਸ਼ਿਆ। ਯਾਦ ਰੱਖਣ ਵਾਲੀ ਗੱਲ ਹੈ ਕਿ ਮਾਈ ਭਾਗੋ ਬ੍ਰਹਮ ਅਵਸਥਾ ਵਿਚ ਵਿਚਰਦੀ ਹੋਈ ਬਸਤਰਾਂ ਦੀ ਸੁਧ ਖੋਹ ਬੈਠੀ ਸੀ। ਸਿੱਖਾਂ ਨੇ ਗੁਰੂ ਪਾਸ ਸ਼ਿਕਾਇਤ ਕੀਤੀ ਕਿ ਮਾਈ ਭਾਗ ਕੌਰ ਨਗਨ ਰਹਿੰਦੀ ਹੈ ਤਾਂ ਦਸਮੇਸ਼ ਪਿਤਾ ਨੇ ਕਛਹਿਰਾ ਤੇ ਦਸਤਾਰ ਸਜਾਉਣ ਲਈ ਮਾਤਾ ਜੀ ਨੂੰ ਆਖਿਆ। ਹੋਰ ਬਸਤਰ ਜ਼ਰੂਰੀ ਨਹੀਂ ਸਮਝੇ।

ਪ੍ਰਸਿੱਧ ਅੰਗਰੇਜ਼ ਹਿਸਟੋਰੀਅਨ ਕਨਿੰਘਮ ਜਿਸ ਨੇ ਜੰਗਾਂ ਯੁੱਧਾਂ ਸਮੇਂ ਨਿੱਜ ਅੱਖੀਂ ਦੇਖੇ ਹਾਲਾਤ *History of the Sikhs* ਵਿਚ ਲਿਖੇ ਹਨ :

> Sikh women are distinguished from Hindus of their sex by same variety of dress, but chiefly by a higher top-knot of hair. *(Page 79)*

ਇਸ ਸਮੇਂ ਭਾਈ ਰਣਧੀਰ ਸਿੰਘ ਜਾਂ ਅਖੰਡ ਕੀਰਤਨੀ ਜਥੇ ਨੂੰ ਕੋਈ ਜਾਣਦਾ ਵੀ ਨਹੀਂ ਸੀ ਅਤੇ ਇਹਨਾਂ ਵਿੱਚੋਂ ਇਕ ਵੀ ਇਸ ਧਰਤੀ ’ਤੇ ਪੈਦਾ ਨਹੀਂ ਸੀ ਹੋਇਆ।

ਭਾਈ ਸਾਹਿਬ ਭਾਈ ਰਣਧੀਰ ਸਿੰਘ ਜਿਹਨਾਂ ਮੁਲਕ ਦੀ ਆਜ਼ਾਦੀ ਲਈ 16 ਸਾਲ ਜੇਲ੍ਹਾਂ ਵਿਚ ਤਸੀਹੇ ਝੱਲੇ ਅਤੇ ਸਿੱਖੀ ਨੂੰ ਕਮਾਇਆ... *ਸਿੰਘਾਂ ਦਾ ਪੰਥ ਨਿਰਾਲਾ* ਪੁਸਤਕ ਵਿਚ ਲਿਖਦੇ ਹਨ :

> ਅਸਾਂ ਨੂੰ ਪੱਕੀ ਤਰ੍ਹਾਂ ਯਾਦ ਹੈ ਕਿ 1914 ਤੋਂ ਪਹਿਲਾਂ ਗੁਰੂ ਘਰ ਦੇ ਦੀਵਾਨਾਂ ਤੇ ਸਮਾਗਮਾਂ ਵਿਚ ਦਸਤਾਰੇ ਵਾਲੀਆਂ ਸਿੰਘਣੀਆਂ, ਭੁਜੰਗਣਾਂ ਵੀ ਬਹੁਤ ਹੋਇਆ ਕਰਦੀਆਂ ਸਨ ਜਿਹਨਾਂ ਨੂੰ ਦੇਖ ਕੇ ਦਸਤਾਰਹੀਣ ਯੁਵਤੀਆਂ ਲਜਿਆ ਮਾਨ ਹੋ ਕੇ ਦਸਤਾਰ ਧਾਰਨ ਕਰ ਲੈਂਦੀਆਂ ਸਨ। *(ਪੰਨਾ 22)*
>
> ਅਸੀਂ ਜਦੋਂ 16 ਸਾਲ ਦੀ ਜੇਲ੍ਹ ਯਾਤਰਾ ਤੋਂ 1930 ਵਿਚ ਵਾਪਸ ਬਾਹਰ ਆਏ ਤਾਂ ਅਸਾਡੀ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਅਸੀਂ ਟਾਂਵੀਆਂ ਟਾਂਵੀਆਂ ਬੀਬੀਆਂ ਭੈਣਾਂ ਦੇ ਸਿਰਾਂ ’ਤੇ ਹੀ ਦਸਤਾਰਾਂ ਵੇਖੀਆਂ...।

ਸ੍ਰੀ ਦਸਮੇਸ਼ ਜੀ ਦੇ ਸਮੇਂ ਤੋਂ ਹੀ ਸੀਨਾ-ਬਸੀਨਾ ਅੰਮ੍ਰਿਤ ਸੰਚਾਰ ਤੱਤ ਖ਼ਾਲਸਈ ਜਥਿਆਂ ਅੰਦਰ ਪੰਜ ਕਕਾਰਾਂ ਦੀ ਰਹਿਤ ਵਿਚ ਦਸਤਾਰ ਸ਼ਾਮਲ ਰਹੀ ਹੈ ਅਤੇ ਇਸ ਨੂੰ ਕੇਸਕੀ ਦਾ ਖ਼ਿਤਾਬ ਦਿੱਤਾ ਗਿਆ। ਇਸੇ ਦ੍ਰਿਸ਼ਟਾਂਤ ਤੋਂ ਹੀ ਸਾਬਤ ਹੁੰਦਾ ਹੈ ਕਿ ਗੁਰੂ ਪਾਤਸ਼ਾਹ ਨੇ ਸਿੰਘ ਸਿੰਘਣੀਆਂ ਨੂੰ ਬਰਾਬਰ ਪੱਧਰ ’ਤੇ ਸਨਮਾਨਿਆ ਹੈ।

ਮੁੱਢ ਤੋਂ ਹੀ ਅਨਮਤੀ ਤਾਕਤਾਂ ਸਿੱਖ ਧਰਮ ਨੂੰ ਖ਼ਤਮ ਕਰਨ ਲਈ ਕਈ ਤਰ੍ਹਾਂ ਦੇ ਪਾਪੜ ਵੇਲ ਰਹੀਆਂ ਹਨ। ਕਈ ਵੇਰਾਂ ਬ੍ਰਾਹਮਣਵਾਦ ਸਿੱਖ ਧਰਮ ’ਤੇ ਛਾਇਆ ਪਰ ਕੁਝ ਸਮੇਂ ਬਾਅਦ ਖ਼ਤਮ ਹੁੰਦਾ ਰਿਹਾ ਹੈ। ਕੁਝ ਦਹਾਕਿਆਂ ਦੀ ਹੀ ਗੱਲ ਹੈ ਕਿ ਦਰਬਾਰ ਸਾਹਿਬ ਅੰਮ੍ਰਿਤਸਰ ਤੇ ਆਲੇ-ਦੁਆਲੇ ਮੂਰਤੀ ਪੂਜਾ ਆਮ ਸੀ। ਪਰ ਸੱਚ ਫਿਰ ਪ੍ਰਗਟ ਹੋਇਆ। ਪ੍ਰੰਤੂ ਫਿਰ ਵੀ ਕਿਸੇ ਨਾ ਕਿਸੇ ਰੂਪ ਵਿਚ ਆਪਣਾ ਅਸਰ ਜ਼ਰੂਰ ਛੱਡ ਰਿਹਾ ਹੈ। ਕੇਸਾਂ ਨੂੰ ਕਕਾਰ ਆਖਣਾ ਤੇ ਪ੍ਰਚਾਰ ਕਰੀ ਜਾਣਾ ਸਿਰਫ਼ ਸਿੱਖ ਕੌਮ ਨੂੰ ਕਮਜ਼ੋਰ ਕਰ ਕੇ ਹਿੰਦੂ ਧਰਮ ਵਿਚ ਜਜ਼ਬ ਕਰਨ ਲਈ ਸ਼ੈਤਾਨੀ ਚਾਲ ਹੈ। ਪ੍ਰੋਫ਼ੈਸਰ ਪਿਆਰਾ ਸਿੰਘ ਪਦਮ ਨੂੰ ਪੁਰਾਤਨ ਭੱਟ ਵਹੀਆਂ ਦਾ ਅਧਿਐਨ ਕਰਦਿਆਂ ਹੋਇਆਂ ਸਿੱਖੀ ਰਹਿਤ ਬਾਰੇ ਇਕ ਪ੍ਰਮਾਣੀਕ ਸਬੂਤ ਇਸ ਪ੍ਰਕਾਰ ਮਿਲਿਆ ਹੈ :

> ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਲ ਦਸਵਾਂ, ਬੇਟਾ ਸ੍ਰੀ ਗੁਰੂ ਤੇਗ ਬਹਾਦਰ ਜੀ ਕਾ, ਸਾਲ ਸਤ੍ਰੈ ਕੇ ਪਚਾਵਨ ਮੰਗਲਵਾਰ ਵੈਸਾਖੀ ਕੇ ਦਿਹੁੰ ਪਾਂਚ ਸਿਖੋਂ ਕੋ ਖਾਂਡੇ ਕੀ ਪਾਹੁਲ ਦੀ, ਸਿੰਘ ਨਾਮ ਰਾਖਾ। ਪ੍ਰਥਮੈ ਦਯਾ ਰਾਮ ਸੋਪਤੀ ਖਤ੍ਰੀ ਬਾਸੀ ਲਾਹੌਰ ਖਲਾ ਹੂਆ। ਪਾਛੇ ਮੋਹਕਮ ਚੰਦ ਛੀਪਾ ਬਾਸੀ ਦਵਾਰਕਾ, ਸਾਹਿਬ ਚੰਦ ਨਾਈ ਬਾਸੀ ਬਿਦਰ ਜਫਰਾਬਾਨ ਸ਼ਹਿਰ, ਧਰਮ ਚੰਦ ਜਵੰਦਾ ਜੱਟ ਬਾਸੀ ਹਸਤਨਾਪੁਰ, ਹਿੰਮਤ ਚੰਦ ਝੀਵਰ ਬਾਸੀ ਜਗਨਨਾਥ... ਬਾਰੋ ਬਾਰੀ ਖਲੇ ਹੂਏ। ਸਭ ਕੋ ਨਿਲੰਬਰ ਪਹਿਨਾਇਆ। ਵਹੀ ਵੇਸ ਅਪਨਾ ਕੀਆ। ਹੁੱਕਾ, ਹਲਾਲ, ਹਜਾਮਤ, ਹਰਾਮ, ਟਿੱਕਾ, ਜੰਞੂ, ਧੋਤੀ ਕਾ ਤਿਆਗ ਕਰਾਇਆ। ਮੀਣੇ, ਧੀਰ ਮੱਲੀਏ, ਰਾਮ ਰਾਈਏ,

ਸਿਰ ਗੁੰਮੇ, ਮਸੰਦੋਂ ਕੀ ਵਰਤੋਂ ਬੰਦ ਕੀ। ਕੰਘਾ, ਕਰਦ, ਕੇਸਕੀ, ਕੜਾ, ਕੱਛ ਸਭ ਕੋ ਦੀਆ। ਸਭ ਕੇਸਾਧਾਰੀ ਕੀਏ। ਸਭ ਕਾ ਜਨਮ ਪਟਨਾ ਬਾਸੀ ਅਨੰਦਪੁਰ ਬਤਾਈ। ਆਗੈ ਗੁਰੂ ਕੀ ਸਤਿਗੁਰੂ ਜਾਣੈ। ਗੁਰੂ ਗੁਰੂ ਜਪਣਾ। ਗੁਰੂ ਹਰ ਥਾਈ ਸਹਾਈ ਹੋਗ।

*(ਭੱਟ ਵਹੀ ਪਰਗਣਾ ਥਾਨੇਸਰ)*

ਬਦਕਿਸਮਤੀ ਹੈ, ਸਮੇਂ ਦੀ ਤੋਰ ਨਾਲ ਦੁਨੀਆਂ ਦੇ ਸਾਰੇ ਧਰਮਾਂ ਵਿਚ ਢਿੱਲੜਪੁਣਾ ਆਇਆ ਹੈ। ਸਿੱਖ ਧਰਮ ਵਿਚ ਵੀ ਬਹੁਤ ਕਮਜ਼ੋਰੀਆਂ ਨੇ ਆ ਡੇਰੇ ਲਾਏ ਹਨ। ਗੁਰੂ ਇਤਿਹਾਸ ਨੂੰ ਆਪਣੇ ਸੁਆਰਥ ਲਈ ਤਰਜਮਾਨਿਆ ਹੈ। ਸਿੱਖ ਬੁੱਧੀਜੀਵੀਆਂ ਦਾ ਫ਼ਰਜ਼ ਬਣਦਾ ਹੈ ਕਿ ਪੁਰਾਤਨ ਰਹਿਤਨਾਮਿਆਂ ਦੀ ਹੋਰ ਖੋਜ ਕਰ ਕੇ ਸਿੱਖ ਪੰਥ ਦੀ ਸੇਵਾ ਕਰਨ। ਸਿੱਖ ਸੰਸਥਾਵਾਂ, ਖ਼ਾਸ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਸੁਲਝੇ ਹੋਏ ਗੁਰਸਿੱਖ ਵਿਦਵਾਨਾਂ ਦੀ ਕਾਨਫ਼ਰੰਸ ਸੱਦ ਕੇ ਪੇਪਰ ਪੜ੍ਹਾਏ। ਧਰਮੀ ਜੀਵਨ ਜਿਊਣਾ ਸਿੱਖੀ ਧਰਮ ਦਾ ਮੌਲਿਕ ਸਿੱਧਾਂਤ ਹੈ। ਸਾਡੇ ਪਾਸ :

**ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥**
**ਤਾ ਮੇਰੈ ਮਨਿ ਭਇਆ ਨਿਧਾਨਾ ॥** *(ਪੰਨਾ 186)*

ਹੈ। ਸਿਰਫ਼ ਲੋੜ ਬਿਬੇਕ ਬੁੱਧੀ ਦੀ ਹੈ। ਸਿੱਖ ਨੌਜਵਾਨ ਕੇਸ ਕਤਲ ਕਰਵਾ ਰਹੇ ਹਨ ਤੇ ਨਸ਼ਿਆਂ ਵਿਚ ਗਰਸਦੇ ਜਾ ਰਹੇ ਹਨ। ਔਰਤਾਂ ਆਪਣੇ ਕੇਸ ਖਿਲਾਰ ਕੇ ਤੇ ਸਿਰ ਸੁਆਰ ਕੇ ਲੋਕ ਪ੍ਰਲੋਕ ਗੁਆ ਰਹੀਆਂ ਹਨ। ਲੋਕ ਇਹਨਾਂ ਦਾ ਮੌਜੂ ਉਡਾਉਂਦੇ ਹਨ ਤੇ ਹੱਸਦੇ ਹਨ। ਇਹ ਮੂਰਖ ਖ਼ੁਸ਼ ਹੁੰਦੀਆਂ ਹਨ।

**ਉਡਿ ਉਡਿ ਰਾਵਾ ਝਾਟੈ ਪਾਇ ॥**
**ਵੇਖੈ ਲੋਕੁ ਹਸੈ ਘਰਿ ਜਾਇ ॥** *(ਪੰਨਾ 465)*

*(ਦੇਸ ਪ੍ਰਦੇਸ, 15.4.1988)*

# ਕੀ ਕੇਸਕੀ ਕਕਾਰ
# ਭਾਈ ਰਣਧੀਰ ਸਿੰਘ ਦੀ ਕਾਢ ਹੈ?

ਭਾਈ ਜੋਗਾ ਸਿੰਘ ਜੀ, ਸਾਊਥ ਵੁੱਡਫੋਰਡ ਲੰਡਨ ਦਾ ਖ਼ਤ "ਕੀ ਸਾਰੇ ਕੱਚੇ ਪਿੱਲੇ ਸਿੱਖ ਸਨ ?" ਦੇ ਸਿਰਲੇਖ ਹੇਠ *ਦੇਸ ਪ੍ਰਦੇਸ* ਦੇ ਅੰਕ ਨੰਬਰ 1376 ਮਿਤੀ 24-11-95 ਦੇ *EXT* 3 'ਤੇ ਪੜ੍ਹਨ ਦਾ ਸੁਭਾਗ ਪ੍ਰਾਪਤ ਹੋਇਆ। ਆਪ ਜੀ ਨੇ ਦਾਸ ਦੇ ਲਿਖੇ ਲੇਖ "ਨਾ ਹਮ ਹਿੰਦੂ ਨਾ ਮੁਸਲਮਾਨ" 'ਤੇ ਕੁਝ ਸ਼ੰਕਾਵਾਂ ਪ੍ਰਗਟ ਕੀਤੀਆਂ ਹਨ। ਖ਼ਿਆਲਾਤਾਂ ਦੀ ਭਿੰਨਤਾ ਇਕ ਮਨੁੱਖੀ ਸੁਭਾਅ ਹੈ। ਨੁਕਤਾਚੀਨੀ ਉਸਾਰੂ ਤੇ ਪੰਥ ਦੀ ਚੜ੍ਹਦੀ ਕਲਾ ਲਈ ਹੋਵੇ ਤਾਂ ਸਤਿਗੁਰੂ ਦੀ ਬਖ਼ਸ਼ਿਸ਼ ਸਮਝਣੀ ਚਾਹੀਦੀ ਹੈ। ਭਾਈ ਜੋਗਾ ਸਿੰਘ ਜੀ ਗੁਰੂ ਕੇ ਲਾਲ ਤੇ ਪੰਥ ਦਰਦੀ ਜਾਪਦੇ ਹਨ, ਪ੍ਰੰਤੂ ਗੁਰਬਾਣੀ ਤੇ ਸਿੱਖ ਇਤਿਹਾਸ ਦੀ ਘੱਟ ਸੂਝ ਹੋਣ ਕਰਕੇ ਉਨ੍ਹਾਂ ਨੂੰ ਇਹ ਕੁਝ ਲਿਖਣਾ ਪਿਆ। ਦਾਸ ਦਾ ਫ਼ਰਜ਼ ਬਣਦਾ ਹੈ ਕਿ ਸਰਦਾਰ ਜੀ ਵਲੋਂ ਉਠਾਏ ਨੁਕਤਿਆਂ ਦਾ ਉੱਤਰ ਦਿਆਂ।

ਉਹ ਲਿਖਦੇ ਹਨ : (1) ਸਾਰਾ ਸਿੱਖ ਇਤਿਹਾਸ ਗਵਾਹੀ ਦਿੰਦਾ ਹੈ ਕਿ ਕੇਸ ਸਭ ਤੋਂ ਵੱਡਾ ਕਕਾਰ ਹੈ। ਅਗਰ ਕੇਸ ਨਹੀਂ ਤਾਂ ਚਾਰ ਚਾਰ ਕਕਾਰਾਂ ਦੀ ਕੋਈ ਮਹੱਤਤਾ ਨਹੀਂ। ਜਿਵੇਂ ਕੋਈ ਚਾਰੇ ਕਕਾਰਾਂ ਸਮੇਤ ਕੇਸਕੀ ਵੀ ਸਜਾਈ ਫਿਰੇ ਪਰ ਕੇਸ ਜੋ ਸਭ ਤੋਂ ਵੱਡਾ ਚਿੰਨ੍ਹ ਹੈ (ਦਾੜ੍ਹੀ ਮੁੱਛਾਂ) ਮੁਨਾਈ ਫਿਰੇ ਤਾਂ ਉਹ ਕੈਸਾ ਸਿੱਖ ਹੋਵੇਗਾ।

ਇਤਿਹਾਸ ਗਵਾਹ ਹੈ ਕਿ ਭਾਈ ਸਾਹਿਬ ਤੋਂ ਪਹਿਲਾਂ ਸਾਰੇ ਪੰਥ ਦੇ ਕਕਾਰਾਂ ਵਿਚ ਕੇਸ ਹੀ ਮੂਲ ਕਕਾਰ ਸਨ ਤੇ ਅੱਜ ਵੀ ਸਮੁੱਚਾ ਪੰਥ ਕੇਸਾਂ ਨੂੰ ਕਕਾਰ ਮੰਨਦਾ ਹੈ। ਕੀ ਭਾਈ ਸਾਹਿਬ ਤੋਂ ਬਿਨਾਂ ਅਕਾਲੀ ਫੂਲਾ ਸਿੰਘ ਵਰਗੇ ਸਭ ਕੱਚੇ ਪਿੱਲੇ ਹੀ ਸਿੱਖ ਸਨ ? ਇਸ ਦਾ ਭਾਵ ਇਹ ਹੋਇਆ ਕਿ ਕੇਸਕੀ ਕਕਾਰ ਭਾਈ ਰਣਧੀਰ ਸਿੰਘ ਦੀ ਕਾਢ ਹੈ। ਖ਼ੈਰ, ਮੇਰੇ ਖ਼ਿਆਲ ਵਿਚ ਇਹ ਦੋ ਹੀ ਸਿਰਫ਼ ਮੁੱਦੇ ਹਨ ਜਿਨ੍ਹਾਂ 'ਤੇ ਭਾਈ ਜੋਗਾ ਸਿੰਘ ਨੂੰ ਸ਼ੰਕਾਵਾਂ ਨੇ ਘੇਰੀ ਰੱਖਿਆ ਹੈ। ਬਾਕੀ ਨਿੱਕੀਆਂ ਮੋਟੀਆਂ ਗੱਲਾਂ ਇਨ੍ਹਾਂ ਨਾਲ ਹੀ ਜੁੜੀਆਂ ਹੋਈਆਂ ਹਨ।

**ਕੇਸਕੀ—**ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ ਪ੍ਰਸਿੱਧ ਵਿਦਵਾਨ ਨੇ ਗੁਰਬਾਣੀ ਤੇ ਗੁਰਮਤਿ ਇਤਿਹਾਸ ਵਿਚ ਵਰਤੇ ਸ਼ਬਦਾਂ ਦਾ ਸੰਗ੍ਰਹਿ ਕਰ ਕੇ *ਗੁਰ ਸ਼ਬਦ ਰਤਨਾਕਰ ਮਹਾਨ ਕੋਸ਼* ਵਿਚ ਹੇਠ ਲਿਖੇ ਹਨ :

**ਕੇਸਕੀ ਸੰਗਿਆ—'**ਛੋਟੀ ਪੱਗ ਜੋ ਕੇਸਾਂ ਦੀ ਰੱਖਿਆ ਲਈ ਪਹਿਨੀ ਜਾਂਦੀ ਹੈ।' ਕੇਸਕੀ ਅੱਖਰ ਦਾ ਭਾਵ ਕੇਸਾਂ ਦੀ ਸੰਭਾਲ ਕਰਨ ਵਾਲੀ ਛੋਟੀ ਦਸਤਾਰ ਹੈ। ਕੋਈ ਮੰਨੇ ਜਾਂ ਨਾ ਮੰਨੇ, ਕੇਸ ਤੇ ਕੇਸਕੀ (ਦਸਤਾਰ) ਇਕ ਦੂਸਰੇ ਨਾਲ ਜੁੜਵੇਂ ਅਰਥ

ਰੱਖਦੇ ਹਨ। ਕੇਸ ਅਤੇ ਕੇਸਕੀ ਅਨਿੱਖੜਵੇਂ ਹੋਣ ਦੇ ਬਾਵਜੂਦ ਦੋਨਾਂ ਦੀ ਗੁਰਬਾਣੀ ਦੀ ਕਸਵੱਟੀ 'ਤੇ ਪਰਖ ਕਰਨੀ ਲੋੜੀਂਦੀ ਹੈ।

**ਕੇਸ—**ਗੁਰੂ ਦੀ ਮੋਹਰ ਹਨ। ਇਸ ਲਈ ਕੇਸਾਂ ਨੂੰ ਕਤਲ ਕਰਨਾ ਸ੍ਰੀ ਦਸਮੇਸ਼ ਜੀ ਦੇ ਹੁਕਮ ਦੀ ਅਦੂਲੀ ਹੈ। ਦੂਸਰੇ ਲਫ਼ਜ਼ਾਂ ਵਿਚ ਸਿੱਖੀ ਤੋਂ ਖ਼ਾਰਜ ਹੋਣਾ ਹੈ। ਕੇਸਾਂ ਦੀ ਬਖ਼ਸ਼ਿਸ਼ ਬੱਚੇ ਦੇ ਪੈਦਾ ਹੋਣ ਨਾਲ ਹੀ ਹੁੰਦੀ ਹੈ ਭਾਵ ਕੇਸ ਕੁਦਰਤੀ ਸਰੀਰ ਦੇ ਅੰਦਰੋਂ ਹੀ ਉਪਜਦੇ ਹਨ। ਕੇਸ ਬਾਕੀ ਦੇ ਚਾਰ ਕਕਾਰਾਂ ਵਾਂਗ ਬਾਹਰਮੁਖੀ ਨਿਸ਼ਾਨ ਨਹੀਂ ਹਨ ਤੇ ਕਕਾਰ ਕੇਸਾਂ ਵਾਂਗ ਸਰੀਰ ਦਾ ਅੰਗ ਨਹੀਂ ਹਨ, ਸਗੋਂ ਸਰੀਰ ਦੇ ਕਿਸੇ ਨਾ ਕਿਸੇ ਅੰਗ 'ਤੇ ਸੁਸ਼ੋਭਿਤ ਹਨ।

ਲੱਕ ਕਛਹਿਰਾ, ਹੱਥ ਕੜਾ, ਕਿਰਪਾਨ ਗਾਤਰੇ ਅਤੇ ਕੰਘਾ, ਕੇਸਾਂ ਵਿਚ ਜੋ ਕਿ ਸਰੀਰ ਦਾ ਹੀ ਮੁੱਖ ਅੰਗ ਹਨ। ਬਾਕੀ ਚਾਰ ਕਕਾਰ ਆਪਣੀ ਆਪਣੀ ਜਗ੍ਹਾ ਆਜ਼ਾਦ ਤੇ ਖ਼ਾਸ ਕੰਮਾਂ ਲਈ ਬਖ਼ਸ਼ੇ ਗਏ ਹਨ। ਇਨ੍ਹਾਂ ਦੀ ਸੰਭਾਲ ਲਈ ਹੋਰ ਕਿਸੇ ਕਕਾਰ ਦੀ ਲੋੜ ਨਹੀਂ ਤਾਂ ਪੰਜਵੇਂ ਕਕਾਰ ਕੇਸਾਂ ਦੀ ਸੰਭਾਲ ਲਈ ਕੰਘੇ ਨੂੰ ਕਿਉਂ ਵਰਤਿਆ ਜਾਵੇ ? ਜੇਕਰ ਕੇਸ ਵੀ ਬਾਕੀ ਕਕਾਰਾਂ ਵਾਂਗ ਹੀ ਹਨ ਤਾਂ ਕੇਸਾਂ ਨੂੰ ਸਰੀਰ ਦੇ ਕਿਸ ਹਿੱਸੇ ਦੀ ਸੰਭਾਲ ਲਈ ਵਰਤਿਆ ਜਾਣਾ ਚਾਹੀਦਾ ਹੈ।

ਕਈਆਂ ਦੇ ਕੇਸ ਥੋੜ੍ਹੇ ਤੇ ਕਈਆਂ ਦੇ ਬਹੁਤੇ ਤੇ ਕਈਆਂ ਦੇ ਹੁੰਦੇ ਹੀ ਨਹੀਂ। ਤਾਂ ਤੇ ਇਸ ਦਾ ਭਾਵ ਇਹ ਹੋਇਆ ਕਿ ਜਿਸ ਦੇ ਕੇਸ ਕੁਦਰਤੀ ਜਾਂ ਬਿਮਾਰੀ ਕਰਕੇ ਹੋਣ ਹੀ ਨਾ, ਉਹ ਪਤਿਤ ਕਿਵੇਂ ਹੋਵੇਗਾ। ਇਥੇ ਕੇਸਾਂ ਨੂੰ ਕਕਾਰ ਨਾਮ ਦੇਣ ਵਾਲੇ ਕੀ ਜਵਾਬ ਦੇਣਗੇ ? ਕੀ ਕੇਸ ਜਮਾਂਦਰੂ ਨਾ ਹੋਣ ਕਾਰਨ ਪ੍ਰਾਣੀ ਨੂੰ ਪਤਿਤ ਗਰਦਾਨਿਆ ਜਾਵੇਗਾ ? ਪ੍ਰੰਤੂ ਕੇਸ ਕਤਲ ਕਰਨ ਵਾਲਾ ਹੀ ਪਤਿਤ ਹੁੰਦਾ ਹੈ। ਉਪਰੰਤ ਕੇਸ ਜੇਕਰ ਕਕਾਰ ਹਨ ਤਾਂ ਕੁਰਹਿਤਾਂ ਵਿਚ ਸ਼ਾਮਿਲ ਕਿਉਂ ਨਹੀਂ ਕੀਤਾ ਜਾਂਦਾ। ਕੇਸ ਗੁਰੂ ਦੀ ਮੋਹਰ ਦੀ ਸੰਭਾਲ ਕਰਨ ਲਈ ਕੇਸਕੀ ਭਾਵ ਛੋਟੀ ਦਸਤਾਰ ਨੂੰ ਕਕਾਰ ਮੰਨਣ ਵਿਚ ਕੋਈ ਹਰਜ ਨਹੀਂ, ਇਹ ਭਾਈ ਸਾਹਿਬ ਰਣਧੀਰ ਸਿੰਘ ਜੀ ਨੇ ਚਾਲੂ ਨਹੀਂ ਸੀ ਕੀਤੀ। ਉਨ੍ਹਾਂ ਦੇ ਜੰਮਣ ਤੋਂ ਪਹਿਲਾਂ ਤੋਂ ਹੀ ਕਕਾਰ ਸਮਝ ਕੇ ਸਤਿਕਾਰੀ ਜਾਂਦੀ ਰਹੀ ਹੈ। ਗੁਰੂ ਹੁਕਮ ਤੇ ਸਿੱਖ ਇਤਿਹਾਸ ਗੁਆਹ ਹੈ :

**ਕਾਇਆ ਕਿਰਦਾਰ ਅਉਰਤ ਯਕੀਨਾ ॥ ਰੰਗ ਤਮਾਸੇ ਮਾਣਿ ਹਕੀਨਾ ॥**
**ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ ॥**

*(ਪੰਨਾ 1084)*

**ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ ॥** *(ਪੰਨਾ 727)*

**ਜਿਹ ਸਿਰ ਰਚਿ ਰਚਿ ਬਾਧਤ ਪਾਗ ॥ ਸੋ ਸਿਰੁ ਚੁੰਚ ਸਵਾਰਹਿ ਕਾਗ ॥** *(ਪੰਨਾ 330)*

**ਬੰਕੇ ਬਾਲ ਪਾਗ ਸਿਰ ਡੇਰੀ ॥ ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥** *(ਪੰਨਾ 659)*

**ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ ॥** *(ਪੰਨਾ 1286)*

ਇਥੇ ਵੀ ਗੁਰੂ ਨਾਨਕ ਪਾਤਿਸ਼ਾਹ ਨੇ ਦਸਤਾਰ ਦੀ ਮਹੱਤਤਾ ਦਰਸਾਈ ਹੈ ਅਤੇ ਕੁਲਹਾ (ਟੋਪੀ) ਪਹਿਨਣ ਤੋਂ ਰੋਕਿਆ ਹੈ। ਭਾਈ ਨੰਦ ਲਾਲ ਜੀ ਨੇ ਗੋਯਾ ਨੇ ਰਹਿਤਨਾਮੇ ਵਿਚ ਲਿਖਿਆ ਹੈ :

**ਨਗਨ ਹੋਇ ਬਾਹਰ ਫਿਰੈ॥ ਨਗਨ ਸੀਸ ਜੋ ਖਾਇ॥**
**ਨਗਨ ਪ੍ਰਸਾਦ ਜੋ ਬਾਟਈ ਤਨਖਾਹੀ ਵਡੋ ਕਹਾਇ॥**
**ਪਾਗ ਉਤਾਰ ਪ੍ਰਸਾਦ ਜੋ ਖਾਵੈ॥ ਸੋ ਸਿਖ ਕੁੰਭੀ ਨਰਕ ਸਿਧਾਵੈ॥**

ਭਾਈ ਸੰਤੋਖ ਸਿੰਘ ਨੇ ਲਿਖਿਆ ਹੈ ਕਿ ਮਾਤਾ ਭਾਗ ਕੌਰ (ਮਾਈ ਭਾਗੋ) ਨੂੰ ਗੁਰੂ ਗੋਬਿੰਦ ਸਿੰਘ ਜੀ ਉਪਦੇਸ਼ ਦਿੰਦੇ ਫ਼ੁਰਮਾਂਦੇ ਹਨ :

**ਤਓ ਸੰਗਿ ਤੁਮ ਰਹਿਤ ਹਮਾਰੇ॥ ਪਹਿਰ ਕਾਛ ਲਕ ਸਿਰ ਦਸਤਾਰੇ॥**

ਪ੍ਰਸਿੱਧ ਅੰਗਰੇਜ਼ ਹਿਸਟੋਰੀਅਨ ਕਨਿੰਘਮ ਜਿਸ ਨੇ ਸਿੱਖਾਂ ਨਾਲ ਜੰਗਾਂ, ਯੁੱਧਾਂ ਸਮੇਂ ਨਿੱਜ ਅੱਖੀਂ ਦੇਖੇ ਹਾਲਾਤ *History of the Sikhs* ਵਿਚ ਲਿਖੇ ਹਨ। ਲਿਖਦਾ ਹੈ :

> Sikh women are distinguished from Hindus of their sex by same variety of dress, but chiefly by a higher top-knot of hair. *(Page 79)*

ਭਾਈ ਰਣਧੀਰ ਸਿੰਘ ਜੀ ਆਪਣੀ ਪੁਸਤਕ *ਗੁਰਮਤਿ ਵਿਚਾਰ* ਦੇ ਪੰਨਾ 139-40 'ਤੇ ਲਿਖਦੇ ਹਨ :

> ਕਨਿੰਘਮ ਅੰਗਰੇਜ਼ ਹਿਸਟੋਰੀਅਨ ਨੇ ਗੁਰਮਤਿ ਦਾ ਸ੍ਰੀ ਦਸਮੇਸ਼ ਦੁਆਰਾ ਦਰਸਾਇਆ ਸੱਚਾ ਅਸੂਲ ਪ੍ਰਤਿਪਾਦਨ ਕਰ ਦਿਖਲਾਇਆ ਕਿ ਸਿੱਖਾਂ ਦੀਆਂ ਸਿੰਘਣੀਆਂ, ਭੁਝੰਗਣਾਂ ਦੇ ਸਿਰ ਉੱਤੇ ਕੇਸਾਂ ਦਾ ਜੂੜਾ ਸੁਸ਼ੋਭਿਤ ਹੁੰਦਾ ਸੀ।

ਇਹ ਉਸ ਨੇ ਉਦੋਂ ਲਿਖਿਆ ਜਦੋਂ ਅਜੇ ਨਾ ਤਾਂ ਭਤੀਜਾ ਸੱਜਣ ਸਿੰਘ ਜੰਮਿਆ ਸੀ ਤੇ ਨਾ ਹੀ ਉਸ ਦੀ ਸਿੰਘਣੀ ਜੰਮੀ ਸੀ। ਨਾ ਰਣਧੀਰ ਸਿੰਘ ਜੰਮਿਆ ਸੀ ਤੇ ਨਾ ਹੀ ਉਸ ਦੀ ਸਿੰਘਣੀ ਤੇ ਨਾ ਹੀ ਉਸ ਦੀ ਲੜਕੀ ਪੈਦਾ ਹੋਈਆਂ ਸਨ। ਪਰ ਧੰਨ ਹੈ ਕਨਿੰਘਮ ਜਿਸ ਨੇ ਸੱਚੋ ਸੱਚ ਗੁਰਮਤਿ ਦਾ ਸੱਚਾ ਅਸੂਲ ਪ੍ਰਤਿਪਾਦਨ ਕਰ ਦਿਖਾਇਆ। ਫਿਰ ਅਸੀਂ ਹੈਰਾਨ ਹਾਂ ਕਿ ਕਿਸ ਮੂੰਹ ਨਾਲ ਲੋਕੀ ਆਖਦੇ ਹਨ ਕਿ ਇਹ ਨਵਾਂ ਅਸੂਲ ਭਾਈ ਰਣਧੀਰ ਸਿੰਘ ਨੇ ਚਲਾਇਆ ਹੈ। ਸਾਫ਼ ਸਿੱਧ ਹੋਇਆ ਕਿ ਇਸ ਗੋਰੇ ਸਿੱਖ ਹਿਸਟੋਰੀਅਨ ਨੇ ਸੱਚੋ ਸੱਚ ਗੁਰਮਤਿ ਦਾ ਸੱਚਾ ਅਸੂਲ ਜੋ ਸ੍ਰੀ ਦਸਮੇਸ਼ ਜੀ ਨੇ ਪ੍ਰਚਲਤ ਕੀਤਾ, ਲਿਖ ਦਿੱਤਾ। ਜਿੱਥੋਂ ਸਾਫ਼ ਸਿੱਧ ਹੁੰਦਾ ਹੈ ਕਿ ਇਹ ਦਸਮੇਸ਼ ਜੀ ਦੀ ਦਰਸਾਈ ਸੱਚੀ ਗੁਰਮਤਿ ਰਹਿਤ ਹੈ। ਹਾਂ, ਉਸ ਪਰ ਚੱਲਣ ਵਾਲੇ ਬਹੁਤ ਵਿਰਲੇ ਹੀ ਹਨ।

*ਸਿੰਘਾਂ ਦਾ ਪੰਥ ਨਿਰਾਲਾ* ਟਰੈਕਟ ਵਿਚ ਭਾਈ ਰਣਧੀਰ ਸਿੰਘ ਹੋਰ ਇਸ ਪ੍ਰਥਾਇ ਲਿਖਦੇ ਹਨ ਕਿ "ਸਾਨੂੰ ਪੱਕੀ ਤਰ੍ਹਾਂ ਯਾਦ ਹੈ ਕਿ 1914 ਤੋਂ ਪਹਿਲਾਂ ਗੁਰੂ ਘਰ ਦੇ ਦੀਵਾਨਾਂ ਤੇ ਸਮਾਗਮਾਂ ਵਿਚ ਦਸਤਾਰੇ ਵਾਲੀਆਂ ਸਿੰਘਣੀਆਂ ਤੇ ਭੁਜੰਗਣਾਂ ਬਹੁਤ ਹੋਇਆ ਕਰਦੀਆਂ ਸਨ, ਜਿਨ੍ਹਾਂ ਨੂੰ ਦੇਖ ਕੇ ਦਸਤਾਰਹੀਣ ਯੁਵਤੀਆਂ ਲੱਜਿਆ-ਮਾਨ ਹੋ ਕੇ ਦਸਤਾਰ ਧਾਰਨ ਕਰ ਲੈਂਦੀਆਂ ਸਨ।" (ਪੰਨਾ 22) ਅੱਗੇ ਹੋਰ ਲਿਖਦੇ ਹਨ : "ਅਸੀਂ ਜਦੋਂ 16 ਸਾਲ ਦੀ ਜੇਲ੍ਹ ਯਾਤਰਾ ਤੋਂ 1930 ਵਿਚ ਵਾਪਿਸ ਬਾਹਰ ਆਏ ਤਾਂ ਸਾਡੀ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਅਸੀਂ ਟਾਂਵੀਆਂ ਟਾਂਵੀਆਂ ਬੀਬੀਆਂ-ਭੈਣਾਂ ਦੇ ਸਿਰਾਂ 'ਤੇ ਦਸਤਾਰਾਂ ਵੇਖੀਆਂ".....ਸ੍ਰੀ ਦਸਮੇਸ਼ ਜੀ ਦੇ ਸਮੇਂ ਤੋਂ ਹੀ ਸੀਨਾ-ਬਸੀਨਾ ਅੰਮ੍ਰਿਤ ਸੰਚਾਰ ਤੱਤ ਖ਼ਾਲਸਈ ਜੱਥਿਆਂ ਅੰਦਰ ਪੰਜ ਕਕਾਰਾਂ ਦੀ ਰਹਿਤ ਵਿਚ ਦਸਤਾਰ ਸ਼ਾਮਲ ਰਹੀ ਹੈ ਅਤੇ ਇਸ ਨੂੰ 'ਕੇਸਕੀ' ਖ਼ਿਤਾਬ ਦਿੱਤਾ ਗਿਆ ਹੈ।

ਇਸੇ ਦ੍ਰਿਸ਼ਟਾਂਤ ਤੋਂ ਹੀ ਸਾਬਤ ਹੁੰਦਾ ਹੈ ਕਿ ਗੁਰੂ ਪਾਤਿਸ਼ਾਹ ਨੇ ਸਿੰਘਾਂ ਸਿੰਘਣੀਆਂ ਨੂੰ ਬਰਾਬਰ ਪੱਧਰ 'ਤੇ ਸਨਮਾਨਿਆ ਹੈ।

ਕੇਸਾਂ ਨੂੰ ਕਕਾਰ ਆਖਣਾ ਤੇ ਪ੍ਰਚਾਰ ਕਰੀ ਜਾਣਾ, ਸਿਰਫ਼ ਸਿੱਖ ਕੌਮ ਨੂੰ ਕਮਜ਼ੋਰ ਕਰਕੇ ਹਿੰਦੂ ਧਰਮ ਵਿਚ ਜਜ਼ਬ ਸ਼ੈਤਾਨੀ ਚਾਲ ਹੈ। ਪ੍ਰੋ. ਪਿਆਰਾ ਸਿੰਘ ਪਦਮ ਜਿਹੜੇ ਕੀਰਤਨੀ ਜਥੇ ਨਾਲ ਸੰਬੰਧਿਤ ਨਹੀਂ, ਪਰ ਪ੍ਰਸਿੱਧ ਲੇਖਕ ਹਨ, ਨੂੰ ਪੁਰਾਤਨ ਭੱਟ ਵਹੀਆਂ ਦਾ ਅਧਿਐਨ ਕਰਦਿਆਂ ਹੋਇਆਂ ਸਿੱਖੀ ਰਹਿਤ ਬਾਰੇ ਇਕ ਪ੍ਰਮਾਣਿਕ ਸਬੂਤ ਇਸ ਪ੍ਰਕਾਰ ਮਿਲਿਆ ਹੈ :

> ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਲ ਦਸਵਾਂ, ਬੇਟਾ ਸ੍ਰੀ ਗੁਰੂ ਤੇਗ਼ ਬਹਾਦਰ ਜੀ ਕਾ, ਸਾਲ ਸਤ੍ਰੈ ਸੈ ਪਚਾਵਨ ਮੰਗਲਵਾਰ ਵੈਸਾਖੀ ਕੇ ਦਿਹੁੰ ਪਾਂਚ ਸਿਖੋਂ ਕੋ ਖੰਡੇ ਕੀ ਪਹੁਲ ਦੀ, ਸਿੰਘ ਨਾਮਾ ਰਾਖਾ। ਪ੍ਰਥਮੈ ਦਯਾ ਰਾਮ ਸੋਪਤੀ ਖਤ੍ਰੀ ਬਾਸੀ ਲਾਹੌਰ ਖਲਾ ਹੂਆ। ਪਾਛੇ ਮੋਹਕਮ ਚੰਦ ਛੀਪਾ ਬਾਸੀ ਦਵਾਰਕਾ, ਸਾਹਿਬ ਚੰਦ ਨਾਈ ਬਾਸੀ ਬਿਦਰ ਜਫਰਾਬਾਨ ਸ਼ਹਿਰ, ਧਰਮ ਚੰਦ ਜਵੰਦਾ ਜੱਟ ਬਾਸੀ ਹਸਤਨਾ ਪੁਰ, ਹਿੰਮਤ ਚੰਦ ਝੀਵਰ ਬਾਸੀ ਜਗਨਨਾਥ...ਬਾਰੋ ਬਰੀ ਖਲੇ ਹੂਏ। ਸਭ ਕੋ ਨਿਲੰਬਰ ਪਹਿਨਾਇਆ। ਵਹੀ ਵੇਸ ਅਪਨਾ ਕੀਆ। ਹੁੱਕਾ, ਹਲਾਲ, ਹਜਾਮਤ, ਹਰਾਮ, ਟਿੱਕਾ, ਜੰਞੂ, ਧੋਤੀ ਕਾ ਤਿਆਗ ਕਰਾਇਆ। ਮੀਣੇ, ਧੀਰ ਮਲੀਏ, ਰਾਮ ਰਾਈਏ, ਸਿਰ ਗੁੰਮੇ, ਮਸੰਦੋਂ ਦੀ ਵਰਤੋਂ ਬੰਦ ਕੀ। ਕੰਘਾ, ਕਰਦ, ਕੇਸਕੀ, ਕੜਾ, ਕੱਛ ਸਭ ਕੋ ਦੀਆ। ਸਭ ਕੇਸਾਧਾਰੀ ਕੀਏ। ਸਭ ਕਾ ਜਨਮ ਪਟਨਾ ਬਾਸੀ ਅਨੰਦਪੁਰ ਬਤਾਈ। ਆਗੈ ਗੁਰੂ ਕੀ ਸਤਿਗੁਰੂ ਜਾਣੈ। ਗੁਰੂ ਗੁਰੂ ਜਪਣਾ। ਗੁਰੂ ਹਰ ਥਾਈ ਸਹਾਈ ਹੋਗ। *(ਭੱਟ ਵਹੀ ਪਰਗਣਾ ਥਾਨੇਸਰ)*

ਉਦੋਂ ਤੋਂ ਲੈ ਕੇ ਅੱਜ ਤਕ ਗੁਰੂ ਦੇ ਹੁਕਮ ਅਨੁਸਾਰ ਤਿਆਰ-ਬਰ-ਤਿਆਰ ਗੁਰਸਿੱਖੀ ਜੀਵਨ ਵਾਲੇ ਹਰ ਅਭਿਲਾਸ਼ੀ ਸਿੰਘ ਸਿੰਘਣੀ ਨੂੰ ਅੰਮ੍ਰਿਤ ਛਕਾ ਕੇ ਗੁਰੂ ਦੇ ਲੜ ਲਾ ਕੇ ਪੰਜ ਕਕਾਰੀ ਰਹਿਤ ਰੱਖਣ ਦੀ ਤਾਗ਼ੀਦ ਕਰਦੇ ਆ ਰਹੇ ਹਨ। ਕਿਉਂਕਿ ਦਸਮੇਸ਼ ਪਿਤਾ ਦਾ ਹੁਕਮ ਹੈ :

**ਰਹਿਤ ਪਿਆਰੀ ਮੁਝ ਕਉ ਸਿਖ ਪਿਆਰਾ ਨਾਹਿ ॥**

ਭਾਈ ਰਣਧੀਰ ਸਿੰਘ ਜੀ ਨੇ ਪੁਰਾਤਨ ਚਲੀ ਆ ਰਹੀ ਸਿੱਖ ਰਹਿਤ ਮਰਯਾਦਾ ਨੂੰ ਹੀ ਉਜਾਗਰ ਕੀਤਾ। ਕੋਈ ਨਵਾਂ ਪੰਥ ਨਹੀਂ ਚਲਾਇਆ। ਭਾਈ ਸਾਹਿਬ ਨੇ ਗੋਰੀ ਹਕੂਮਤ ਸਮੇਂ ਧਰਮ ਤੇ ਮੁਲਕ ਨੂੰ ਆਜ਼ਾਦ ਕਰਾਉਣ ਲਈ 16 ਸਾਲ ਜੇਲ੍ਹਾਂ ਵਿਚ ਬੰਦ ਹੋ ਕੇ ਤਸੀਹੇ ਝੱਲੇ। ਗੁਰਮਤਿ 'ਤੇ ਤਕਰੀਬਨ 40 ਕਿਤਾਬਾਂ ਲਿਖੀਆਂ। ਗੁਰਮਤਿ ਗਾਡੀ ਰਾਹ 'ਤੇ ਚੱਲਣ ਵਾਲਿਆਂ ਲਈ ਚਾਨਣ ਮੁਨਾਰਾ ਦਾ ਕੰਮ ਦੇਂਦੀਆਂ ਹਨ। ਅਕਾਲੀ ਫੂਲਾ ਸਿੰਘ, ਹਰੀ ਸਿੰਘ ਨਲੂਆ, ਨਵਾਬ ਕਪੂਰ ਸਿੰਘ ਆਦਿ ਸਮੁੱਚੀ ਸਿੱਖ ਕੌਮ ਲਈ ਸਤਿਕਾਰਯੋਗ ਰਹੇ ਹਨ ਤੇ ਰਹਿਣਗੇ। ਅਖੰਡ ਕੀਰਤਨੀ ਜਥਾ, ਗੁਰੂ-ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਟੇਕ ਰੱਖਦਾ ਹੈ। ਨਾਮਧਾਰੀ ਵੀਰਾਂ ਵਾਂਗ ਦੇਹਧਾਰੀ ਗੁਰੂ ਬਾਰਾਂ (12) ਤੇਰਾਂ (13) ਚੌਦਾਂ (14) ਦੀ ਲੜੀ ਨੂੰ ਨਹੀਂ ਮੰਨਦੇ। ਅਖੰਡ ਕੀਰਤਨੀ ਜਥਾ ਪੰਥ ਦਾ ਅਟੁੱਟ ਅੰਗ ਹੈ।

# ਨਾ ਹਮ ਹਿੰਦੂ ਨ ਮੁਸਲਮਾਨ

ਸਿੱਖ ਕੌਮ ਦੀ ਬਦਕਿਸਮਤੀ ਹੈ ਕਿ ਜਿਤਨਾ ਇਹ ਧਰਮ ਸਪੱਸ਼ਟ ਤੇ ਸਿੱਧਾ ਹੈ, ਉਤਨਾ ਹੀ ਦੁਨੀਆਂ ਦੇ ਸਾਹਮਣੇ ਧੁੰਦਲਾ ਪੇਸ਼ ਕੀਤਾ ਜਾ ਰਿਹਾ ਹੈ। ਇਹੀ ਕਾਰਨ ਹੈ ਕਿ ਹਿੰਦੂ ਵਿਦਵਾਨਾਂ ਦਾ ਪੂਰਾ ਜ਼ੋਰ ਇਹ ਸਾਬਤ ਕਰਨ ’ਤੇ ਲੱਗਾ ਹੋਇਆ ਹੈ ਕਿ ਚੂੰਕਿ ਸਿੱਖ ਹਿੰਦੂਆਂ ਵਿੱਚੋਂ ਨਿਕਲੇ ਹਨ, ਇਸ ਕਰਕੇ ‘ਸਿੱਖ’, ‘ਹਿੰਦੂ’ ਹਨ। ਹਿੰਦ ਸਰਕਾਰ ਨੇ ਵੀ ਪੱਕੀ ਧਾਰੀ ਹੋਈ ਹੈ ਕਿ ‘ਸਿੱਖ ਵੱਖਰੀ ਕੌਮ’ ਨਹੀਂ, ਸਗੋਂ ਹਿੰਦੂ ਧਰਮ ਦੀ ਸ਼ਾਖ਼ ਹੈ। ਇਸੇ ਲਈ ਵਿਧਾਨ ਵਿਚ ਸਿੱਖਾਂ ਦੀ ਕੋਈ ਥਾਂ ਜਾਂ ਆਵਾਜ਼ ਨਹੀਂ, ਭਾਵੇਂ ਸਿੱਖਾਂ ਦੇ ਧਾਰਮਿਕ ਅਸੂਲ, ਚਿੰਨ੍ਹ ਤੇ ਗੁਰਮੁਖੀ ਪਹਿਰਾਵਾ ਸਭ ਕੁਝ ਵੱਖਰਾ ਹੈ। ਹਿੰਦੂ-ਕੋਡ ਬਿਲ ਸਿੱਖਾਂ ’ਤੇ ਵੀ ਉਸੇ ਤਰ੍ਹਾਂ ਲਾਗੂ ਹੈ ਜਿਵੇਂ ਹਿੰਦੂਆਂ ’ਤੇ, ਜਦ ਕਿ ਹਿੰਦੂ ਧਰਮ ਨਾਲ ਸਿੱਖ-ਮਤ ਦੇ ਬੁਨਿਆਦੀ ਅਸੂਲ ਕੋਈ ਮੇਲ ਨਹੀਂ ਖਾਂਦੇ। ਸਿੱਖ ਹਿੰਦੂ ਸਮਾਜ ਦਾ ਹੀ ਅੰਗ ਕਹਿ ਕੇ ਛੁਟਿਆਏ ਜਾਂਦੇ ਹਨ।

ਗੁਰੂ ਨਾਨਕ ਦੇਵ ਜੀ ਨੇ ਸਿੱਖ ਧਰਮ ਦੀ ਨੀਂਹ ਰੱਖੀ। ਇਹ ਧਰਮ ਨਾ ਤਾਂ ਕਿਸੇ ਫ਼ਲਸਫ਼ੇ ਦਾ ਮੁਹਤਾਜ ਹੈ, ਨਾ ਹੀ ਕਰਮ-ਕਾਂਡ ਦਾ ਪਲੰਦਾ ਹੈ ਤੇ ਨਾ ਹੀ ਕਿਸੇ ਖ਼ਾਸ ਸ਼੍ਰੇਣੀ, ਜ਼ਾਤ, ਵਰਨ ਜਾਂ ਦੇਸ਼, ਮੁਲਕ ਲਈ ਰਾਖਵਾਂ ਹੈ, ਸਗੋਂ :

**ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥** *(ਪੰਨਾ 747)*

ਨਾ ਇਹ ਧਰਮ ਜਗਤ ਮਿਥਿਆ ਦਾ ਉਪਦੇਸ਼ ਦਿੰਦਾ ਹੈ। ਸਗੋਂ ‘ਰਾਜ ਵਿਚ ਜੋਗ’ ਤੇ ‘ਮਾਇਆ ਵਿਚ ਉਦਾਸ’ ਰਹਿਣ ਦੀ ਜਾਚ ਦੱਸਦਾ ਹੈ। ਹਿੰਦੂ ਧਰਮ ਦੀ ਕੋਈ ਖ਼ਾਸ ਡੈਫ਼ੀਨੇਸ਼ਨ ਨਹੀਂ। ਇਸ ਨੂੰ ਸਵੈ-ਵਿਰੋਧੀ ਖ਼ਿਆਲਾਂ ਦਾ ਮਿਲਗੋਭਾ ਹੀ ਕਿਹਾ ਜਾ ਸਕਦਾ ਹੈ। ਹਿੰਦੂ ਲੋਕ ਆਪੋ-ਆਪਣੇ ਕਲਪਿਤ ਦੇਵੀ ਦੇਵਤਿਆਂ ਨੂੰ ਮੰਨਦੇ ਹਨ—ਪੂਜਾ ਅਰਚਾ ਦਾ ਤਰੀਕਾ ਵੀ ਅੱਡੋ-ਅੱਡਰਾ ਹੈ।

ਗੁਰੂ ਨਾਨਕ ਦੇਵ ਜੀ ਦਾ ਜਨਮ ਹਿੰਦੂ ਘਰਾਣੇ ਵਿਚ ਜ਼ਰੂਰ ਹੋਇਆ ਪਰ ਉਨ੍ਹਾਂ ਹਿੰਦੂ ਧਰਮ ਗ੍ਰਹਿਣ ਨਹੀਂ ਕੀਤਾ, ਕਿਉਂਕਿ ‘ਹਿੰਦੂ ਧਰਮ’ ਤਾਂ ‘ਵਹਿਮ’ ਦਾ ਧਰਮ ਬਣ ਕੇ ਰਹਿ ਗਿਆ ਸੀ। ਜਿਵੇਂ ਕਿ ਬਚਪਨ ਵਿਚ ਆਪ ਨੇ ਹਿੰਦੂ ਧਰਮ ਦੇ ਧਾਰਨੀਆਂ ਵਾਂਗ ਜਨੇਊ ਪਾਉਣ ਤੋਂ ਸਾਫ਼ ਇਨਕਾਰ ਕਰ ਦਿੱਤਾ ਸੀ। ਆਪ ਜੀ ਨੇ ਜਲਦੀ ਸ੍ਰਿਸ਼ਟੀ ਨੂੰ ਸ਼ਾਂਤੀ ਦਾ ਉਪਦੇਸ਼ ਦੇਣ ਲਈ ਸਿੱਖ ਧਰਮ ਦੀ ਨੀਂਹ ਰੱਖੀ। ਜਿਵੇਂ ਹਜ਼ਰਤ ਮੂਸਾ ਬੁੱਤ-ਪ੍ਰਸਤਾਂ ਦੇ ਘਰ ਪੈਦਾ ਹੋਏ, ਪਰ (JEW) ਯਹੂਦੀ ਧਰਮ ਦੀ ਬੁਨਿਆਦ ਰੱਖੀ। ਯਹੂਦੀਆਂ ਦੇ ਘਰ ਹਜ਼ਰਤ ਈਸਾ ਪੈਦਾ ਹੋਏ, ਪਰ ਈਸਾਈ ਧਰਮ ਦੀ ਬੁਨਿਆਦ ਰੱਖੀ। ਹਜ਼ਰਤ ਮੁਹੰਮਦ ਕੁਰੈਸ਼ੀ ਦੇ ਘਰ ਪੈਦਾ ਹੋਏ,

ਪਰ ਮੁਸਲਮਾਨ ਧਰਮ ਦੀ ਬੁਨਿਆਦ ਰੱਖੀ। ਇਹ ਜਦੋਂ ਪੈਦਾਇਸ਼ੀ ਘਰਾਣੇ ਦੇ ਧਰਮ ਤੋਂ ਉਲਟ ਵੱਖਰੇ ਧਰਮ ਦੀ ਨੀਂਹ ਰੱਖ ਸਕਦੇ ਹਨ ਤਾਂ ਨਿਰਸੰਦੇਹ ਗੁਰੂ ਨਾਨਕ ਜੀ ਵੀ ਵੱਖਰਾ ਧਰਮ ਚਲਾਉਣ ਲਈ ਧਰਤੀ 'ਤੇ ਭੇਜੇ ਗਏ। ਗੁਰੂ ਨਾਨਕ ਜੋਤਿ ਨੇ ਦਸ ਜਾਮਿਆਂ ਵਿਚ ਆਪਣੇ ਮਿਸ਼ਨ ਨੂੰ ਸੰਪੂਰਨ ਕੀਤਾ :

**ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ ॥**
**ਗੁਰੁ ਡਿਠਾ ਤਾਂ ਮਨੁ ਸਾਧਾਰਿਆ ॥** *(ਪੰਨਾ 968)*

ਇਸ ਧਰਮ ਨੂੰ ਮੰਨਣ ਵਾਲੀ ਕੌਮ ਦੀ ਆਪਣੀ ਵੱਖਰੀ ਅਹਿਮੀਅਤ ਹੈ। ਸਿੱਖਾਂ ਨੂੰ ਉਪਦੇਸ਼ ਧੁਰ ਕੀ ਬਾਣੀ ਰਾਹੀਂ ਦਿੱਤਾ ਤੇ ਸਾਫ਼ ਸਾਫ਼ ਕਹਿ ਸੁਣਾਇਆ :

**ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥**
*(ਪੰਨਾ 763)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਗੱਦੀ ਸ੍ਰੀ ਗੁਰੂ ਅੰਗਦ ਸਾਹਿਬ ਨੂੰ ਸੌਂਪੀ ਤੇ ਇਸੇ ਤਰ੍ਹਾਂ "ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥" ਤੇ ਅਖ਼ੀਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੁਗੋ ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਬਿਰਾਜਮਾਨ ਕੀਤੇ।

ਸਿੱਖ ਹਿੰਦੁਸਤਾਨ ਦੇ ਵਸਨੀਕ ਹਨ, ਪਰ 'ਹਿੰਦੂ' ਨਹੀਂ। ਇਹ ਸੱਚਾਈ ਮਨ-ਉਕਤਿ ਨਹੀਂ, ਸਗੋਂ ਸਤਿਗੁਰਾਂ ਦੀ ਆਗਿਆ ਅਨੁਸਾਰ ਹੈ, ਯਥਾ :

1. **ਨਾ ਹਮ ਹਿੰਦੂ ਨ ਮੁਸਲਮਾਨ ॥** *(ਪੰਨਾ 1136)*
2. **ਹੋਰੁ ਫਕੜੁ ਹਿੰਦੂ ਮੁਸਲਮਾਣੈ ॥** *(ਪੰਨਾ 952)*
3. **ਮੁਸਲਮਾਣਾਂ ਹਿੰਦੂਆਂ ਦੁਇ ਰਾਹ ਚਲਾਏ ॥...**
   **ਰਾਮ ਰਹੀਮ ਧਿਆਇੰਦੇ ਹਉਮੈ ਗਰਬਾਏ ॥**
   *(ਭਾਈ ਗੁਰਦਾਸ ਜੀ, ਵਾਰ 38, ਪਉੜੀ 9)*
4. **ਪੁਛਨਿ ਫੋਲਿ ਕਿਤਾਬ ਨੋ 'ਹਿੰਦੂ' ਵਡਾ ਕਿ 'ਮੁਸਲਮਾਨੋਈ' ॥**
   **ਬਾਬਾ ਆਖੇ ਹਾਜੀਆਂ 'ਸੁਭਿ ਅਮਲਾ ਬਾਝਹੁ' ਦੋਨੋ ਰੋਈ ॥**
   **ਹਿੰਦੂ ਮੁਸਲਮਾਨ ਦੁਇ ਦਰਗਹ ਅੰਦਰਿ ਲਹਨਿ ਨ ਢੋਈ ॥**
   *(ਭਾਈ ਗੁਰਦਾਸ ਜੀ, ਵਾਰ 1, ਪਉੜੀ 33)*
5. **ਇਕ ਤਸਬੀ ਇਕ ਮਾਲਾ ਧਰਹੀਂ ॥ ਏਕ ਪੁਰਾਨ ਕੁਰਾਨ ਉਚਰਹੀਂ ॥**
   **ਏਕੁ ਦੋਊ ਮੋਹ ਬਾਦ ਮੋਂ ਪਚੇ ॥ ਇਨ ਨੇ ਨਾਥ ਨਿਰਾਲੇ ਬਚੇ ॥੧੯॥੨॥**
   *(ਚੌਬੀਸਵਾਂ ਅਵਤਾਰ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਤਾੜਨਾ ਕੀਤੀ :

**ਜਾਗਤ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕ ਨ ਆਨੈ ॥**
**ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜ੍ਹੀ ਮਟ ਭੂਲ ਨ ਮਾਨੈ ॥**
**ਤੀਰਥ, ਦਾਨ, ਦਇਆ, ਤਪ, ਸੰਜਮ, ਏਕ ਬਿਨਾ ਨਹਿ ਏਕ ਪਛਾਨੈ ॥**
**ਪੂਰਨ ਜੋਤ ਜਗੈ ਘਟ ਮੈ, ਤਬ ਖਾਲਸ ਤਾਹਿ ਨਖਾਲਸ ਜਾਨੈ ॥**
*(ਸਵੱਯੇ ਪਾਤਿਸ਼ਾਹੀ ੧੦)*

ਸੋ ਸਪੱਸ਼ਟ ਤੌਰ ’ਤੇ ਖ਼ਾਲਸੇ ਨੂੰ ਹਿੰਦੂ ਆਦਿਕ ਧਰਮਾਂ ਤੋਂ ਅਲੱਗ ਕਰ ਕੇ ਸਿੱਖ ਧਰਮ ਦੇ ਝੰਡੇ ਗੱਡ ਦਿੱਤੇ। ਸਿੱਖਾਂ ਨੂੰ ਅੰਮ੍ਰਿਤ ਛਕਾ ਸਿੱਖੀ ਬਾਣਾ ਬਖ਼ਸ਼ ਕੇ ‘ਸਿੰਘ’ ਤੇ ‘ਕੌਰ’ (ਸ਼ੇਰ-ਸ਼ੇਰਨੀ) ਬਣਾ ਦਿੱਤਾ। ਪੰਜ ਕਕਾਰੀ ਰਹਿਤ ਰੱਖਣ ਦਾ ਕਰੜਾ ਹੁਕਮ ਕੀਤਾ। ਗੁਰਮਤਿ ’ਤੇ ਦ੍ਰਿੜ੍ਹ ਰਹਿ ਕੇ ਚੱਲਣ ਦਾ ਉਪਦੇਸ਼ ਦਿੱਤਾ। ਇਸ ਲਈ ਅਨਯ ਮਤ ਤੇ ਗੁਰਮਤਿ ਅਸੂਲਾਂ ਦਾ ਨਿਰਣਾ ਕਰਨਾ ਲਾਜ਼ਮੀ ਹੈ :

**1. ਮੰਤ੍ਰ—**ਹਿੰਦੂਆਂ ਦਾ ਗਾਯਤ੍ਰੀ, ਮੁਸਲਮਾਨਾਂ ਦਾ ਕਲਮਾ ਤੇ ਸਿੱਖਾਂ ਦਾ ਵਾਹਿਗੁਰੂ ਗੁਰ-ਮੰਤ੍ਰ ਹੈ।

**2. ਮੰਗਲਾ ਚਰਣ—**ਹਿੰਦੂਆਂ ਦਾ ਓਅੰ ਸ੍ਰੀ ਗਣੇਸ਼ਯ ਨਮਹ, ਆਦਿਕ। ਮੁਸਲਮਾਨਾਂ ਦਾ ਬਿਸਮਿੱਲ੍ਹਾ ਆਦਿ। ਸਿੱਖਾਂ ਦਾ ੧ੴ ਸਤਿਗੁਰ ਪ੍ਰਸਾਦਿ।

**3. ਮੁਲਾਕਾਤ ਵੇਲੇ—**ਹਿੰਦੂ ਰਾਮ ਰਾਮ, ਨਮਸਤੇ ਆਦਿ। ਮੁਸਲਮਾਨ ਸਲਾਮ, ਅਤੇ ਸਿੱਖ ਵਾਹਿਗੁਰੂ ਜੀ ਕੀ ਫ਼ਤਿਹ ਬੁਲਾਉਂਦੇ ਹਨ।

**4. ਧਰਮ ਪੁਸਤਕ—**ਹਿੰਦੂਆਂ ਦੇ ਵੇਦ, ਮੁਸਲਮਾਨਾਂ ਦਾ ਕੁਰਾਨ ਤੇ ਸਿੱਖਾਂ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ। ਵੇਦਾਂ ਸ਼ਾਸਤਰਾਂ ਆਦਿ ਮੰਤਰਾਂ ਦੇ ਪਠਨ-ਪਾਠਨ ਦਾ ਅਧਿਕਾਰ ਹਿੰਦੂ ਮਤ ਅਨੁਸਾਰ ਕੇਵਲ ਬ੍ਰਾਹਮਣ ਨੂੰ ਹੈ, ਪਰ ਗੁਰਬਾਣੀ ਚਹੁੰ ਵਰਨਾਂ ਲਈ ਸਾਂਝੀ ਰਚ ਕੇ, ਪ੍ਰਾਣੀ ਮਾਤਰ ਨੂੰ ਪਠਨ-ਪਾਠਨ ਦਾ ਅਧਿਕਾਰ ਦੇ ਦਿੱਤਾ ਗਿਆ ਹੈ।

**5. ਤੀਰਥ—**ਹਿੰਦੂਆਂ ਦੇ ਗੰਗਾ, ਬਨਾਰਸ, ਗਯਾ, ਪਰਾਗ ਆਦਿ। ਮੁਸਲਮਾਨਾਂ ਦੇ ਮੱਕਾ ਮਦੀਨਾ। ਸਿੱਖਾਂ ਦੇ ਸ੍ਰੀ ਅੰਮ੍ਰਿਤਸਰ, ਅਬਚਲ ਨਗਰ (ਹਜ਼ੂਰ ਸਾਹਿਬ ਨੰਦੇੜ) ਅਤੇ ਸਭ ਤੋਂ ਮੁਖ ਵਾਹਿਗੁਰੂ ਦਾ ਨਾਮ।

**6. ਪੂਜਾ ਦੀ ਦਿਸ਼ਾ—**ਹਿੰਦੂ ਪੂਰਬ ਨੂੰ ਨਮਸਕਾਰ ਕਰਦੇ ਹਨ। ਮੁਸਲਮਾਨ ਪੱਛਮ ਨੂੰ। ਸਿੱਖ ਚਾਰੋਂ ਪਾਸੇ ਵਾਹਿਗੁਰੂ ਨੂੰ ਹਾਜ਼ਰ ਨਾਜ਼ਰ ਸਮਝਦਾ ਹੈ।

**7. ਇਸ਼ਨਾਨ ਦਾ ਵੇਲਾ—**ਹਿੰਦੂਆਂ ਦਾ ਸੂਰਜ ਚੜ੍ਹਨ ਸਮੇਂ। ਮੁਸਲਮਾਨ ਨਿਮਾਜ਼ ਤੋਂ ਪਹਿਲਾਂ ਵੁਜ਼ੂ ਕਰਦੇ ਹਨ। ਸਿੱਖ ਅੰਮ੍ਰਿਤ ਵੇਲੇ ਦੀ ਸੰਭਾਲ ਕਰਦਿਆਂ ਹੋਇਆਂ ਨਿਤਾਪ੍ਰਤੀ ਇਸ਼ਨਾਨ ਸਾਵਧਾਨ ਹੋਣ ਲਈ ਕਰਦੇ ਹਨ। ਪਰ ਇਸ਼ਨਾਨ ਨੂੰ ਮੁਕਤੀ ਦਾ ਸਾਧਨ ਨਹੀਂ ਸਮਝਦੇ।

**8. ਸੰਸਕਾਰ—**ਹਿੰਦੂ ਜਨੇਊ, ਮੁੰਡਨ ਆਦਿ ਰਸਮਾਂ ਕਰਦੇ ਹਨ। ਮੁਸਲਮਾਨ ਸੁੰਨਤ। ਸਿੰਘ ਸਿੰਘਣੀ ਲਈ ਅੰਮ੍ਰਿਤ ਛਕਣਾ ਹੀ ਅਤੀ ਜ਼ਰੂਰੀ ਦੱਸਿਆ ਗਿਆ ਹੈ।

**9. ਹਿੰਦੂ—**ਸੰਨਿਆਸੀ ਅਤੇ ਬ੍ਰਾਹਮਣ ਨੂੰ ਦਾਨ ਦੇਣਾ ਪੁੰਨ ਸਮਝਦੇ ਹਨ। ਸਿੱਖਾਂ ਲਈ ਗ਼ਰੀਬ ਦਾ ਮੂੰਹ ਗੁਰੂ ਕੀ ਗੋਲਕ ਹੈ।

**10. ਚਿੰਨ੍ਹ—**ਹਿੰਦੂਆਂ ਲਈ ਤਿਲਕ, ਮਾਲਾ, ਜਨੇਊ, ਧੋਤੀ ਆਦਿਕ। ਸਿੱਖ ਲਈ ‘ਕਛ ਕੜਾ ਕਿਰਪਾਨ ਕੰਘਾ ਕੇਸਕੀ। ਪੰਜ ਕਕਾਰੀ ਰਹਿਤ ਧਾਰੇ ਸਿੱਖ ਸੋਈ।’

*(ਰਹਿਤਨਾਮਾ ਭਾਈ ਚੌਪਾ ਸਿੰਘ)*

ਗੱਲ ਕੀ, ਕਿਸੇ ਵੀ ਨੁਕਤੇ ’ਤੇ ਹਿੰਦੂ ਅਤੇ ਸਿੱਖ ਧਰਮ ਦੇ ਅਸੂਲਾਂ ਦੀ ਸਾਂਝ ਨਹੀਂ। ਹਿੰਦੂ ਦੇਵੀ ਦੇਵਤਿਆਂ ਦੀ ਪੂਜਾ ਕਰਦੇ ਹਨ, ਪਰ ਸਿੱਖਾਂ ਲਈ ਫ਼ੁਰਮਾਨ ਹੈ :

**ਬਿਨੁ ਕਰਤਾਰ ਨ ਕਿਰਤਮ ਮਾਨੋ॥**
**ਆਦਿ ਅਜੋਨਿ ਅਜੈ ਅਬਿਨਾਸੀ ਤਿਹ ਪਰਮੇਸਰ ਜਾਨੋ॥੧॥ਰਹਾਉ॥**

*(ਸ਼ਬਦ ਹਜ਼ਾਰੇ, ਪਾਤਿਸ਼ਾਹੀ ੧੦)*

**ਠਾਕੁਰੁ ਛੋਡਿ ਦਾਸੀ ਕਉ ਸਿਮਰਹਿ ਮਨਮੁਖ ਅੰਧ ਅਗਿਆਨਾ॥**

*(ਪੰਨੇ 1138)*

**ਭਰਮੇ ਸੁਰਿ ਨਰ ਦੇਵੀ ਦੇਵਾ॥ ਭਰਮੇ ਸਿਧ ਸਾਧਿਕ ਬ੍ਰਹਮੇਵਾ॥** *(ਪੰਨਾ 258)*

**ਦੇਵੀਆ ਨਹੀ ਜਾਨੈ ਮਰਮ॥੨॥** *(ਪੰਨਾ 894)*

**ਮਹਾ ਮਾਈ ਕੀ ਪੂਜਾ ਕਰੈ॥ ਨਰ ਸੈ ਨਾਰਿ ਹੋਇ ਅਉਤਰੈ॥੩॥** *(ਪੰਨਾ 874)*

ਦੇਵੀ ਦੇਵਤਿਆਂ ਦੀ ਪੂਜਾ ਸਿੱਖਾਂ ਲਈ ਬਿਵਰਜਿਤ ਹੈ। ਹੁਕਮ ਹੈ :

**ਮੈ ਨ ਗਨੇਸਹਿ ਪ੍ਰਿਥਮ ਮਨਾਊਂ॥ ਕਿਸਨ ਬਿਸਨ ਕਬਹੂੰ ਨ ਧਿਆਊਂ॥**

*(ਪਾਤਿਸ਼ਾਹੀ ੧੦)*

**ਏਕੋ ਜਪਿ ਏਕੋ ਸਾਲਾਹਿ॥ ਏਕੁ ਸਿਮਰਿ ਏਕੋ ਮਨ ਆਹਿ॥** *(ਪੰਨਾ 289)*

**ਤੁਮਹਿ ਛਾਡਿ ਕੋਈ ਅਵਰ ਨਾ ਧਿਯਾਊਂ॥**
**ਜੋ ਬਰ ਚਹੋਂ ਸੁ ਤੁਮ ਤੇ ਪਾਊਂ॥** *(ਚੌਪਈ)*

ਫਿਰ ਹਿੰਦੂ ਜ਼ਾਤ ਵਰਨ ਦੇ ਸ਼ਰਧਾਲੂ ਹਨ। ਉਨ੍ਹਾਂ ਦੇ ਅਨੁਸਾਰ ਬ੍ਰਾਹਮਣ ਪੂਜਣ-ਯੋਗ ਹੈ। ਭਾਵੇਂ ਬਦਚਲਣ ਹੀ ਕਿਉਂ ਨਾ ਹੋਵੇ, ਕਿਉਂਕਿ ਬ੍ਰਹਮਾ ਦੇ ਮੂੰਹ ਤੋਂ ਪੈਦਾ ਹੋਇਆ ਹੈ। ਖਤ੍ਰੀ ਅਤੇ ਵੈਸ਼ ਪੂਜਾ, ਧਨ, ਦਾਨ ਤੇ ਮਾਣ ਬ੍ਰਾਹਮਣਾਂ ਲਈ ਹੀ ਸੁਰੱਖਿਅਤ ਰੱਖਦਾ ਹੈ। ਸ਼ੂਦਰ ਬ੍ਰਹਮਾ ਦੇ ਪੈਰਾਂ ਤੋਂ ਜੰਮਿਆ ਹੈ, ਇਸ ਲਈ ਨੀਚ ਹੈ, ਉਹ ਪੂਜਾ ਦਾ ਹੱਕ ਨਹੀਂ ਰੱਖਦਾ, ਬ੍ਰਾਹਮਣ ਦੇ ਮੱਥੇ ਨਹੀਂ ਲੱਗ ਸਕਦਾ। ਪਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਇਕ ਮੁਸਲਮਾਨ ਫ਼ਕੀਰ ਸਾਈਂ ਮੀਆਂ ਮੀਰ ਪਾਸੋਂ ਰਖਾ ਕੇ ਅਤੇ ਚਾਰੋਂ ਪਾਸੇ ਚਹੁੰ ਵਰਨਾਂ ਲਈ ਦਰਵਾਜ਼ੇ ਰੱਖ ਕੇ ਸਾਂਝੀਵਾਲਤਾ ਦੀ ਮਿਸਾਲ ਕਾਇਮ ਕੀਤੀ। ਸਿੱਖਾਂ ਲਈ ਉਪਦੇਸ਼ ਹੈ :

**ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥** *(ਪੰਨਾ 611)*

**ਫਕੜ ਜਾਤੀ ਫਕੜੁ ਨਾਉ॥ ਸਭਨਾ ਜੀਆ ਇਕਾ ਛਾਉ॥** *(ਪੰਨਾ 83)*

**ਨਾਮਾ ਛੀਬਾ, ਕਬੀਰੁ ਜੋੁਲਾਹਾ, ਪੂਰੇ ਗੁਰ ਤੇ ਗਤਿ ਪਾਈ॥**
**ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ॥**
**ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ॥** *(ਪੰਨਾ 67)*

**ਪਤਿਤ ਪਵਿਤ੍ਰ ਲੀਏ ਕਰਿ ਅਪੁਨੇ ਸਗਲ ਕਰਤ ਨਮਸਕਾਰੋ॥**
**ਬਰਨੁ ਜਾਤਿ ਕੋਊ ਪੂਛੈ ਨਾਹੀ ਬਾਛਹਿ ਚਰਨ ਰਵਾਰੋ॥** *(ਪੰਨਾ 498)*

**ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ॥ ਬਾਮਨ ਕਹਿ ਕਹਿ ਜਨਮੁ ਮਤ ਖੋਏ॥**
**ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥ ਤਉ ਆਨ ਬਾਟ ਕਾਹੇ ਨਹੀ ਆਇਆ॥੨॥**

*(ਪੰਨਾ 324)*

**ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥**
**ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥** *(ਪੰਨਾ 324)*

ਸੋ ਸਤਿਗੁਰਾਂ ਨੇ ਜਨਮ ਤੋਂ ਜਾਤੀ ਦਾ ਭਰਮ ਮਿਟਾ ਕੇ ਸਭ ਵਰਨਾਂ ਨੂੰ ਇਕ ਕਰ ਦਿੱਤਾ। ਗਾਡੀ ਰਾਹ 'ਤੇ ਚੱਲਣ ਵਾਲੇ ਨਾਮੀ ਨੂੰ ਗਿਆਨੀ ਕਿਹਾ, ਪੂਜਯ ਪੁਰਸ਼ ਆਖਿਆ। ਇਸੇ ਤਰ੍ਹਾਂ ਵਰਤ, ਨੇਮ, ਸੂਤਕ, ਕਰਮ-ਕਾਂਡ, ਸ਼ਰਾਹ ਆਦਿ ਦੀ ਜਿਲ੍ਹਣ ਵਿੱਚੋਂ ਸਿੱਖਾਂ ਨੂੰ ਕੱਢਿਆ। ਹਿੰਦੂ ਧਰਮ ਵਿਚ ਮੂਰਤੀ ਪੂਜਾ ਪ੍ਰਧਾਨ ਹੈ, ਪਰ ਸਿੱਖ ਧਰਮ ਵਿਚ ਇਸ ਦਾ ਨਿਖੇਧ ਹੈ। ਯਥਾ :

**ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ॥ ਨਾਰਦਿ ਕਹਿਆ ਸਿ ਪੂਜ ਕਰਾਂਹੀ ॥**
**ਅੰਧੇ ਗੁੰਗੇ ਅੰਧ ਅੰਧਾਰੁ ॥ ਪਾਥਰੁ ਲੇ ਪੂਜਹਿ ਮੁਗਧ ਗਵਾਰ ॥**
*(ਪੰਨਾ 556)*

**ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥**
**ਜੋ ਪਾਥਰ ਕੀ ਪਾਈ ਪਾਇ ॥ ਤਿਸ ਕੀ ਘਾਲ ਅਜਾਂਈ ਜਾਇ ॥੧॥**
**ਠਾਕੁਰੁ ਹਮਰਾ ਸਦ ਬੋਲੰਤਾ ॥ ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ ॥੧॥ਰਹਾਉ॥...**
**ਨ ਪਾਥਰੁ ਬੋਲੈ ਨਾ ਕਿਛੁ ਦੇਇ ॥ ਫੋਕਟ ਕਰਮ ਨਿਹਫਲ ਹੈ ਸੇਵ ॥੨॥**
*(ਪੰਨਾ 1160)*

ਦਸੇ ਪਾਤਿਸ਼ਾਹੀਆਂ ਦੇ ਨਾਮ ਹਿੰਦੂਆਂ ਨਾਲ ਰਲਦੇ ਹਨ, ਪਰ ਗੁਰੂ ਸਾਹਿਬ ਕੇਸਾਧਾਰੀ ਸਾਬਤ ਸੂਰਤ ਸਨ। ਬਾਣੀ ਵਿਚ ਕੇਸਾਂ ਦੀ ਬਹੁਤ ਮਹੱਤਤਾ ਹੈ। ਅਕਾਲ ਪੁਰਖ ਨੂੰ ਵੀ "ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥ ਸੋਹਣੇ ਨਕ ਜਿਨ ਲੰਮੜੇ ਵਾਲਾ ॥ (ਪੰਨਾ 567) ਜਟਾ-ਜੂਟ ਸੁੰਦਰ ਸਰੂਪ ਲਖਾਇਆ ਹੈ।

ਪੀਰ ਬੁੱਧੂ ਸ਼ਾਹ ਨੇ ਪੰਜੇ ਪੁੱਤਰ ਤੇ ਪੰਜ ਸੌ ਮੁਰੀਦ ਭੰਗਾਣੀ ਦੇ ਯੁੱਧ ਵਿਚ ਸ਼ਹੀਦ ਕਰਵਾ ਕੇ ਸ਼ੁਕਰ ਕੀਤਾ। ਪਰ ਨਮੋਸ਼ੀ ਦੀ ਬਾਤ ਹੈ ਕਿ ਭੰਗਾਣੀ ਦਾ ਯੁੱਧ ਹਿੰਦੂ ਰਾਜਿਆਂ ਨੇ ਗੁਰੂ ਗੋਬਿੰਦ ਸਿੰਘ ਤੇ ਸਿੱਖੀ ਦੇ ਮਉਲ ਰਹੇ ਬੂਟੇ ਨੂੰ ਖ਼ਤਮ ਕਰਨ ਲਈ ਛੇੜਿਆ ਸੀ। ਗੁਰੂ ਸਾਹਿਬ ਨੇ ਧਰਮ ਨੂੰ ਨਸ਼ਟ ਕਰਨ ਲਈ ਤਲਵਾਰ ਨਹੀਂ ਸੀ ਉਠਾਈ। ਆਪ ਜੀ ਨੇ ਧਰਮ ਦੀ ਰੱਖਿਆ ਲਈ ਅਤੇ ਜ਼ੁਲਮ ਦੇ ਵਿਰੁੱਧ ਮਜ਼ਲੂਮਾਂ ਦੀ ਰੱਖਿਆ ਲਈ ਆਪਣੇ ਮਾਤਾ ਪਿਤਾ ਪਰਿਵਾਰ ਤੇ ਅਨੇਕਾਂ ਸਿੰਘ ਸ਼ਹੀਦ ਕਰਵਾ ਦਿੱਤੇ। ਗੁਰੂ ਤੇਗ਼ ਬਹਾਦਰ ਸਾਹਿਬ ਨੇ ਤਿਲਕ ਜੰਞੂ ਦੀ ਸਲਾਹੁਤਾ ਲਈ ਕੁਰਬਾਨੀ ਨਹੀਂ ਸੀ ਦਿੱਤੀ, ਸਗੋਂ ਦੁਖੀ ਪੰਡਿਤਾਂ ਦਾ ਦੁੱਖ ਹਰਨ ਲਈ ਆਪਾ ਵਾਰਿਆ। ਸਤਿਗੁਰਾਂ ਨੇ ਆਪਣੇ ਸਿੱਖਾਂ ਨੂੰ ਹਿੰਦੂਆਂ ਦੇ ਕਰਮਾਂ-ਕਾਂਡਾਂ, ਤਿਥਿ ਵਾਰ, ਮਹੂਰਤ, ਸ਼ਗਨ ਅਪਸ਼ਗਨ, ਕਿਰਿਆ ਕਰਮ, ਵਰਤ ਨੇਮ, ਪਿੰਡ, ਦਾਨ, ਸ਼ਰਾਧ ਆਦਿ ਦੇ ਚਿੱਕੜ ਵਿੱਚੋਂ ਕੱਢ ਕੇ ਅੰਮ੍ਰਿਤ ਵੇਲੇ ਪੰਜ ਬਾਣੀਆਂ, ਸ਼ਾਮ ਵੇਲੇ ਰਹਿਰਾਸ ਤੇ ਰਾਤ ਸੌਣ ਤੋਂ ਪਹਿਲਾਂ ਸੋਹਿਲੇ ਦਾ ਪਾਠ ਕਰਨਾ ਲਾਜ਼ਮੀ ਕੀਤਾ। ਆਪ ਨੇ ਸਿੱਖਾਂ ਨੂੰ ਕਿਸੇ ਦੇਹਧਾਰੀ ਗੁਰੂ, ਅਵਤਾਰ, ਦੇਵੀ ਦੇਵਤਾ ਦਾ ਨਾਮ ਨਹੀਂ, ਸੱਚੇ ਨਾਮ ਦੀ ਗੁੜ੍ਹਤੀ ਦਿੱਤੀ। ਨੈਣਾਂ ਦੇਵੀ ਦੇ ਮੰਦਰ ਵਿਚ ਯਗ ਨਹੀਂ ਕੀਤਾ, ਸਗੋਂ ਪੰਡਿਤਾਂ ਦੇ ਪਾਖੰਡ ਨੂੰ ਨੰਗਾ ਕੀਤਾ ਕਿ ਹਵਨ ਨਾਲ ਦੇਵੀ ਪ੍ਰਗਟ ਨਹੀਂ ਹੋ ਸਕਦੀ; ਦੇਵੀ

ਦੇਵਤੇ ਤਾਂ ਆਪ ਅਕਾਲ ਪੁਰਖ ਦੇ ਮੰਗਤੇ ਹਨ, ਉਹ ਕੀ ਕਿਸੇ ਦਾ ਕੁਝ ਸੰਵਾਰ ਸਕਦੇ ਹਨ ? ਚੰਡੀ ਦੀ ਵਾਰ, ਚੰਡੀ ਚਰਿਤ੍ਰ, ਕ੍ਰਿਸ਼ਨਾ ਅਵਤਾਰ, ਰਾਮਾਵਤਾਰ, ਚੌਂਬੀਸ ਅਵਤਾਰ ਆਦਿ ਦਾ ਉਲਥਾ ਕਰਵਾ ਕੇ ਇਨ੍ਹਾਂ ਦੀ ਪੂਜਾ ਕਰਨ ਨੂੰ ਨਹੀਂ ਕਿਹਾ, ਸਗੋਂ ਸਿਰਫ਼ 'ਧਰਮ ਯੁੱਧ ਦਾ ਉਤਸ਼ਾਹ' ਭਰਨਾ ਸੀ। ਤਥਾ :

**ਮੈ ਨ ਗਨੇਸ਼ਹਿੰ ਪ੍ਰਿਥਮ ਮਨਾਊਂ॥ ਕਿਸਨ ਬਿਸਨ ਕਬਹੂੰ ਨ ਧਿਆਊਂ॥**
**ਕਾਨ ਸੁਨੇ ਪਹਿਚਾਨ ਨ ਤਿਨ ਸੌਂ॥ ਲਿਵ ਲਾਗੀ ਮੋਰੀ ਪਗ ਇਨ ਸੌਂ॥੪੩੪॥**

*(ਕ੍ਰਿਸ਼ਨਾਵਤਾਰ)*

**ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀ ਆਨਯੋ॥**
**ਰਾਮ ਰਹੀਮ ਪੁਰਾਨ, ਕੁਰਾਨ, ਅਨੇਕ ਕਹੈਂ ਮਤ ਏਕ ਨ ਮਾਨਯੋ॥**
**ਸਿੰਮ੍ਰਿਤ ਸਾਸਤ੍ਰ ਬੇਦ ਸਬੈ, ਬਹੁ ਭੇਦ ਕਹੈਂ ਹਮ ਏਕ ਨ ਜਾਨਯੋ॥**
**ਸ੍ਰੀ ਅਸਿਪਾਨ ਕ੍ਰਿਮਾ ਤੁਮਰੀ ਕਰਿ ਮੈਂ ਨ ਕਹਯੋ ਸਭ ਤੋਂਹਿ ਬਖਾਨਯੋ॥**

*(ਰਾਮਾਵਤਾਰ)*

ਸਿੱਖ ਧਰਮ ਵਿਚ ਕਿਸੇ ਸੂਬੇ, ਭਾਸ਼ਾ, ਮਜ਼੍ਹਬ ਜਾਂ ਦੇਸ਼ ਦਾ ਵਿਤਕਰਾ ਨਹੀਂ—ਹਿੰਦੋਸਤਾਨ ਦੀਆਂ ਪ੍ਰਚਲਤ ਸੂਬਾਈ ਬੋਲੀਆਂ ਵਿਚ ਬਾਣੀ ਗੁਰਮੁਖੀ ਅੱਖਰਾਂ ਵਿਚ ਲਿਖੀ ਹੈ। ਹਰ ਪ੍ਰਾਣੀ ਮਾਤਰ ਇਸ ਧਰਮ ਨੂੰ ਅਪਣਾ ਸਕਦਾ ਹੈ। ਦਸਮ ਪਾਤਸ਼ਾਹ ਨੇ ਖ਼ਾਲਸਾ ਪੰਥ ਦੀ ਸਾਜਨਾ ਕਰ ਕੇ ਕੁਚਲੇ ਲਿਤਾੜੇ ਜਾ ਰਹੇ ਹਿੰਦੂਆਂ ਨੂੰ ਬਚਾਇਆ। ਜਿਥੇ ਜ਼ੁਲਮ ਵਿਰੁੱਧ ਖੰਡਾ ਖੜਕਾਇਆ, ਉਥੇ ਜ਼ਾਤ-ਅਭਿਮਾਨੀਆਂ ਦਾ ਮਾਨ ਮਲ ਦਲ ਕੇ ਸਿੰਘਾਂ ਨੂੰ ਖੰਡੇ ਦਾ ਅੰਮ੍ਰਿਤ ਛਕਾਇਆ। ਨਿਢਾਲ ਹੋ ਚੁੱਕੀ ਕੌਮ ਨੂੰ ਸੁਰਜੀਤ ਕਰ ਕੇ ਦੁਰਾਨੀਆਂ ਦਾ ਮੂੰਹ ਭੰਨ ਦਿੱਤਾ ਅਤੇ ਅਨਾਥ ਅਬਲਾਵਾਂ ਨੂੰ ਉਨ੍ਹਾਂ ਦੇ ਪੰਜੇ ਤੋਂ ਛੁਡਾਇਆ। ਹਿੰਦੂ ਕੁੜੀਆਂ ਗ਼ਜ਼ਨੀ ਦੇ ਬਾਜ਼ਾਰਾਂ ਵਿਚ ਵੇਚ ਕੇ ਬੇਪਤ ਕੀਤੀਆਂ ਜਾਂਦੀਆਂ ਸਨ—ਰਾਜਪੂਤ ਆਪਣੀਆਂ ਧੀਆਂ ਦੇ ਡੋਲੇ ਮੁਗ਼ਲਾਂ ਨੂੰ ਦੇ ਕੇ ਖ਼ੁਸ਼ ਹੁੰਦੇ ਸਨ। ਇਕ ਕਵੀ ਅਨੁਸਾਰ :

ਨ ਹੋਤੇ ਅਗਰ ਗੁਰੂ ਗੋਬਿੰਦ ਸਿੰਘ, ਸੁੰਨਤ ਹੋਤੀ ਸਭ ਕੀ।

ਸਤਿਗੁਰੂ ਨੇ ਸਿੱਖਾਂ ਨੂੰ ਹੁਕਮ ਦਿੱਤਾ ਕਿ ਹਿੰਦੂਆਂ (ਸਿਰ-ਗੁੰਮਾਂ) ਨਾਲ ਰੋਟੀ ਬੇਟੀ ਦੀ ਸਾਂਝ ਨਹੀਂ ਕਰਨੀ। ਨਾਤਾ ਵੀ ਗੁਰੂ ਕੇ ਸਿੱਖ ਨਾਲ ਕਰੇ। (ਜੋ) ਕੰਨਯਾ ਕੋ ਮਾਰੇ, ਮੋਨੇ ਕੋ ਕੰਨਯਾ ਦੇਵੇ ਸੋ ਤਨਖ਼ਾਹੀਆ ਹੈ। ਕੇਸ ਕਤਲ ਕਰਾਵੇ, ਸਿੱਖੀ ਤੋਂ ਖ਼ਾਰਜ (ਪਤਿਤ) ਹੋ ਜਾਂਦਾ ਹੈ।

**ਜਬ ਲਗ ਖਾਲਸਾ ਰਹੇ ਨਿਆਰਾ॥ ਤਬ ਲਗ ਤੇਜ ਦੀਉ ਮੈਂ ਸਾਰਾ॥**
**ਜਬ ਇਹ ਗਹੈ ਬਿਪਰਨ ਕੀ ਰੀਤ॥ ਮੈਂ ਨ ਕਰੋਂ ਇਨ ਕੀ ਪ੍ਰਤੀਤ॥**

ਗੁਰੂ ਸਾਹਿਬ ਦਾ ਉਪਦੇਸ਼ ਏਕਤਾ ਤੇ ਪਰਸਪਰ ਪ੍ਰੇਮ ਦਾ ਹੈ, ਜਿਸ ਨੂੰ ਅਸੀਂ ਵਿਸਾਰ ਨਹੀਂ ਸਕਦੇ; ਪਰ ਧਾਰਮਿਕ ਤੇ ਸਮਾਜਿਕ ਨਿਯਮਾਂ ਅਨੁਸਾਰ ਇਕ ਨਹੀਂ ਹੋ ਸਕਦੇ। ਇਸ ਕਰਕੇ ਮੋਨੇ ਹੋਏ ਸਿੱਖ ਦੀ ਪ੍ਰਤੀਤ ਵੀ ਹੋ ਨਹੀਂ ਸਕਦੀ। ਭਾਵੇਂ ਅਜਿਹੇ ਪਤਿਤ ਢੁੱਚਰਾਂ ਡਾਹੁੰਦੇ ਹਨ ਕਿ ਮਨ ਤੋਂ ਸਿੱਖੀ ਧਾਰਨ ਕਰਨੀ ਚਾਹੀਏ, ਕੇਸ ਕੱਛ ਆਦਿ ਚਿੰਨ੍ਹਾਂ ਨਾਲ ਕਿਹੜੀ ਸਿੱਖੀ ਬੱਝੀ ਹੈ ? ਪਰ ਐਸਾ ਕਹਿਣ ਨਾਲ

ਉਹ ਮਨ ਤੋਂ ਸਿੱਖ ਨਹੀਂ ਬਣ ਜਾਂਦੇ, ਸਿਰਫ਼ ਝੂਠਾ ਮਨ-ਪਰਚਾਵਾ ਹੀ ਕਰਦੇ ਹਨ। ਇਸ ਲਈ ਉਨ੍ਹਾਂ ਦੀ ਪ੍ਰਤੀਤ ਨਹੀਂ ਕੀਤੀ ਜਾ ਸਕਦੀ। ਗੁਰੂ ਕੀ ਦੱਸੀ ਰਹਿਤ ਬਹਿਤ ਅਤੇ ਦੱਸੇ ਹੁਕਮਾਂ 'ਤੇ ਚੱਲਣਾ ਹੀ ਸਹੀ ਅਰਥਾਂ ਵਿਚ ਸਿੱਖੀ ਹੈ।

ਹਿੰਦੂ ਧਰਮ ਬੁੱਧ ਧਰਮ ਤੇ ਜੈਨ ਧਰਮ ਵਾਂਗ ਸਿੱਖ ਧਰਮ ਨੂੰ ਵੀ ਨਿਗਲਣਾ ਚਾਹੁੰਦਾ ਹੈ। ਹਿੰਦ ਦੀ ਕਾਂਗਰਸ ਸਰਕਾਰ, ਜਿਸ ਵਿਚ ਬਹੁ-ਗਿਣਤੀ ਕੱਟੜ ਆਰੀਆ ਸਮਾਜੀਆਂ ਦੀ ਹੈ, ਘੱਟ-ਗਿਣਤੀ ਵਾਲੀਆਂ ਕੌਮਾਂ ਨੂੰ ਕੁਚਲ ਰਹੀ ਹੈ, ਮੁੱਖ ਕਰਕੇ ਸਿੱਖਾਂ ਨਾਲ ਧ੍ਰੋਹ ਕਮਾ ਰਹੀ ਹੈ, ਜਿਹਾ ਕਿ :

1. ਸਿੱਖ ਜਰਾਇਮ-ਪੇਸ਼ਾ ਕੌਮ ਹੈ, ਇਸ ਲਈ ਪੁਲਿਸ ਇਨ੍ਹਾਂ ਦੀ ਨਿਗਰਾਨੀ ਕਰੇ।
2. ਪੰਜਾਬੀ ਸੂਬੇ ਨੂੰ ਦੋ-ਭਾਸ਼ੀਆ ਬਣਾਉਣ ਦੀ ਚਾਲ ਚੱਲੀ। ਮਰਦਮ-ਸ਼ੁਮਾਰੀ ਸਮੇਂ ਹਿੰਦੂਆਂ ਨੇ ਪੰਜਾਬ ਵਿਚ ਵੱਸਦੇ ਹੋਇਆਂ ਆਪਣੀ ਮਾਤਰੀ ਭਾਸ਼ਾ ਹਿੰਦੀ ਲਿਖਵਾਈ।
3. ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਹੋਰ ਧਾਰਮਿਕ ਪੁਸਤਕਾਂ ਜਲਾ ਕੇ ਅਪਮਾਨ ਕੀਤਾ ਪਰ ਸਰਕਾਰ ਦੇ ਕੰਨਾਂ 'ਤੇ ਜੂੰ ਨਹੀਂ ਸਰਕੀ।
4. ਅੰਮ੍ਰਿਤ ਸਰੋਵਰਾਂ ਵਿਚ ਸਿਗਰਟਾਂ ਤੇ ਦੁਰਗੰਧ ਸੁਟਵਾ ਕੇ ਸਿੱਖਾਂ ਦੇ ਹਿਰਦਿਆਂ ਨੂੰ ਵਲੂੰਧਰਿਆ।
5. ਹਵਾਈ ਸਫ਼ਰ ਸਮੇਂ ਅੰਮ੍ਰਿਤਧਾਰੀ ਸਿੰਘ ਸਿੰਘਣੀ ਦੀ ਬੇਇੱਜ਼ਤੀ ਕਰਨੀ ਅਤੇ ਸਿੱਖ ਧਰਮ ਦਾ ਮੁੱਖ ਕਕਾਰ ਕਿਰਪਾਨ 'ਤੇ ਪਾਬੰਦੀ ਦੀ ਸਖ਼ਤ ਪ੍ਰੋੜ੍ਹਤਾ ਕਰਨੀ ਸਿੱਖਾਂ ਨਾਲ ਭਾਰੀ ਧੱਕਾ ਕਰਨਾ ਹੈ।
6. ਏਸ਼ੀਆਈ ਖੇਡਾਂ ਸਮੇਂ ਦਿੱਲੀ ਜਾਣ ਤੋਂ ਰੋਕਣਾ।
7. ਗੁਰਮਤਿ ਮਰਯਾਦਾ ਵਿਚ ਰਲਾ ਪਾਉਣ ਲਈ ਨਿਰੰਕਾਰੀਆਂ, ਰਾਧਾ ਸੁਆਮੀਆਂ ਤੇ ਹੋਰ ਪਾਖੰਡੀ ਸਾਧਾਂ ਨੂੰ ਮਾਲੀ ਤੇ ਰਾਜਸੀ ਮਦਦ ਦੇਣੀ ਕੀ ਪ੍ਰਗਟ ਕਰਦਾ ਹੈ ?
8. ਅੰਮ੍ਰਿਤਧਾਰੀ ਸਿੰਘਾਂ ਨੂੰ ਅਤਿਵਾਦੀ ਆਖ ਕੇ ਗੋਲੀਆਂ ਮਾਰਨੀਆਂ ਤੇ ਘਰ ਬਾਰ ਸਾੜ ਦੇਣੇ ਜ਼ੁਲਮ ਦੀ ਅਤਿ ਹੈ, ਨੌਕਰੀਆਂ ਵਿਚ ਸਿੰਘਾਂ ਨਾਲ ਵਿਤਕਰਾ ਹੈ। ਇਸੇ ਲਈ ਕੌਮ ਆਪਣੇ ਪੈਰਾਂ 'ਤੇ ਪੱਕੀ ਹੋਣ ਦੇ ਉਪਰਾਲੇ ਕਰ ਰਹੀ ਹੈ।

ਗੁਰੂ ਤੇਗ਼ ਬਹਾਦਰ ਜੀ ਦਾ ਫ਼ੁਰਮਾਨ ਹੈ :

**ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥** *(ਪੰਨਾ 1427)*

ਸਾਡਾ ਦੇਸ਼ ਵੀ ਤਦ ਹੀ ਤਰੱਕੀ ਕਰ ਸਕਦਾ ਹੈ ਜੇਕਰ ਸਭ ਆਦਮੀ ਆਪੋ-ਆਪਣਾ ਧਾਰਮਿਕ ਜੀਵਨ ਆਜ਼ਾਦੀ ਨਾਲ ਜੀਉ ਸਕਣ। ਸਿੱਖ ਇਸ ਸਮੇਂ ਘੱਟ-ਗਿਣਤੀ ਵਾਲੀ ਕੌਮ, ਭਾਰਤ ਵਿਚ ਵੱਸਦੀ ਹੈ। ਮੁਸਲਮਾਨ, ਈਸਾਈ, ਪਾਰਸੀ ਆਦਿ ਭਾਰਤ ਵਿਚ ਪੈਦਾ ਹੋ ਕੇ ਖ਼ਾਸ ਰਿਆਇਤਾਂ ਦੇ ਅਧਿਕਾਰੀ ਹਨ ਤਾਂ ਸਿੱਖ ਕਿਉਂ ਨਹੀਂ ? ਧਾਰਮਿਕ ਤੇ ਸਮਾਜਿਕ ਨਿਯਮਾਂ ਅਨੁਸਾਰ ਅਸੀਂ ਇਕ ਨਹੀਂ ਹੋ ਸਕਦੇ। ਸਿੱਖ ਇਕ ਵੱਖਰੀ ਕੌਮ ਹੈ। ਇੰਗਲੈਂਡ ਸਰਕਾਰ ਨੂੰ ਵੀ ਇਸ ਦੇ ਕਾਇਲ ਹੋਣਾ ਪਿਆ

ਹੈ। ਸਿਰ 'ਤੇ ਪੱਗ ਹੋਣ ਕਰਕੇ ਪ੍ਰਿੰਸੀਪਲ ਨੇ ਮੁੰਡੇ ਨੂੰ ਸਕੂਲ ਵਿਚ ਦਾਖ਼ਲਾ ਨਹੀਂ ਸੀ ਦਿੱਤਾ, ਪਰ ਗੁਰੂ ਸਾਹਿਬ ਦੇ ਮੁੱਖ ਉਪਦੇਸ਼, ਏਕਤਾ ਤੇ ਪਰਸਪਰ ਪ੍ਰੇਮ ਵਿਚ ਬੱਝੀ ਕੌਮ ਦਾ ਬੋਲਬਾਲਾ ਗੋਰੀ ਸਰਕਾਰ ਨੂੰ ਮੰਨਣਾ ਪਿਆ ਤੇ ਕਾਨੂੰਨ ਵਿਚ ਵੀ ਤਰਮੀਮ ਕਰਨੀ ਪਈ ਕਿ ਸਿੱਖ ਆਪਣੀ ਰਹਿਤ ਮਰਯਾਦਾ ਜੀਵਨ ਦੇ ਹਰ ਮੈਦਾਨ ਵਿਚ ਰੱਖ ਸਕਦਾ ਹੈ। ਸਿੱਖ ਰਹਿਣੀ ਵਿਚ ਦ੍ਰਿੜ੍ਹ ਰਹੇ ਤਾਂ "ਸਤਿਗੁਰੂ ਕੋਟਿ ਪੈਂਡਾ ਆਗੇ ਹੋਇ ਲੇਤ ਹੈ।"

*(ਸੂਰਾ, ਅੰਮ੍ਰਿਤਸਰ, ਮਈ 1983)*

# ਅਨੰਦ ਵਿਆਹ

**ਨਾਨਕ ਸਤਿਗੁਰੁ ਤਿਨਾ ਮਿਲਾਇਆ ਜਿਨਾ ਧੁਰੇ ਪਇਆ ਸੰਜੋਗੁ ॥**

*(ਪੰਨਾ 957)*

ਮਰਦ ਤੇ ਔਰਤ ਦਾ ਰਿਸ਼ਤਾ ਬਾਕੀ ਹੋਰ ਸਭ ਰਿਸ਼ਤਿਆਂ ਨਾਲੋਂ ਸੂਖਮ ਤੇ ਬਹੁਤ ਹੀ ਨੇੜੇ ਦਾ ਰਿਸ਼ਤਾ ਹੈ। ਆਦਮੀ ਤੇ ਇਸਤਰੀ ਇਕ ਦੂਸਰੇ ਦੇ ਮਿਲਾਪ ਲਈ ਸਦਾ ਤੋਂ ਹੀ ਤੜਫਦੇ ਤੇ ਵੱਡੀਆਂ ਵੱਡੀਆਂ ਕੁਰਬਾਨੀਆਂ ਕਰਦੇ ਆ ਰਹੇ ਹਨ। ਕੁਦਰਤ ਦਾ ਕਮਾਲ ਹੈ ਕਿ ਇੱਕੋ ਹੀ ਨੁਤਫ਼ੇ ਤੋਂ ਤੇ ਇੱਕੋ ਹੀ ਮਾਂ ਦੇ ਪੇਟੋਂ ਜਨਮੇ ਦੋ ਕਲਬੂਤ ਬਿਲਕੁਲ ਇਕ ਦੂਸਰੇ ਤੋਂ ਉਲਟ ਆਪਣੀਆਂ ਆਪਣੀਆਂ ਖ਼ਾਸੀਅਤਾਂ ਰੱਖਦੇ ਹਨ। ਪ੍ਰੰਤੂ ਮਿਕਨਾਤੀਸੀ ਖਿੱਚ ਇਕ ਦੂਸਰੇ ਲਈ ਇਤਨੀ ਹੈ ਕਿ ਇਕੱਲਿਆਂ ਇਕੱਲਿਆਂ ਰਹਿਣਾ ਇਕ ਸਜ਼ਾ ਸਮਝੀ ਜਾਂਦੀ ਹੈ। ਮਿਰਜ਼ਾ-ਸਾਹਿਬਾਂ, ਲੈਲਾ-ਮਜਨੂੰ, ਹੀਰ-ਰਾਂਝਾ ਤੇ ਸੱਸੀ-ਪੁਨੂੰ ਦੇ ਇਸ਼ਕ ਦੇ ਕਿੱਸੇ ਕਈ ਸਦੀਆਂ ਬੀਤ ਜਾਣ 'ਤੇ ਵੀ ਯਾਦ ਯੋਗ ਹਨ। ਇਹਨਾਂ ਆਸ਼ਕਾਂ ਦੀ ਕੁਰਬਾਨੀ ਸਿੱਖਰਾਂ ਛੋਂਹਦੀ ਹੈ, ਪਰ ਧਾਰਮਿਕ ਦ੍ਰਿਸ਼ਟੀਕੋਣ ਤੋਂ ਪਵਿੱਤਰ ਨਹੀਂ ਸਮਝੀ ਗਈ। ਇਸੇ ਲਈ ਇਹਨਾਂ ਮਰਜੀਵੜਿਆਂ ਨੂੰ ਆਪਣੀ ਜਾਨ ਦੀ ਅਹੂਤੀ ਦੇਣੀ ਪਈ। ਯੂਰਪ ਵਿਚ ਇੰਗਲੈਂਡ ਦੇ ਇਕ ਮਹਾਰਾਜੇ ਨੇ ਆਪਣੀ ਮਹਿਬੂਬਾ ਨੂੰ ਪਾਉਣ ਲਈ ਆਪਣੇ ਸ਼ਾਹੀ ਤਖ਼ਤ ਤੇ ਸ਼ਾਹੀ ਸ਼ਾਨੋ-ਸ਼ੌਕਤ ਨੂੰ ਲੱਤ ਮਾਰ ਕੇ ਜਲਾਵਤਨੀ ਕਬੂਲ ਕੀਤੀ। ਦੁਨੀਆਂ ਦੇ ਇਤਿਹਾਸ ਵਿਚ ਅਨੇਕਾਂ ਹੀ ਐਸੀਆਂ ਮਿਸਾਲਾਂ ਮਿਲਦੀਆਂ ਹਨ। ਦੰਪਤੀ ਦੇ ਧਾਰਮਿਕ ਅਕੀਦੇ ਅਨੁਸਾਰ ਹੋਏ ਵਿਆਹ ਨੂੰ ਸਾਰੇ ਧਰਮਾਂ ਦੇ ਅਨੁਆਈ ਮਾਣਤਾ ਦਿੰਦੇ ਹਨ, ਪਰ ਉਧਾਲ ਕੇ ਜਾਂ ਜ਼ਬਰਦਸਤੀ ਵਿਆਹ ਕਰਨ ਦੀ ਕੋਈ ਧਰਮ ਵੀ ਆਗਿਆ ਨਹੀਂ ਦਿੰਦਾ।

ਇਤਿਹਾਸ ਦੇ ਪੱਤਰੇ ਵਾਚਿਆਂ ਇਹ ਸਿੱਧ ਹੁੰਦਾ ਹੈ ਕਿ ਵਿਆਹ ਦੀ ਰਸਮ ਕਿਸੇ ਨਾ ਕਿਸੇ ਰੂਪ ਵਿਚ ਹਰ ਮਜ਼੍ਹਬ ਤੇ ਹਰ ਮੁਲਕ ਵਿਚ ਸਦੀਆਂ ਤੋਂ ਜਾਂ ਜਦ ਤੋਂ ਸ੍ਰਿਸ਼ਟੀ ਵਜੂਦ ਵਿਚ ਆਈ, ਚੱਲੀ ਆ ਰਹੀ ਹੈ। ਸ੍ਰੀ ਰਾਮ ਚੰਦਰ ਜੀ ਦਾ ਵਿਆਹ ਧਨੁੱਖ ਦਾ ਚਿੱਲਾ ਚੜ੍ਹਾਉਣ ਦੀ ਸ਼ਰਤ ਪੂਰੀ ਕਰਨ 'ਤੇ ਤ੍ਰੇਤੇ ਯੁਗ ਵਿਚ ਹੋਇਆ। ਦੁਆਪਰ ਯੁਗ ਵਿਚ ਅਰਜਨ ਨੇ ਤੇਲ ਵਿੱਚੋਂ ਮਛਲੀ ਦਾ ਪਰਛਾਵਾਂ ਦੇਖ ਕੇ ਤੀਰ ਨਾਲ ਵਿੰਨ੍ਹ ਕੇ ਦਰੋਪਤੀ ਨੂੰ ਵਰਿਆ। ਇਸੇ ਤਰ੍ਹਾਂ ਫ਼ਿਰਕੇ, ਸ਼੍ਰੇਣੀ, ਸ਼ਹਿਰ, ਮੁਲਕਾਂ ਦੇ ਰਸਮ ਰਿਵਾਜਾਂ ਅਨੁਸਾਰ ਵਿਆਹ ਕਰਨ ਤੇ ਕਰਵਾਉਣ ਦੇ ਤਰੀਕਿਆਂ ਵਿਚ ਸਮੇਂ ਸਮੇਂ ਤਬਦੀਲੀਆਂ ਆਉਂਦੀਆਂ ਗਈਆਂ, ਪਰ ਬੁਨਿਆਦੀ ਤਰੀਕਾ ਇੱਕੋ ਹੀ

ਹੈ ਕਿ ਜੋੜੇ ਦੇ ਮੰਨਣ ਵਾਲੇ ਇਸ਼ਟ ਨੂੰ ਸਾਖੀ ਮੰਨ ਕੇ ਰਸਮ ਪੂਰੀ ਕੀਤੀ ਜਾਵੇ।

ਯੂਰਪ ਤੇ ਦੁਨੀਆਂ ਦੇ ਹੋਰ ਮੁਲਕਾਂ ਵਿਚ ਉਥੋਂ ਦੇ ਕਾਨੂੰਨ ਮੁਤਾਬਕ ਕੋਰਟ ਮੈਰਿਜ ਸਿਸਟਮ ਚਾਲੂ ਹੈ। ਕਾਨੂੰਨੀ ਵਿਆਹ ਹੋਣ ਦੇ ਬਾਵਜੂਦ ਵੀ ਵਿਆਹ ਅਧੂਰਾ ਸਮਝਿਆ ਜਾਂਦਾ ਹੈ, ਜਿੰਨਾ ਚਿਰ ਜੋੜਾ ਗਿਰਜਾ ਘਰ, ਗੁਰਦੁਆਰਾ ਜਾਂ ਹੋਰ ਧਾਰਮਿਕ ਰੀਤੀਆਂ ਅਨੁਸਾਰ ਆਪਣੇ ਇਸ਼ਟ ਸਾਹਮਣੇ ਪੇਸ਼ ਹੋ ਕੇ ਇਕ ਦੂਸਰੇ ਲਈ ਵਫ਼ਾਦਾਰ ਰਹਿਣ ਲਈ ਕਸਮ ਨਹੀਂ ਖਾਂਦਾ। ਸਿੱਖ ਧਰਮ ਵਿਚ ਅਨੰਦ ਵਿਆਹ ਦੀ ਰਸਮ ਪ੍ਰਚਲਤ ਹੈ। ਇਹ ਕਦੋਂ ਤੋਂ, ਕਿਵੇਂ ਜਾਂ ਕਿਸ ਨੇ ਪ੍ਰਚਲਤ ਕੀਤੀ ? ਇਸ ਲੇਖ ਦਾ ਖ਼ਾਸ ਮੁੱਦਾ ਹੈ। ਅਨੰਦ ਵਿਆਹ ਸਮੇਂ ਸਾਡੇ ਪ੍ਰਚਾਰਕ, ਸਿਹਰਾ ਸਿੱਖਿਆ ਪੜ੍ਹਨ ਵਾਲੇ ਬਹੁਤ ਦੇਖੀਦੇ ਹਨ। ਲੜਕੇ ਤੇ ਲੜਕੀ ਨੂੰ ਗ੍ਰਿਹਸਥ ਧਰਮ ਦੀ ਮਹਾਨਤਾ ਬਾਰੇ ਵੀ ਦੱਸਿਆ ਜਾਂਦਾ ਹੈ, ਪ੍ਰੰਤੂ ਇਸ ਦੇ ਇਤਿਹਾਸ ਬਾਰੇ ਬਹੁਤ ਘੱਟ ਸੁਣਿਆ ਹੈ।

ਸਿੱਖ ਧਰਮ ਬਹੁਤ ਪੁਰਾਣਾ ਨਹੀਂ। ਆਪਣੀ ਹੋਂਦ ਨੂੰ ਕਾਇਮ ਰੱਖਣ ਲਈ ਗੁਰੂ ਨਾਨਕ ਪਾਤਸ਼ਾਹ ਦੇ ਆਗਮਨ ਤੋਂ ਹੀ ਕੁਰਬਾਨੀਆਂ ਕਰਦਾ ਆ ਰਿਹਾ ਹੈ। ਸਿੱਖ ਧਰਮ ਵਿਚ ਸ਼ਾਮਿਲ ਹੋਣ ਵਾਲੇ ਬਹੁਤੇ ਹਿੰਦੂ ਹੀ ਸਨ। ਇਸੇ ਲਈ ਸ਼ਾਇਦ ਹਿੰਦੂ ਧਰਮ ਦੀਆਂ ਰਹੁ-ਰੀਤੀਆਂ ਸਿੱਖਾਂ ਦੇ ਜੀਵਨ ਢੰਗ ਵਿਚ ਰਲਗੱਡ ਰਹੀਆਂ। ਸਿੱਖ ਧਰਮ ਬੁਨਿਆਦੀ ਤੌਰ ’ਤੇ ਕਰਮ-ਕਾਂਡ, ਮੂਰਤੀ ਪੂਜਾ ਆਦਿ ਹਿੰਦੂ ਰਸਮਾਂ ਰਿਵਾਜਾਂ ਦੇ ਖ਼ਿਲਾਫ਼ ਇਕ ਕਿਸਮ ਦੀ ਬਗ਼ਾਵਤ ਸੀ। ਹਿੰਦੂ ਧਰਮ ਨੇ ਸਿੱਖ ਧਰਮ ਨੂੰ ਕਦੇ ਵੀ ਸਵੀਕਾਰ ਨਹੀਂ ਕੀਤਾ। ਇਤਿਹਾਸ ਗਵਾਹ ਹੈ ਕਿ ਇਹ ਸਦਾ ਹੀ ਹੜੱਪ ਕਰਨ ਲਈ ਵਕਤ ਦੀ ਤਾੜ ਵਿਚ ਰਹਿੰਦਾ ਹੈ।

ਮਿਸਟਰ ਡੀ. ਪੈਟਪੀ ਬ੍ਰਿਟਿਸ਼ ਰਾਜ ਸਮੇਂ ਖ਼ੁਫ਼ੀਆ ਵਿਭਾਗ ਦਾ ਮੁਖੀ ਸੀ। ਆਪਣੀ ਰਿਪੋਰਟ ‘ਨੈਸ਼ਨਲ ਆਰਕਾਇਵਜ਼’ ਵਿਚ 11 ਅਗਸਤ 1901 ਨੂੰ ਲਿਖਦਾ ਹੈ :

> ਹਿੰਦੂ ਮਤ ਦੇ ਅਨੁਆਈ ਹਮੇਸ਼ਾ ਤੋਂ ਹੀ ਸਿੱਖ ਜਗਤ ਨੂੰ ਕੈਰੀਆਂ ਅੱਖਾਂ ਨਾਲ ਦੇਖਦੇ ਆਏ ਹਨ; ਕਿਉਂਕਿ ਇਸ ਦੇ ਗੁਰੂ ਸਾਹਿਬਾਨ ਨੇ ਪੂਰਣ ਸਫਲਤਾ ਸਹਿਤ ਬ੍ਰਾਹਮਣਵਾਦ ’ਤੇ ਆਧਾਰਿਤ ਛੂਤ-ਛਾਤ ਦਾ ਭਰਪੂਰ ਵਿਰੋਧ ਕੀਤਾ ਸੀ। ਇਸੇ ਕਾਰਨ ਹਿੰਦੂਆਂ ਦੀ ਹਮੇਸ਼ਾ ਤੋਂ ਹੀ ਇਹ ਕੋਸ਼ਿਸ਼ ਰਹੀ ਹੈ ਕਿ ਸਿੱਖ ਸਰਦਾਰਾਂ ਦੇ ਬੱਚਿਆਂ ਨੂੰ ਖੰਡੇ ਦੀ ਪਾਹੁਲ ਪਾਨ ਕਰਨ ਤੋਂ ਰੋਕਿਆ ਜਾਵੇ। ਹਿੰਦੂ ਮਤ ਸ਼ਕਤੀਸ਼ਾਲੀ ਬੁੱਧ ਮਤ ਨੂੰ ਤਾਂ ਪਹਿਲੇ ਹੀ ਨਿਗਲ ਚੁੱਕਾ ਹੈ ਅਤੇ ਹੁਣ ਇਸ ਨੇ ਸਿੱਖ ਮਤ ਦੀਆਂ ਸਫਾਂ ਵਿਚ ਕਈ ਥਾਈਂ ਦਰਾੜਾਂ ਪਾ ਦਿੱਤੀਆਂ ਹਨ।

ਸਿੱਖ ਮਾਰੂ ਪਾਲਿਸੀ ਭਾਰਤ ਦੇ ਆਜ਼ਾਦ ਹੋਣ ਤੋਂ ਬਾਅਦ ਹੋਰ ਵੀ ਤੇਜ਼ ਹੋ ਗਈ ਹੈ। ਇਸ ਸਮੇਂ ਵੀ ਸਿੱਖ ਧਰਮ ਆਪਣੀ ਆਜ਼ਾਦ ਹਸਤੀ, ਆਪਣੇ ਗੁਰੂ ਸਾਹਿਬਾਨ ਦੀਆਂ ਬਖ਼ਸ਼ੀਆਂ ਸੇਧਾਂ ਅਨੁਸਾਰ ਕਾਇਮ ਰੱਖਣ ਲਈ ਜੂਝ ਰਿਹਾ ਹੈ। ਅਕਾਲੀ ਲਹਿਰ, ਸਿੰਘ ਸਭਾ ਲਹਿਰ ਤੇ ਗੁਰਦੁਆਰਾ ਸੁਧਾਰ ਲਹਿਰ ਆਦਿ ਹਿੰਦੂਇਜ਼ਮ ਦੇ ਚੁੰਗਲ ਵਿੱਚੋਂ ਨਿਕਲਣ ਲਈ ਹੀ ਚੱਲੀਆਂ ਸਨ। ਮੂੰਹ ਦੀ ਖਾਣ

ਦੇ ਬਾਵਜੂਦ ਬ੍ਰਾਹਮਣਵਾਦ ਸਿੱਖ ਮਤ ਨੂੰ ਗ਼ੁਲਾਮ ਰੱਖਣ ਲਈ ਹਮਲੇ ਕਰੀ ਜਾ ਰਿਹਾ ਹੈ।

ਸੂਹੀ ਰਾਗ ਵਿਚ ਗੁਰੂ ਰਾਮਦਾਸ ਪਾਤਿਸ਼ਾਹ ਜੀ ਨੇ ਲਾਵਾਂ ਦੇ ਚਾਰ ਛੰਤ ਉਚਾਰੇ ਹਨ। ਅਨੰਦ ਵਿਆਹ ਸਮੇਂ ਗ੍ਰੰਥੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਲਾਵਾਂ ਦਾ ਇਕ ਛੰਤ ਪੜ੍ਹਦਾ ਹੈ; ਰਾਗੀ ਸਿੰਘ ਫਿਰ ਛੰਤ ਦਾ ਕੀਰਤਨ ਕਰਦੇ ਹਨ। ਲੜਕਾ ਤੇ ਲੜਕੀ ਜਿਹੜੇ ਮਹਾਰਾਜ ਦੇ ਸਨਮੁੱਖ ਸਜੇ ਹੁੰਦੇ ਹਨ—ਲਾਂਵ ਛੰਤ ਦੇ ਕੀਰਤਨ ਸਮੇਂ ਗੁਰੂ ਗ੍ਰੰਥ ਸਾਹਿਬ ਦੀ ਪ੍ਰਦਖਣਾ ਕਰਦੇ ਹਨ। ਇਸੇ ਤਰ੍ਹਾਂ ਚਾਰ ਪ੍ਰਦਖਣਾ, ਚਾਰ ਲਾਵਾਂ ਪੜ੍ਹਨ ਤੇ ਕੀਰਤਨ ਸਮੇਂ ਜੋੜੀ ਪੂਰੀ ਕਰਦੀ ਹੈ। ਉਪਰੰਤ ਅਨੰਦੁ ਸਾਹਿਬ ਦੀਆਂ ਪੰਜ ਪਉੜੀਆਂ ਦਾ ਕੀਰਤਨ ਕਰਨ ਬਾਅਦ ਸੁਭਾਗ ਜੋੜੀ ਨੂੰ ਗੁਰਬਾਣੀ ਸ਼ਬਦਾਂ ਰਾਹੀਂ ਅਸੀਸ ਦਿੱਤੀ ਜਾਂਦੀ ਹੈ। ਫਿਰ ਸ਼ੁਕਰਾਨੇ ਦੀ ਅਰਦਾਸ ਗ੍ਰੰਥੀ ਸਿੰਘ ਕਰਦਾ ਹੈ। ਅੰਤ ਵਿਚ ਮਹਾਰਾਜ ਦਾ ਹੁਕਮ ਲੈ ਕੇ ਜੋੜੀ ਦੇ ਗ੍ਰਿਹਸਥ ਧਰਮ ਵਿਚ ਪ੍ਰਵੇਸ਼ ਕਰਨ ਦੀ ਮੋਹਰ ਲੱਗ ਜਾਂਦੀ ਹੈ।

ਅਨੰਦ ਵਿਆਹ ਦੀ ਰਸਮ ਹਿੰਦੂਆਂ ਤੇ ਨਾਮਧਾਰੀ ਸੰਸਥਾਵਾਂ ਦੇ ਤਰੀਕੇ ਨਾਲ ਬਹੁਤ ਮੇਲ ਖਾਂਦੀ ਹੈ। ਹਿੰਦੂ ਜੋੜਾ ਵੇਦੀ ਅਤੇ ਹਵਨ ਕੁੰਡ ਦੁਆਲੇ ਪ੍ਰਕਰਮਾ ਕਰਦਾ ਹੈ। ਪੰਡਿਤ ਮੰਤਰ ਉਚਾਰੀ ਜਾਂਦਾ ਹੈ। ਨਾਮਧਾਰੀ ਜੋੜੇ ਵੇਦੀ ਤੇ ਅਗਨ ਕੁੰਡ ਦੁਆਲੇ ਪ੍ਰਦਖਣਾ ਕਰਦੇ ਹਨ, ਪ੍ਰੰਤੂ ਲਾਵਾਂ ਦਾ ਪਾਠ ਗੁਰੂ ਗ੍ਰੰਥ ਸਾਹਿਬ ਵਿੱਚੋਂ ਕਰਦੇ ਹਨ। ਨੇੜਤਾ ਹੋਣ ਦੇ ਬਾਵਜੂਦ ਅਨੰਦ ਵਿਆਹ ਘੱਟ ਖ਼ਰਚੀਲਾ ਤੇ ਪਾਖੰਡੀ ਰਸਮਾਂ ਤੋਂ ਰਹਿਤ ਸਾਦਾ ਤਰੀਕੇ ਨਾਲ ਸੰਪੂਰਣ ਕੀਤਾ ਜਾਂਦਾ ਹੈ।

ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸੰਮਤ 1661 ਨੂੰ ਗੁਰੂ ਅਰਜਨ ਦੇਵ ਪਾਤਸ਼ਾਹ ਨੇ ਕੀਤੀ। ਇਸ ਦਾ ਮਤਲਬ ਸਿੱਖਾਂ ਵਿਚ ਪ੍ਰਚਲਤ ਪ੍ਰਦਖਣਾ ਦਾ ਰਿਵਾਜ ਗੁਰੂ ਗ੍ਰੰਥ ਸਾਹਿਬ ਦੇ ਸੰਪੂਰਣ ਹੋਣ ਬਾਅਦ ਹੀ ਸ਼ੁਰੂ ਹੋਇਆ ਹੋਵੇਗਾ। ਇਹ ਵਿਚਾਰ ਕਰਨ ਵਾਲੀ ਗੱਲ ਜ਼ਰੂਰ ਹੈ ਕਿ ਗੁਰੂ ਸਾਹਿਬਾਨ ਦੇ ਸਰੀਰਕ ਜਾਮੇ ਵਿਚ ਹੋਣ ਸਮੇਂ ਉਹਨਾਂ ਦੀ ਪ੍ਰਦਖਣਾ ਕਿਉਂ ਨਾ ਕੀਤੀ ਗਈ ? ਗੁਰੂ ਅਰਜਨ ਦੇਵ ਜੀ ਸਮੇਂ ਸਿਰਫ਼ ਦੋ ਬੀੜਾਂ ਦੀ ਹੋਂਦ ਦਾ ਜ਼ਿਕਰ ਇਤਿਹਾਸ ਵਿਚ ਆਉਂਦਾ ਹੈ :

1. ਭਾਈ ਗੁਰਦਾਸ ਵਾਲੀ ਬੀੜ ਜਿਹੜੀ ਪੰਜਵੇਂ ਪਾਤਸ਼ਾਹ ਨੇ ਆਪ ਲਿਖਵਾਈ ਸੀ।

2. ਭਾਈ ਬੰਨੋ ਵਾਲੀ ਬੀੜ ਜਿਸ ਨੂੰ ਖਾਰੀ ਬੀੜ ਵੀ ਆਖਦੇ ਹਨ। ਛਾਪੇਖ਼ਾਨੇ ਅੱਜ-ਕੱਲ੍ਹ ਦੀ ਤਰ੍ਹਾਂ ਆਮ ਨਹੀਂ ਸਨ। ਇਸ ਲਈ ਹੱਥ ਲਿਖਤ ਉਤਾਰੇ ਕੀਤੇ ਸਰੂਪ ਬਹੁਤ ਹੀ ਘੱਟ ਮਿਲਦੇ ਹੋਣਗੇ। ਸਿੱਖੀ ਭਾਰਤ ਦੇ ਚਾਰੇ ਕੋਨਿਆਂ ਵਿਚ ਫੈਲ ਚੁੱਕੀ ਸੀ। ਇਸ ਲਈ ਗੁਰੂ ਗ੍ਰੰਥ ਸਾਹਿਬ ਦੇ ਦੁਆਲੇ ਪ੍ਰਦਖਣਾ ਦਾ ਰਿਵਾਜ ਗੁਰੂ ਅਰਜਨ ਦੇਵ ਜੀ ਦੇ ਸਮੇਂ ਵੀ ਸਿੱਧ ਨਹੀਂ ਹੁੰਦਾ।

3. ਤੀਸਰੀ ਮਹਾਰਾਜ ਦੀ ਬੀੜ ਦਮਦਮੀ ਦਾ ਪਤਾ ਚੱਲਦਾ ਹੈ। ਇਹ ਬੀੜ ਦਮਦਮਾ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਨੀ ਸਿੰਘ ਦੇ ਹੱਥੋਂ ਆਪ ਉਚਾਰਣ ਕਰ ਕੇ ਲਿਖਵਾਈ। ਇਤਿਹਾਸ ਇਸ ਗੱਲ ਦੀ ਵੀ ਹਾਮੀ ਭਰਦਾ ਹੈ ਕਿ ਦਸਵੇਂ ਪਾਤਸ਼ਾਹ ਨੇ ਧੀਰਮੱਲ ਪਾਸੋਂ ਆਦਿ ਬੀੜ ਦੀ ਮੰਗ ਕੀਤੀ ਸੀ। ਧੀਰਮੱਲ

ਦੇ ਇਨਕਾਰ ਕਰਨ 'ਤੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਨੌਂਵੇਂ ਪਾਤਸ਼ਾਹ ਦੀ ਬਾਣੀ ਦਰਜ ਕਰ ਕੇ ਦਮਦਮਾ ਸਾਹਿਬ ਵਾਲੀ ਬੀੜ ਦਾ ਉੱਚਾਰਣ ਕੀਤਾ। ਇਸ ਬੀੜ ਦਾ ਵੀ ਪਤਾ ਨਹੀਂ ਲੱਗ ਰਿਹਾ ਕਿ ਕਿਥੇ ਬਿਰਾਜਮਾਨ ਹੈ ? ਇਸ ਦਾ ਮਤਲਬ ਇਹ ਵੀ ਨਿਕਲਦਾ ਹੈ ਕਿ ਦਸਵੇਂ ਪਾਤਸ਼ਾਹ ਸਮੇਂ ਵੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਦਾ ਉਤਾਰਾ ਬਹੁਤ ਘੱਟ ਹੋਇਆ ਹੋਵੇਗਾ। ਇਤਿਹਾਸ ਨੂੰ ਖੋਜਿਆਂ ਸਾਨੂੰ ਇਹ ਵੀ ਪਤਾ ਚੱਲਦਾ ਹੈ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜੋਤੀ ਜੋਤਿ ਸਮਾਉਣ ਸਮੇਂ ਗੁਰਗੱਦੀ ਗੁਰੂ ਗ੍ਰੰਥ ਸਾਹਿਬ ਨੂੰ ਬਖ਼ਸ਼ੀ। 1699 ਈਸਵੀ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਪੰਥ ਦੀ ਨੀਂਹ ਰੱਖੀ। ਨਿਰਾਲਾ ਰੂਪ ਤੇ ਨਿਰਾਲੀ ਰਹਿਤ ਬਹਿਤ ਆਪਣੇ ਖ਼ਾਲਸੇ ਨੂੰ ਬਖ਼ਸ਼ੀ। ਬਾਅਦ ਦੇ ਨੌਂ ਸਾਲ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਸਮਾਂ ਜੰਗਾਂ ਯੁੱਧਾਂ ਵਿਚ ਹੀ ਗੁਜ਼ਰਿਆ। ਜਾਪਦਾ ਹੈ ਗੁਰੂ ਖ਼ਾਲਸੇ ਦੇ ਦ੍ਰਿੜ੍ਹ ਕਰਨ ਦੇ ਆਦੇਸ਼ ਜਾਰੀ ਕਰਨ ਦੇ ਬਾਵਜੂਦ ਅਨੰਦ ਵਿਆਹ ਦੀ ਰਸਮ ਆਮ ਪ੍ਰਚਲਤ ਨਹੀਂ ਹੋ ਸਕੀ। ਇਸ ਲਈ ਨਿਸਚੇ ਹੀ ਗੁਰੂ ਗ੍ਰੰਥ ਸਾਹਿਬ ਦੇ ਆਲੇ-ਦੁਆਲੇ ਵਿਆਹ ਸਮੇਂ ਪਰਿਕਰਮਾ ਦੀ ਮਰਯਾਦਾ ਗੁਰੂ ਗੋਬਿੰਦ ਸਾਹਿਬ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਹੀ ਹੋਂਦ ਵਿਚ ਆਈ।

ਸਾਡੇ ਪੁਰਾਤਨ ਰਹਿਤਨਾਮੇ ਵੀ ਇਸ ਅਨੰਦ ਵਿਆਹ ਦੀ ਮਰਯਾਦਾ ਬਾਰੇ ਚੁੱਪ ਹਨ। ਭਾਈ ਦਇਆ ਸਿੰਘ ਦੇ ਰਹਿਤਨਾਮੇ ਵਿਚ ਇਤਨਾ ਹੀ ਲਿਖਿਆ ਹੈ: "ਅਨੰਦ ਬਿਨਾਂ ਵਿਵਾਹ ਨਾ ਕਰੇਂ॥" ਕਈ ਇਸ ਦਾ ਮਤਲਬ ਅਨੰਦੁ ਸਾਹਿਬ ਦੀ ਬਾਣੀ ਜਿਹੜੀ ਕਿ ਗੁਰੂ ਅਮਰਦਾਸ ਜੀ ਨੇ ਉਚਾਰੀ ਹੈ, ਪੜ੍ਹ ਕੇ ਅਰਦਾਸ ਕਰਨਾ ਹੀ ਕਾਫ਼ੀ ਸਮਝਦੇ ਹਨ। ਇਹ ਭੁਲੇਖੇ ਦਾ ਕਾਰਨ ਹੋ ਸਕਦਾ ਹੈ। ਭਾਈ ਮਨੀ ਸਿੰਘ ਦੀ ਲਿਖਤ 'ਭਗਤਾਵਲੀ' ਵਿਚ ਸਹਿਜਧਾਰੀਆਂ ਵੱਲੋਂ ਪੇਸ਼ ਹੋਈ 'ਵਾਜਿਬੁਲਅਰਜ਼' ਵਿਚ ਲਿਖਿਆ ਹੈ:

> ਉਸ ਸਮੇਂ ਵਿਆਹ ਦੇ ਅਸੀਂ ਵੇਦ ਪਾਠੀ ਬ੍ਰਾਹਮਣਾਂ ਨੂੰ ਬੁਲਾਇਕੈ ਵਿਆਹ ਦੀਆਂ ਕਾਂਡੀਆਂ ਪੜ੍ਹਾਇਕੈ ਵਿਆਹ ਕਰਦੇ ਸਾਂ। ਤੇ ਹੁਣ ਸਿੱਖ ਕਹਿੰਦੇ ਹਨ ਤੁਸੀਂ ਅਨੰਦ ਪੜ੍ਹ ਕੇ, ਵਿਵਾਹ ਕਰੋ, ਬ੍ਰਾਹਮਣਾਂ ਨੂੰ ਨਾ ਬੁਲਾਵੋ, ਸੱਚੇ ਪਾਤਸ਼ਾਹ ! ਅਬ ਜਿਵੇਂ ਹੁਕਮ ਹੋਵੇ। ਦਸਤਖ਼ਤ ਖਾਸ ਹੋਏ। ਪਹਿਲੇ ਅਨੰਦ ਪੜ੍ਹਨਾ, ਅਰਦਾਸ ਕਰਨੀ, ਪਿੱਛੇ ਬ੍ਰਾਹਮਣਾਂ ਥੀਂ ਹਮੇਸ਼ਾ ਜਿਸ ਤਰ੍ਹਾਂ ਪੜ੍ਹਾਂਵਦੇ ਆਇ ਹੋ ਤਿਵੇਂ ਪੜ੍ਹਾਵਣਾ। ਸੰਸਾ ਨਹੀਂ ਕਰਨਾ।

ਸੂਬਾ ਬਿਹਾਰ ਵਿਚ ਗੁਰੂ ਨਾਨਕ ਪਾਤਸ਼ਾਹ ਦੇ ਬਹੁਤ ਪੈਰੋਕਾਰ ਹਨ। ਇਹਨਾਂ ਨੂੰ ਨਾਨਕ ਪੰਥੀ ਆਖਦੇ ਹਨ। ਉਪਰ ਲਿਖੇ ਤਰੀਕੇ ਨਾਲ ਅਨੰਦੁ ਸਾਹਿਬ ਦਾ ਪਾਠ ਤੇ ਅਰਦਾਸ ਗ੍ਰੰਥੀ ਸਿੰਘ ਕਰਦਾ ਹੈ। ਬਾਕੀ ਵਿਵਾਹ ਦੀ ਰਸਮ ਵੈਦਿਕ ਰੀਤੀ ਅਨੁਸਾਰ ਕੀਤੀ ਜਾਂਦੀ ਹੈ। ਸਹਿਜਧਾਰੀਆਂ ਵੱਲੋਂ ਪੇਸ਼ ਹੋਈ 'ਵਾਜਿਬੁਅਲਰਜ਼' 'ਤੇ ਵਿਚਾਰ ਕੀਤਿਆਂ ਇਹ ਗੱਲ ਸਪੱਸ਼ਟ ਹੋ ਚੁੱਕੀ ਸੀ। ਬੰਦਈ ਖ਼ਾਲਸਾ ਤੇ ਨਿਹੰਗ ਸਿੰਘ ਸੰਪਰਦਾਵਾਂ ਦਾ ਪ੍ਰਦਖਣਾ ਕਰ ਕੇ ਅਨੰਦ ਵਿਆਹ ਕਰਨ ਦਾ ਇਤਿਹਾਸ ਵਿਚ ਜ਼ਿਕਰ ਆਉਂਦਾ ਹੈ, ਪਰ ਇਸ ਨੂੰ ਆਮ ਪ੍ਰਚਲਤ ਨਹੀਂ ਆਖ ਸਕਦੇ।

ਭਾਈ ਗੁਰਦਾਸ ਜੀ ਦੀ 16ਵੀਂ ਵਾਰ ਦੀ ਤੀਜੀ ਪਉੜੀ ਵਿਚ ਵੇਦਕ ਰੀਤੀ ਬਾਰੇ ਲਿਖਿਆ ਹੈ :

> **ਗੁਰਮੁਖ ਸੁਖ ਫਲ ਸਹਜ ਘਰ, ਵਰਤਮਾਨ ਅੰਦਰਿ ਵਰਤੰਦਾ॥**
> **ਲੋਕਾਚਾਰੀ ਲੋਕ ਵਿਚਿ, ਵੇਦ ਵੀਚਾਰੀ ਕਰਮ ਕਰੰਦਾ॥**
> **ਸਾਵਧਾਨੁ ਗੁਰ ਗਿਆਨ ਵਿਚਿ, ਜੀਵਨਿ ਮੁਕਤਿ ਜੁਗਤਿ ਵਿਚਰੰਦਾ॥**
> **ਸਾਧਸੰਗਤਿ ਗੁਰ ਸਬਦੁ ਵਸੰਦਾ॥**

ਇਸੇ ਤਰ੍ਹਾਂ *ਪ੍ਰੇਮ ਸੁਮਾਰਗ ਗ੍ਰੰਥ* ਪਾਤਿਸ਼ਾਹੀ ਦਸਵੀਂ ਵਿਚ ਵੇਦਿਕ ਰਿਵਾਜਾਂ ਦੇ ਸੰਕੇਤ ਮਿਲਦੇ ਹਨ। ਇਹ ਗ੍ਰੰਥ ਗੁਰਮਤਿ ਦੇ ਖੋਜੀਆਂ ਨੇ ਪਰਵਾਨ ਨਹੀਂ ਕੀਤਾ ਕਿਉਂਕਿ ਇਸ ਗ੍ਰੰਥ ਵਿਚ ਗੁਰਮਤਿ ਅਸੂਲਾਂ ਦੇ ਉਲਟ ਬਹੁਤ ਕੁਝ ਲਿਖਿਆ ਮਿਲਦਾ ਹੈ।

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਵੀ ਵੇਦਿਕ ਰੀਤਾਂ ਦਾ ਬੋਲਬਾਲਾ ਹੀ ਰਿਹਾ। ਮਹਾਰਾਜਾ ਰਣਜੀਤ ਸਿੰਘ ਦੇ ਲੜਕੇ ਕੰਵਰ ਨੌਨਿਹਾਲ ਸਿੰਘ ਦੀ ਸ਼ਾਦੀ ਸ਼ਾਮ ਸਿੰਘ ਅਟਾਰੀ ਦੀ ਸਪੁੱਤਰੀ ਨਾਲ ਬ੍ਰਾਹਮਣ ਰੀਤੀ ਅਨੁਸਾਰ ਕੀਤੀ ਗਈ। ਇਸੇ ਤਰ੍ਹਾਂ ਰਣਜੀਤ ਸਿੰਘ ਦੇ ਪਰਿਵਾਰ ਵਿਚ ਹੋਰ ਕਈ ਸ਼ਾਦੀਆਂ ਬ੍ਰਾਹਮਣੀ ਤਰੀਕੇ ਨਾਲ ਹੋਈਆਂ। ਮਹਾਰਾਜਾ ਰਣਜੀਤ ਸਿੰਘ ਦੀ ਸਿੱਖ ਪੰਥ ਨੂੰ ਬਹੁਤ ਦੇਣ ਹੈ, ਪ੍ਰੰਤੂ ਇਹਨਾਂ ਦੇ ਰਾਜ ਕਾਲ ਸਮੇਂ ਹਿੰਦੂਇਜ਼ਮ ਘੁਣ ਦੀ ਤਰ੍ਹਾਂ ਸਿੱਖ ਧਰਮ ਦੀਆਂ ਜੜ੍ਹਾਂ ਹਿਲਾਉਣ ਵਿਚ ਤਕਰੀਬਨ ਕਾਮਯਾਬ ਹੋ ਗਿਆ ਸੀ। ਪ੍ਰਸਿੱਧ ਸਿੱਖ ਇਤਿਹਾਸਕਾਰ ਗੋਕਲਚੰਦ ਨਾਰੰਗ ਆਪਣੀ ਪੁਸਤਕ *ਸਿੱਖਾਂ ਦਾ ਪ੍ਰੀਵਰਤਨ*, ਪੰਨਾ 276 ਵਿਚ ਲਿਖਦਾ ਹੈ :

> ਗੁਰੂ ਗੋਬਿੰਦ ਸਿੰਘ ਦੇ ਜੋਤੀ ਜੋਤਿ ਸਮਾਉਣ ਤੋਂ ਪਿੱਛੋਂ ਅਤੇ ਬੰਦਾ ਬਹਾਦਰ ਸਮੇਤ ਉਸ ਦੇ ਅਨੁਆਈਆਂ ਦੇ ਕਤਲ ਪਿੱਛੋਂ ਸਿੱਖਾਂ ਦਾ ਪ੍ਰਚਾਰ ਸਮਾਪਤ ਹੋ ਗਿਆ, ਜਿਸ ਦਾ ਸਿੱਟਾ ਇਹ ਹੋਇਆ ਕਿ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਵਿਚ ਸਿੱਖੀ ਪ੍ਰੰਪਰਾਗਤ ਹਿੰਦੂ ਧਰਮ ਬਣ ਕੇ ਰਹਿ ਗਈ ਸੀ, ਅਤੇ ਸਿੱਖਾਂ ਦੀ ਰਾਜਨੀਤਕ ਪ੍ਰਭੂਤਾ ਦੇ ਬਾਵਜੂਦ ਬ੍ਰਾਹਮਣ ਪੁਜਾਰੀਆਂ ਦਾ ਪੂਰਨ ਨਿਰੰਤਰਣ ਹੋ ਗਿਆ ਸੀ।

ਬਾਬਾ ਸਾਹਿਬ ਸਿੰਘ ਬੇਦੀ ਤੇ ਬਾਬਾ ਬੀਰ ਸਿੰਘ ਨੌਰੰਗਾਬਾਦ ਵਾਲੇ ਬੜੇ ਮਸ਼ਹੂਰ ਗੁਰਸਿੱਖ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਹੋਏ ਹਨ। ਮਹਾਰਾਜਾ ਸਾਹਿਬ ਇਨ੍ਹਾਂ ਗੁਰੂ ਪਿਆਰਿਆਂ ਦੀ ਰਾਇ ਦੀ ਕਦੇ ਉਲੰਘਣਾ ਨਹੀਂ ਕਰਦੇ ਸਨ। ਇਨ੍ਹਾਂ ਦੋਨਾਂ ਸੰਤਾਂ ਦੇ ਪੈਰੋਕਾਰਾਂ ਵਿਚ ਅਨੰਦ ਵਿਆਹ ਹੁੰਦਾ ਕਿਸੇ ਨੇ ਵੀ ਨਹੀਂ ਦੇਖਿਆ। ਬਾਬਾ ਸਰ ਖੇਮ ਸਿੰਘ (ਬਾਬਾ ਸਾਹਿਬ ਦੇ ਪੜਪੋਤੇ) ਨੇ ਇਕ ਪੁੱਛੇ ਗਏ ਸਵਾਲ ਦਾ ਉੱਤਰ ਦਿੰਦੇ ਹੋਏ ਆਖਿਆ :

> ਦੁਬਿਧਾ ਮਿਟਾਵਣੀ ਅੱਛੀ ਹੈ। ਹੋਰ ਸਿਠਣੀਆਂ ਨਹੀਂ ਦੇਣੀਆਂ ਤੇ ਸ਼ਬਦ ਸਾਖੀ ਵਿਆਹ ਵਿਚ ਬੇਸ਼ੱਕ ਪੜ੍ਹਨਾ। ਤੇ ਪਿਛਲੀ ਹੋਰ ਸਰਬ ਵੇਦ ਰੀਤ ਮਰਯਾਦਾ ਕਰਨੀ।

*(ਅਨੰਦ ਵਿਆਹ ਦੀ ਇਤਿਹਾਸਕ ਕਰਾਂਤੀ, ਪੰਨਾ 10)*

ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ ਜ਼ਿੰਦਗੀ ਦੀ ਹਰ ਦੌੜ ਵਿਚ ਸੱਚੀ ਸੁੱਚੀ ਸੇਧ ਦਿੰਦੀ ਹੈ, ਪ੍ਰੰਤੂ ਅਧਿਆਤਮਿਕ ਪੱਖ ਸਿਰਤਾਜ ਹੈ। ਅਲਾਹਣੀਆਂ, ਘੋੜੀਆਂ, ਕਰਹਲੇ, ਬਾਰਹਮਾਹ, ਦਿਨ ਰੈਣ ਤੇ ਸਦੁ ਆਦਿ ਜਿਥੇ ਅਧਿਆਤਮਕ ਵਿਸ਼ਿਆਂ ਦੀ ਵਿਆਖਿਆ ਕਰਦੀਆਂ ਹਨ, ਉਥੇ ਸਮੇਂ ਅਨੁਸਾਰ ਇਹਨਾਂ ਵਿੱਚੋਂ ਪੜ੍ਹੀ ਕੋਈ ਵੀ ਬਾਣੀ ਸੋਨੇ 'ਤੇ ਸੁਹਾਗੇ ਦਾ ਕੰਮ ਦਿੰਦੀ ਹੈ।

ਨਿਰੰਕਾਰੀ ਲਹਿਰ ਜਿਸ ਦੇ ਬਾਨੀ ਬਾਬਾ ਦਿਆਲ ਜੀ ਸਨ, ਨੇ ਅਨੰਦ ਵਿਆਹ ਦੀ ਰਸਮ ਪ੍ਰਚਲਤ ਕਰਨ ਵਿਚ ਬੜਾ ਵੱਡਾ ਯੋਗਦਾਨ ਪਾਇਆ ਹੈ। ਇਹ ਲਹਿਰ ਦਰਅਸਲ ਸਿੱਖਾਂ ਵਿਚ ਆ ਚੁੱਕੀਆਂ ਵਿਪਰੀਤ ਰਸਮਾਂ ਰਿਵਾਜਾਂ, ਸਰਾਧ, ਮੂਰਤੀ ਪੂਜਾ, ਵਰਤ ਰੱਖਣੇ, ਪਿਤਰ ਪੂਜਣੇ ਆਦਿ ਫੋਕੇ ਕਰਮ-ਕਾਂਡਾਂ ਦੇ ਖ਼ਿਲਾਫ਼ ਚਾਲੂ ਹੋਈ ਸੀ। 13 ਮਾਰਚ, 1855 ਨੂੰ ਭੋਲਾ ਸਿੰਘ ਅਤੇ ਬੀਬੀ ਨਿਹਾਲੀ ਦਾ ਵਿਆਹ ਬਾਬਾ ਦਰਬਾਰਾ ਸਿੰਘ ਨੇ ਰਾਵਲਪਿੰਡੀ ਵਿਖੇ ਕੀਤਾ। ਇਸ ਗੁਰਮਤਿ ਵਿਆਹ ਦੀ ਬਹੁਤ ਚਰਚਾ ਹੋਈ। ਅਨੰਦ ਵਿਆਹ ਸਾਦਾ ਤੇ ਘੱਟ ਖ਼ਰਚੀਲਾ ਹੋਣ ਕਰ ਕੇ ਸਿੱਖਾਂ ਵਿਚ ਆਮ ਹੋਣ ਲੱਗ ਪਏ ਸਨ, ਪਰ ਮੁਖ਼ਾਲਫ਼ਿਤ ਕਰਨ ਵਾਲਿਆਂ ਨੇ ਵੀ ਘੱਟ ਨਹੀਂ ਕੀਤੀ।

ਬਾਬਾ ਸਰ ਖੇਮ ਸਿੰਘ, ਸਰ ਨਿਹਾਲ ਸਿੰਘ ਛਾਛੀ ਤੇ ਦੀਵਾਨ ਤੌਰੂ ਰਾਇ ਪ੍ਰਸਿੱਧ ਲੀਡਰਾਂ ਨੇ ਅਨੰਦ ਵਿਆਹ ਦੀ ਡੱਟ ਕੇ ਮੁਖ਼ਾਲਫ਼ਤ ਕੀਤੀ। ਦਰਬਾਰ ਸਾਹਿਬ, ਅੰਮ੍ਰਿਤਸਰ ਤੇ ਤਰਨਤਾਰਨ ਦੇ ਪੁਜਾਰੀਆਂ ਨੇ ਵੀ ਅਕਾਲ ਤਖ਼ਤ 'ਤੇ ਅਨੰਦ ਵਿਆਹ ਕਰਨ ਦੀ ਇਜਾਜ਼ਤ ਨਾ ਦਿੱਤੀ। ਅੰਮ੍ਰਿਤਸਰ ਵਿਚ ਪਹਿਲਾ ਅਨੰਦ ਵਿਆਹ ਠਾਕੁਰ ਦਿਆਲ ਸਿੰਘ ਦੀ ਧਰਮਸ਼ਾਲਾ ਵਿਚ 1861 ਈਸਵੀ ਵਿਚ ਹੋਇਆ। ਬਾਬਾ ਰਾਮ ਸਿੰਘ ਨਾਮਧਾਰੀਆਂ ਦੇ ਮੁਖੀ ਨੇ ਵੇਦਿਕ ਗੀਤਾਂ ਦਾ ਖੰਡਨ ਕੀਤਾ ਤੇ 1863 ਵਿਚ ਵੇਦੀ ਤੇ ਅਗਨੀ ਦੁਆਲੇ ਫੇਰੇ ਲੈਣ ਦੀ ਰਸਮ ਸ਼ੁਰੂ ਕੀਤੀ। ਪਰ ਲਾਵਾਂ ਦਾ ਪਾਠ ਗੁਰੂ ਗ੍ਰੰਥ ਸਾਹਿਬ ਵਿੱਚੋਂ ਕੀਤਾ ਜਾਣ ਲੱਗਾ।

ਅਨੰਦ ਵਿਆਹ ਨੂੰ ਕਾਨੂੰਨੀ ਸ਼ਕਲ ਦੇਣ ਵਿਚ ਮਹਾਰਾਜਾ ਰਿਪਦਮਨ ਸਿੰਘ ਨਾਭਾ ਦੀ ਬੜੀ ਘਾਲਣਾ ਹੈ। ਮਹਾਰਾਜਾ ਰਹਿਣੀ, ਕਹਿਣੀ ਦੇ ਸੂਰੇ ਤੇ ਗੁਰਮਤਿ ਅਸੂਲਾਂ ਦੇ ਧਾਰਨੀ ਸਨ। ਆਪ ਇੰਮਪੀਰੀਅਲ ਲੈਜਿਸਲੇਟਿਵ ਕੌਂਸਲ ਦੇ ਮੈਂਬਰ ਸਨ। ਆਪਣੀ ਮੈਂਬਰੀ ਸਮੇਂ ਅਨੰਦ ਵਿਆਹ ਦਾ ਬਿੱਲ 1908 ਨੂੰ ਇੰਮਪੀਰੀਅਲ ਲੈਜਿਸਲੇਟਿਵ ਕੌਂਸਲ ਵਿਚ ਪੇਸ਼ ਕੀਤਾ। ਆਪਣੇ ਅਸਰ ਰਸੂਖ਼ ਨਾਲ ਹੋਰ ਸਿੱਖ ਸੰਸਥਾਵਾਂ ਦੇ ਮੁਖੀ ਸਿੱਖ ਲੀਡਰਾਂ ਨੂੰ ਆਪਣੀਆਂ ਦਲੀਲਾਂ ਨਾਲ ਇਸ ਬਿੱਲ ਦੀ ਮਦਦ ਕਰਨ ਲਈ ਤਿਆਰ ਕੀਤਾ। ਪਤਾ ਲੱਗਦਾ ਹੈ ਕਿ ਸੈਂਕੜੇ ਵਿਵਾਹ ਪ੍ਰਦਖਣਾ ਲੈ ਕੇ ਗੁਰਮਤਿ ਅਨੁਸਾਰ ਹੋਣ ਲੱਗੇ। ਪਿੱਛੋਂ ਸਰਦਾਰ ਸੁੰਦਰ ਸਿੰਘ ਮਜੀਠਾ ਕੌਂਸਲ ਦੇ ਮੈਂਬਰ ਬਣੇ। ਲੈਜਿਸਲੇਟਿਵ ਕੌਂਸਲ ਦੀਆਂ ਕਈ ਮੀਟਿੰਗਾਂ ਵਿਚ ਸਰਦਾਰ ਸਹਿਬ ਨੇ ਅਨੰਦ ਵਿਆਹ ਦੀ ਰਸਮ ਦੇ ਹੱਕ ਵਿਚ ਕਈ ਧੜੱਲੇਦਾਰ ਤਕਰੀਰਾਂ ਕੀਤੀਆਂ। 27 ਅਗਸਤ 1909 ਦੀ ਮੀਟਿੰਗ ਵਿਚ ਸਰਦਾਰ ਸੁੰਦਰ ਸਿੰਘ ਨੇ ਬੋਲਦੇ ਆਖਿਆ : "ਸਾਰਾ ਸਿੱਖ ਸਮੂਹਕ ਤੌਰ 'ਤੇ ਵੱਡੇ ਤੋਂ ਛੋਟੇ ਤਕ ਇਸ ਦੀ ਪ੍ਰੋੜ੍ਹਤਾ ਕਰਦਾ ਹੈ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਅਨੰਦ ਵਿਆਹ ਦੀ ਮਰਯਾਦਾ ਕੁਝ ਹੱਦ ਤਕ

ਪ੍ਰਚਲਤ ਨਹੀਂ ਸੀ ਰਹੀ। ਬ੍ਰਾਹਮਣਿਕ ਪ੍ਰਭਾਵ ਹੇਠਾਂ ਇਹ ਮਰਯਾਦਾ ਦੱਬ ਗਈ ਸੀ। ਪਰ ਸਾਡੀ ਖ਼ੁਸ਼ਕਿਸਮਤੀ ਨਾਲ ਵਿਧਵਾ ਵਿਆਹ ਸਿੱਖਾਂ ਵਿਚ ਪ੍ਰਚਲਤ ਰਿਹਾ ਜੋ ਕਿ ਹਿੰਦੂ ਮਰਯਾਦਾ ਅਨੁਸਾਰ ਵਿਵਰਜਿਤ ਹੈ। ਪਰ ਚਾਰ ਸਿੱਖ ਸੰਪ੍ਰਦਾਵਾਂ ਅਜਿਹੀਆਂ ਹਨ, ਜਿਹੜੀਆਂ ਪੁਰਾਤਨ ਸਮੇਂ ਤੋਂ ਅਨੰਦ ਵਿਆਹ ਦੀ ਰਸਮ ਕਰ ਰਹੀਆਂ ਹਨ। ਜਿਹਾ ਕਿ ਨਿਹੰਗ ਸਿੰਘ, ਬੰਦਈ ਖ਼ਾਲਸਾ, ਨਿਰੰਕਾਰੀ ਅਤੇ ਨਾਮਧਾਰੀ।

ਇਸ ਮੀਟਿੰਗ ਦੀ ਪ੍ਰਧਾਨਗੀ ਲਾਰਡ ਮਿੰਟੋ ਨੇ ਕੀਤੀ ਸੀ। ਇਸ ਹੋਈ ਬਹਿਸ ਬਾਅਦ ਬਿੱਲ ਸੀਲੈਕਟ ਕਮੇਟੀ ਦੇ ਹਵਾਲੇ ਕਰ ਦਿੱਤਾ ਗਿਆ। ਇਸ ਕਮੇਟੀ ਦੇ ਮੈਂਬਰ ਸਨ—ਮਿਸਟਰ ਸਿਨਹਾ, ਸਰ ਹਰਬਰਟ ਰੈਜ਼ਲੇ, ਮਿਸਟਰ ਮਰਕ ਤੇ ਸੁੰਦਰ ਸਿੰਘ ਮਜੀਠੀਆ। ਮੁੜ 10 ਸਤੰਬਰ, 1909 ਨੂੰ ਇਸ ਬਿੱਲ 'ਤੇ ਫਿਰ ਵਿਚਾਰ ਕੀਤੀ ਗਈ। ਮੀਟਿੰਗ ਨੂੰ ਸੰਬੋਧਨ ਕਰਦਿਆਂ ਸਰਦਾਰ ਸੁੰਦਰ ਸਿੰਘ ਨੇ ਆਖਿਆ, "ਮੈਂ ਇਹ ਨਹੀਂ ਕਹਾਂਗਾ ਕਿ ਇਸ ਦੀ ਵਿਰੋਧਤਾ ਨਹੀਂ ਹੋਈ। ਪਰ ਫਿਰ ਵੀ ਬਹੁਤ ਹੱਦ ਤਕ ਸਿੱਖ ਜਨਤਾ ਨੇ ਇਸ ਦੀ ਹਮਾਇਤ ਕੀਤੀ ਹੈ। ਹਾਂ, ਕੁਝ ਪੁਜਾਰੀਆਂ (ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ, ਤਰਨਤਾਰਨ ਦੇ ਪੁਜਾਰੀ) ਤੇ ਗ੍ਰੰਥੀਆਂ ਤੇ ਹੋਰ ਸਿੱਖ ਭੇਖਾਂ ਕਰਕੇ ਵਿਰੋਧਤਾ ਹੋਈ ਹੈ। ਪਰ ਭੁਲੇਖੇ ਦੂਰ ਕਰਨ ਦੀ ਇਸ ਬਿੱਲ ਵਿਚ ਕੋਸ਼ਿਸ਼ ਕੀਤੀ ਗਈ ਹੈ। ਇਸ ਤਰ੍ਹਾਂ ਲੰਮੀ ਜਦੋ-ਜਹਿਦ ਬਾਅਦ ਬਿੱਲ ਪਾਸ ਹੋ ਕੇ ਕਾਨੂੰਨ ਬਣ ਗਿਆ ਅਤੇ 'ਅਨੰਦ ਮੈਰਿਜ ਐਕਟ' ਦੇ ਰੂਪ ਵਿਚ ਦੁਨੀਆਂ ਦੇ ਸਾਹਮਣੇ ਆਇਆ।

ਸਿੱਖ ਕੌਮ ਦੀ ਬਦਕਿਸਮਤੀ ਹੀ ਸਮਝੋ ਕਿ ਹਾਲਾਂ ਵੀ ਅਸਾਂ ਗੁਰਮਤਿ ਗਾਡੀ ਰਾਹ ਨੂੰ ਨਹੀਂ ਅਪਣਾਇਆ। ਵਿਆਹ ਸਮੇਂ ਲੜਕੀ ਤੇ ਲੜਕੇ ਦੇ ਮਾਪੇ ਤੇ ਸੰਬੰਧੀ ਹਿੰਦੂ ਰਸਮਾਂ ਨੂੰ ਕਿਸੇ ਨਾ ਕਿਸੇ ਰੂਪ ਵਿਚ ਘਸੋੜ ਲਿਆਂਦੇ ਹਨ। ਅਨੰਦ ਵਿਆਹ ਦੀ ਮਰਯਾਦਾ ਵਿਚ ਮਿਲਨੀਆਂ ਕਰਨੀਆਂ, ਸਿਹਰੇ ਬੰਨ੍ਹਣੇ, ਮਹਾਰਾਜ ਦੀ ਹਜ਼ੂਰੀ ਵਿਚ ਵਾਰਨੇ ਕਰਨੇ, ਹਾਰ ਪਾ ਕੇ ਜੋੜੀ ਨੂੰ ਪੌਂਡਾਂ ਦੀ ਸਲਾਮੀ ਪਾਉਣੀ, ਨਾਚ ਗਾਣੇ ਤੇ ਭੰਗੜੇ ਪਾਉਣੇ ਤੇ ਨਾਲ ਸ਼ਰਾਬਾਂ ਦੇ ਦੌਰ ਚਲਾਉਣੇ ਕਦੇ ਵੀ ਨਹੀਂ ਸੋਭਦੇ। ਪੈਸੇ ਦੀ ਬਰਬਾਦੀ ਨਾਲ ਰੰਗ ਵਿਚ ਭੰਗ ਪੈਂਦੀ ਆਮ ਦੇਖੀ ਜਾਂਦੀ ਹੈ। ਕਈ ਵੇਰਾਂ ਇਹ ਦੁਸ਼ਮਣੀਆਂ ਪੀੜ੍ਹੀ-ਦਰ-ਪੀੜ੍ਹੀ ਚੱਲਦੀਆਂ ਰਹਿੰਦੀਆਂ ਹਨ। ਅੱਜ- ਕੱਲ੍ਹ ਗੁਰਸਿੱਖ ਪਰਿਵਾਰਾਂ ਵਿਚ ਵੀ ਕੁੜਮਾਈ ਦੀ ਰਸਮ ਪੁੱਠੀ ਚੱਲ ਪਈ ਹੈ। ਵਿਆਂਹਦੜ ਮੁੰਡਾ ਜਨੇਤ ਨਾਲ ਵਿਆਹ ਕਰਵਾਉਣ ਗੁਰੂ ਦੀ ਹਜ਼ੂਰੀ ਆ ਕੇ ਬੈਠਦਾ ਹੈ। ਧੇਤਿਆਂ ਪੁਤੇਤਿਆਂ ਦੀਆਂ ਮਿਲਣੀਆਂ ਵੀ ਹੋ ਜਾਂਦੀਆਂ ਹਨ। ਫਿਰ ਕੁੜਮਾਈ ਦੀ ਤਾਂ ਗੱਲ ਹੀ ਮੁੱਕ ਜਾਣੀ ਚਾਹੀਦੀ ਹੈ। ਪਰ ਇਹ ਖ਼ਰਚਾ ਵਧਾਉਣ ਨੂੰ ਤੇ ਲੋਕਾਂ ਨੂੰ ਵਿਖਾਉਣ ਲਈ ਫਿਰ ਕੁੜਮਾਈ ਦੀ ਰਸਮ ਕਰਦੇ ਹਨ।

ਸਾਨੂੰ ਸਾਰਿਆਂ ਨੂੰ ਗੁਰਮਤਿ ਅਨੁਸਾਰ ਸਾਦਾ ਤੇ ਘੱਟ ਖ਼ਰਚੀਲੇ ਵਿਆਹ ਦੀ ਰਸਮ ਕਰਨੀ ਚਾਹੀਦੀ ਹੈ। ਇਸੇ ਵਿਚ ਹੀ ਲੜਕੀ ਤੇ ਲੜਕੇ ਵਾਲਿਆਂ ਅਤੇ ਕੌਮ ਦਾ ਭਲਾ ਹੈ।

*(ਦੇਸ ਪ੍ਰਦੇਸ, ਨਵੰਬਰ 1987)*

# ਕਰਮ-ਗਤੀ
# ਧਰਮ ਤੇ ਫ਼ਲਸਫ਼ਾ

ਕਰਮ ਜੋ ਕਰਨ ਵਿਚ ਆਵੇ। ਆਪਣੇ ਕੀਤੇ ਹੋਏ ਕਰਮ ਹੀ ਜੀਵ ਨੂੰ ਸੁੱਖ-ਦੁੱਖ ਅਤੇ ਯੋਨੀਆਂ ਦਾ ਕਾਰਨ ਹੁੰਦੇ ਹਨ। ਸਾਨੂੰ ਗੁਰੂ ਸਾਹਿਬ ਦਾ ਇਹ ਉੱਤਮ-ਉਪਦੇਸ਼ :

**ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ ॥**

*(ਆਸਾ ਕੀ ਵਾਰ, ਪੰਨਾ 474)*

ਸਦਾ ਮਨ ਵਿਚ ਵਸਾ ਕੇ, ਕੁਕਰਮਾਂ ਦਾ ਤਿਆਗ ਅਤੇ ਸ਼ੁਭ ਕਰਮਾਂ ਦੇ ਕਰਨ ਦਾ ਯਤਨ ਕਰਨਾ ਚਾਹੀਦਾ ਹੈ।

*(ਗੁਰਮਤਿ ਮਾਰਤੰਡ, ਸਫ਼ਾ 281)*

ਸੱਚਮੁੱਚ ਹੀ ਕਰਮ ਮਸਲਾ ਬਹੁਤ ਗੁੰਝਲਦਾਰ ਹੈ। ਕਰਮ ਕਿਵੇਂ ਬਣੇ ? ਜੀਵ ਕਰਮਾਂ ਵਿਚ ਕਿਵੇਂ ਪਰਵਿਰਤ ਹੋਇਆ ? ਜੀਵ ਕਰਮਾਂ ਦਾ ਕਿੱਥੋਂ ਤਕ ਜ਼ਿੰਮੇਵਾਰ ਹੈ ? ਕਰਮ ਤੇ ਕਿਰਪਾ ਦਾ ਸੰਬੰਧ ਕਿਸ ਤਰ੍ਹਾਂ ਦਾ ਹੈ ? ਕੀ ਕਰਮ ਅਨਾਦੀ ਹਨ ? ਕੀ ਅਕਾਲ ਪੁਰਖ ਹੀ ਕਰਮਾਂ ਦਾ ਕਰਤਾ ਧਰਤਾ ਹੈ ? ਕੀ ਜੀਵ ਦੇ ਹੱਥ ਕੁਝ ਹੈ ? ਜੇਕਰ ਹੈ ਤਾਂ ਕਿੱਥੋਂ ਤਕ ? ਆਦਿ। ਇਸੇ ਤਰ੍ਹਾਂ ਹੋਰ ਕਈ ਤਰ੍ਹਾਂ ਦੇ ਕਰਮ ਸੰਬੰਧੀ ਪ੍ਰਸ਼ਨ ਹਨ ਜਿਹੜੇ ਮੂੰਹ ਅੱਡੀ ਖੜੇ ਵਿਦਵਾਨਾਂ ਨੂੰ ਵੰਗਾਰ ਪਾਈ ਰੱਖਦੇ ਹਨ। ਕਰਮ ਸੰਬੰਧੀ ਤਕਰੀਬਨ ਹਰ ਧਰਮ ਦੇ ਮੁਰਸ਼ਦਾਂ, ਪੀਰਾਂ ਤੇ ਪੈਗ਼ੰਬਰਾਂ ਨੇ ਆਪਣੇ ਪੈਰੋਕਾਰਾਂ ਨੂੰ ਆਪਣੇ ਆਪਣੇ ਅਕੀਦੇ ਅਨੁਸਾਰ ਵਿਸਥਾਰ ਨਾਲ ਲੈਕਚਰਾਂ ਰਾਹੀਂ ਤੇ ਲਿਖਤਾਂ ਰਾਹੀਂ ਦੱਸਣ ਦਾ ਭਰਪੂਰ ਯਤਨ ਕੀਤਾ ਹੈ। ਪੁਰਾਤਨ ਤੇ ਨਵੀਨ ਲੇਖਕ ਫ਼ਿਲਾਸਫ਼ਰਾਂ ਨੇ ਵੀ ਕਰਮ ਫ਼ਿਲਾਸਫ਼ੀ ਬਾਰੇ ਆਪਣੇ ਖ਼ਿਆਲ ਲੋਕਾਈ ਨੂੰ ਦੱਸਣ ਲਈ ਢੇਰ ਸਾਰੀਆਂ ਕਿਤਾਬਾਂ ਲਿਖੀਆਂ ਹਨ, ਪ੍ਰੰਤੂ ਇਹ ਮਸਲਾ ਕਿਤੇ ਨਾ ਕਿਤੇ ਫਿਰ ਵੀ ਸਿਰ ਉਠਾਈ ਰੱਖਦਾ ਹੈ।

ਸਨਾਤਨੀ ਧਰਮ ਦੇ ਮੋਢੀਆਂ ਨੇ ਭਾਂਤ ਭਾਂਤ ਦੀਆਂ ਸਿੰਮ੍ਰਤੀਆਂ ਕਰਮ ਸੰਬੰਧੀ ਲਿਖ ਕੇ ਨਵਾਂ ਸਿੱਧਾਂਤ ਦੁਨੀਆਂ ਸਾਹਮਣੇ ਰੱਖਿਆ ਅਤੇ ਈਸ਼ਵਰ ਪਰਮਾਤਮਾ ਨੂੰ ਨਹੀਂ ਵਿਸਾਰਿਆ ਅਤੇ ਸਭ ਕੁਝ ਦਾ ਕਰਤਾ ਧਰਤਾ ਹੀ ਸਵਿਕਾਰ ਕਰਦੇ ਰਹੇ। ਮਹਾਤਮਾ ਬੁੱਧ, ਬੁੱਧ ਧਰਮ ਕਰਮਾਂ ਦੇ ਹਾਣ ਲਾਭ ਨੂੰ ਤਾਂ ਮੰਨਦਾ ਹੈ ਪ੍ਰੰਤੂ ਰੱਬ ਦੀ ਹੋਂਦ ਤੋਂ ਮੁਨਕਰ ਹੈ। ਕਈ ਵਿਦਵਾਨਾਂ ਦੇ ਖ਼ਿਆਲ ਮੁਤਾਬਿਕ ਭਾਰਤ ਵਿੱਚੋਂ ਬੁੱਧ ਧਰਮ ਦੇ ਖ਼ਾਤਮੇ ਦਾ ਇਹ ਇਕ ਵੱਡਾ ਕਾਰਨ ਸੀ। ਬੁੱਧ ਦੀ ਇਸ ਨਵੀਂ ਫ਼ਿਲਾਸਫ਼ੀ

ਨੇ ਸਨਾਤਨੀ ਕਰਮ ਫ਼ਿਲਾਸਫ਼ੀ ਨੂੰ ਜ਼ਰੂਰ ਝੰਝੋੜਿਆ ਜੋ ਹੁਣ ਤਕ ਵੀ ਬਹਿਸ ਦਾ ਕਾਰਨ ਬਣਿਆ ਚਲਿਆ ਆ ਰਿਹਾ ਹੈ। ਦਾਸ ਨੇ ਆਪਣੀ ਤੁੱਛ ਬੁੱਧੀ ਅਨੁਸਾਰ ਗੁਰਬਾਣੀ ਨੂੰ ਆਧਾਰ ਬਣਾ ਕੇ ਕਰਮ ਫ਼ਿਲਾਸਫ਼ੀ ਨੂੰ ਘੋਖਣ ਦਾ ਹੀਆ ਕੀਤਾ ਹੈ। ਗੁਰੂ ਮਿਹਰ ਕਰੇ।

ਗੁਰਬਾਣੀ ਵਿਚ ਕਰਮ ਪਦ ਦਾ ਜ਼ਿਕਰ 7 ਵਾਰ ਆਇਆ ਹੈ। ਭਾਵ-ਅਰਥ ਇਸ ਤਰ੍ਹਾਂ ਕੀਤੇ ਜਾ ਸਕਦੇ ਹਨ : (1) ਜੋ ਕੀਤਾ ਜਾਵੇ, ਕੰਮ, ਕਾਰਜ; (2) ਕਿਸਮਤ, ਤਕਦੀਰ, ਭਾਗ; (3) ਬਖ਼ਸ਼ਿਸ਼, ਫ਼ਰਜ਼, ਰਹਿਮਤ, ਨਦਰਿ, ਮਿਹਰ; (4) ਸ਼ੁਭ-ਅਸ਼ੁਭ ਕਰਮ; (5) ਸਖਾਵਤ, ਦਾਤਾਂ, ਧਨ; (6) ਕਦਮ, ਉਲਾਂਘ; ਅਤੇ (7) ਨਿਰਣਾ, ਵੇਰਵਾ, ਨਿਸ਼ਾਨ।

ਗੁਰੂ ਗ੍ਰੰਥ ਸਾਹਿਬ ਜੀ ਸਾਡੇ ਗਿਆਨ ਗੁਰੂ ਹਨ। ਸਾਡੀ ਬੁੱਧੀ ਗੁਰਬਾਣੀ ਦੇ ਅੰਤਰੀਵ ਭਾਵ ਨੂੰ ਸਮਝਣ ਲਈ ਟਪਲਾ ਖਾ ਜਾਂਦੀ ਹੈ, ਜਿਸ ਕਰਕੇ ਅਭੁੱਲ ਗੁਰੂ ਕਰਤਾਰ ਬਖ਼ਸ਼ੇ।

ਸੰਸਾਰ ਦੀ ਰਚਨਾ ਤੇ ਕਰਮਾਂ ਵਿਚ ਜੀਵ ਕਿਵੇਂ ਪ੍ਰਵਿਰਤ ਹੋਇਆ ? ’ਤੇ ਵਿਚਾਰ ਕਰਨੀ ਜ਼ਰੂਰੀ ਹੈ। ਅਨੇਕ ਮਤਾਂ ਦੀਆਂ ਪੁਸਤਕਾਂ ਵਿਚ ਜਗਤ ਦੀ ਉਤਪਤੀ ਅਤੇ ਲਯ ਦੇ ਪ੍ਰਕਾਰ ਭਿੰਨ ਭਿੰਨ ਮੰਨੇ ਅਤੇ ਇਉਂ ਲਿਖੇ ਹਨ ਜਿਵੇਂ ਸਭ ਕੁਝ ਅੱਖਾਂ ਦੇ ਸਾਹਮਣੇ ਹੋਇਆ ਹੋਵੇ। ਗੁਰੂ ਸਾਹਿਬ ਤਰਕ ਵਿਤਰਕ ਛੱਡ ਕੇ ਸੰਸਾਰ ਦਾ ਹੋਣਾ ਕਰਤਾਰ ਦੇ ਹੁਕਮ ਨਾਲ ਹੋਣਾ ਮੰਨਦੇ ਹਨ :

**ਹੁਕਮੀ ਹੋਵਨਿ ਆਕਾਰ ॥** *(ਪੰਨਾ 1)*

**ਕੀਤਾ ਪਸਾਉ ਏਕੋ ਕਵਾਉ ॥** *(ਪੰਨਾ 3)*

**ਆਪਿ ਸਤਿ ਕੀਆ ਸਭੁ ਸਤਿ ॥**
**ਤਿਸੁ ਪ੍ਰਭ ਤੇ ਸਗਲੀ ਉਤਪਤਿ ॥**
**ਤਿਸੁ ਭਾਵੈ ਤਾ ਕਰੇ ਬਿਸਥਾਰੁ ॥**
**ਤਿਸੁ ਭਾਵੈ ਤਾ ਏਕੰਕਾਰੁ ॥** *(ਪੰਨਾ 294)*

ਤਥਾ :

**ਇਕਸੁ ਤੇ ਹੋਇਓ ਅਨੰਤਾ ਨਾਨਕ ਏਕਸੁ ਮਾਹਿ ਸਮਾਏ ਜੀਉ ॥**
*(ਪੰਨਾ 131)*

ਭਾਈ ਗੁਰਦਾਸ ਜੀ ਦੇ ਸ਼ਬਦਾਂ ਵਿਚ :

**ਆਪੇ ਆਪਿ ਉਪਾਇਕੈ ਆਪੇ ਅਪਣਾ ਨਾਉ ਧਰਾਇਆ ॥**
**ਆਦਿ ਪੁਰਖੁ ਆਦੇਸੁ ਹੈ ਹੈਭੀ ਹੋਸੀ ਹੋਦਾ ਆਇਆ ॥**
**ਆਦਿ ਨ ਅੰਤ ਬਿਅੰਤੁ ਹੈ ਆਪੇ ਆਪਿ ਨ ਆਪੁ ਗਣਾਇਆ ॥**
**ਆਪੇ ਆਪੁ ਉਪਾਇ ਸਮਾਇਆ ॥** *(ਵਾਰ 18, ਪਉੜੀ 7)*

ਭਾਵ ਇਹ ਕਿ ਸੰਸਾਰ ਦੀ ਰਚਨਾ ਵਾਹਿਗੁਰੂ ਦੇ ਹੁਕਮ ਨਾਲ ਹੋਈ। ਰਚਨਾ ਦੇ ਸਮੇਂ ਤੋਂ ਹੀ ਕਰਮਾਂ ਦੀ ਖੇਡ ਸ਼ੁਰੂ ਹੁੰਦੀ ਹੈ। ਮਨੁੱਖ ਉਸ ਵੇਲੇ ਕਰਮ ਕਰਨ ਵਿਚ ਸੁਤੰਤਰ ਸਨ। ਉਨ੍ਹਾਂ ਜੈਸੇ ਕਰਮ ਕੀਤੇ, ਵੈਸੇ ਹੀ ਭੁਗਤਣ ਲਈ ਜ਼ਿੰਮੇਵਾਰ ਬਣੇ।

ਉਨ੍ਹਾਂ ਦੇ ਕੀਤੇ ਕਰਮਾਂ ਦਾ ਫਲ ਭੁਗਤਣਹਾਰਾ ਕਰਤਾਰ ਆਪ ਹੋਇਆ। ਇਸ ਤਰ੍ਹਾਂ ਜੀਵ ਨੂੰ ਜਨਮਾਂ-ਜਨਮਾਂਤਰਾਂ ਵਿਚ ਕਰਮਾਂ ਦੀ ਗਤੀ ਅਨੁਸਾਰ ਕਰਮਾਂ ਦਾ ਫਲ ਭੁਗਤਣ ਲਈ ਭਟਕਣਾ ਪਿਆ। ਇਉਂ ਪੂਰਬ ਕਰਮ ਦਾ ਸਿਲਸਿਲਾ ਚੱਲ ਪਿਆ। ਮੁੱਕਦੀ ਗੱਲ ਕਰਮ ਦਾ ਮੁੱਢ ਸ੍ਰਿਸ਼ਟੀ ਦੇ ਨਾਲ ਹੀ ਬੱਝਾ ਹੈ।

**ਸੁੰਨਹੁ ਉਪਜੇ ਦਸ ਅਵਤਾਰਾ ॥ ਸ੍ਰਿਸਟਿ ਉਪਾਇ ਕੀਆ ਪਾਸਾਰਾ ॥**
**ਦੇਵ ਦਾਨਵ ਗਣ ਗੰਧਰਬ ਸਾਜੇ ਸਭਿ ਲਿਖਿਆ ਕਰਮ ਕਮਾਇਦਾ ॥**

*(ਪੰਨਾ 1038)*

ਇਥੇ ਇਨ੍ਹਾਂ ਤੁਕਾਂ ਵਿਚ ਹਿੰਦੂਆਂ ਦੇ ਦਸ ਅਵਤਾਰਾਂ ਦਾ ਜ਼ਿਕਰ ਹੈ। ਦੇਵਤਿਆਂ ਤੇ ਰਿਸ਼ੀ ਮੁਨੀਆਂ ਨੂੰ ਵੀ ਆਪਣੇ ਕਰਮਾਂ ਦੇ ਫਲ ਭੁਗਤਣੇ ਪੈਂਦੇ ਹਨ।

ਗਿਆਨੀ ਊਧਮ ਸਿੰਘ ਜੀ ਕਰਤਾ *ਗੁਰਮਤਿ ਸਿੱਧਾਂਤ ਸਾਗਰ* ਪੁਸਤਕ ਦੇ ਸਫ਼ਾ 57 ’ਤੇ ਕਰਮ ਗਤੀ ਸਿਰਲੇਖ ਹੇਠ ਇਸ ਤਰ੍ਹਾਂ ਲਿਖਦੇ ਹਨ : ਕਰਮ ਦੋ ਤਰ੍ਹਾਂ ਦੇ ਹੁੰਦੇ ਹਨ—ਭਲੇ ਤੇ ਬੁਰੇ। ਜਿਨ੍ਹਾਂ ਪਿੱਛੇ ਸ਼ਕਤੀ ਪ੍ਰਮੇਸ਼ਰ ਦੀ ਹੈ ਤੇ ਕਰਤਾ ਬਿਰਤੀ ਮਨੁੱਖ ਦੀ।

ਕਰਮਾਂ ਦਾ ਚੱਕਰ ਬੜਾ ਲੰਮਾ ਹੈ ਜੋ ਉਦੋਂ ਤਕ ਕਦੇ ਨਹੀਂ ਮੁੱਕਦਾ ਜਦ ਤਕ ਕਰਮ ਗਤੀ ਬਦਲ ਨਾ ਜਾਵੇ। ਜਿਵੇਂ ਕੁੱਤੇ ਦਾ ਵੈਰੀ, ਵੱਟਾ ਮਾਰਨ ਵਾਲਾ ਹੁੰਦਾ ਹੈ, ਵੱਟਾ ਨਹੀਂ ਹੁੰਦਾ। ਇਸ ਲਈ ਬੰਦੇ ਦਾ ਵੈਰੀ ਵੀ ਉਸ ਦਾ ਕਰਮ ਹੁੰਦਾ ਹੈ, ਬੰਦਾ ਨਹੀਂ। ਮਾੜੇ ਕਰਮਾਂ ਦੀ ਸਜ਼ਾ ਹਰ ਮਨੁੱਖ ਨੂੰ ਮਿਲਦੀ ਹੈ। ਪਰ ਇਹ ਪਤਾ ਨਹੀਂ ਲੱਗਦਾ ਕਿਹੜੇ ਕਰਮ ਦਾ ਫਲ ਹੈ ? ਮਨੁੱਖ ਆਪਣੇ ਹੱਲ ਲਈ ਮਨੁੱਖਾਂ ਨਾਲ ਤਾਂ ਲੜ ਸਕਦਾ ਹੈ ਪਰ ਆਪਣੇ ਕਰਮਾਂ ਤੇ ਕਿਸਮਤ ਨਾਲ ਨਹੀਂ। ਮਨੁੱਖ ਦੇ ਪਾਪ ਕਰਮ ਭੋਗਿਆਂ ਇਉਂ ਨਹੀਂ ਮੁੱਕਦੇ ਜਿਵੇਂ ਜੰਗਲ ਦੇ ਕੰਡੇ ਹੱਥਾਂ ਨਾਲ ਚੁਣਿਆਂ। ਜੀਵ ਦੀ ਕਰਮ ਰੇਖਾ ਮੇਟਣ ਦੀ ਸਮਰੱਥਾ ਗੁਰੂ ਦੀ ਸ਼ਕਤੀ ਅਤੇ ਭਗਤੀ ਵਿਚ ਹੈ, ਹੋਰ ਕਿਸੇ ਕੋਲ ਨਹੀਂ। ਜਿਵੇਂ ਜੰਗਲ ਦੇ ਕੰਡਿਆਂ ਨੂੰ ਅੱਗ ਰਾਖ ਕਰ ਦਿੰਦੀ ਹੈ, ਇਸੇ ਤਰ੍ਹਾਂ ਰੱਬ ਦੀ ਯਾਦ ਬੁਰੇ ਲੇਖਾਂ ਤੇ ਕੁਕਰਮਾਂ ਨੂੰ ਮੇਟ ਸਕਦੀ ਹੈ।

ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਆਪਣੀ ਪੁਸਤਕ *ਗੁਰਮਤਿ ਅਧਿਆਤਮ ਕਰਮ ਫ਼ਿਲਾਸਫ਼ੀ* ਦੇ ਸਫ਼ਾ 33 ’ਤੇ ਲਿਖਦੇ ਹਨ : ਇਸ ਵਿਚ ਰੰਚਕ ਵੀ ਸੰਦੇਹ ਨਹੀਂ ਕਿ ਧੁਰ ਲਿਖਿਆ ਕਰਮ ਅਵੱਸ਼ ਹੀ ਕਰਨਾ ਪੈਂਦਾ ਹੈ। ਧੁਰ ਫ਼ੁਰਮਾਏ ਕਰਮ ਨੂੰ ਕੋਈ ਨਹੀਂ ਮੇਟ ਸਕਦਾ। ਮੁੱਢੋਂ ਹੀ ਜਿਨ੍ਹਾਂ ਦਾ ਸਤਿਸੰਗਤ ਵਿਚ ਵਾਸਾ ਹੋ ਜਾਂਦਾ ਹੈ, ਇਹ ਸ਼ੁਭ ਕਰਮੀ ਲੇਖ ਰੇਖ ਧੁਰਿ ਲੇਖੇ ਅਨੁਸਾਰ ਹੀ ਹੁੰਦੀ ਹੈ। ਜੈਸੇ ਕਿ ਫ਼ੁਰਮਾਨ ਹੈ :

**ਜੋ ਧੁਰਿ ਲਿਖਿਆ ਸੁ ਕਰਮ ਕਮਾਇਆ ॥**
**ਕੋਇ ਨ ਮੇਟੈ ਧੁਰਿ ਫੁਰਮਾਇਆ ॥**
**ਸਤਸੰਗਤਿ ਮਹਿ ਤਿਨ ਹੀ ਵਾਸਾ ਜਿਨ ਕਉ ਧੁਰਿ ਲਿਖਿ ਪਾਈ ਹੇ ॥**

*(ਪੰਨਾ 1044)*

ਗੁਰਮਤਿ ਜਪ ਤਪ ਦਇਆ ਧਰਮ ਵਾਲਾ ਪੁੰਨ ਕਰਮ ਤਿਨ੍ਹਾਂ ਦਾ ਹੀ ਨਿਹਚਲ ਰਹਿੰਦਾ ਹੈ ਅਤੇ ਤੋੜ ਨਿਭਦਾ ਹੈ ਜਿਨ੍ਹਾਂ ਦੇ ਪੂਰਬਲੇ ਕਰਮਾਂ ਵਿਚ ਇਹ ਪੁੰਨ ਫਲ ਮਿਲਣਾ ਲਿਖਿਆ ਹੁੰਦਾ ਹੈ। ਫ਼ੁਰਮਾਨ ਹੈ:

**ਦਇਆ ਧਰਮੁ ਤਪੁ ਨਿਹਚਲੋ ਜਿਸੁ ਕਰਮਿ ਲਿਖਾਧਾ ॥** *(ਪੰਨਾ 1101)*

ਸੋ, ਇਸ ਤਰ੍ਹਾਂ ਪਤਾ ਲੱਗਾ ਕਿ ਕਰਮ ਜਗਤ ਰਚਨਾ ਨਾਲ ਹੀ ਬੰਦੇ ਨਾਲ ਆ ਜੁੜੇ ਹਨ। ਇਨ੍ਹਾਂ ਕਰਮਾਂ ਕਾਰਨ ਹੀ ਚੌਰਾਸੀ ਲੱਖ ਜੂਨਾਂ ਦਾ ਗੇੜ ਸ਼ੁਰੂ ਹੋ ਗਿਆ। ਚੰਗੇ ਕਰਮ ਕੀਤਿਆਂ ਅਤੇ ਵੱਡੇ ਭਾਗਾਂ ਨਾਲ ਮਨੁੱਖਾ ਜਨਮ ਮਿਲਦਾ ਹੈ। ਫ਼ੁਰਮਾਨ ਹੈ:

**ਲਖ ਚਉਰਾਸੀਹ ਜੋਨਿ ਸਬਾਈ ॥**
**ਮਾਣਸ ਕਉ ਪ੍ਰਭਿ ਦੀਈ ਵਡਿਆਈ ॥** *(ਪੰਨਾ 1075)*

**ਕਈ ਜਨਮ ਭਏ ਕੀਟ ਪਤੰਗਾ ॥**
**ਕਈ ਜਨਮ ਗਜ ਮੀਨ ਕੁਰੰਗਾ ॥**
**ਕਈ ਜਨਮ ਪੰਖੀ ਸਰਪ ਹੋਇਓ ॥**
**ਕਈ ਜਨਮ ਹੈਵਰ ਬ੍ਰਿਖ ਜੋਇਓ ॥੧॥**
**ਮਿਲੁ ਜਗਦੀਸ ਮਿਲਨ ਕੀ ਬਰੀਆ ॥**
**ਚਿਰੰਕਾਲ ਇਹ ਦੇਹ ਸੰਜਰੀਆ ॥੧॥ਰਹਾਉ॥** *(ਪੰਨਾ 176)*

ਕਲਜੁਗ ਅੰਦਰ ਕਰਤੇ ਪੁਰਖ ਦੇ ਕੀਤੇ ਤਿੰਨਾਂ ਗੁਣਾਂ (ਰਜੋ ਗੁਣ—ਸੰਸਾਰੀ ਵਾਸ਼ਨਾਵਾਂ ਦੀ ਦਸ਼ਾ, Passion consious state) (ਤਮੋ ਗੁਣ—ਮਨ ਦੀ ਅੰਧਿਆਰੀ ਪਸ਼ੂ ਵਿਰਤੀ, Animal consious state) (ਸਤੋ ਗੁਣ—ਸਤ ਸੰਤੋਖ ਮਨ ਦੀ ਦਸ਼ਾ, Refined consious state) ਵਿਚ ਆਪ ਦੁਨਿਆਵੀ ਜੀਵ ਪਰਮਾਰਥੋਂ ਭੁੱਲੇ ਸਾਰੇ ਪ੍ਰਾਣੀ ਨਾਨਾ ਪ੍ਰਕਾਰੀ ਕਰਮ ਕਮਾਉਂਦੇ ਫਿਰਦੇ ਹਨ ਅਤੇ ਕਰਮ ਪਰਾਇਣੀ ਲਿਖਤ ਅਨੁਸਾਰ ਚੌਹਾਂ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਦੀਆਂ ਜੀਵ ਜੋਨੀਆਂ ਵਿਚ ਹੀ ਘੁੰਮਣ-ਘੇਰੀਆਂ ਖਾਂਦੇ ਰਹਿੰਦੇ ਹਨ।

ਤੁਰੀਆ ਗੁਣ (ਲਿਵ ਦੀ ਉਨਮਨ ਦਸ਼ਾ, Super consious state) ਚੌਥੇ ਪਦ ਤਾਈਂ ਭਾਗਾਂ ਵਾਲੇ ਗੁਰਮੁਖ ਜਨ ਦੀ ਹੀ ਪਹੁੰਚ ਹੁੰਦੀ ਹੈ ਜੋ ਵਾਹਿਗੁਰੂ ਨਾਮ ਰਟਣ ਰੂਪੀ ਅਕੱਥ ਕਹਾਣੀ ਨੂੰ ਸੁਆਸ ਗਿਰਾਸੀ ਅਭਿਆਸ ਦੁਆਰਾ ਕਥਨਹਾਰਾ ਹੁੰਦਾ ਹੈ। ਯਥਾ ਗੁਰਵਾਕ:

**ਤੀਨਿ ਗੁਣਾ ਤੇਰੇ ਜੁਗ ਹੀ ਅੰਤਰਿ ਚਾਰੇ ਤੇਰੀਆ ਖਾਣੀ ॥**
**ਕਰਮੁ ਹੋਵੈ ਤਾ ਪਰਮ ਪਦੁ ਪਾਈਐ ਕਥੇ ਅਕਥ ਕਹਾਣੀ ॥** *(ਪੰਨਾ 423)*

ਆਮ ਸੰਸਾਰੀ ਲੋਗ ਦੁਨੀਆਂ ਅੰਦਰਿ ਦੂਜੇ ਭਾਇ ਦੇ ਦੁਰਮਤਿ ਕਰਮਾਂ ਵਿਚ ਪਰਵਿਰਤ ਰਹਿੰਦੇ ਹਨ। ਪੂਰਬਲੇ ਕਰਮਾਂ ਅਨੁਸਾਰ ਇਹ ਦੁਰਮਤੀ ਕਰਮ ਉਨ੍ਹਾਂ ਨੂੰ ਅਵੱਸ਼ ਕਰਨੇ ਪੈਂਦੇ ਹਨ। ਪਿਛਲੇ ਜਨਮ ਦੇ ਕਰਮਾਂ ਦਾ ਫਲ ਉਹ ਗੰਦੇ ਕਰਮ ਕਮਾਉਂਦੇ ਹਨ, ਜਿਸ ਕਰਕੇ ਉਨ੍ਹਾਂ ਦਾ ਅਗਲਾ ਲੇਖਾ ਸਗੋਂ ਹੋਰ ਵੱਧ ਜਾਂਦਾ ਹੈ। ਅਜਿਹੇ ਮੂਰਖਾਂ ਨੂੰ ਅਗਾਂਹ ਹੋਰ ਸਜ਼ਾ ਮਿਲਦੀ ਹੈ ਤੇ ਜੂਨੀਆਂ ਦੇ ਗੇੜ ਵਿਚ ਹੀ

ਪਏ ਰਹਿੰਦੇ ਹਨ। ਪੂਰੇ ਭਾਗਾਂ ਕਰ ਕੇ ਅੱਛੇ ਨੇਕ ਕਰਮਾਂ ਕਰ ਕੇ ਜਿਨ੍ਹਾਂ ਦੇ ਕਰਮ ਪੂਰਬਲੇ ਜਨਮਾਂ ਦੇ ਕੀਤੇ ਹੁੰਦੇ ਹਨ ਤਿਨ੍ਹਾਂ ਦਾ ਅੰਕੁਰ ਇਹ ਸਫੁੱਟ ਹੁੰਦਾ ਹੈ ਕਿ ਇਸ ਜਨਮ ਵਿਚ ਉਨ੍ਹਾਂ ਨੂੰ ਸੱਚਾ ਸਤਿਗੁਰੂ ਸੁਖਦਾਤਾ ਆਪਣੇ ਸੱਚੇ ਸਤਿਗੁਰੂ ਸਰੂਪ ਵਿਚ ਆਇ ਮਿਲਦਾ ਹੈ। ਫ਼ੁਰਮਾਨ ਹੈ :

**ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥**
**ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥**

*(ਪੰਨਾ 204)*

**ਕਰਮੀ ਸਤਿਗੁਰੁ ਪਾਈਐ ਅਨਦਿਨੁ ਲਗੈ ਧਿਆਨੁ ॥**
**ਤਿਨ ਕੀ ਸੰਗਤਿ ਮਿਲਿ ਰਹਾ ਦਰਗਹ ਪਾਈ ਮਾਨੁ ॥** *(ਪੰਨਾ 313)*

ਪੂਰੇ ਭਾਗਾਂ ਕਰਕੇ ਸਤਿਗੁਰੂ ਮਿਲਦਾ ਹੈ ਤੇ ਗੁਰੂ ਦੀ ਸੰਗਤਿ ਪ੍ਰਾਪਤ ਹੁੰਦੀ ਹੈ।

ਭਾਈ ਰਣਧੀਰ ਸਿੰਘ ਜੀ (ਭਾਈ ਸਾਹਿਬ) ਆਪਣੇ ਨਿੱਜੀ ਤਜਰਬੇ ਤੋਂ ਲਿਖਦੇ ਹਨ : ਸੱਚੇ ਪਾਤਸ਼ਾਹ ਗੁਰ ਸੰਗਤ ਵਿਚ ਪ੍ਰਤੱਖ ਹੁੰਦੇ ਹਨ ਅਤੇ ਪ੍ਰਤੱਖ ਵਰਤਦੇ ਹਨ। ਦਿਬ, ਲਤੀਫ਼ੀ, ਨਦਰਿ ਦ੍ਰਿਸ਼ਟੀ ਵਾਲੇ ਗੁਰਸਿੱਖਾਂ, ਗੁਰਮੁਖ ਜਨਾਂ ਨੂੰ ਤਾਂ ਪ੍ਰਤੱਖ ਦੀਂਹਦੇ ਹਨ। ਗੁਰ ਸੰਗਤਿ ਵਿਚ ਨਿਰਬਾਣ ਕੀਰਤਨ ਕਰਨ ਵਾਲੇ ਅਖੰਡਾਕਾਰੀ ਸੁਰਤੀਸ਼ਰਾਂ ਨੂੰ ਤਾਂ ਜੋਤੀਸ਼ਗੁਰ ਸਨਮੁੱਖ ਦਿਦਾਰੇ ਦਿੰਦੇ ਹਨ।

ਵੇਦਾਂਤਿ ਗ੍ਰੰਥਾਂ ਦੇ ਪ੍ਰਕਰਣ—ਕਰਮ, ਉਪਾਸ਼ਨਾ ਤੇ ਗਿਆਨ ਤਿੰਨ ਹਿੱਸਿਆਂ ਵਿਚ ਵੰਡੇ ਗਏ ਹਨ—ਹੋਮ ਯੱਗ, ਸ਼੍ਰਾਧ, ਤ੍ਰਪਣ ਵਰਤ। ਆਦਿ ਕਰਮਾਂ ਦੇ ਕਰਨ ਦੀ ਵਿਧੀ ਜਿਸ ਵਿਚ ਦੱਸੀ ਗਈ ਹੈ ਉਹ ਕਰਮ-ਕਾਂਡ ਹੈ। ਹਰ ਮਜ਼੍ਹਬ ਦੇ ਕਰਮ ਇਸ ਤਰ੍ਹਾਂ ਸਮਝ ਲੈਣੇ ਚਾਹੀਦੇ ਹਨ। ਸਿੱਖ ਧਰਮ ਵਿਚ ਸਤਿਗੁਰੂ ਦਾ ਉਪਦੇਸ਼ ਹੈ ਕਿ ਕਰਮਾਂ ਦੇ ਭਾਵ ਨੂੰ ਸਮਝ ਕੇ ਵਿਚਾਰ ਨਾਲ ਕਰਮ ਕਰਨੇ ਚਾਹੀਦੇ ਹਨ। ਵਿਖਾਵੇ ਅਰ ਪਖੰਡ ਨਾਲ ਕੀਤੇ ਕਰਮ ਅਥਵਾ ਲੋਕਾਂ ਦੇ ਠੱਗਣ ਲਈ ਕਰਮ ਜਾਲ ਦਾ ਫੈਲਾਉਣਾ ਉੱਤਮ ਨਹੀਂ। ਗੁਰੂ ਫ਼ੁਰਮਾਨ ਹੈ :

**ਖਟੁ ਸਾਸਤ ਬਿਚਰਤ ਮੁਖਿ ਗਿਆਨਾ ॥ ਪੂਜਾ ਤਿਲਕੁ ਤੀਰਥ ਇਸਨਾਨਾ ॥**
**ਨਿਵਲੀ ਕਰਮ ਆਸਨ ਚਉਰਾਸੀਹ ਇਨ ਮਹਿ ਸਾਂਤਿ ਨ ਆਵੈ ਜੀਉ ॥੨॥**
**ਅਨਿਕ ਬਰਖ ਕੀਏ ਜਪ ਤਾਪਾ ॥ ਗਵਨੁ ਕੀਆ ਧਰਤੀ ਭਰਮਾਤਾ ॥**
**ਇਕੁ ਖਿਨੁ ਹਿਰਦੈ ਸਾਂਤਿ ਨ ਆਵੈ ਜੋਗੀ ਬਹੁੜਿ ਬਹੁੜਿ ਉਠਿ ਧਾਵੈ ਜੀਉ ॥**

*(ਪੰਨਾ 98)*

ਤਥਾ :

**ਕਰਮ ਕਾਂਡ ਬਹੁ ਕਰਹਿ ਅਚਾਰ ॥ ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ ॥੩॥**
**ਬੰਧਨਿ ਬਾਧਿਓ ਮਾਇਆ ਫਾਸ ॥ ਜਨ ਨਾਨਕ ਛੂਟੇ ਗੁਰ ਪਰਗਾਸ ॥**

*(ਪੰਨਾ 162)*

ਤਥਾ :

**ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥** *(ਪੰਨਾ 1195)*

ਪ੍ਰੋਫ਼ੈਸਰ ਸਤਿਬੀਰ ਸਿੰਘ ਜੀ ਲਿਖਦੇ ਹਨ ਕਿ ਸਿੱਖ ਧਰਮ ਕਿਸੇ ਕਰਮ-ਕਾਂਡ ਨੂੰ ਨਹੀਂ ਮੰਨਦਾ। ਇਹ ਕੇਵਲ ਬਖ਼ਸ਼ਿਸ਼ 'ਤੇ ਯਕੀਨ ਰੱਖਦਾ ਹੈ। ਗੁਰੂ ਅਰਜਨ ਦੇਵ ਜੀ ਦਾ ਬਸੰਤ ਰਾਗ ਵਿਚ ਫ਼ੁਰਮਾਨ ਹੈ ਕਿ ਸਭ ਕਰਮ-ਕਾਂਡ, ਰਸਮਾਂ-ਰੀਤਾਂ ਤੋਂ ਉੱਤੇ ਬਖ਼ਸ਼ਿਸ਼ ਮੰਗਣਾ ਹੈ:

**ਸਗਲ ਧਰਮ ਮਹਿ ਊਤਮ ਧਰਮ ॥**
**ਕਰਮ ਕਰਤੂਤਿ ਕੈ ਊਪਰਿ ਕਰਮ ॥** *(ਪੰਨਾ 1182)*

ਬੜੀ ਭਾਵਪੂਰਤ ਟੂਕ ਬਾਰਹਮਾਹਾ ਵਿਚ ਪੰਚਮ ਪਿਤਾ ਨੇ ਦਿੱਤੀ ਹੈ ਕਿ ਕਿਰਤ ਕਰਮ ਕਰ ਕੇ ਤਾਂ ਸਗੋਂ ਵਿਛੋੜਾ ਪਿਆ। ਕ੍ਰਿਪਾ ਹੀ ਮੇਲ ਦਾ ਠੀਕ ਰਾਹ ਹੈ:

**ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ ॥** *(ਪੰਨਾ 133)*

ਅਤੇ ਫਿਰ ਕਰਮ-ਕਾਂਡ ਦਾ ਸਹਾਰਾ ਲੈ ਵਿਛੁੜਨਾ ਹੀ ਹੈ। ਕਿਉਂਕਿ ਇਸ ਵਿਚ ਗਣਿਤ ਹੈ, ਹਿਸਾਬ ਹੈ, ਲੇਖਾ ਹੈ। ਮਨ ਦੀ ਤੋੜ ਭੰਨ ਹੈ। ਕਰਮ ਤਾਂ ਸਗੋਂ ਬੰਧਨ ਦਾ ਨਾਮ ਹੈ। ਗੁਰਵਾਕ ਹੈ:

**ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ ॥** *(ਪੰਨਾ 62)*

ਕ੍ਰਿਪਾ ਦੀ ਘਾਲ ਘਾਲਣ ਲਈ ਗੁਰੂ ਅੰਗਦ ਦੇਵ ਜੀ ਨੇ ਹੁਕਮ ਕੀਤਾ ਸੀ:

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥** *(ਪੰਨਾ 146)*

ਨਾਮੀ ਪੁਰਸ਼ ਕਿਸੇ ਕਰਮ ਦੀ ਸ਼ਕਤੀ ਨੂੰ ਨਹੀਂ ਮੰਨਦਾ। ਸੱਚਾ ਪਾਤਿਸ਼ਾਹ ਜਿਸ ਉੱਪਰ ਦਿਆਲ ਹੋ ਜਾਂਦਾ ਹੈ ਤਿਸ ਦਾ ਉਹ ਮਿੱਤਰ ਬਣ ਜਾਂਦਾ ਹੈ ਅਤੇ ਮਿੱਤਰ ਬਣ ਕੇ ਤਿਸ ਨੂੰ ਆਪਣਾ ਹੁਕਮ ਬੁਝਾ ਦਿੰਦਾ ਹੈ। ਹੁਕਮ ਬੁਝਾ ਕੇ ਉਹ ਉਸ ਤੋਂ ਹੁਕਮ ਰਜਾਈ ਕਰਮ ਕਰਾਉਂਦਾ ਹੈ। ਹੁਕਮ ਰਜਾਈ ਕਰਮ ਕਰਵਾ ਕੇ ਉਸ ਨੂੰ ਆਪਣੇ ਵਿਖੇ ਸਮਾ ਲੈਂਦਾ ਹੈ। ਇਉਂ ਉਸ ਦਾ ਜਨਮ ਮਰਨ ਮਿੱਟ ਜਾਂਦਾ ਹੈ ਅਤੇ ਇਉਂ ਉਸ ਨੂੰ ਸੱਚਾ ਨਿਰਬਾਣ ਪਦ ਮਿਲ ਜਾਂਦਾ ਹੈ। ਫਿਰ ਉਹ ਇਕ ਅਕਾਲ ਨੂੰ ਛੱਡ ਕੇ ਦੂਜੇ ਦੀ ਉਪਾਸਨਾ ਵਿਚ ਨਹੀਂ ਲੱਗਦਾ। ਤਾਂ ਹੀ ਤੇ ਏਕੰਕਾਰ ਦੇ ਉਪਾਸ਼ਕ ਆਮ ਕਰਮਾਂ ਧਰਮਾਂ ਵਿਚ ਖੱਚਤ ਨਹੀਂ ਹੁੰਦੇ। ਇੱਕੋ ਸੱਚੇ ਸਿਫ਼ਤਿ-ਸਾਲਾਹ ਕਰਮ ਗੁਰਮਤਿ ਨਾਮ ਦੇ ਸ਼ੈਦਾਈ ਹੀ ਬਣੇ ਰਹਿੰਦੇ ਹਨ। ਇਉਂ ਨਾਮ ਰੰਗਾਂ ਵਿਚ ਰੰਗੀਜੇ ਅਤੇ ਰੱਤੇ ਹੋਇ ਇਸ ਭਵਸਾਗਰ ਤੋਂ ਪਾਰ ਉਤਰ ਜਾਂਦੇ ਹਨ। ਸਭ ਤੋਂ ਵਾਧੇ ਦੀ ਗੱਲ ਇਹ ਹੈ ਕਿ ਅਜਿਹੇ ਜੀਵਨ ਮੁਕਤ ਨਾਮ ਰਤੜੇ ਗੁਰਮੁਖ ਜਨਾਂ ਦਾ ਗ੍ਰਿਹਸਥ ਵਿਚ ਰਹਿ ਕੇ ਨਾਮ-ਜਾਪ ਅਭਿਆਸ ਰੰਗਾਂ ਵਿਚ ਮਸਤੁਲ ਮਸਤ ਰਹਿੰਦਿਆਂ ਜੀਵਨ ਸਫਲ ਹੋ ਜਾਂਦਾ ਹੈ।

ਇਸ ਲਈ ਸਾਨੂੰ ਸਦਾ ਹੀ ਗੁਰੂ ਬਖ਼ਸ਼ਿਸ਼ ਤੇ ਨਾਮ ਅਭਿਆਸ ਕਮਾਈ ਕਰਨ ਲਈ ਜੋਦੜੀਆਂ ਕਰਦੇ ਰਹਿਣਾ ਚਾਹੀਦਾ ਹੈ। ਸਿੱਖ ਨੂੰ ਨਿਰਮਾਣ ਰਹਿਣ ਲਈ ਚਿਤਾਵਨੀ ਦਿੱਤੀ ਹੈ:

**ਸੁਣਿ ਬਾਵਰੇ ਮਤੁ ਜਾਣਹਿ ਪ੍ਰਭੁ ਮੈ ਪਾਇਆ ॥**
**ਸੁਣਿ ਬਾਵਰੇ ਥੀਉ ਰੇਣੁ ਜਿਨੀ ਪ੍ਰਭੁ ਧਿਆਇਆ ॥** *(ਪੰਨਾ 777)*

ਤਥਾ :

**ਕਲ ਮੈ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ ॥**

*(ਪੰਨਾ 632)*

ਸਾਰੀ ਗੁਰਮਤਿ ਫ਼ਿਲਾਸਫ਼ੀ ਇਸ ਏਕੋ ਨਾਮ ਦੀ ਕਰਮ ਕਮਾਈ ਵਿਚ ਹੀ ਛੁਪੀ ਹੈ। ਇਹੀ ਨਾਮ ਨਿਰੰਜਨਾ, ਭਵ-ਸਾਗਰੋਂ ਪਾਰ ਉਤਾਰਨਹਾਰਾ ਹੈ। ਯਥਾ :

**ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਹਿ**
**ਜੋ ਬੋਲਹਿ ਹਰਿ ਹਰਿ ਰਾਮ ਨਾਮੁ ਹਰਿ ਸਾਤੇ ॥** *(ਪੰਨਾ 648)*

*(ਪੰਜਾਬ ਟਾਈਮਜ਼, 10-11.1999)*

# ਨਵੀਂ ਗੁਰਦੁਆਰਾ ਸੁਧਾਰ ਲਹਿਰ ਦੀ ਲੋੜ

"ਇਹਨਾਂ ਦੁਰਾਚਾਰੀ ਮਹੰਤਾਂ ਨੂੰ ਤਾਂ ਅਸੀਂ ਗੱਦੀਉਂ ਲਾਹ ਦਿੱਤਾ ਹੈ, ਪ੍ਰੰਤੂ ਜਿਹਨਾਂ ਨੂੰ ਅਸੀਂ ਹੁਣ ਥਾਪਣ ਲੱਗੇ ਹਾਂ, ਕਿਸੇ ਸਮੇਂ ਵੀ ਪੰਥ ਦੇ ਗਲੋਂ ਨਹੀਂ ਲੱਥਣੇ।" ਇਹ ਸ਼ਬਦ ਗੁਰੂ ਸੰਵਾਰੇ ਪੰਜਾਂ ਵਿੱਚੋਂ ਇਕ ਨੇ, ਦਰਬਾਰ ਸਾਹਿਬ, ਅੰਮ੍ਰਿਤਸਰ ਪੁਜਾਰੀਆਂ ਦੇ ਕਬਜ਼ੇ ਤੇ ਗ਼ਲਬੇ ਤੋਂ ਆਜ਼ਾਦ ਹੋਣ ਬਾਅਦ ਕੁੰਜੀਆਂ ਫੜਦੇ ਸਮੇਂ ਆਖੇ ਸਨ। ਇਸ ਸਮੇਂ ਉਸ ਅਨੁਭਵੀ ਪੇਸ਼ੀਨਗੋਈ ਦੀ ਸੱਚਾਈ ਸਾਡੇ ਸਾਹਮਣੇ ਹੈ ਤੇ ਸਾਰਾ ਸਿੱਖ ਪੰਥ ਉਸ ਸਮੇਂ ਦੀ ਹੋਈ ਭੋਲ ਜਾਂ ਅਣਭੋਲ ਗ਼ਲਤੀ ਨੂੰ ਬੁਰੀ ਤਰ੍ਹਾਂ ਮਹਿਸੂਸ ਕਰ ਰਿਹਾ ਹੈ। ਦਾਸ ਸਮਝਦਾ ਹੈ ਕਿ ਗੁਰੂ ਕੇ ਲਾਲ ਦਾ ਕਹਿਣ ਦਾ ਭਾਵ ਇਹ ਸੀ ਕਿ ਮਹੰਤਾਂ ਤੇ ਪੁਜਾਰੀਆਂ ਦਾ ਬਦਲ ਇਲੈਕਸ਼ਨਾਂ ਰਾਹੀਂ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਚੁਣਿਆ ਜਾਣਾ ਸ਼ਾਇਦ ਬਹੁਤਾ ਠੀਕ ਸਾਬਤ ਨਾ ਹੋਵੇ। ਦੂਸਰੇ ਸ਼ਬਦਾਂ ਵਿਚ ਵੋਟਾਂ ਰਾਹੀਂ ਚੁਣੇ ਗਏ ਪ੍ਰਬੰਧਕ ਇਹਨਾਂ ਮਹੰਤਾਂ ਵਰਗੇ ਹੀ ਸੁਆਰਥੀ ਤੇ ਦੁਰਾਚਾਰੀ ਬਣ ਸਕਦੇ ਹਨ।

ਕਈ ਦੁਸ਼ਵਾਰੀਆਂ ਤੇ ਸ਼ਹੀਦੀਆਂ ਬਾਦ ਸਿੱਖ ਕੌਮ ਨੇ ਇਤਿਹਾਸਕ ਗੁਰਦੁਆਰੇ ਇਹਨਾਂ ਮਹੰਤਾਂ ਦੇ ਪੰਜੇ ਤੋਂ ਆਜ਼ਾਦ ਕਰਵਾਏ। ਮਹੰਤਾਂ ਦੀ ਪਿੱਠ 'ਤੇ ਫ਼ਰੰਗੀ ਗੋਰੀ ਸਰਕਾਰ ਸੀ। ਇਸ ਲਈ ਇਹ ਲੜਾਈ ਸਿਰਫ਼ ਮਹੰਤਾਂ ਦੇ ਖ਼ਿਲਾਫ਼ ਹੀ ਨਹੀਂ ਸੀ, ਸਗੋਂ ਤਾਕਤਵਰ ਸਿੱਖ ਮਾਰੂ ਸਰਕਾਰ ਨਾਲ ਵੀ ਖ਼ਾਲਸਾ ਟੱਕਰ ਲੈ ਰਿਹਾ ਸੀ। ਖ਼ੈਰ, ਸਿੱਖ ਕੌਮ ਦੀ ਆਪਣੇ ਗੁਰਦੁਆਰਿਆਂ ਲਈ ਪਿਆਰ, ਸ਼ਰਧਾ ਤੇ ਸੱਚੀ ਦ੍ਰਿੜ੍ਹਤਾ ਕਾਰਨ ਕਾਮਯਾਬੀ ਪ੍ਰਾਪਤ ਹੋਈ ਤੇ ਗੁਰਦੁਆਰਾ ਐਕਟ 1925 ਦੇ ਰੂਪ ਵਿਚ ਲਾਗੂ ਹੋਇਆ। ਇਸ ਐਕਟ ਅਨੁਸਾਰ ਅਣਵੰਡੇ ਪੰਜਾਬ ਦੇ ਸਾਰੇ ਇਤਿਹਾਸਕ ਗੁਰਦੁਆਰਿਆਂ ਦਾ ਪ੍ਰਬੰਧ ਵੋਟਾਂ ਰਾਹੀਂ ਚੁਣਿਆ ਹੋਇਆ ਬੋਰਡ ਕਰਨ ਲੱਗਾ ਜਿਸ ਨੂੰ ਬਾਅਦ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦਾ ਨਾਮ ਦਿੱਤਾ ਗਿਆ। ਪਹਿਲੇ ਦਹਾਕੇ ਵਿਚ ਇਸ ਬੋਰਡ ਨੇ ਲਗਨ ਤੇ ਨਿਸ਼ਕਾਮ ਸੇਵਾ-ਭਾਵ ਨਾਲ ਗੁਰਦੁਆਰਿਆਂ ਵਿਚ ਚਲਾਈਆਂ ਜਾ ਰਹੀਆਂ ਮਨਮਤੀ ਕੁਰੀਤੀਆਂ ਦਾ ਅਭਾਵ ਕੀਤਾ ਤੇ ਕਈ ਵਡਮੁੱਲੇ ਇਤਿਹਾਸਕ ਫ਼ੈਸਲੇ ਕਰ ਕੇ ਕੌਮ ਦੀ ਅਧਿਆਤਮਕ ਤੇ ਸਿਆਸੀ ਪੱਖੋਂ ਅਗਵਾਈ ਕੀਤੀ। ਸਭ ਤੋਂ ਉੱਤਮ ਕੰਮ ਸਿੱਖ ਰਹਿਤ ਮਰਯਾਦਾ ਦਾ ਖਰੜਾ ਤਿਆਰ ਕਰਵਾਉਣਾ ਤੇ ਅਕਾਲ ਤਖ਼ਤ ਸਾਹਿਬ ਤੋਂ ਪਰਵਾਨ ਕਰਵਾ ਕੇ ਸਿੱਖ ਕੌਮ ਦਾ ਮਾਰਗ-ਦਰਸ਼ਨ ਕੀਤਾ। ਇਹਦੇ ਨਾਲ ਕੌਮ ਇਕਮੁੱਠ ਹੋਈ ਤੇ ਮੁਲਕ ਨੂੰ ਆਜ਼ਾਦ ਕਰਵਾਉਣ ਸਮੇਂ ਸਭ ਤੋਂ ਵੱਧ ਕੁਰਬਾਨੀਆਂ ਕਰਨ ਲਈ

ਉਤਸ਼ਾਹਿਤ ਕੀਤਾ। ਮਹਾਤਮਾ ਗਾਂਧੀ ਦੇ ਕਹਿਣ ਅਨੁਸਾਰ ਮੁਲਕ ਦੀ ਆਜ਼ਾਦੀ ਲਈ ਕੀਤੀ ਜਾ ਰਹੀ ਜਦੋਜਹਿਦ ਫ਼ਰੰਗੀਆਂ ਦੇ ਏਜੰਟਾਂ ਹੱਥੋਂ ਗੁਰਦੁਆਰੇ ਆਜ਼ਾਦ ਹੋ ਜਾਣ ਉਪਰੰਤ ਅੱਧੀ ਲੜਾਈ ਜਿੱਤੀ ਗਈ। ਕੌਮ ਦੀ ਬਦਕਿਸਮਤੀ ਸਮਝਣੀ ਚਾਹੀਦੀ ਹੈ ਕਿ ਸਮੇਂ ਦੀ ਤੋਰ ਨਾਲ ਕਮੇਟੀ ਦੇ ਮੈਂਬਰ ਧੜਿਆਂ ਵਿਚ ਵੰਡੀਦੇ ਗਏ। ਚੌਧਰ ਦੇ ਭੁੱਖਿਆਂ ਨੇ ਕੌਮ ਦੇ ਹਿੱਤ ਵਿਚ ਕੀਤੇ ਫ਼ੈਸਲਿਆਂ ’ਤੇ ਸ਼ੰਕੇ ਖੜੇ ਕਰਨੇ ਸ਼ੁਰੂ ਕਰ ਦਿੱਤੇ। ਦੰਭੀ ਤੇ ਪਖੰਡੀ ਸਾਧਾਂ ਨੇ ਸੁਆਰਥੀ ਲੀਡਰਾਂ ਨੂੰ ਹੱਲਾਸ਼ੇਰੀ ਦੇ ਕੇ ਆਪਣਾ ਉੱਲੂ ਸਿੱਧਾ ਕੀਤਾ। ਫਲਸਰੂਪ ਕਈ ਸਾਧਾਂ ਸੰਤਾਂ ਦੇ ਡੇਰਿਆਂ ਵਿਚ ਉਹਨਾਂ ਦੀ ਆਪਣੀ ਹੀ ਮਰਯਾਦਾ ਸ਼ੁਰੂ ਹੋ ਗਈ। ਨਤੀਜੇ ਵਜੋਂ ਅਕਾਲ ਤਖ਼ਤ ਸਾਹਿਬ ਵੱਲੋਂ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਪੂਰਨ ਤੌਰ ’ਤੇ ਲਾਗੂ ਨਾ ਹੋ ਸਕੀ। ਸਿਰਕੱਢ ਸ਼੍ਰੋਮਣੀ ਕਮੇਟੀ ਦੇ ਲੀਡਰਾਂ ਨੇ ਧਾਰਮਿਕ ਬੌਡੀ ਐਸ.ਜੀ.ਪੀ.ਸੀ. ਨੂੰ ਆਪਣੇ ਸਿਆਸੀ ਮਨੋਰਥਾਂ ਲਈ ਵਰਤਣਾ ਸ਼ੁਰੂ ਕਰ ਦਿੱਤਾ। ਚਾਹੀਦਾ ਤਾਂ ਇਹ ਸੀ ਕਿ ਧਰਮ ਅਧੀਨ ਸਿਆਸਤ ਦੀ ਖੇਡ ਖੇਡੀ ਜਾਂਦੀ, ਪ੍ਰੰਤੂ ਇਹਨਾਂ ਭੱਦਰ ਪੁਰਸ਼ਾਂ ਨੇ ਸਿਆਸਤ ਨੂੰ ਧਰਮ ਵਿਚ ਲਿਆ ਘਸੋੜਿਆ। ਭਗਤੀ ਤੇ ਸ਼ਕਤੀ ਦੇ ਸੋਮਿਆਂ ਨੂੰ ਸਿਆਸੀ ਅਖਾੜਾ ਬਣਾ ਦਿੱਤਾ। ਤਖ਼ਤ ਸਾਹਿਬਾਨ ਤੇ ਵੱਡੇ ਇਤਿਹਾਸਕ ਗੁਰਦੁਆਰਿਆਂ ਦੇ ਗ੍ਰੰਥੀਆਂ ਦੀ ਨਿਯੁਕਤੀ ਵੀ ਸਿਆਸੀ ਨਿਸ਼ਾਨੇ ਨੂੰ ਮੁੱਖ ਰੱਖ ਕੇ ਕੀਤੀ ਜਾਣ ਲੱਗੀ। ਸਿੱਖ ਕੌਮ ਦੇ ਮਹਾਨ ਲੀਡਰ ਮਾਸਟਰ ਤਾਰਾ ਸਿੰਘ ਜੀ ਨੇ ਆਪ ਇਕ ਸਮੇਂ ਮੰਨਿਆ ਸੀ ਕਿ ਹਰ ਇਲੈਕਸ਼ਨ ਬਾਅਦ ਸਿੱਖ ਕੌਮ ਵਿਚ ਅਧਿਆਤਮਕ ਤੇ ਸਮਾਜਕ ਤੌਰ ’ਤੇ ਗਿਰਾਵਟ ਵਧੀ ਹੈ।

‘ਧਰਮ ਪੰਖ ਕਰ ਉਡਰਿਆ।’

ਸਿੱਖ ਲੀਡਰਾਂ ਨੇ ਧਰਮ ਦਾ ਬੁਰਕਾ ਪਾ ਕੇ ਆਪਣੀ ਕੁਰਸੀ ਨੂੰ ਪੱਕਿਆਂ ਕਰਨ ਲਈ ਧੜੇਬੰਦੀ ਨੂੰ ਹਵਾ ਦੇਣੀ ਸ਼ੁਰੂ ਕਰ ਦਿੱਤੀ ਜਿਹੜੀ ਕਿ ਇਸ ਸਮੇਂ ਹਨੇਰੀ ਦਾ ਰੂਪ ਧਾਰ ਕੇ ਧਾਰਮਿਕ ਪਰੰਪਰਾ ਤੇ ਸਿੱਖ ਰਹੁ-ਰੀਤਾਂ ਨੂੰ ਢਾਹ ਢੇਰੀ ਕਰ ਰਹੀ ਹੈ। ਪਿਛਲੇ ਦੋਂਹ ਚੌਂਹ ਸਾਲਾਂ ਤੋਂ ਅਕਾਲ ਤਖ਼ਤ ਸਾਹਿਬ ਤੇ ਦਰਬਾਰ ਸਾਹਿਬ ਅੰਮ੍ਰਿਤਸਰ ’ਤੇ ਠੋਸੀ ਗਈ ਮਰਯਾਦਾ ਮੂੰਹ ਬੋਲਦੀ ਮਿਸਾਲ ਹੈ। ਧਰਮ ਤੇ ਧਰਮੀ ਬੰਦੇ ਅਲੋਪ ਹੋਣੇ ਸ਼ੁਰੂ ਹੋ ਗਏ। ਕੌਮ ਦੀ ਲੀਡਰਸ਼ਿਪ ਨਿਸ਼ਕਾਮ ਸੇਵਾ ਤੇ ਸਿਮਰਨ ਦੀ ਜਗ੍ਹਾ ਈਰਖਾਲੂ, ਝਗੜਾਲੂ ਤੇ ਸਿੱਖੀ ਰਹਿਤ ਮਰਯਾਦਾ ਨੂੰ ਛਿੱਕੇ ਟੰਗਣ ਵਾਲੇ ਸਿਆਸੀ ਬੰਦਿਆਂ ਦੇ ਹੱਥ ਆ ਗਈ। ਪੰਥ ਸਾਰੀਆਂ ਸਿੱਖ ਜਥੇਬੰਦੀਆਂ ਦਾ ਸਮੂਹ ਹੈ ਨਾ ਕਿ ਇਕ ਜਥੇਬੰਦੀ ਪੰਥ ਹੈ। ‘ਜਿਸ ਕੀ ਲਾਠੀ ਉਸ ਕੀ ਭੈਂਸ’ ਦੇ ਅਖਾਣ ਮੁਤਾਬਿਕ ਸ਼੍ਰੋਮਣੀ ਕਮੇਟੀ ਗੁਰ-ਮਰਯਾਦਾ ਨੂੰ ਸਰਬ ਉੱਚਤਮ ਰੱਖਣ ਦੀ ਬਜਾਇ ਬੁਰਛਾਗਰਦ ਪਾਰਟੀਆਂ ਦਾ ਹੱਥਠੋਕਾ ਬਣ ਕੇ ਰਹਿ ਗਈ ਹੈ।

**ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥**

*(ਪੰਨਾ 722)*

ਦਾ ਸਿਤਮ ਫੈਲ ਰਿਹਾ ਹੈ। ਵੈਸਟਰਨ ਮੁਲਕ ਤੇ ਦੁਨੀਆਂ ਦੇ ਹੋਰ ਸਿੱਖ ਗੁਰਦੁਆਰਿਆਂ ਦਾ ਪ੍ਰਬੰਧਕ ਸਿਸਟਮ ਵੀ ਇਹਨਾਂ ਹੀ ਲਾਈਨਾਂ ’ਤੇ ਭਾਵ ਵੋਟਾਂ ਰਾਹੀਂ ਚੁਣਿਆ ਜਾਣ ਲੱਗਾ। ਨਤੀਜਾ ਸਾਰਿਆਂ ਦੇ ਸਾਹਮਣੇ ਹੈ। ਸ਼ਾਇਦ ਹੀ ਯੂ.ਕੇ., ਕੈਨੇਡਾ,

ਅਮਰੀਕਾ ਤੇ ਹੋਰ ਮੁਲਕਾਂ ਦਾ ਕੋਈ ਗੁਰਦੁਆਰਾ ਬਚਿਆ ਹੋਵੇ ਜਿਥੇ ਪ੍ਰਧਾਨ, ਸੈਕਟਰੀ ਬਣਨ ਦੀ ਭੁੱਖ ਨੇ ਸਿੱਖਾਂ ਨੂੰ ਸਿੱਖਾਂ ਦੇ ਗਲ ਨਾ ਪੁਆਇਆ ਹੋਵੇ। ਅਜੋਕੇ ਇਲੈਕਸ਼ਨ ਸਿਸਟਮ ਰਾਹੀਂ ਪ੍ਰਬੰਧਕੀ ਬੋਰਡ ਤੇ ਉਸ ਸਮੇਂ ਦੇ ਮਹੰਤੀ ਸਿਸਟਮ ਕਾਰਨ ਨਿਕਲੇ ਸਿੱਟੇ ਤਕਰੀਬਨ ਇੱਕੋ ਜਿਹੇ ਹੀ ਹਨ। ਦੋਨਾਂ ਤਰ੍ਹਾਂ ਦੇ ਪ੍ਰਬੰਧਕ ਆਪਣੀ ਗੱਦੀ ਨੂੰ ਸਦੀਵੀ ਰੱਖਣ ਲਈ ਗੁੰਡਾਗਰਦੀ ਦਾ ਸਹਾਰਾ ਲੈਂਦੇ ਰਹੇ ਹਨ ਤੇ ਹੁਣ ਵੀ ਲੈ ਰਹੇ ਹਨ। ਉਸ ਸਮੇਂ ਵੀ ਮਹੰਤ, ਸਰਕਾਰ ਦੇ ਹੱਥਠੋਕੇ ਬਣੇ ਹੋਏ ਸਨ ਤੇ ਇਸ ਸਮੇਂ ਦੇ ਸੁਆਰਥੀ ਲੀਡਰ ਵੀ ਸਮੇਂ ਦੀ ਸਰਕਾਰ ਨੂੰ ਨਿਵ ਨਿਵ ਸਲਾਮਾਂ ਕਰਨ ਵਿਚ ਧੰਨਭਾਗ ਸਮਝਦੇ ਹਨ। ਫੁੱਟ ਦੇ ਕਾਰਨ ਬਾਹਰਲੀਆਂ ਸ਼ੈਤਾਨੀ ਸ਼ਕਤੀਆਂ ਪੰਥ ਨੂੰ ਖੇਰੂੰ ਖੇਰੂੰ ਕਰਨ ਲਈ ਜ਼ੋਰ ਫੜਦੀਆਂ ਜਾ ਰਹੀਆਂ ਹਨ। ਗੁਰਦੁਆਰਿਆਂ ਦੀ ਰਹਿਤ ਮਰਯਾਦਾ ਨਾਲ ਸਾਡਾ ਧਾਰਮਿਕ ਤੇ ਸਮਾਜਕ ਜੀਵਨ ਜੁੜਿਆ ਹੋਇਆ ਹੈ। ਸ਼ਾਇਦ ਅਤਿਕਥਨੀ ਨਾ ਹੋਵੇ ਜੇ ਆਖਾਂ ਗੁਰਦੁਆਰਿਆਂ ਵਿਚ ਵਾਪਰ ਰਹੀਆਂ ਮਾੜੀਆਂ ਚੰਗੀਆਂ ਘਟਨਾਵਾਂ ਦਾ ਅਸਰ ਸਾਡੇ ’ਤੇ ਅਤੇ ਸਾਡੇ ਬੱਚਿਆਂ ’ਤੇ ਪੈ ਰਿਹਾ ਹੈ।

ਗੁਰਦੁਆਰਿਆਂ ਦੀ ਪਵਿੱਤਰਤਾ ਤੇ ਸਿੱਖੀ ਨੂੰ ਸੱਚੀਮੁੱਚੀਂ ਗੁਰਮਤਿ ’ਤੇ ਚਲਾਉਣ ਲਈ ਕੁਝ ਸੁਝਾਓ ਪੇਸ਼ ਹਨ, ਪ੍ਰੰਤੂ ਦਾਸ ਸਮਝਦਾ ਹੈ ਕਿ ਇਹਨਾਂ ਖ਼ਿਆਲਾਂ ’ਤੇ ਵਿਚਾਰ ਕਰਨ ਤੋਂ ਪਹਿਲਾਂ ਗੁਰਦੁਆਰਾ ਸੁਧਾਰ ਲਹਿਰ ਦੇ ਕਾਰਨਾਂ ’ਤੇ ਝਾਤ ਮਾਰਨੀ ਲਾਹੇਵੰਦ ਹੋਵੇਗੀ। ਹਾਲਾਤ ਤਕਰੀਬਨ ਉਹੋ ਜਿਹੇ ਹੀ ਹਨ। ਸ੍ਰ. ਸੋਹਣ ਸਿੰਘ ਜੀ ਜੋਸ਼ ਜਿਹੜਾ ਕਿ ਆਪ ਇਸ ਲਹਿਰ ਦਾ ਸ਼੍ਰੋਮਣੀ ਪਾਤਰ ਸੀ, ਆਪਣੀ ਪੁਸਤਕ *ਅਕਾਲੀ ਮੋਰਚਿਆਂ ਦਾ ਇਤਿਹਾਸ* ਦੇ 14-15 ਸਫ਼ੇ ’ਤੇ ਲਿਖਦਾ ਹੈ:

> ਅੰਗਰੇਜ਼ ਸਰਕਾਰ ਸਮੇਂ ਗੱਦੀਦਾਰ ਮਹੰਤ ਅਫ਼ਸਰਾਂ ਦੇ ਹੱਥ-ਠੋਕੇ ਤੇ ਪਾਲਤੂ ਤਾਅਬੇਦਾਰ ਬਣੇ ਹੋਏ ਸਨ। ਉਹ ਮਸੰਦ ਬਣ ਚੁੱਕੇ ਸਨ ਤੇ ਸਿੱਖ ਮਤ ਦੇ ਅਸੂਲਾਂ ਨੂੰ ਤਿਲਾਂਜਲੀ ਦੇ ਚੁੱਕੇ ਸਨ। ਦੁਰਾਚਾਰੀ, ਬਦਕਾਰੀ ਤੇ ਭ੍ਰਿਸ਼ਟਾਚਾਰ ਉਹਨਾਂ ਦਾ ਨਿਤਾਪ੍ਰਤੀ ਦਾ ਕਾਰ-ਵਿਹਾਰ ਬਣ ਗਿਆ ਸੀ। ਅਪਰਾਧੀ ਆਪਣੇ ਅਪਰਾਧਾਂ ਉੱਤੇ ਪੜਦਾ ਪਾਉਣ ਲਈ ਵਕਤ ਦੇ ਹਾਕਮਾਂ ਅੱਗੇ ਸਰਕਾਰ-ਪ੍ਰਸਤ ਲੋਕਾਂ ਨਾਲੋਂ ਵੀ ਵਧੇਰੇ ਨਿਉਂ ਨਿਉਂ ਸਲਾਮਾਂ ਕਰਦਾ ਅਤੇ ਉਹਨਾਂ ਦੀ ਖ਼ੁਸ਼ਾਮਦ ਕਰਦਾ ਹੈ। ਅੰਗਰੇਜ਼ ਹਾਕਮਾਂ ਦੀ ਪਾਲਿਸੀ ਇਹ ਜਾਪਦੀ ਸੀ ਕਿ ਮਹੰਤਾਂ ਦੇ ਐਬਾਂ ਵੱਲ ਨੈਲਸਨ ਵਾਲੀ ਕਾਣੀ ਅੱਖ ਕਰੀ ਰੱਖੋ ਅਤੇ ਗੁਰਦੁਆਰਿਆਂ ਨੂੰ ਅੰਗਰੇਜ਼ ਰਾਜ ਦੀ ਮਜ਼ਬੂਤੀ ਲਈ ਵਰਤੋ। ਇਹਨਾਂ ਵਿਚ ਅੰਗਰੇਜ਼ ਸਾਮਰਾਜ ਦੇ ਵਿਰੁੱਧ ਕੋਈ ਆਵਾਜ਼ ਨਾ ਉਠਣ ਦਿਓ। ਹਾਲਤ ਇੱਥੋਂ ਤਕ ਨਿਘਰ ਚੁੱਕੀ ਸੀ ਕਿ ਗੁਰਦੁਆਰਿਆਂ ਵਿਚ ਸੁਧਾਰ ਕਰਨ ਦੀ ਆਵਾਜ਼ ਉਠਾਉਣ ਵਾਲੇ ਸਿੱਖ ਨੂੰ ਪੁਜਾਰੀ ਘ੍ਰਿਣਾ ਦੀ ਨਜ਼ਰ ਨਾਲ ਵੇਖਦੇ ਸਨ। ਦੇਸ਼ ਸੇਵਕਾਂ ਦੇ ਵਿਰੁੱਧ ਅੰਗਰੇਜ਼ ਸਾਮਰਾਜ ਤੋਂ ਬਾਗ਼ੀ ਤੇ ਸਿੱਖੀ ਤੋਂ ਪਤਿਤ ਹੋਣ ਦੇ ਫ਼ਤਵੇ ਦਿੰਦੇ ਸਨ ਅਤੇ ਅਖੌਤੀ ਅਛੂਤਾਂ ਦੇ ਸਿੰਘ ਸਜ ਜਾਣ ’ਤੇ ਅਰਦਾਸੇ ਨਹੀਂ ਸੀ ਕਰਦੇ। ਪੂਜਾ ਦਾ ਧਾਨ ਖਾ ਖਾ ਇਹਨਾਂ ਦੀ ਸਿੱਖੀ ਅਣਖ ਤੇ ਗ਼ੈਰਤ ਮੁੱਕ ਚੁੱਕੀ ਸੀ ਅਤੇ ਇਹ ਅੰਗਰੇਜ਼ ਹਾਕਮਾਂ ਦੇ ਪੂਰਣ ਗ਼ੁਲਾਮ ਬਣ ਚੁੱਕੇ ਸਨ।

> ਜਦ ਕਾਅਬੇ ਵਿੱਚੋਂ ਹੀ ਕੁਫ਼ਤ ਉੱਠਣ ਲੱਗੇ ਤਾਂ ਮੁਸਲਮਾਨੀ ਨੇ ਉਥੇ ਕਿਥੇ ਰਹਿਣਾ ਹੋਇਆ।

ਅੱਗੇ ਸਫ਼ਾ 18 ’ਤੇ ਲਿਖਦਾ ਹੈ:

> ਅੰਗਰੇਜ਼ ਅਫ਼ਸਰ ਇਹਨਾਂ ਦੇ ਪੁੱਤ ਪੋਤਿਆਂ ਨੂੰ ਫ਼ੌਜ, ਪੁਲਿਸ ਤੇ ਉੱਚੇ ਦਫ਼ਤਰਾਂ ਵਿਚ ਉੱਚੇ ਅਹੁਦਿਆਂ ਦੀ ਥਾਂ ਦਿੰਦੇ ਸਨ।

ਇਸ ਲਈ ਅੰਗਰੇਜ਼ੀ ਰਾਜ ਦੀ ਜ਼ਿੰਦਗੀ ਇਹਨਾਂ ਉੱਤੇ ਹੀ ਨਿਰਭਰ ਸੀ ਤੇ ਇਹਨਾਂ ਦੀ ਜ਼ਿੰਦਗੀ ਅੰਗਰੇਜ਼ ਰਾਜ ਉੱਤੇ ਨਿਰਭਰ ਸੀ। ਉਸ ਸਮੇਂ ਤੇ ਇਸ ਸਮੇਂ ਦੇ ਹਾਲਾਤ ਦਾ ਮੁਕਾਬਲਾ ਕੀਤਿਆਂ ਹੇਠ ਲਿਖੇ ਸਿੱਟੇ ਨਿਕਲਦੇ ਹਨ:

1. ਗੁਰਦੁਆਰਾ ਸੁਧਾਰ ਲਹਿਰ ਸਮੇਂ ਅੰਗਰੇਜ਼ਾਂ ਦੀ ਹਕੂਮਤ ਸੀ ਤੇ ਇਸ ਸਮੇਂ ਭਾਰਤ ਵਿਚ ਅਖੌਤੀ-ਲੋਕਤੰਤਰ ਰਾਜ ਹੈ, ਭਾਵ ਬਹੁਸੰਮਤੀ ਫ਼ਿਰਕੇ ਦੇ ਲੋਕਾਂ ਦੇ ਹੱਥ ਹਕੂਮਤ ਦੀ ਵਾਗਡੋਰ ਹੈ। ‘ਪਾੜੋ ਤੇ ਰਾਜ ਕਰੋ’ ਦੀ ਪਾਲਿਸੀ ਉਦੋਂ ਵੀ ਸੀ ਤੇ ਹੁਣ ਵੀ ਹੈ।

2. ਅੰਗਰੇਜ਼ ਦੀ ਹਕੂਮਤ ਸਮੇਂ ਸਰਕਾਰੀ ਪਿੱਠੂਆਂ ਨੂੰ ਗੁਰਦੁਆਰਿਆਂ ’ਤੇ ਕਬਜ਼ਾ ਕਰਵਾਉਣ ਲਈ ਤੇ ਸਰਕਾਰ ਦੀ ਪਾਲਿਸੀ ਦੇ ਪ੍ਰਚਾਰ ਹਿੱਤ ਵਰਤਣ ਲਈ ਮਾਲੀ ਤੇ ਕਾਨੂੰਨੀ ਮਦਦ ਦਿੱਤੀ ਜਾਂਦੀ ਸੀ। 1947 ਤੋਂ ਬਾਅਦ ਹੁਣ ਦੀ ਸਰਕਾਰ ਵੀ ਇਹੋ ਕੁਝ ਕਰ ਰਹੀ ਹੈ।

3. ਉਸ ਸਮੇਂ ਦੀ ਸਰਕਾਰ ਪਾਖੰਡੀ ਤੇ ਦੰਭੀ ਸਾਧਾਂ ਨੂੰ ਪੰਥ ਵਿਚ ਨਵੀਆਂ ਨਵੀਆਂ ਮਰਯਾਦਾਵਾਂ ਪ੍ਰਚਲਤ ਕਰਨ ਲਈ ਹੱਲਾਸ਼ੇਰੀ ਤੇ ਸੰਭਵ ਅਸੰਭਵ ਮਦਦ ਦਿੰਦੀ ਸੀ। ਇਸ ਸਮੇਂ ਵੀ ਅਖੌਤੀ ਨਿਰੰਕਾਰੀਆਂ, ਰਾਧਾ ਸੁਆਮੀਆਂ, ਨਾਮਧਾਰੀ ਕੂਕਿਆਂ ਆਦਿ ਨੂੰ ਵਰਤਮਾਨ ਸਰਕਾਰ ਪੂਰੀ ਸ਼ਹਿ ਦੇ ਰਹੀ ਹੈ।

4. ਮਹੰਤ ਆਪਣੀ ਗੱਦੀ ਨੂੰ ਸਦੀਵੀ ਸਮਝਦੇ ਸਨ ਤੇ ਬਿਰਾਜੇ ਰਹਿਣ ਲਈ ਸਿੱਖ ਮਰਯਾਦਾ ਦੇ ਉਲਟ ਕੁਕਰਮ ਕਰਨ ਨੂੰ ਮਾੜਾ ਨਹੀਂ ਸਮਝਦੇ ਸਨ। ਅੱਜ-ਕੱਲ੍ਹ ਦੇ ਕਲਯੁਗੀ ਪ੍ਰਧਾਨ ਤੇ ਸੈਕਟਰੀ ਵੀ ਇਹੋ ਕੁਝ ਕਰ ਰਹੇ ਹਨ। ਨਿਸ਼ਕਾਮ ਸੇਵਾ ਦੀ ਬਜਾਇ ਇਨ੍ਹਾਂ ਨੇ ਆਪਣੇ ਸੁਆਰਥ ਨੂੰ ਮੁੱਖ ਰੱਖਿਆ ਹੋਇਆ ਹੈ, ਭਾਵ ਸੰਗਤ ਵੱਲੋਂ ਬਖ਼ਸ਼ੀ ਹੋਈ ਸੇਵਾ ਨੂੰ ਆਪਣੇ ਤੇ ਆਪਣੇ ਰਿਸ਼ਤੇਦਾਰਾਂ ਦੇ ਲਾਭ ਲਈ ਵਰਤ ਰਹੇ ਹਨ।

5. ਪੂਜਾ ਦਾ ਧਾਨ ਛਕਣ ਕਾਰਨ ਮਹੰਤ ਆਚਰਣਹੀਨ, ਵਿਭਚਾਰੀ ਤੇ ਭ੍ਰਿਸ਼ਟਾਚਾਰੀ ਬਣ ਗਏ ਸਨ, ਇਹੋ ਹਾਲਤ ਸਮੇਂ ਦੀ ਸਿੱਖ ਲੀਡਰਾਂ ਦੀ ਹੋ ਚੁੱਕੀ ਹੈ। ‘ਆਪ ਤਾਂ ਡੁੱਬੇ ਬਾਹਮਣਾਂ ਜਜਮਾਨ ਵੀ ਗਾਲੇ।’ ਭਾਵ ਸਾਰੀ ਕੌਮ ਨੂੰ ਕਲੰਕਤ ਕਰ ਛੱਡਿਆ ਹੈ। ਪਰ ਭਾਈ ਗੁਰਦਾਸ ਜੀ ਨੇ ਪੂਜਾ ਦੇ ਧਾਨ ਦੀ ਨਿਖੇਧੀ ਕਰਦੇ ਹੋਏ ਲਿਖਿਆ ਹੈ:

**ਜਿਉ ਮਰਿਆਦਾ ਹਿੰਦੂਆਂ ਗਊ ਮਾਸ ਅਖਾਜੁ ॥**
**ਮੁਸਲਮਾਣਾ ਸੂਅਰਹੁ ਸਉਗੰਦ ਵਿਆਜੁ ॥**
**ਸਹੁਰਾ ਘਰਿ ਜਾਵਾਈਐ ਪਾਣੀ ਮਦਰਾਜੁ ॥**
**ਸਹਾ ਨ ਖਾਈ ਚੂਹੜਾ ਮਾਇਆ ਮੁਹਤਾਜੁ ॥**

**ਜਿਉ ਮਿਠੈ ਮਖੀ ਮਰੈ ਤਿਸੁ ਹੋਇ ਅਕਾਜੁ ॥**
**ਤਿਉ ਧਰਮਸਾਲ ਦੀ ਝਾਕ ਹੈ ਵਿਹੁ ਖੰਡੂ ਪਾਜੁ ॥** *(ਵਾਰ 35, ਪਉੜੀ 12)*

ਭਾਈ ਬਾਲੇ ਵਾਲੀ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਜੀ ਨੇ ਫ਼ਰਮਾਇਆ ਕਿ ਇਹ ਪਦਾਰਥ ਪੂਜਾ ਦਾ ਖਾਣਾ ਐਸਾ ਹੈ ਜੈਸੇ ਵਿਸ਼ ਖਾਧੀ ਪਚਦੀ ਨਹੀਂ, ਤੈਸੇ ਹੀ ਪੂਜਾ ਦਾ ਧਾਨ ਖਾਧੇ ਪਚਦਾ ਨਹੀਂ। ਜਿਹੜਾ ਅੱਠੇ ਪਹਿਰ ਪ੍ਰਮੇਸ਼ਰ ਦੀ ਬੰਦਗੀ ਕਰੇ, ਰਾਤ ਦਿਨ ਭਗਵੰਤ ਦਾ ਭਜਨ ਕਰੇ, ਵੰਡ ਕੇ ਖਾਏ, ਤਮ੍ਹਾ ਨਾ ਕਰੇ, ਹਰ ਕੋਈ ਜੀਵ ਜੋ ਆਵੇ ਉਸ ਨਾਲ ਖ਼ੁਸ਼ ਰਹੇ, ਥੋੜ੍ਹਾ ਆਹਾਰ ਕਰੇ, ਸੰਜਮ ਨਾਲ ਰਹੇ ਤਾਂ ਉਸ ਨੂੰ ਪਚਦਾ ਹੈ। ਜਿਹੜਾ ਭਜਨ ਬੰਦਗੀ ਨਾ ਕਰੇ, ਪੱਲੇ ਬੰਨ੍ਹੇ, ਲਾਲਚ ਹਰ ਚੀਜ਼ ਦਾ ਕਰੇ, ਪੂਜਾ ਦੀ ਚੀਜ਼ ਵੰਡ ਕੇ ਨਾ ਖਾਵੇ, ਉਸ ਨੂੰ ਪੂਜਾ ਵਿਖ ਵੱਤ ਹੋ ਕੇ ਲੱਗਦੀ ਹੈ।

ਧਰਮ ਸਾਲ ਦੀਆਂ ਰੋਟੀਆਂ ਤਿੰਨ ਕੰਮ ਕਰੇਨ।
ਹੱਡ ਗਾਲਣ ਮਤ ਮਾਰਨ, ਕੰਮ ਨ ਕਰੇਨ।

ਦੀ ਪ੍ਰਚਲਤ ਕਹਾਵਤ ਉਪਰ ਲਿਖੀ ਵਾਰਤਾ ਦੀ ਪੁਸ਼ਟੀ ਕਰਦੀ ਹੈ। 'ਹੱਥ ਕੰਗਨ ਕੋ ਆਰਸੀ ਕਿਆ।' ਕਿਸੇ ਪੂਜਾ ਦਾ ਧਾਨ ਖਾਣ ਵਾਲੇ ਵਿਅਕਤੀ ਦੇ ਜੀਵਨ ਵੱਲ ਝਾਤ ਮਾਰਿਆਂ ਉੱਪਰ ਲਿਖੀ ਕਹਾਵਤ ਦੀ ਸੱਚਾਈ ਝੱਟ ਸਾਹਮਣੇ ਆ ਜਾਂਦੀ ਹੈ।

## ਸਮਾਧਾਨ

ਇਲੈਕਸ਼ਨ ਸਿਸਟਮ ਪੁਆੜੇ ਦੀ ਜੜ੍ਹ ਨੂੰ ਖ਼ਤਮ ਕਰ ਕੇ ਨਿਰੋਲ ਗੁਰਮਤਿ ਸਿੱਧਾਂਤਾਂ ਅਨੁਸਾਰ ਪ੍ਰਬੰਧਕਾਂ ਦੀ ਚੋਣ ਕੀਤੀ ਜਾਵੇ। ਗੁਰੂ ਜੋਤਿ ਗੁਰਬਾਣੀ ਵਿਚ ਹੈ ਪਰ ਜੁਗਤਿ ਵਰਤਾਉਣ ਲਈ ਪੰਜ ਪਿਆਰੇ ਚਾਹੀਦੇ ਹਨ। ਸਭ ਕਿਸਮ ਦੇ ਮਸਲਿਆਂ ਲਈ ਅੰਤਮ ਨਿਰਣਾ ਕਰਨ ਦੀ ਸਮਰੱਥਾ ਰੱਖਣ ਵਾਲੀ ਪੰਜ ਪਿਆਰਿਆਂ ਦੀ ਸੁਪਰੀਮ ਬਾਡੀ ਹੋਂਦ ਵਿਚ ਆਉਣ ਨਾਲ ਸਹਿਜੇ ਹੀ ਸਭ ਮਸਲੇ ਹੱਲ ਕਰਨ ਮਗਰੋਂ ਕੋਈ ਸਹੀ ਸੇਧ ਨਿਕਲ ਸਕਦੀ ਹੈ। ਲੋਕਤੰਤਰਕ ਸਿਸਟਮ ਦੇਸ਼ ਦੀ ਰਾਜਨੀਤੀ ਲਈ ਚੰਗਾ ਤਰੀਕਾ ਸਾਬਤ ਹੋ ਸਕਦਾ ਹੈ ਪ੍ਰੰਤੂ ਸਿੱਖ ਧਰਮ ਦੇ ਧਾਰਮਿਕ ਪ੍ਰਬੰਧ ਲਈ ਅਨੁਕੂਲ ਨਹੀਂ ਹੋ ਸਕਦਾ। ਸੰਸਾਰ ਦੇ ਕਿਸੇ ਧਰਮ ਨੇ ਆਪਣੇ ਪ੍ਰਚਾਰ ਪ੍ਰਬੰਧ ਲਈ ਇਹੋ ਜਿਹਾ ਡੈਮੋਕਰੈਟਿਕ ਸਿਸਟਮ ਨਹੀਂ ਅਪਣਾਇਆ। ਇਸ ਦਾ ਵੱਡਾ ਕਾਰਨ ਮੈਂ ਸਮਝਦਾ ਹਾਂ ਕਿ ਇਸ ਅਖੌਤੀ ਸਿਸਟਮ ਰਾਹੀਂ ਧਰਮ ਤੋਂ ਬੇਮੁੱਖ ਹੋਏ ਬੰਦਿਆਂ ਲਈ ਆਪਣੀ ਮਨਮਰਜ਼ੀ ਕਰਨ ਲਈ ਰਸਤਾ ਖੁੱਲ੍ਹ ਜਾਂਦਾ ਹੈ। ਇਸ ਲਈ :

**ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ ॥** *(ਪੰਨਾ 918)*

## ਸਰਬੱਤ ਖ਼ਾਲਸਾ

ਸਰਬੱਤ ਖ਼ਾਲਸਾ ਦੀ ਪਵਿੱਤਰਤਾ ਪਰੰਪਰਾ ਫਿਰ ਤੋਂ ਚਾਲੂ ਕੀਤੀ ਜਾਵੇ। ਇਕ ਧੜੇ ਦੇ ਸ਼ੋਅ ਨੂੰ ਅਸੀਂ ਸਰਬੱਤ ਖ਼ਾਲਸਾ ਨਹੀਂ ਆਖ ਸਕਦੇ, ਜਿਸ ਤਰ੍ਹਾਂ ਪਿਛਲੇ ਦਹਾਕੇ ਵਿਚ ਦੋ ਤਿੰਨ ਸਮਾਗਮ ਹੋ ਚੁੱਕੇ ਹਨ। ਇਨ੍ਹਾਂ ਸਮਾਗਮਾਂ ਨੂੰ ਧੱਕਾ ਸਮਾਗਮ

ਹੀ ਕਿਹਾ ਜਾ ਸਕਦਾ ਹੈ। ਗੁਰਮਤਿ ਸਿੱਧਾਂਤ ਅਨੁਸਾਰ ਸਾਰੀਆਂ ਪੰਥਕ ਜਥੇਬੰਦੀਆਂ ਦੇ ਸਿਰਕੱਢ ਨੁਮਾਇੰਦੇ ਅਕਾਲ ਤਖ਼ਤ ਦੀ ਛਤਰ ਛਾਇਆ ਹੇਠ ਇਕੱਠੇ ਹੋ ਕੇ ਪੰਜ ਗੁਰੂ ਪਿਆਰੇ ਰਹਿਣੀ, ਕਹਿਣੀ ਤੇ ਕਥਨੀ ਦੇ ਸੂਰਿਆਂ ਨੂੰ ਚੁਣਨ। ਪਰ ਨੁਮਾਇੰਦੇ ਨੂੰ ਬਗ਼ੈਰ ਕਿਸੇ ਡਰ ਭਉ ਦੇ ਆਪਣੇ ਖ਼ਿਆਲਾਤ ਦੱਸਣ ਦੀ ਆਜ਼ਾਦੀ ਹੋਵੇ, ਤਾਂ ਹੀ ਸਰਬੱਤ ਖ਼ਾਲਸਾ ਇਕੱਠ ਆਖ ਸਕਾਂਗੇ। ਇਹ ਪੰਜ ਪਿਆਰੇ ਗੁਰੂ ਆਸ਼ੇ ਅਨੁਸਾਰ ਕਮੇਟੀਆਂ ਬਣਾ ਕੇ ਪੰਥਕ ਭਲਾਈ ਲਈ ਕੰਮ ਕਰਨ ਤੇ ਕਰਵਾਉਣ।

ਪ੍ਰਚਾਰਕ ਸਿਸਟਮ, ਪ੍ਰਬੰਧਕ ਸਿਸਟਮ ਤੇ ਸੰਗਤ ਇਹ ਤਿੰਨੋਂ ਹੀ ਹਰ ਧਰਮ ਦੀ ਪ੍ਰਫੁੱਲਤਾ ਵਿਚ ਸਹਾਈ ਹੁੰਦੇ ਹਨ। ਇਹਨਾਂ ਤਿੰਨਾਂ ਨੂੰ ਨਿਖੇੜ ਕੇ ਕੌਮ ਦੀ ਉਸਾਰੀ ਨਹੀਂ ਹੋ ਸਕਦੀ। ਪ੍ਰਚਾਰਕ ਗਿਆਨਵਾਨ ਤੇ ਗੁਰਬਾਣੀ ਬੋਧ ਰੱਖਣ ਵਾਲਾ, ਆਪਣੇ ਧਾਰਮਿਕ ਨਿਸ਼ਾਨੇ ਨੂੰ ਸੰਗਤਾਂ ਵਿਚ ਪੇਸ਼ ਕਰਨ ਵਾਲਾ ਹੋਵੇ। ਇਸ ਲਈ ਜ਼ਰੂਰੀ ਹੈ ਕਿ ਸਿੱਖ ਮਿਸ਼ਨਰੀ ਦਾ ਕੰਮ ਯੂਨੀਵਰਸਿਟੀ ਦੀ ਪੱਧਰ 'ਤੇ ਹੋਵੇ। ਮੁਸਲਮਾਨਾਂ ਤੇ ਈਸਾਈਆਂ ਵੱਲੋਂ ਕਾਮਯਾਬੀ ਨਾਲ ਚਲਾਏ ਜਾ ਰਹੇ ਇਹੋ ਜਿਹੇ ਮਿਸ਼ਨਰੀ ਕਾਲਜਾਂ ਤੇ ਯੂਨੀਵਰਸਿਟੀਆਂ ਦੀ ਪੜਚੋਲ ਕਰ ਕੇ ਅਸੀਂ ਵੀ ਆਪਣੀ ਕੌਮ ਤੇ ਧਰਮ ਨੂੰ ਚੜ੍ਹਦੀ ਕਲਾ ਵਿਚ ਲਿਜਾ ਸਕਦੇ ਹਾਂ। ਪ੍ਰਚਾਰਕ ਸਿਸਟਮ ਠੀਕ ਹੋ ਗਿਆ ਤਾਂ ਸਮਝੋ ਸਾਡੀ ਕਾਮਯਾਬੀ ਹੈ, ਕਿਉਂਕਿ ਪ੍ਰਚਾਰਕਾਂ ਨੇ ਹੀ ਸਿੱਖ ਸੰਗਤਾਂ ਨੂੰ ਸੇਧ ਦੇਣੀ ਹੁੰਦੀ ਹੈ। ਸੰਗਤ ਵਿੱਚੋਂ ਹੀ ਪ੍ਰਬੰਧਕ ਚੁਣੇ ਜਾਂਦੇ ਹਨ। ਇਸ ਲਈ ਜੇਕਰ ਸਾਡੀ ਸੰਗਤ ਤੇ ਪੰਗਤ ਉੱਚੇ ਕਿਰਦਾਰ ਤੇ ਜੀਵਨ ਵਾਲੀ ਬਣ ਗਈ, ਸਮਝੋ ਸਾਡਾ ਪ੍ਰਬੰਧਕ ਸਿਸਟਮ ਆਪਣੇ ਆਪ ਹੀ ਠੀਕ ਹੋ ਜਾਵੇਗਾ। ਕੌਮ ਵਿਚ ਜਾਗ੍ਰਤੀ ਲਿਆਉਣ ਲਈ ਇਹਨਾਂ ਤਿੰਨਾਂ ਪਹਿਲੂਆਂ 'ਤੇ ਇੱਕੋ ਸਮੇਂ ਹੀ ਵਿਚਾਰ ਕਰ ਕੇ ਇਹਨਾਂ ਨੂੰ ਨਵੇਂ ਵਿਗਿਆਨਕ ਤਰੀਕਿਆਂ ਨਾਲ ਸ਼ਿੰਗਾਰਿਆ ਜਾਵੇ।

*(ਦੇਸ ਪ੍ਰਦੇਸ, 29.11.91)*

# ਗੁਰਮੁਖ ਵੈਰ ਵਿਰੋਧ ਮਿਟਾਵੈ

ਕਰੋਧ, ਵੈਰ-ਵਿਰੋਧ ਆਦਿ ਨਫ਼ਰਤ ਤੋਂ ਹੀ ਪੈਦਾ ਹੋਈਆਂ ਮਾਨਸਿਕ ਬੀਮਾਰੀਆਂ ਹਨ। ਕਰੋਧ ਵਿਚ ਆਦਮੀ ਪਾਗਲ ਹੋ ਜਾਂਦਾ ਹੈ। ਪਾਗਲਪਨ ਵਿਚ ਕਰੋਧੀ ਹਰ ਗ਼ਲਤੀ ਕਰ ਸਕਦਾ ਹੈ। ਲੜਾਈ ਝਗੜੇ ਤੇ ਅਸ਼ਾਂਤੀ, ਜਿਹੜੀ ਕਿ ਸਾਰੀ ਦੁਨੀਆਂ ਵਿਚ ਫੈਲ ਰਹੀ ਹੈ, ਨਫ਼ਰਤ, ਵੈਰ-ਵਿਰੋਧ ਅਤੇ ਕਰੋਧ ਕਰਕੇ ਹੀ ਹੈ। ਨਿਰਭਉ ਤੇ ਨਿਰਵੈਰ ਹੋਣਾ ਸਤੋਗੁਣੀ ਲੱਛਣ ਹਨ। ਸਤਿਗੁਰ ਮਹਾਰਾਜ ਨੇ ਗੁਰਬਾਣੀ ਰਾਹੀਂ ਸਾਨੂੰ ਕਲਜੁਗੀ ਜੀਵਾਂ ਨੂੰ ਕਰੋਧ ਦੀ ਮਾਰ ਤੋਂ ਬਚਣ ਲਈ ਉਪਦੇਸ਼ ਦਿੱਤਾ ਹੈ। ਕਰੋਧੀ ਮਨੁੱਖ ਤੋਂ ਪਰ੍ਹੇ ਰਹਿਣ ਲਈ ਹੁਕਮ ਹੈ:

**ਓਨਾ ਪਾਸਿ ਦੁਆਸਿ ਨ ਭਿਟੀਐ ਜਿਨ ਅੰਤਰਿ ਕ੍ਰੋਧੁ ਚੰਡਾਲ॥**

*(ਪੰਨਾ 40)*

ਜਿਥੇ ਕਰੋਧ ਹੈ, ਉਥੇ ਹੋਰ ਬੀਮਾਰੀਆਂ ਵੀ ਆ ਡੇਰੇ ਲਾਉਂਦੀਆਂ ਹਨ:

**ਕਾਮੁ ਕ੍ਰੋਧੁ ਕਾਇਆ ਕਉ ਗਾਲੈ॥**
**ਜਿਉ ਕੰਚਨ ਸੋਹਾਗਾ ਢਾਲੈ॥** *(ਪੰਨਾ 932)*

ਇਹਨਾਂ ਮਾਰੂ ਰੋਗਾਂ ਤੋਂ ਬਚਣ ਲਈ ਸਤਿਗੁਰੂ ਜੀ ਨਿਮਰਤਾ ਤੇ ਭੈ-ਭਾਵਨੀ ਵਿਚ ਰਹਿਣ ਦੀ ਤਾਕੀਦ ਕਰਦੇ ਹਨ। ਨਿਮਰਤਾ ਮਨ ਦੀ ਗ਼ਰੀਬੀ ਦਾ ਦੂਸਰਾ ਨਾਮ ਹੈ:

**ਗਰੀਬੀ ਗਦਾ ਹਮਾਰੀ॥**
**ਖੰਨਾ ਸਗਲ ਰੇਨੁ ਛਾਰੀ॥**
**ਇਸੁ ਆਗੈ ਕੋ ਨ ਟਿਕੈ ਵੇਕਾਰੀ॥** *(ਪੰਨਾ 628)*

ਨਿਮਰਤਾ ਢਾਲ ਦਾ ਕੰਮ ਦਿੰਦੀ ਹੈ। ਇਸ ਨਾਲ ਮਨੁੱਖ ਕਈ ਕੁਕਰਮਾਂ ਤੋਂ ਬਚ ਨਿਕਲਦਾ ਹੈ। ਨਿਮਰਤਾ ਕਮਜ਼ੋਰੀ ਨਹੀਂ, ਸਗੋਂ ਤਾਣ ਹੁੰਦਿਆਂ ਹੋਇ ਨਿਤਾਣਾ ਹੋਣਾ ਹੈ, ਕਰੋਧ ਦੇ ਉਲਟ ਹੈ।

ਦਇਆ, ਗੁਰੂ ਨਾਨਕ ਦੇ ਸਿੱਖ ਮਤ ਦਾ ਬੁਨਿਆਦੀ ਸਿੱਧਾਂਤ ਹੈ। ਨਾਮ ਜਪਣਾ, ਵੰਡ ਛਕਣਾ ਅਤੇ ਧਰਮ ਦੀ ਕਿਰਤ ਕਰਨੀ, ਗੁਰਮਤਿ ਦੇ ਮੁੱਢਲੇ ਅਸੂਲ ਮੰਨੇ ਗਏ ਹਨ। ਦਇਆ ਤੋਂ ਬਿਨਾਂ ਧਰਮ ਖੋਖਲਾ ਹੈ:

**ਧੌਲੁ ਧਰਮੁ ਦਇਆ ਕਾ ਪੂਤੁ॥**
**ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥** *(ਪੰਨਾ 3)*

ਗੁਰੂ ਨਾਨਕ ਨੇ ਨਿਰਣਾ ਕਰ ਦਿੱਤਾ ਹੈ। ਦਇਆ ਸੇਵਾ-ਭਾਵ ਅਤੇ ਸਹਿਨਸ਼ੀਲਤਾ ਦੈਵੀ ਗੁਣ ਹਨ। ਨਫ਼ਰਤ ਅਤੇ ਕਰੋਧ ਸ਼ੈਤਾਨੀ ਜਜ਼ਬੇ ਹਨ। ਦੈਵੀ-ਗੁਣ, ਮਨੁੱਖ ਨੂੰ ਚੰਗੇ ਕਰਮ ਕਰਨ ਲਈ ਪ੍ਰੇਰਦੇ ਹਨ ਅਤੇ ਸ਼ੈਤਾਨੀ ਜਜ਼ਬੇ, ਕਰੋਧ ਆਦਿ ਭੰਨ-ਤੋੜ, ਮਾਰ-ਕੁਟਾਈ ਤੇ ਅਸ਼ਾਂਤੀ ਫੈਲਾਉਂਦੇ ਹਨ। ਇਹਨਾਂ ਦੀ ਹਮੇਸ਼ਾ ਹੀ ਟੱਕਰ ਰਹੀ ਹੈ ਤੇ ਰਹੇਗੀ। ਇਸ ਵਿਚ ਸ਼ੱਕ ਨਹੀਂ ਕਿ ਆਖ਼ਰ ਫ਼ਤਹਿ ਸੱਚ ਦੀ ਹੁੰਦੀ ਹੈ।

ਗੁਰੂ ਦਾ ਸਿੱਖ, ਮਿੱਠ-ਬੋਲੜਾ ਤੇ ਭੈ-ਭਾਵਨੀ ਵਿਚ ਰਹਿੰਦਾ ਹੋਇਆ ਸਰਬੱਤ ਦੀ ਸੇਵਾ ਵਿਚ ਜੁਟਿਆ ਰਹੇਗਾ। ਭੈ-ਭਾਵਨੀ ਵਿਚ ਰਹਿਣ ਵਾਲਾ ਗ਼ੁੱਸਾ ਕਰਦਾ ਹੀ ਨਹੀਂ। ਗੁਰੂ ਕੇ ਲਾਲ ਨੂੰ ਹਰ ਜਗ੍ਹਾ 'ਤੇ ਸਾਰੇ ਬ੍ਰਹਿਮੰਡ ਵਿਚ ਉਸ ਅਕਾਲੀ ਜੋਤਿ ਦਾ ਹੀ ਪ੍ਰਕਾਸ਼ ਨਜ਼ਰੀਂ ਆਉਂਦਾ ਹੈ:

**ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ॥**

*(ਪੰਨਾ 1299)*

ਇਸ ਦਸ਼ਾ ਵਿਚ ਗੁਰੂ ਕਾ ਸਿੱਖ ਨਾਮ ਜਪ ਕੇ ਖ਼ੁਸ਼ ਹੁੰਦਾ ਹੈ। ਉਸ ਕਾਦਰ ਦੀ ਕੁਦਰਤ ਨੂੰ ਪਿਆਰ ਕਰਦਾ ਹੈ। ਜਦੋਂ ਹਰ ਪਾਸੇ 'ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥" (ਮ: ੫, ਪੰਨਾ 846) ਵਾਲੀ ਦਸ਼ਾ ਹੋ ਜਾਵੇ ਤਾਂ ਨਫ਼ਰਤ, ਗ਼ੁੱਸਾ ਕਿਸੇ ਨਾਲ ਵੀ ਨਾ ਰਿਹਾ। ਕਿਸੇ ਨੂੰ ਦੁਖੀ ਕਰਨਾ, ਉਸ ਮਾਲਕ ਦੀ ਰਜ਼ਾ ਤੋਂ ਉਲਟ ਚੱਲਣਾ ਹੈ। ਬਾਬਾ ਫ਼ਰੀਦ ਜੀ ਫ਼ੁਰਮਾਉਂਦੇ ਹਨ:

**ਇਕੁ ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ॥**
**ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥** *(ਪੰਨਾ 1384)*

ਕਿਸੇ ਨਾਲ ਨਫ਼ਰਤ ਕਰਨੀ, ਭਾਵੇਂ ਕਿਸੇ ਵੀ ਕਾਰਨ ਹੋਵੇ, ਵਿਵਰਜਿਤ ਹੈ। ਮਾੜੇ ਕੰਮਾਂ ਤੋਂ ਨਫ਼ਰਤ ਕਰਨੀ ਹੈ, ਨਾ ਕਿ ਮਨੁੱਖ ਤੋਂ।

ਕਾਮ, ਕਰੋਧ, ਈਰਖਾ, ਵੈਰ-ਵਿਰੋਧ, ਪਾਲਣ ਵਾਲਾ ਸਿੱਖ, ਗੁਰੂ ਨੂੰ ਨਹੀਂ ਭਾਉਂਦਾ, ਭਾਵੇਂ ਉਹ ਕਿੰਨਾ ਵੀ ਸ਼ਸਤਰ ਬਸਤਰ ਧਾਰੀ ਹੋਵੇ। ਪਰ ਕੀ ਆਖੀਏ, ਅਸੀਂ ਸਾਰੇ ਹੀ ਰੋਗੀ ਹਾਂ। ਮਹਾਰਾਜ ਨੇ ਆਪ ਹੀ ਠਣਕਾ ਕੇ ਕਹਿ ਦਿੱਤਾ:

**ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ॥** *(ਪੰਨਾ 687)*

ਕਿਸੇ ਨੂੰ ਸਰੀਰਕ ਰੋਗ ਹੈ, ਕਿਸੇ ਨੂੰ ਮਾਨਸਿਕ ਰੋਗ, "ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥" ਹੀ ਹੈ। ਸਤਿਗੁਰੂ ਹੀ ਵੱਡਾ ਵੈਦ ਹੈ। ਸਰੀਰਕ ਅਤੇ ਮਾਨਸਿਕ ਰੋਗੀਆਂ ਦਾ ਰੋਗ, ਸਤਿਗੁਰੂ ਨਾਮ ਦੀ ਬਖ਼ਸ਼ਿਸ਼ ਕਰ ਕੇ ਕੱਟ ਦਿੰਦਾ ਹੈ। ਨਾਮ ਦਾ ਦਾਰੂ ਸੁਆਸ ਸੁਆਸ ਜਪ ਕੇ ਹੀ ਸੱਚੀ ਖ਼ੁਸ਼ੀ ਮਿਲਦੀ ਹੈ।

**ਸਤਿਗੁਰ ਪੂਰਾ ਵੈਦੁ ਹੈ ਪੰਜੇ ਰੋਗ ਅਸਾਧ ਨਿਵਾਰੇ॥**

*(ਭਾਈ ਗੁਰਦਾਸ, ਵਾਰ 26, ਪਉੜੀ 19)*

ਹੋਰ ਗੁਰੂ ਪਿਆਰੇ, ਰਹਿਣੀ-ਬਹਿਣੀ, ਸਹਿਣੀ-ਕਹਿਣੀ ਦੀ ਦ੍ਰਿੜ੍ਹਤਾ ਵਾਲੇ ਸਤਿ ਪੁਰਖ ਉਹਦੇ ਹੁਕਮ ਅੰਦਰ ਕੰਪਾਉਂਡਰੀ ਕਰਦੇ ਹਨ। ਭੁੱਲੇ ਭਟਕੇ ਖਸਮੋਂ ਘੁੱਥੇ ਜੀਵਾਂ ਨੂੰ ਗੁਰੂ ਸੰਗਤ ਨਾਲ ਜੋੜ ਕੇ ਗੁਰਬਾਣੀ ਦੀ ਸੇਧ ਦਿੰਦੇ ਹੋਏ ਨਾਮ ਜਪਣ

ਦੀ ਪ੍ਰੇਰਨਾ ਕਰਦੇ ਹਨ। ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣਨ ਲਈ ਉਪਦੇਸ਼ ਦਿੰਦੇ ਹਨ। ਹਸਪਤਾਲ ਵਿਚ ਅਨੇਕਾਂ ਤਰ੍ਹਾਂ ਦੇ ਰੋਗੀ ਹੁੰਦੇ ਹਨ। ਕਈ ਖ਼ਤਰਨਾਕ ਕਿਸਮ ਦੇ ਪਾਗ਼ਲ ਮਰੀਜ਼ ਵੀ ਹੁੰਦੇ ਹਨ। ਡਾਕਟਰ ਨੂੰ ਗਾਲ੍ਹਾਂ ਕੱਢਦੇ ਹਨ, ਕਈ ਵਾਰ ਮਾਰਨ ਤੀਕ ਨੌਬਤ ਆ ਜਾਂਦੀ ਹੈ। ਡਾਕਟਰ ਉਸ ਰੋਗੀ ਦੇ ਵਤੀਰੇ ਕਰਕੇ ਕਰੋਧ ਨਹੀਂ ਕਰਦਾ, ਨਫ਼ਰਤ ਨਹੀਂ ਕਰਦਾ, ਸਗੋਂ ਪਿਆਰ ਨਾਲ ਉਸ ਦਾ ਇਲਾਜ ਕਰਦਾ ਹੈ, ਡਾਕਟਰ ਮਰੀਜ਼ ਦੇ ਰੋਗ ਨੂੰ ਜ਼ਰੂਰ ਨਫ਼ਰਤ ਕਰਦਾ ਹੈ, ਪਰ ਮਰੀਜ਼ ਨੂੰ ਪਿਆਰ ਕਰਦਾ ਹੈ।

ਇਸ ਲਈ ਸਹੀ ਇਲਾਜ ਕਰ ਕੇ ਉਸ ਨੂੰ ਅਰੋਗ ਕਰਨ ਦਾ ਉੱਦਮ ਕਰਦਾ ਹੈ। ਇਸੇ ਤਰ੍ਹਾਂ ਗੁਰੂ ਦੇ ਲੜ ਲੱਗਿਆਂ ਅਸੀਂ ਵੀ ਕਾਮ, ਕਰੋਧ, ਲੋਭ, ਮੋਹ, ਹੰਕਾਰ ਦੀ ਮਾਰ ਤੋਂ ਬਚ ਸਕਦੇ ਹਾਂ। ਨਾਮ ਦੀ ਅਉਖਧੀ ਮਿਲਣੀ ਗੁਰੂ ਦੀ ਬਖ਼ਸ਼ਿਸ਼ ਹੈ, ਗੁਰੂ ਦੀ ਇਹ ਮਿਹਰ ਕਿਸੇ ਉੱਤੇ ਕਿਸੇ ਵੀ ਸਮੇਂ ਹੋ ਸਕਦੀ ਹੈ:

**ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਧਰੇ॥**
**ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ॥** *(ਪੰਨਾ 1384)*

ਯੂ.ਕੇ. ਵਿਚ ਅੱਜ ਤੋਂ ਕੁਝ ਸਾਲ ਪਹਿਲਾਂ ਬਹੁਤ ਘੱਟ ਗੁਰਦੁਆਰੇ ਸਨ। ਜਟਾ-ਜੂਟ ਦਸਤਾਰ-ਬੰਦ ਸਿੱਖ ਕਿਤੇ ਕਿਤੇ ਹੀ ਨਜ਼ਰ ਆਉਂਦੇ ਸਨ। ਅੱਜ ਗੁਰੂ ਦੀ ਫੁਲਵਾੜੀ ਮਹਿਕ ਰਹੀ ਹੈ। ਬੇਅੰਤ ਗੁਰਦੁਆਰੇ ਬਣ ਗਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜਾਗਦੀ ਜੋਤਿ ਦਾ ਪ੍ਰਕਾਸ਼ ਹਰ ਰੋਜ਼ ਹੁੰਦਾ ਹੈ। ਕਥਾ ਕੀਰਤਨ ਦੇ ਪਰਵਾਹ ਚੱਲਦੇ ਹਨ। ਨਾਮ ਸਿਮਰਨ ਦੀਆਂ ਝੁੱਟੀਆਂ ਲੱਗਦੀਆਂ ਹਨ। ਰੈਣ ਸਬਾਈ ਕੀਰਤਨ ਦੇ ਅਖਾੜੇ ਜੁੜਦੇ ਹਨ। ਅੰਮ੍ਰਿਤ ਸੰਚਾਰ ਦੇ ਪ੍ਰੋਗਰਾਮ ਵੀ ਆਮ ਹੋ ਰਹੇ ਹਨ। ਬੇਅੰਤ ਸੰਗਤਾਂ, ਗੁਰੂ ਦੇ ਲੜ ਲੱਗ ਕੇ ਨਾਮ ਕਮਾਈਆਂ ਕਰ ਕੇ ਮਾਰੂ ਰੋਗਾਂ ਤੋਂ ਨਿਜਾਤ ਪਾ ਰਹੀਆਂ ਹਨ। ਇਹੋ ਹੀ ਇੱਕੋ ਇਕ ਵਾਹਦ ਰਸਤਾ ਹੈ:

**ਆਪਿ ਜਪਹੁ ਅਵਰਹ ਨਾਮੁ ਜਪਾਵਹੁ॥** *(ਪੰਨਾ 290)*

ਇਸ ਦੇ ਨਾਲ ਹੀ ਫ਼ਰੀਦ ਜੀ ਦੇ ਬਚਨਾਂ 'ਤੇ ਅਮਲ ਕਰਨ ਦੀ ਜਾਚ ਸਿੱਖ ਲਈਏ:

**ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥**
**ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥** *(ਪੰਨਾ 1381)*

*(ਦੇਸ ਪ੍ਰਦੇਸ, 7.5.1982)*

# ਹੌਂ ਖਾਲਸੇ ਕਾ ਖਾਲਸਾ ਮੇਰੋ

ਵਿਸਾਖੀ ਵਾਲੇ ਦਿਨ ਖ਼ਾਲਸਾ ਪ੍ਰਗਟ ਕਰਨ ਦੀ ਇਤਿਹਾਸਕ ਘਟਨਾ ਭਾਵੇਂ ਨਵੀਂ ਤੇ ਅਨੋਖੀ ਸੀ, ਪ੍ਰੰਤੂ ਲਿਤਾੜੀ, ਪਿਛਾੜੀ ਤੇ ਜ਼ੁਲਮ ਸਹਿੰਦੀ ਭਾਰਤੀ ਕੌਮ ਨੂੰ ਨਵਾਂ ਖ਼ਾਲਸਈ ਰੂਪ ਦੇਣ ਵਿਚ ਦਸਾਂ ਗੁਰੂ ਸਾਹਿਬਾਨ ਦੀ ਦੈਵੀ ਅਗਵਾਈ ਦੇ ਦੋ ਸੌ ਨੌਂ (209) ਸਾਲਾਂ ਦੀਆਂ ਨਿਰੰਤਰ ਘਾਲਨਾਵਾਂ ਦਾ ਸਦਕਾ 1699 ਦੀ ਵਿਸਾਖੀ ਨੂੰ ਖ਼ਾਲਸਾ ਪੰਥ ਦੀ ਸਿਰਜਨਾ ਦਾ ਸੁਪਨਾ ਸਾਕਾਰ ਹੋਇਆ। ਖ਼ਾਲਸੇ ਦੀ ਸਿਰਜਨਾ ਦਾ ਮਨੋਰਥ ਗੁਰੂ ਕੇ ਸਿੱਖਾਂ ਨੂੰ ਦੈਵੀ ਮਨੁੱਖੀ ਗੁਣਾਂ ਨਾਲ ਭੂਸ਼ਿਤ ਕਰ ਕੇ ਪੂਰਨ ਮਨੁੱਖ ਬਣਾਉਣਾ ਸੀ। ਜਿਥੇ ਖ਼ਾਲਸਾ ਪੰਜ ਕਕਾਰੀ ਰਹਿਤ ਦਾ ਧਾਰਨੀ ਹੋ ਕੇ ਤਿਆਰ-ਬਰ-ਤਿਆਰ ਸਿਪਾਹੀ ਸੂਰਮਾ ਬਣਿਆ, ਉਥੇ ਉਹ ਨਾਮ-ਬਾਣੀ ਦੀ ਕਮਾਈ ਨਾਲ ਸਰਸ਼ਾਰ ਹੋ ਕੇ ਪੂਰਨ ਸੰਤ ਹੋ ਨਿਬੜਿਆ। ਖ਼ਾਲਸੇ ਦੀ ਤੇਗ਼ ਮਨੁੱਖ ਮਾਤਰ ਦੀ ਇੱਜ਼ਤ ਤੇ ਅਣਖ ਦੀ ਜ਼ਮਾਨਤ ਦਾ ਚਿੰਨ੍ਹ ਹੈ ਪਰ ਇਸ ਨੂੰ ਤੰਗ ਕਰਨ ਵਾਲਿਆਂ ਲਈ ਇਹ ਕਾਲ ਦਾ ਰੂਪ ਵੀ ਹੈ। 1699 ਵਿਸਾਖੀ ਵਾਲੇ ਦਿਨ ਸਿੱਖਾਂ ਦੇ ਇਰਾਦੇ ਦੀ ਪਰਖ ਕਰਨ ਲਈ ਜਿਹੜਾ ਪਰਚਾ ਗੁਰੂ ਗੋਬਿੰਦ ਸਿੰਘ ਜੀ ਨੇ ਪਾਇਆ ਸੀ, ਉਹ ਪਰਚਾ ਗੁਰੂ ਨਾਨਕ ਪਾਤਿਸ਼ਾਹ ਤਿਆਰ ਕਰ ਗਏ ਸਨ। ਸਾਹਿਬਾਂ ਨੇ ਫ਼ੁਰਮਾਇਆ :

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ ॥**
**ਇਤੁ ਮਾਰਗਿ ਪੈਰੁ ਧਰੀਜੈ ॥**
**ਸਿਰੁ ਦੀਜੈ ਕਾਣਿ ਨ ਕੀਜੈ ॥** *(ਪੰਨਾ 1412)*

ਅਤੇ ਪੰਜਵੀਂ ਜੋਤਿ ਗੁਰੂ ਅਰਜਨ ਪਾਤਿਸ਼ਾਹ ਜੀ ਨੇ ਡੰਕੇ ਦੀ ਚੋਟ 'ਤੇ ਸਿੱਖਾਂ ਨੂੰ ਵੰਗਾਰਿਆ :

**ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥** *(ਪੰਨਾ 1102)*

ਇਸ ਗੁਰ-ਫ਼ੁਰਮਾਨ ਦੀ ਪ੍ਰੋੜ੍ਹਤਾ ਡਾਕਟਰ ਗੋਕਲ ਚੰਦ ਨਾਰੰਗ ਨੇ ਆਪਣੀ ਪੁਸਤਕ *ਸਿੱਖ ਮਤ ਦਾ ਪ੍ਰੀਵਰਤਨ* ਵਿਚ ਇਉਂ ਕੀਤੀ ਹੈ : "ਗੁਰੂ ਗੋਬਿੰਦ ਸਾਹਿਬ ਸਮੇਂ ਵਿਗਸਣ ਵਾਲਾ ਬੀਜ ਗੁਰੂ ਨਾਨਕ ਜੀ ਨੇ ਬੀਜਿਆ ਸੀ ਅਤੇ ਉਹਨਾਂ ਦੇ ਉੱਤਰ-ਅਧਿਕਾਰੀਆਂ ਨੇ ਸਿੰਜਿਆ ਸੀ। ਉਹ ਤੇਗ਼ ਜਿਸ ਨੇ ਖ਼ਾਲਸੇ ਦੀ ਪ੍ਰਤਿਸ਼ਠਾ ਦਾ ਮਾਰਗ ਬਣਾਇਆ, ਨਿਰਸੰਦੇਹ ਗੁਰੂ ਗੋਬਿੰਦ ਸਿੰਘ ਜੀ ਨੇ ਢਾਲੀ ਸੀ। ਪ੍ਰੰਤੂ

ਉਸ ਦਾ ਫ਼ੌਲਾਦ ਗੁਰੂ ਨਾਨਕ ਨੇ ਪ੍ਰਦਾਨ ਕੀਤਾ ਸੀ ਜਿਹੜਾ ਕਿ ਮਾਨੋ ਉਨ੍ਹਾਂ ਹਿੰਦੂ ਖਣਿਜ ਨੂੰ ਢਾਲ ਕੇ ਲੋਕਾਂ ਵਿੱਚੋਂ ਜੜ੍ਹਤਾ ਤੇ ਵਹਿਮ-ਪ੍ਰਸਤੀ ਤਥਾ ਪੁਜਾਰੀਆਂ ਦੇ ਦੰਭ ਤੇ ਪਾਖੰਡ ਦੀ ਮੈਲ ਨੂੰ ਕੱਢ ਕੇ ਤਿਆਰ ਕੀਤਾ ਸੀ।

ਇਸੇ ਤਰ੍ਹਾਂ ਪ੍ਰਸਿੱਧ ਅੰਗਰੇਜ਼ ਇਤਿਹਾਸਕਾਰ ਕਨਿੰਘਮ ਤੇ ਇੰਦੂ ਭੂਸ਼ਣ ਨੇ ਉਪਰ ਲਿਖੇ ਖ਼ਿਆਲਾਂ ਦੀ ਪੁਸ਼ਟੀ ਆਪਣੀਆਂ ਪੁਸਤਕਾਂ ਵਿਚ ਕੀਤੀ ਹੈ। ਸਪੱਸ਼ਟ ਹੈ ਕਿ ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਹੀ ਹਨ, ਪ੍ਰੰਤੂ ਉਹਨਾਂ ਦੇ ਚਲਾਏ ਪ੍ਰੋਗਰਾਮ ਨੂੰ ਦਸਵੇਂ ਪਾਤਿਸ਼ਾਹ ਨੇ ਸੰਪੂਰਣ ਰੂਪ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗੱਦੀ ਗੁਰੂ ਗ੍ਰੰਥ ਸਾਹਿਬ ਨੂੰ ਦਿੱਤੀ, ਜਿਸ ਦਾ ਸੰਕੇਤ ਗੁਰੂ ਨਾਨਕ ਪਾਤਿਸ਼ਾਹ ਤੇ ਹੋਰ ਗੁਰੂ ਸਾਹਿਬਾਨ ਪਹਿਲੋਂ ਹੀ ਦੇ ਗਏ ਸਨ। ਜਿਵੇਂ ਕਿ :

**ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥** *(ਪੰਨਾ 943)*

ਅਤੇ ਚੌਥੀ ਪਾਤਿਸ਼ਾਹੀ ਗੁਰੂ ਰਾਮਦਾਸ ਜੀ ਦਾ ਰਾਗ ਨੱਟ ਦੀਆਂ ਅਸਟਪਦੀਆਂ ਵਿਚ ਕਥਨ ਹੈ :

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥**

*(ਪੰਨਾ 982)*

ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਜ਼ੁਲਮ ਹੱਦ-ਬੰਨੇ ਟੱਪ ਚੁੱਕਿਆ ਸੀ। ਬਾਹਰੋਂ ਧਾੜਵੀਆਂ ਦੇ ਹਮਲੇ ਆਮ ਜਿਹੀ ਗੱਲ ਬਣ ਚੁੱਕੀ ਸੀ। ਹਿੰਦੂਆਂ ਨੇ ਗ਼ੁਲਾਮੀ ਦਾ ਜੂਲਾ ਖ਼ੁਸ਼ੀ ਖ਼ੁਸ਼ੀ ਆਪਣੇ ਗਲ ਵਿਚ ਪਾ ਲਿਆ ਸੀ। ਮੁਲਕ ਦੀ ਤਰਸਯੋਗ ਹਾਲਤ ਨੂੰ ਮੁੱਖ ਰੱਖਦਿਆਂ ਦਸਵੇਂ ਪਾਤਿਸ਼ਾਹ ਨੇ ਬੀਰ ਰਸੀ ਖ਼ਾਲਸਾ ਖੰਡੇ ਦੀ ਧਾਰ ਵਿੱਚੋਂ ਪੈਦਾ ਕੀਤਾ :

**ਨਿਜ ਚਲਾਇਓ ਖਾਲਸਾ ਧਰਿ ਤੇਜ ਕਰਾਰਾ ॥** *(ਪਾਤਿਸ਼ਾਹੀ ੧੦ਵੀਂ)*

ਖੰਡੇ ਦਾ ਅੰਮ੍ਰਿਤ ਛਕ ਖ਼ਾਲਸੇ ਨੇ ਚਿੜੀਆਂ ਤੋਂ ਬਾਜ਼ਾਂ ਦਾ ਰੂਪ ਧਾਰ ਲਿਆ। ਦੁਸ਼ਮਣ ਨੂੰ ਸੋਧਣ ਲਈ 'ਸਵਾ ਲਾਖ ਸੇ ਏਕ ਲੜਾਊਂ" ਗੁਰੂ ਸਾਹਿਬ ਦੇ ਹੁਕਮ ਨੂੰ ਪੂਰਾ ਕਰ ਦਿਖਾਇਆ। ਮਰੀਅਲ ਤੇ ਨਿਪੁੰਸਕ ਹੋਈ ਕੌਮ ਨੇ ਯੋਧਿਆਂ ਤੇ ਸੂਰਬੀਰਾਂ ਦਾ ਰੂਪ ਧਾਰ ਕੇ ਵੈਰੀਆਂ ਦੇ ਘੁਰਨਿਆਂ ਵਿਚ ਬੈਠੇ ਸ਼ੇਰਾਂ ਨੂੰ ਜਾ ਲਲਕਾਰਿਆ। ਮੱਸਾ ਰੰਘੜ ਜਿਹੇ ਹੰਕਾਰੀ, ਸ਼ਰਾਬੀ, ਕਬਾਬੀ ਅਤੇ ਆਕੜਖ਼ਾਨ ਫ਼ੌਜਦਾਰ ਦਾ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਰੰਗ-ਰਲੀਆਂ ਮਾਣਦੇ ਨੂੰ ਫ਼ੌਜਾਂ ਦੇ ਸਖ਼ਤ ਪਹਿਰਿਆਂ ਨੂੰ ਚੀਰਦੇ ਹੋਇਆਂ ਉਸ ਦਾ ਸਿਰ ਕਲਮ ਕਰ ਲੈ ਜਾਣਾ ਸਿੰਘਾਂ ਦੀ ਬਹਾਦਰੀ ਦੀ ਇੱਕ ਅਦੁੱਤੀ ਮਿਸਾਲ ਹੈ।

ਖੰਡਾ ਦੋ ਚੀਜ਼ਾਂ ਦਾ ਸੂਚਕ ਹੈ, ਮੌਤ ਤੇ ਸ਼ਕਤੀ। ਖੰਡੇ ਦੀ ਧਾਰ ਇਸ ਗੱਲ ਦੀ ਵੀ ਸੂਚਕ ਹੈ ਕਿ ਖ਼ਾਲਸਾ ਜੀ ਜੇਕਰ ਤੁਸੀਂ ਨਿਰੋਲ ਖ਼ਾਲਸਾ ਜੀਵਨ ਜਿਊਣਾ ਹੈ ਤਾਂ ਮੌਤ ਕਿਸੇ ਸਮੇਂ ਵੀ ਵੰਗਾਰ ਸਕਦੀ ਹੈ। ਜ਼ਿੰਦਗੀ ਦਾ ਭਾਵ ਹੈ ਮੌਤ ਦੀ ਤਿਆਰੀ ਅਤੇ ਮੌਤ ਦਾ ਮਤਲਬ ਹੈ ਨਵੇਂ ਜੀਵਨ ਦਾ ਆਰੰਭ। ਗੁਰੂ ਪਾਤਿਸ਼ਾਹ ਨੇ ਆਪਣੇ ਖ਼ਾਲਸੇ ਨੂੰ ਜ਼ਿੰਦਗੀ ਤੇ ਮੌਤ ਦਾ ਸੱਚ ਸਮਝਾ ਕੇ ਸੰਤ ਸਿਪਾਹੀ ਬਣਾ

ਦਿੱਤਾ ਅਤੇ ਨਿਰਭਉ ਤੇ ਨਿਰਵੈਰ ਰਹਿਣ ਦੀ ਗੁੜ੍ਹਤੀ ਦੇ ਕੇ ਮਜ਼ਲੂਮਾਂ ਦੀ ਰੱਖਿਆ ਤੇ ਦੁਸ਼ਟਾਂ ਦਾ ਨਾਸ ਕਰਨ ਲਈ ਤਿਆਰ ਕੀਤਾ:

**ਖ਼ਾਲਸਾ ਮੇਰੋ ਰੂਪ ਹੈ ਖ਼ਾਸ॥**
**ਖ਼ਾਲਸ ਮਹਿ ਹੌਂ ਕਰੌਂ ਨਿਵਾਸ॥**

ਆਖ ਕੇ ਆਪਣੇ ਜੈਸਾ ਹੀ ਰੂਪ ਖ਼ਾਲਸੇ ਨੂੰ ਦੇ ਦਿੱਤਾ, ਭਾਵ ਖ਼ਾਲਸਾ ਆਪਣੇ ਗੁਰੂ ਦੇ ਹੁਕਮਾਂ 'ਤੇ ਚੱਲਦਾ ਹੋਇਆ ਇਕ ਹੀ ਰੂਪ ਹੋ ਜਾਂਦਾ ਹੈ। ਗੁਰੂ ਸਾਹਿਬ ਨੇ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਖ਼ਾਲਸਾ ਰਹਿਤ ਦ੍ਰਿੜ੍ਹ ਕਰਵਾ ਕੇ ਆਪ ਪੰਜਾਂ ਤੋਂ ਅੰਮ੍ਰਿਤਪਾਨ ਕਰ ਕੇ ਪੰਜ ਪਿਆਰਿਆਂ ਨੂੰ ਗੁਰੂ ਦਾ ਰੁਤਬਾ ਬਖ਼ਸ਼ਿਆ। ਇਸ ਲਈ ਗੁਰੂ ਪਾਤਿਸ਼ਾਹ ਦੇ ਗੁਣਾਂ ਦਾ ਧਾਰਨੀ ਖ਼ਾਲਸਾ ਗੁਰੂ ਅਖਵਾਉਣ ਦਾ ਹੱਕ ਰੱਖਦਾ ਹੈ। ਗੁਰੂ ਫ਼ੁਰਮਾਨ ਹੈ:

**ਜਾਗਤ ਜੋਤਿ ਜਪੈ ਨਿਸ ਬਾਸੁਰ,**
**ਏਕ ਬਿਨਾ ਮਨ ਨੈਕ ਨ ਆਨੈ॥**
**ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ,**
**ਗੋਰ ਮੜ੍ਹੀ ਮਟ ਭੂਲ ਨ ਮਾਨੈ॥**
**ਤੀਰਥ ਦਾਨ ਦਇਆ ਤਪ ਸੰਜਮ,**
**ਏਕ ਬਿਨਾ ਨਹਿ ਏਕ ਪਛਾਨੈ॥**
**ਪੂਰਨ ਜੋਤ ਜਗੈ ਘਟ ਮੈ ਤਬ,**
**ਖ਼ਾਲਸ ਤਾਹਿ ਨਖ਼ਾਲਸ ਜਾਨੈ॥** *(ਪਾਤਿਸ਼ਾਹੀ ੧੦ਵੀਂ ਸਵੱਯੇ)*

ਇਹ ਅਸਲ ਵਿਚ ਗੁਰੂ ਖ਼ਾਲਸੇ ਦੀ ਵਿਆਖਿਆ ਹੈ।

**ਸਤਿਗੁਰ ਮੇਰਾ ਮਾਰਿ ਜੀਵਾਲੈ॥** *(ਪੰਨਾ 1142)*

ਸਮਰੱਥ ਗੁਰੂ ਜੀਵ ਨੂੰ ਮਾਰ ਕੇ ਜੀਵਾਲਣ ਦੀ ਤਾਕਤ ਰੱਖਦਾ ਹੈ। ਕਈ ਮਾਸ ਚਸਕਾਲੂ ਲਿਖਾਰੀਆਂ ਨੇ ਆਪਣੀ ਨਿੱਜ ਮਤ ਦੇ ਅਧੀਨ ਹੀ ਲਿਖ ਮਾਰਿਆ ਕਿ ਗੁਰੂ ਗੋਬਿੰਦ ਸਿੰਘ ਨੇ ਖ਼ਾਲਸਾ ਸਾਜਣ ਸਮੇਂ ਪੰਜ ਬੱਕਰੇ ਝਟਕਾਉਣ ਦਾ ਨਾਟਕ ਰਚਿਆ। ਪ੍ਰੰਤੂ ਇਹਨਾਂ ਭੱਦਰ ਪੁਰਸ਼ਾਂ ਨੇ ਉਸ ਸਮੇਂ ਦੀ ਕੋਈ ਗਵਾਹੀ ਜਾਂ ਕੋਈ ਸਬੂਤ ਪੇਸ਼ ਨਹੀਂ ਕੀਤਾ। ਮਨੋਕਲਪਤ ਕਹਾਣੀ ਲਿਖ ਮਾਰੀ। ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਨੇ ਸਿੱਖੀ ਨੂੰ ਕਮਾ ਕੇ ਸਿੱਖੀ ਜੀਵਨ ਦੇ ਚੱਲਣ ਦਾ ਉਪਦੇਸ਼ ਦਿੱਤਾ। ਉਹਨਾਂ ਨੇ ਕੋਈ ਗੱਲ ਵੀ ਆਪਣੇ ਉਪਦੇਸ਼ ਦੇ ਉਲਟ ਨਹੀਂ ਕੀਤੀ:

**ਸਤਿਗੁਰ ਮੇਰਾ ਮਾਰਿ ਜੀਵਾਲੈ॥**

ਗੁਰਬਾਣੀ ਦੇ ਆਸ਼ੇ ਦੇ ਉਲਟ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਇਹੋ ਜਿਹੀ ਸਾਖੀ ਨੂੰ ਜੋੜਨਾ ਘੋਰ ਪਾਪ ਤੇ ਮਨਮਤ ਹੈ। ਸਿੱਖੀ ਹੁਕਮ ਨੂੰ ਕਮਾਉਣ ਵਾਲਾ ਧਰਮ ਹੈ। ਜਿੱਥੇ ਗੁਰਸਿੱਖ ਨੇ ਪੰਜ ਕਕਾਰੀ ਰਹਿਤ ਨੂੰ ਦ੍ਰਿੜ੍ਹਤਾ ਨਾਲ ਧਾਰਨ ਕਰਨਾ ਹੈ, ਉਥੇ ਅੰਦਰਲੀ ਰਹਿਤ ਭਾਵ ਨਾਮ ਬਾਣੀ ਦੀ ਕਮਾਈ ਕਰਨੀ ਵੀ ਲਾਜ਼ਮੀ ਹੈ। ਜੇ ਗੁਰਸਿੱਖ ਨਿੱਤ ਅੰਮ੍ਰਿਤ ਵੇਲੇ ਉਠ ਕੇ ਗੁਰੂ ਦੇ ਹੁਕਮਾਂ ਅਨੁਸਾਰ ਨਾਮ-ਬਾਣੀ-ਕੀਰਤਨ

ਨਾਲ ਨਹੀਂ ਜੁੜਦਾ ਤਾਂ ਬਾਹਰਮੁਖੀ ਰਹਿਤ ਕਿਸੇ ਲੇਖੇ ਨਹੀਂ, ਸਗੋਂ ਬਾਹਰਮੁਖੀ ਪਾਖੰਡ ਹੈ। ਦਸਮੇਸ਼ ਪਿਤਾ ਦਾ ਸਿੱਖਾਂ ਪ੍ਰਤੀ ਫ਼ੁਰਮਾਨ ਹੈ:

**ਜਬ ਲਗ ਖ਼ਾਲਸਾ ਰਹੇ ਨਿਆਰਾ॥**
**ਤਬ ਲਗ ਤੇਜ ਦੀਉ ਮੈਂ ਸਾਰਾ॥**
**ਜਬ ਇਹ ਗਹੈ ਬਿਪਰਨ ਕੀ ਰੀਤ॥**
**ਮੈਂ ਨ ਕਰੋਂ ਇਨ ਕੀ ਪ੍ਰਤੀਤ॥**

ਅੱਜ ਅਸਾਂ ਗੁਰੂ ਹੁਕਮਾਂ ਨੂੰ ਵਿਸਾਰ ਕੇ ਬਿਪਰਨ ਰੀਤਾਂ ਅਪਣਾ ਲਈਆਂ ਹਨ, ਜਿਹਨਾਂ ਤੋਂ ਗੁਰੂ ਸਾਹਿਬ ਨੇ ਸਾਨੂੰ ਹੋੜਿਆ ਸੀ। ਜਿਸ ਦਾ ਫ਼ਲਸਰੂਪ ਖ਼ਾਲਸੇ ਨੂੰ ਦੂਸਰੇ ਦੀਆਂ ਬਹੂ-ਬੇਟੀਆਂ ਦੀ ਪੱਤ ਬਚਾਉਣ ਦੀ ਬਜਾਇ ਆਪਣੀ ਪੱਤ ਦਾ ਫ਼ਿਕਰ ਪਿਆ ਹੋਇਆ ਹੈ। ਕੌਮ ਦੀ ਪੱਗ ਰੁਲ ਰਹੀ ਹੈ। ਅਸੀਂ ਆਪਣੀਆਂ ਕਾਲੀਆਂ ਕਰਤੂਤਾਂ ਕਾਰਨ ਦੇਸ ਤੇ ਪ੍ਰਦੇਸਾਂ ਵਿਚ ਬਦਨਾਮ ਹੋ ਰਹੇ ਹਾਂ ਅਤੇ ਗੁਰਮਤਿ ਗਾਡੀ ਰਾਹ ਛੱਡ ਕੇ ਪਗਡੰਡੀਆਂ 'ਤੇ ਚੜ੍ਹ ਕੇ ਠੇਡੇ ਖਾ ਰਹੇ ਹਾਂ। ਜੀਭ ਰਸ, ਚੁੰਚ ਗਿਆਨ, ਫ਼ੈਸ਼ਨ-ਪ੍ਰਸਤੀ ਵਿਚ ਗ਼ਲਤਾਨ ਤੇ ਵਿਸ਼ੇ-ਵਿਕਾਰਾਂ ਵਿਚ ਫਸ ਕੇ ਧੱਕੇ ਖਾ ਰਹੇ ਹਾਂ।

ਆਓ! ਗੁਰੂ ਹੁਕਮਾਂ ਨੂੰ ਵਿਚਾਰੀਏ ਤੇ ਗੁਰੂ ਹੁਕਮਾਂ ਦੀ ਕਮਾਈ ਕਰੀਏ। ਗੁਰੂ ਹੁਕਮਾਂ 'ਤੇ ਚੱਲਦੇ ਹੋਇਆਂ ਪੁਰਾਤਨ ਗੁਰੂ ਖ਼ਾਲਸੇ ਵਾਲੀ ਪਰੰਪਰਾ ਨੂੰ ਸੁਰਜੀਤ ਕਰੀਏ ਅਤੇ ਸੱਚ ਤੇ ਬਹਾਦਰੀ ਦੀ ਮੂਰਤਿ ਹੋਣ ਦਾ ਫਿਰ ਤੋਂ ਪੱਕਾ ਇਰਾਦਾ ਕਰ ਲਈਏ।

*(ਪੰਜਾਬ ਟਾਈਮਜ਼, 15.4.1998)*

# ਸ਼ਹੀਦ ਕੀ ਜੋ ਮੌਤ ਹੈ ਵੋਹ ਕੌਮ ਕੀ ਹਯਾਤ ਹੈ

**ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ॥**
**ਤੁਮ ਤੇ ਹੋਇ ਸੁ ਆਗਿਆਕਾਰੀ॥** *(ਪੰਨਾ 268)*

ਵਾਹਿਗੁਰੂ ਅਕਾਲ ਪੁਰਖ ਨੇ ਸ੍ਰਿਸ਼ਟੀ ਸਾਜ ਕੇ ਹਰ ਚੀਜ਼ ਤੇ ਹਰੇਕ ਕੰਮ ਨੂੰ ਨਿਯਮਬੱਧ ਕਰ ਦਿੱਤਾ ਹੈ। ਕਾਦਰ ਦੇ ਨਿਯਮਾਂ ਦੀ ਉਲੰਘਣਾ ਕਰਨਾ ਆਪਣੇ ਆਪ ਨੂੰ ਉਸ ਮਾਲਕ ਵਾਹਿਗੁਰੂ ਦੀ ਕਰੋਪੀ ਦਾ ਨਿਸ਼ਾਨਾ ਬਣਾਉਣਾ ਹੈ। ਇਸੇ ਤਰ੍ਹਾਂ ਜ਼ੁਲਮ ਕਰਨ ਤੇ ਸਹਿਣ ਦੀ ਵੀ ਹੱਦ ਹੈ। ਜਦ ਜ਼ਾਲਮ ਜ਼ੁਲਮ ਦੀਆਂ ਹੱਦਾਂ ਟੱਪ ਕੇ ਨਿਰਦੋਸ਼ ਲੋਕਾਂ ਦੇ ਖ਼ੂਨ ਦੀ ਹੋਲੀ ਖੇਡਦਾ ਹੈ ਤਾਂ ਅਕਾਲ ਪੁਰਖ ਇਸ ਕਹਿਰ ਦੀ ਹਨੇਰੀ ਨੂੰ ਠੱਲ੍ਹ ਪਾਉਣ ਲਈ ਰੱਬੀ ਅਵਤਾਰ ਦੁਨੀਆਂ ਵਿਚ ਘੱਲਦਾ ਹੈ। ਉਹ ਸਹੀ ਅਰਥਾਂ ਵਿਚ ਭੁੱਲੀ ਭਟਕੀ ਲੋਕਾਈ ਨੂੰ ਰਾਹਿ-ਰਾਸਤ ’ਤੇ ਲਿਆਉਣ ਲਈ ਪ੍ਰਚਾਰ ਕਰਦੇ, ਉਪਦੇਸ਼ ਦਿੰਦੇ ਤੇ ਆਪਣਾ ਆਪਾ ਤਕ ਕੁਰਬਾਨ ਕਰਦੇ ਹਨ। ਇਹ ਆਪਾ ਵਾਰਨਾ ਸ਼ਹੀਦੀ ਹੈ।

ਹਰ ਕੌਮ ਤੇ ਹਰੇਕ ਮਜ਼੍ਹਬ ਦੇ ਇਤਿਹਾਸ ਵਿਚ ਆਪਾ-ਵਾਰੂ ਸ਼ਹੀਦਾਂ ਦੀਆਂ ਕੁਰਬਾਨੀਆਂ ਦੀਆਂ ਜ਼ਿੰਦਾ ਮਿਸਾਲਾਂ ਮਿਲਦੀਆਂ ਹਨ। ਈਸਾਈ ਮਤ ਵਿਚ ਹਜ਼ਰਤ ਯਸੂਹ ਮਸੀਹ ਜੀ ਨੂੰ ਸੂਲੀ ’ਤੇ ਚੜ੍ਹਾਇਆ ਗਿਆ। ਉਸ ਦੇ ਹੋਰ ਪੈਰੋਕਾਰਾਂ ਨੂੰ ਜਿਸਮਾਨੀ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ। ਈਸਾਈ ਮਤ ਨੂੰ ਮੰਨਣ ਵਾਲਿਆਂ ਦੀ ਗਿਣਤੀ ਸੰਸਾਰ ਦੇ ਹੋਰ ਧਰਮਾਂ ਦੇ ਮੁਕਾਬਲੇ ਵਿਚ ਪਹਿਲੇ ਨੰਬਰ ’ਤੇ ਹੈ। ਈਸਾਈ ਲੋਕ ਹਜ਼ਰਤ ਯਸੂਹ ਮਸੀਹ ਦੀ ਇਸ ਕੁਰਬਾਨੀ ’ਤੇ ਫ਼ਖ਼ਰ ਕਰਦੇ ਹਨ ਅਤੇ ਇਹ ਠੀਕ ਵੀ ਹੈ, ਕਿਉਂਕਿ ਉਸ ਨੇ ਸੱਚ ਲਈ ਸ਼ਹਾਦਤ ਦਿੱਤੀ ਸੀ।

ਜ਼ਾਲਮ ਹਮੇਸ਼ਾ ਆਪਣੀ ਝੂਠੀ ਤਾਕਤ ਦਾ ਸਿੱਕਾ ਜਮਾਉਣ ਲਈ ਜ਼ੁਲਮ ਕਰਦਾ ਰਹਿੰਦਾ ਹੈ। ਤਾਂ ਹੀ ਤਾਂ ਜਹਾਂਗੀਰ ਬਾਦਸ਼ਾਹ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਲਾਈ ਮਰਯਾਦਾ ਨੂੰ ਝੂਠ ਦੀ ਦੁਕਾਨ ਆਖ ਕੇ ਭੰਡਣ ਦਾ ਯਤਨ ਕੀਤਾ। ਉਸ ਦੇ ਪਿੱਠੂਆਂ ਨੇ ਰੱਜ ਕੇ ਅਨਿਆਇ ਫੈਲਾਇਆ, ਕਿਉਂਕਿ :

**ਅੰਮ੍ਰਿਤੁ ਕਉਰਾ ਬਿਖਿਆ ਮੀਠੀ॥**
**ਸਾਕਤ ਕੀ ਬਿਧਿ ਨੈਨਹੁ ਡੀਠੀ॥** *(ਪੰਨਾ 892)*

ਜਹਾਂਗੀਰ ਨੇ ‘ਹਰਿ ਕੇ ਰੂਪ’ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਦਿਲ-ਕੰਬਾਊ ਜਿਸਮਾਨੀ ਤਸੀਹੇ ਦੇ ਕੇ ਸ਼ਹੀਦ ਕੀਤਾ। ਪਰ ਜਿਥੇ ਮੁਸਲਮਾਨ ਹੁਕਮਰਾਨਾਂ ਦਾ ਜ਼ੁਲਮ ਹੱਦ ਟੱਪ ਰਿਹਾ ਸੀ, ਉਥੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸਹਿਨ ਸ਼ਕਤੀ

ਵੀ ਆਖ਼ਰਾਂ ਨੂੰ ਛੋਹ ਰਹੀ ਸੀ। ਇਸ ਪਵਿੱਤਰ ਸ਼ਹੀਦੀ ਦਾ ਪ੍ਰਤਿਕਰਮ ਭਗਤੀ ਤੇ ਸ਼ਕਤੀ ਦਾ ਸੁਮੇਲ ਸੀ, ਜਿਹੜਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸ਼ੁਰੂ ਕੀਤਾ, ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ, ਅਕਾਲ ਤਖ਼ਤ ਦੀ ਸਥਾਪਨਾ ਕੀਤੀ। ਧਰਮ-ਯੁੱਧ ਕਰਨ ਲਈ ਸਿੱਖਾਂ ਨੂੰ ਜਥੇਬੰਦ ਕੀਤਾ। ਮੁਗ਼ਲ ਫ਼ੌਜਾਂ ਨੂੰ ਹਾਰ ਤੇ ਹਾਰ ਦੇ ਕੇ ਸਾਬਤ ਕੀਤਾ ਕਿ ਜ਼ੁਲਮ ਕਰਨ ਵਾਲਾ ਆਪਣੇ ਜ਼ੋਰ ਜ਼ੁਲਮ ਦੀ ਚੱਕੀ ਵਿਚ ਹੀ ਪੀਸਿਆ ਜਾਂਦਾ ਹੈ।

ਸਿੱਖ ਇਤਿਹਾਸ ਨੂੰ ਜੇਕਰ ਅਸੀਂ ਖ਼ੂਨ ਨਾਲ ਸਿਰਜਿਆ ਆਖੀਏ ਤਾਂ ਅਤਿਕਥਨੀ ਨਹੀਂ। ਜਿੰਨੇ ਸ਼ਹੀਦ ਯੋਧੇ ਸਿੱਖ ਧਰਮ ਵਿਚ ਹੋਏ ਹਨ, ਹੋਰ ਕਿਸੇ ਕੌਮ ਵਿਚ ਨਹੀਂ ਮਿਲਣਗੇ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਸ਼ਹਾਦਤ ਦੇ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਕੁਰਬਾਨੀ ਦੇਣ ਦੀ ਚਲਾਈ ਅਦੁੱਤੀ ਪਿਰਤ ਨੂੰ ਪੱਕੀ ਮੋਹਰ ਲਾ ਕੇ ਅੱਗੋਂ ਨਾ-ਮੁੱਕਣ ਵਾਲੀ ਸ਼ਹੀਦਾਂ ਦੀ ਲੜੀ ਚਾਲੂ ਕਰ ਦਿੱਤੀ। ਜਿਹਾ ਕਿ ਸ੍ਰੀ ਕਲਗ਼ੀਧਰ ਪਾਤਸ਼ਾਹ ਜੀ ਦੇ ਦੋ ਸਾਹਿਬਜ਼ਾਦਿਆਂ ਦਾ ਧਰਮ-ਯੁੱਧ ਵਿਚ ਸ਼ਹੀਦੀ-ਜਾਮ ਪੀਣਾ, ਦੋ ਨਿੱਕੇ ਮਾਸੂਮ ਲਾਲਾਂ ਦਾ ਜ਼ਿੰਦਾ ਨੀਹਾਂ ਵਿਚ ਚਿਣੇ ਜਾਣਾ, ਭਾਈ ਦਿਆਲਾ ਜੀ ਨੂੰ ਦੇਗ ਵਿਚ ਉਬਾਲਿਆ ਜਾਣਾ, ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰਿਆ ਜਾਣਾ, ਭਾਈ ਮਨੀ ਸਿੰਘ ਜੀ ਦੇ ਬੰਦ ਬੰਦ ਕੱਟੇ ਜਾਣੇ ਤੇ ਹੋਰ ਬੇਅੰਤ ਸਿੰਘਾਂ ਨੂੰ ਜੀਉਂਦੇ ਅੱਗ ਵਿਚ ਸਾੜ ਕੇ ਸ਼ਹੀਦ ਕੀਤਾ ਜਾਣਾ, ਆਦਿ। ਇਨ੍ਹਾਂ ਕੁਰਬਾਨੀਆਂ ਸਦਕਾ ਕੌਮ ਜ਼ਿੰਦਾ ਹੈ ਤੇ ਗ਼ੈਰਤ ਨਾਲ ਜੀਊ ਰਹੀ ਹੈ। ਗੁਰੂ ਕਾ ਸਿੱਖ ਇਨ੍ਹਾਂ ਸ਼ਹੀਦ ਸਿੰਘਾਂ ਨੂੰ ਯਾਦ ਕਰ ਕੇ ਜਿੰਨਾ ਫ਼ਖ਼ਰ ਕਰੇ, ਥੋੜ੍ਹਾ ਹੈ।

ਸਿੱਖ ਸ਼ਹੀਦਾਂ ਦੀ ਵਿਲੱਖਣਤਾ ਦੂਸਰੇ ਧਰਮ ਦੇ ਸ਼ਹੀਦਾਂ ਨਾਲੋਂ ਵੱਖਰੀ ਹੈ। ਗੁਰੂ ਤੇਗ਼ ਬਹਾਦਰ ਜੀ ਮਜ਼ਲੂਮਾਂ ਦੀ ਖ਼ਾਤਿਰ ਆਪ ਚੱਲ ਕੇ ਕਾਤਲ ਪਾਸ ਗਏ। ਇਸੇ ਤਰ੍ਹਾਂ ਸ਼ਹੀਦ ਸਿੰਘਾਂ ਨੇ ਲੁਕਾਈ ਦੀ ਭਲਾਈ ਲਈ ਹੱਸ ਹੱਸ ਕੇ ਕੁਰਬਾਨੀਆਂ ਦਿੱਤੀਆਂ। ਗੁਰੂ ਪਾਤਿਸ਼ਾਹ, ਸ਼ਾਹਿਬਜ਼ਾਦਿਆਂ ਤੇ ਹੋਰ ਸਿੰਘਾਂ ਨੂੰ ਧਨ-ਦੌਲਤ ਤੇ ਹੋਰ ਅਨੇਕ ਪ੍ਰਕਾਰ ਦੇ ਲਾਲਚ ਦਿੱਤੇ ਗਏ। ਪਰ ਇਨ੍ਹਾਂ ਮਰਜੀਵੜਿਆਂ ਨੇ ਦੁਨਿਆਵੀ ਸੁੱਖਾਂ ਨੂੰ ਲੱਤ ਮਾਰ ਕੇ ਸੱਚ ਦੇ ਮਾਰਗ ’ਤੇ ਚੱਲਣ ਵਾਲਾ ਬਿਖੜਾ ਰਸਤਾ ਚੁਣਿਆ, ਭਾਵ ਸ਼ਹੀਦ ਹੋਣ ਨੂੰ ਪਹਿਲ ਦਿੱਤੀ। ਚਾਰ ਪੰਜ ਸੌ ਸਾਲ ਤੋਂ ਲਗਾਤਾਰ ਸ਼ਹੀਦੀਆਂ ਪਾਉਣ ਦਾ ਸਿਲਸਿਲਾ ਕਿਸੇ ਨਾ ਕਿਸੇ ਰੂਪ ਵਿਚ ਜ਼ੁਲਮ ਨੂੰ ਠੱਲ੍ਹ ਪਾਉਣ ਲਈ ਚੱਲਦਾ ਆ ਰਿਹਾ ਹੈ।

‘ਗ੍ਰੰਥ’ ਤੇ ‘ਪੰਥ’ ਸਿੱਖ ਕੌਮ ਦੇ ਦੋ ਵੱਡੇ ਮਜ਼ਬੂਤ ਥੰਮ੍ਹ ਹਨ। ਗੁਰੂ ਪਾਤਿਸ਼ਾਹ ਨੇ ਕੌਮ ਦੀ ਉਸਾਰੀ ਇਨ੍ਹਾਂ ਦੋਹਾਂ ਥੰਮ੍ਹਾਂ ’ਤੇ ਕੀਤੀ। ਉਦੋਂ ਵੀ ਤੇ ਹੁਣ ਵਰਤਮਾਨ ਸਮੇਂ ਵਿਚ ਵੀ ਸਿੱਖੀ ਹੋਂਦ ਨੂੰ ਖ਼ਤਮ ਕਰਨ ਲਈ ਅਤੇ ਇਨ੍ਹਾਂ ਦੋਹਾਂ ਥੰਮ੍ਹਾਂ ਨੂੰ ਕਮਜ਼ੋਰ ਕਰਨ ਲਈ ਅੰਦਰੋਂ ਤੇ ਬਾਹਰੋਂ ਦੁਸ਼ਮਨ ਭਰਪੂਰ ਹਮਲੇ ਕਰਦਾ ਆ ਰਿਹਾ ਹੈ। ਕਈ ਪਾਖੰਡੀ ਸਾਧ ਸਿੱਖੀ ਬਾਣੇ ਵਿਚ ਗੁਰੂ ਬਾਣੀ ਵਿਚ ਰਲਾ ਪਾਉਣ ਦੇ ਯਤਨਾਂ ਵਿਚ ਹਨ। ਇਸੇ ਤਰ੍ਹਾਂ ਕਈ ਭੱਦਰ ਪੁਰਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿੱਚੋਂ ਆਪਣੇ ਸੁਆਰਥ ਲਈ ਢੁਕਵੀਆਂ ਤੁਕਾਂ ਚੋਰੀ ਕਰ ਕੇ ਲੋਕਾਂ ਨੂੰ ਗੁਮਰਾਹ ਕਰਨ ਵਿਚ ਲੱਗੇ ਹੋਏ ਹਨ। ਗੁਰੂ ਪਾਤਿਸ਼ਾਹ ਦੇ ਸਮੇਂ ਵੀ ਧੀਰਮੱਲੀਆਂ ਤੇ ਰਾਮਰਾਈਆਂ ਨੇ ਇਹ ਕਾਲੀ

ਕਰਤੂਤ ਕਰਨ ਦਾ ਯਤਨ ਕੀਤਾ ਸੀ। ਇਥੇ ਇਹ ਯਾਦ ਰੱਖਣ ਵਾਲੀ ਗੱਲ ਹੈ ਕਿ ਚੋਰ ਮਾਲਦਾਰ ਘਰ ਵਿਚ ਹੀ ਸੰਨ੍ਹ ਲਾਉਂਦੇ ਹਨ। "ਇਹ ਲੋਕ ਸੁਖੀਏ ਪਰਲੋਕ ਸੁਹੇਲੇ" ਨਾਲ ਢੁਕਵੇਂ ਮੰਤਰਾਂ ਦੀਆਂ ਪੁੜੀਆਂ ਵੇਚ ਵੇਚ ਕੇ ਦੁਖੀ ਜਨਤਾ ਨੂੰ ਲੁੱਟਿਆ ਜਾ ਰਿਹਾ ਹੈ। ਹੁਣ ਦੇ ਹਾਲਾਤ ਤੋਂ ਜਾਪਦਾ ਹੈ ਕਿ ਕੌਮ ਵਿਚ ਆਪਣੇ ਵਿਰਸੇ ਦੀ ਸੰਭਾਲ ਲਈ ਕਾਫ਼ੀ ਜਾਗਰਤਾ ਆ ਚੁੱਕੀ ਹੈ ਤੇ ਕੌਮ ਸ਼ਹੀਦੀ ਗਾਨੇ ਬੰਨ੍ਹ ਕੇ ਗੁਰੂ ਗ੍ਰੰਥ ਸਾਹਿਬ ਦੇ ਦੋਖੀਆਂ ਤੇ ਚੋਰਾਂ ਨੂੰ ਸੋਧਣ ਲਈ ਮੈਦਾਨ ਵਿਚ ਆ ਚੁੱਕੀ ਹੈ।

ਇਸੇ ਤਰ੍ਹਾਂ ਇਸ ਵਰਤਮਾਨ ਹਿੰਦ ਸਰਕਾਰ ਨੇ ਮੁਸਲਮਾਨਾਂ ਤੇ ਫ਼ਰੰਗੀਆਂ ਵਾਲੀਆਂ ਕੋਝੀਆਂ ਚਾਲਾਂ ਅਪਣਾ ਲਈਆਂ ਹਨ। ਸਿੱਖ ਲੀਡਰਾਂ ਨੂੰ ਖ਼ਰੀਦਿਆ ਜਾ ਚੁੱਕਿਆ ਹੈ ਤੇ ਦੂਸਰਿਆਂ ਨੂੰ ਲੋਭ ਲਾਲਚ ਦੇ ਕੇ ਹੱਥ-ਠੋਕਾ ਬਣਾਇਆ ਜਾ ਰਿਹਾ ਹੈ। ਚੱਲ ਰਹੇ ਸਿੱਖ ਮੋਰਚੇ ਬਾਰੇ ਵਿਚਾਰ ਕਰਨ 'ਤੇ ਇਹ ਗੱਲ ਨਿੱਖਰ ਕੇ ਸਾਹਮਣੇ ਆ ਖਲੋਂਦੀ ਹੈ ਕਿ ਵਰਤਮਾਨ ਸ਼ਹੀਦ ਸਿੰਘਾਂ ਦੀ ਕੁਰਬਾਨੀ ਦਾ ਹੀ ਸਦਕਾ ਸਿੱਖ ਜਥੇਦਾਰ ਇਕੱਠੇ ਬੈਠਣ 'ਤੇ ਮਜਬੂਰ ਹੋਏ ਹਨ। ਇਹ ਵੀ ਗੱਲ ਯਾਦ ਰੱਖਣ ਵਾਲੀ ਹੈ ਕਿ ਕੌਮ ਨੇ ਪੰਥ ਨਾਲ ਕਦੇ ਗ਼ੱਦਾਰੀ ਨਹੀਂ ਕੀਤੀ। ਹਮੇਸ਼ਾ ਲੀਡਰ ਵਿਕਦੇ ਰਹੇ ਤੇ ਕੌਮ ਨੂੰ ਗੁਮਰਾਹ ਕਰਦੇ ਰਹੇ ਹਨ। ਮਾਸਟਰ ਤਾਰਾ ਸਿੰਘ ਅਤੇ ਸੰਤ ਫ਼ਤਹਿ ਸਿੰਘ ਨੇ 'ਪੰਥ ਖ਼ਤਰੇ ਵਿਚ' ਦਾ ਨਾਹਰਾ ਲਾਇਆ ਤਾਂ ਕੌਮ ਨੇ ਜੇਲ੍ਹਾਂ ਭਰ ਦਿੱਤੀਆਂ। ਹੁਣ ਫਿਰ ਸਿੱਖ ਲੀਡਰਾਂ ਨੇ ਆਵਾਜ਼ ਦਿੱਤੀ ਹੈ ਤਾਂ ਕਾਂਗਰਸ ਸਰਕਾਰ ਦਾ ਨੱਕ 'ਚ ਦੰਮ ਕਰ ਦਿੱਤਾ ਹੈ। ਵਾਹਿਗੁਰੂ ਇਨ੍ਹਾਂ ਲੀਡਰਾਂ ਨੂੰ ਸੁਮੱਤ ਬਖ਼ਸ਼ਦੇ ਰਹਿਣ ਅਤੇ ਮਿਲ ਬੈਠ ਕੇ ਸੱਚੀ ਸੁੱਚੀ ਸੇਵਾ ਲੈਂਦੇ ਰਹਿਣ।

ਭਾਰਤ ਵਿਚ ਇਸ ਸਮੇਂ ਹਰ ਅੰਮ੍ਰਿਤਧਾਰੀ ਨੂੰ ਖ਼ਾਸ ਕਰਕੇ ਕਾਲੀ ਪੱਗ ਵਾਲੇ ਨੂੰ ਤੇ ਕੇਸਕੀ ਸਜਾਈ ਹੋਈ ਅੰਮ੍ਰਿਤਧਾਰੀ ਸਿੰਘਣੀ ਨੂੰ ਫ਼ਿਰਕੂ ਸਰਕਾਰ ਸ਼ੱਕ ਦੀ ਨਿਗਾਹ ਨਾਲ ਦੇਖਦੀ ਹੈ। ਯੂ.ਕੇ. ਤੋਂ ਸਿੰਘਾਂ ਤੇ ਸਿੰਘਣੀਆਂ ਨੂੰ ਭਾਰਤ-ਯਾਤਰਾ ਸਮੇਂ ਉਥੋਂ ਦੀ ਪੁਲਿਸ ਨੇ ਬਹੁਤ ਖੱਜਲ-ਖ਼ੁਆਰ ਕੀਤਾ ਹੈ। ਮੁਗ਼ਲਾਂ ਸਮੇਂ ਸਿੱਖਾਂ ਦੇ ਸਿਰਾਂ ਦਾ ਮੁੱਲ, ਅੱਸੀ ਅੱਸੀ ਰੁਪਏ ਹੁੰਦਾ ਸੀ। ਹੁਣ ਮਹਿੰਗਾਈ (inflation) ਕਰ ਕੇ ਪੰਜ ਹਜ਼ਾਰ ਤੋਂ ਪੰਜਾਹ ਹਜ਼ਾਰ ਰੁਪਏ ਤਕ ਹੈ। ਮੁਗ਼ਲ, ਪੰਥ ਨੂੰ ਖ਼ਤਮ ਕਰਦੇ ਕਰਦੇ ਆਪ ਖ਼ਤਮ ਹੋ ਗਏ। ਸਿੱਖ ਮਾਰੂ-ਹਸਤੀਆਂ ਦਾ ਜੋ ਹਸ਼ਰ ਪਹਿਲੇ ਹੋਇਆ ਹੈ, ਓਹੋ ਅੱਗੋਂ ਹੋਵੇਗਾ।

ਗੁਰੂ ਗ੍ਰੰਥ ਤੇ ਪੰਥ ਤੋਂ ਕੁਰਬਾਨ ਹੋਣਾ ਸਿੱਖ ਆਪਣੇ ਧੰਨ ਭਾਗ ਸਮਝਦਾ ਹੈ। ਮੌਤ ਦਾ ਭੈ ਗੁਰੂ ਦੇ ਸਿੱਖ ਲਈ ਕੋਈ ਮਤਲਬ ਨਹੀਂ ਰੱਖਦਾ। ਕਨਿੰਘਮ (Cunningham) ਆਪਣੀ ਲਿਖੀ ਪੁਸਤਕ *History of the Sikhs* ਵਿਚ ਲਿਖਦਾ ਹੈ ਕਿ ਸਭਰਾਵਾਂ, ਮੁਦਕੀ ਅਤੇ ਫੇਰੂ ਸ਼ਹਿਰ ਦੀ ਲੜਾਈ ਵਿਚ ਉਹ ਕੈਪਟਨ ਦੀ ਹੈਸੀਅਤ ਵਿਚ ਸਿੱਖ ਫ਼ੌਜ ਦੇ ਖ਼ਿਲਾਫ਼ ਲੜਿਆ ਸੀ ਤੇ ਉਸਨੇ ਅੱਖੀਂ ਡਿੱਠੇ ਹਾਲ ਲਿਖੇ ਹਨ। ਉਹ ਲਿਖਦਾ ਹੈ ਕਿ ਘਾਇਲ ਸਿੱਖ ਸਿਪਾਹੀਆਂ ਨੇ ਖ਼ੁਸ਼ੀ ਨਾਲ ਮੌਤ ਰਾਣੀ ਨਾਲ ਵਿਆਹ ਕੀਤਾ, ਪਰ ਰਹਿਮ ਦੀ ਭੀਖ ਨਹੀਂ ਮੰਗੀ, ਕਦੇ ਹਾਰ ਨਹੀਂ ਮੰਨੀ। ਇਕ ਜ਼ਖ਼ਮੀ ਸਿੰਘ ਦਾ ਦੰਮ ਟੁੱਟਣ ਤੋਂ ਪਹਿਲਾਂ ਉਸ ਨਾਲ ਕੀਤੀ ਗੱਲਬਾਤ ਲਿਖਦਾ ਹੈ ਕਿ ਉਸ ਨੇ ਉਸ ਸਿੰਘ ਨੂੰ ਕਿਹਾ, "ਤੁਮ ਹਥਿਆਰ ਕਿਉਂ ਨਹੀਂ ਛੋੜ

ਦੇਤੇ, ਜਬ ਕਿ ਤੁਮ੍ਹਾਰੇ ਸਾਥੀ ਮਾਰੇ ਜਾ ਚੁਕੇ ਹੈਂ।" ਤਾਂ ਸਿਪਾਹੀ ਨੇ ਕਿਹਾ, "ਅਬੀ ਪੰਥ ਕਾ ਹੁਕਮ ਹਥਿਆਰ ਛੋੜਨੇ ਕਾ ਨਹੀਂ ਹੈ, ਹਮ ਲੜਤੇ ਜਾਏਂਗੇ।" ਕਨਿੰਘਮ ਸੋਚੀਂ ਪੈ ਗਿਆ ਕਿ ਪੰਥ ਕਿਸ ਜਰਨੈਲ ਦਾ ਨਾਮ ਹੈ। ਉਹ ਜ਼ਖ਼ਮੀ ਸਿੰਘ ਸਮਝਾ ਨਾ ਸਕਿਆ ਅਤੇ ਜ਼ਖ਼ਮਾਂ ਦੇ ਦਰਦ ਨਾਲ ਚਲਾਣਾ ਕਰ ਗਿਆ। ਲੜਾਈ ਖ਼ਤਮ ਹੋਣ ਤੋਂ ਬਾਅਦ ਮਾਝੇ ਵਿਚ ਇਕ ਬੁੱਢੇ ਸਿੱਖ ਨੂੰ ਖੇਤ ਵਿਚ ਕੰਮ ਕਰਦੇ ਨੂੰ ਦੇਖ ਕੇ ਕਨਿੰਘਮ ਨੇ ਪੁੱਛਿਆ, "ਬਾਬਾ, ਤੁਮ 'ਪੰਥ' ਕਿਸ ਕੋ ਬੋਲਤੇ ਹੋ ?" ਬਾਬਾ 'ਪੰਥ' ਦਾ ਨਾਮ ਸੁਣ ਕੇ ਉਠ ਖਲੋਤਾ। ਉਸ ਦਾ ਸਰੀਰ ਜੋਸ਼ ਨਾਲ ਕੰਬਣ ਲੱਗਾ ਅਤੇ ਅੱਖਾਂ ਰੋਹ ਨਾਲ ਲਾਲ ਹੋ ਗਈਆਂ। ਉਸ ਨੇ ਆਪਣੇ ਮੂੰਹੋਂ ਬੜੇ ਜ਼ੋਰ ਨਾਲ 'ਪੰਥ, ਪੰਥ, ਪੰਥ' ਤਿੰਨ ਵੇਰਾਂ ਆਖਿਆ ਤਾਂ ਉਹ ਕਹਿੰਦਾ ਹੈ, "ਮੈਂ ਸਮਝ ਗਿਆ ਹਾਂ ਕਿ ਜਦ ਸਿੱਖ ਦੇ ਅੰਦਰ ਦਸਾਂ ਗੁਰੂਆਂ ਦੀ ਆਤਮਾ ਨਿਵਾਸ ਕਰ ਜਾਵੇ ਤਾਂ ਸਿੱਖ ਪੰਥ ਹੋ ਜਾਂਦਾ ਹੈ।"

ਗ੍ਰੰਥ ਤੇ ਪੰਥ ਨੂੰ ਹਿੰਦੁਸਤਾਨ ਦਾ ਫ਼ਿਰਕੂ ਮਹਾਸ਼ਾ ਕਦੇ ਵੀ ਨਿਰਾਲੀ ਤੇ ਆਜ਼ਾਦ ਹਸਤੀ ਕਾਇਮ ਰੱਖਣੀ ਬਰਦਾਸ਼ਤ ਨਹੀਂ ਕਰੇਗਾ। ਹਿੰਦੂ ਧਰਮ ਨੇ ਬੁੱਧ ਧਰਮ ਤੇ ਜੈਨ ਮਤ ਤਾਂ ਹਜ਼ਮ ਕਰ ਲਏ, ਪਰ ਸਿੱਖ ਧਰਮ ਨੂੰ ਹਜ਼ਮ ਕਰਨਾ ਮੁਸ਼ਕਿਲ ਹੈ। ਸਿੱਖਾਂ ਨੂੰ ਦਸਾਂ ਪਾਤਿਸ਼ਾਹੀਆਂ ਦੀ ਆਤਮਿਕ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੁਗੋ ਜੁੱਗ ਅਟੱਲ ਦੀ ਅਗਵਾਈ ਬਖ਼ਸ਼ੀ ਹੋਈ ਹੈ। ਕੇਸਰੀ ਨਿਸ਼ਾਨ ਬਖ਼ਸ਼ਿਆ ਹੋਇਆ ਹੈ। ਜੰਮਣ ਤੋਂ ਮਰਨ ਤਕ ਵੱਖਰੀ ਮਰਯਾਦਾ ਦ੍ਰਿੜ੍ਹਾਈ ਹੋਈ ਹੈ। ਅੰਮ੍ਰਿਤ ਦੀ ਦਾਤਿ ਬਖ਼ਸ਼ ਕੇ ਪੰਜ-ਕਕਾਰੀ ਰਹਿਤ ਰੱਖਣ ਦਾ ਕਰੜਾ ਹੁਕਮ ਜਾਰੀ ਕੀਤਾ ਹੋਇਆ ਹੈ। ਸ਼ਹੀਦ ਹੋਣ ਲਈ ਪਹਿਲਾਂ ਆਪਾ ਤੇ ਆਪਣਾ ਪਰਿਵਾਰ ਵਾਰ ਕੇ ਕੌਮ ਨੂੰ ਸ਼ਹੀਦ ਹੋਣ ਦਾ ਸਬਕ ਸਿਖਾਇਆ ਗਿਆ ਹੈ। ਉਪਰੰਤ :

**ਖ਼ਾਲਸਾ ਮੇਰੋ ਰੂਪ ਹੈ ਖ਼ਾਸ॥**
**ਖਾਲਸ ਮਹਿ ਹੌਂ ਕਰੌਂ ਨਿਵਾਸ॥**

ਆਖ ਕੇ ਨਿਵਾਜਿਆ ਹੈ। ਨਾਲ ਹੀ ਚਿਤਾਵਨੀ ਦਿੱਤੀ ਹੈ :

**ਜਬ ਲਗ ਖ਼ਾਲਸਾ ਰਹੇ ਨਿਆਰਾ॥**
**ਤਬ ਲਗ ਤੇਜ ਦੀਉ ਮੈਂ ਸਾਰਾ॥**
**ਜਬ ਇਹ ਗਹੇ ਬਿਪਰਨ ਕੀ ਰੀਤ॥**
**ਮੈਂ ਨ ਕਰੋਂ ਇਨ ਕੀ ਪ੍ਰਤੀਤ॥**

ਇਸ ਲਈ ਕੌਮ ਨੂੰ ਜਾਗਦਿਆਂ ਰੱਖਣ ਲਈ ਸਿੰਘ ਸ਼ਹੀਦੀਆਂ ਪਾਉਂਦੇ ਰਹਿਣਗੇ, ਪਰ ਜਦੋਂ ਜ਼ੁਲਮ ਦੀ ਅਤਿ ਹੋ ਜਾਏ, ਖ਼ਾਲਸਾ ਪੰਥ ਦੁਸ਼ਟਾਂ ਦੋਖੀਆਂ ਨੂੰ ਸੋਧਣਾ ਵੀ ਜਾਣਦਾ ਹੈ। ਕੌਮ ਚੜ੍ਹਦੀਆਂ ਕਲਾਂ ਵਿਚ ਜਾਵੇਗੀ।

*(ਸੂਰਾ, ਅੰਮ੍ਰਿਤਸਰ, ਜਨਵਰੀ 1983)*

# ਸਿੰਘਾਂ ਦਾ ਹੋਲਾ

'ਸਿੰਘਾਂ ਦਾ ਪੰਥ ਨਿਰਾਲਾ' ਅਖੌਤ ਵਾਂਗ ਸਿੰਘਾਂ ਦੇ ਮੇਲੇ-ਮੁਸਾਹਬੇ ਵੀ ਆਪਣੀ ਨਿਰਾਲੀ ਸ਼ਾਨ ਰੱਖਦੇ ਹਨ। ਅਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ 'ਤੇ ਹੋਲੇ ਦੇ ਤਿਉਹਾਰ ਨੂੰ ਮਨਾਉਣ ਲਈ ਜੁੜਨਾ ਤੇ ਖ਼ੁਸ਼ੀਆਂ ਨਾਲ ਖੇਲਣਾ-ਮਲ੍ਹਣਾ ਇਕ ਅਦੁੱਤੀ ਕਾਰਨਾਮਾ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਉਦੇਸ਼ ਗ਼ੁਲਾਮੀ ਦੀ ਹਰ ਕੜੀ ਨੂੰ ਤੋੜਨਾ ਤੇ ਮੁਰਦਾ ਹੋਈਆਂ ਰੂਹਾਂ ਵਿਚ ਆਜ਼ਾਦੀ ਦੀ ਸਪਿਰਿਟ ਨੂੰ ਸੁਰਜੀਤ ਕਰਨਾ ਸੀ। ਹਿੰਦੂਆਂ ਦੇ ਹੋਲੀ ਦੇ ਤਿਉਹਾਰ ਤੋਂ ਦੂਸਰੇ ਦਿਨ ਸਿੰਘ ਹੋਲਾ ਮਨਾਉਂਦੇ ਹਨ। ਇਸ ਲਈ ਹੋਲੇ ਦੇ ਵਿਸ਼ੇ ਨੂੰ ਸਮਝਣ ਲਈ ਹੋਲੀ ਬਾਰੇ ਸਮਝਣਾ ਲਾਜ਼ਮੀ ਹੈ। ਹੋਲੀ ਅਤੇ ਹੋਲੇ ਦੇ ਤਿਉਹਾਰਾਂ ਦਾ ਸਮਾਂ ਵੀ ਤਕਰੀਬਨ ਇੱਕੋ ਹੀ ਹੈ।

ਹਿੰਦੂ ਲੋਕ ਸਦੀਆਂ ਤੋਂ ਇਹ ਤਿਉਹਾਰ ਮਨਾਉਂਦੇ ਆ ਰਹੇ ਹਨ। ਸ੍ਰੀ ਕ੍ਰਿਸ਼ਨ ਭਗਵਾਨ ਨੂੰ ਵੀ ਆਪਣੀਆਂ ਗੋਪੀਆਂ ਨਾਲ ਰੰਗ ਦੀਆਂ ਪਿਚਕਾਰੀਆਂ ਚਲਾਉਂਦੇ ਦੱਸਿਆ ਗਿਆ ਹੈ। ਸਾਰੇ ਭਾਰਤ ਵਿਚ ਹਿੰਦੂ ਇਨ੍ਹਾਂ ਦਿਨਾਂ ਵਿਚ ਨੱਚਦੇ-ਟੱਪਦੇ, ਭੰਗੜੇ ਪਾਉਂਦੇ, ਇਕ-ਦੂਸਰੇ 'ਤੇ ਰੰਗ-ਬਰੰਗੇ ਪਾਣੀ ਪਿਚਕਾਰੀਆਂ ਰਾਹੀਂ ਸੁੱਟ ਕੇ ਹੋਲੀ ਖੇਲਦੇ ਹਨ। ਹਿੰਦੂ ਤੀਵੀਆਂ ਵੀ ਮਰਦਾਂ ਵਾਂਗ ਬੜੇ ਜੋਸ਼ ਤੇ ਉਤਸ਼ਾਹ ਨਾਲ ਇਸ ਤਿਉਹਾਰ ਨੂੰ ਮਨਾਉਂਦੀਆਂ ਹਨ। ਕਈ ਵੇਰਾਂ ਇਹ ਜੋਸ਼ ਹਿੰਦੂ-ਮੁਸਲਮ ਫ਼ਸਾਦਾਂ ਦਾ ਵੀ ਮੂਲ ਕਾਰਨ ਬਣਿਆ ਹੈ ਅਤੇ ਕਈ ਥਾਵਾਂ 'ਤੇ ਇਹ ਖ਼ੁਸ਼ੀਆਂ ਗ਼ਮ ਦਾ ਰੂਪ ਧਾਰਨ ਕਰ ਜਾਂਦੀਆਂ ਹਨ।

ਬਸੰਤ ਰੁੱਤ ਦੀ ਭਰ ਜਵਾਨੀ ਤੇ ਸਾਰੀ ਬਨਸਪਤੀ ਦਾ ਹਰ ਪਾਸੇ ਮੌਲਣ ਕਰ ਕੇ ਇਹ ਤਿਉਹਾਰ ਹੋਰ ਵੀ ਸੁਹਾਵਣਾ ਬਣ ਜਾਂਦਾ ਹੈ। ਪ੍ਰੰਤੂ ਸਮੇਂ ਦੀ ਤੋਰ ਨਾਲ ਇਹ ਤਿਉਹਾਰ ਫਿੱਕਾ ਤੇ ਫੋਕਾ ਬਣਦਾ ਗਿਆ ਤੇ ਹਿੰਦੂ ਕੌਮ ਭਰਮ-ਭੁਲੇਖਿਆਂ ਦੀ ਦਲਦਲ ਵਿਚ ਨਿਤਾਣੀ ਤੇ ਮਰੀਅਲ ਹੁੰਦੀ ਚਲੀ ਗਈ। ਅੰਤ ਗ਼ੁਲਾਮੀ ਦੀਆਂ ਕੜੀਆਂ ਵਿਚ ਜਕੜ ਕੇ ਰਹਿ ਗਈ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਸ ਤਿਉਹਾਰ ਨੂੰ ਬੀਰ-ਰਸੀ ਸਪਿਰਿਟ ਨਾਲ, ਗ਼ੁਲਾਮੀ ਦੇ ਤੌਂਕ ਨੂੰ ਲਾਹੁਣ ਲਈ ਹੋਲੇ ਮਹੱਲੇ ਦੇ ਰੂਪ ਵਿਚ ਬਦਲ ਦਿੱਤਾ।

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਲਤਾੜੇ ਜਾ ਰਹੇ ਲੋਕਾਂ ਨੂੰ ਗ਼ੈਰਤ ਨਾਲ ਜੀਣ ਦਾ ਰਸਤਾ ਦਿਖਾਇਆ ਤੇ ਆਪਣੇ ਆਉਣ ਦਾ ਉਦੇਸ਼ ਦੱਸਦਿਆਂ ਕਿਹਾ :

**ਹਮ ਇਹ ਕਾਜ ਜਗਤ ਮੋ ਆਇ॥**
**ਧਰਮ ਹੇਤ ਗੁਰਦੇਵ ਪਠਾਏ॥**

**ਜਹਾਂ ਤਹਾਂ ਤੁਮ ਧਰਮ ਬਿਥਾਰੋ ॥**
**ਦੁਸਟ ਦੋਖੀਅਨਿ ਪਕਰਿ ਪਛਾਰੋ ॥੪੨॥** *(ਬਚਿਤ੍ਰ ਨਾਟਕ, ਅਧਿਆਇ ੬)*

ਦੁਸ਼ਟਾਂ ਦੋਖੀਆਂ ਨੂੰ ਸੋਧਣ ਲਈ ਤੇ ਦੁਖੀਆਂ ਬੇਸਹਾਰਿਆਂ ਦੀ ਸੇਵਾ ਘਾਲਣ ਦਾ ਧਰਮ ਨਿਭਾਉਣ ਲਈ, 'ਸਵਾ ਲਾਖ ਸੇ ਏਕ ਲੜਾਊਂ, ਚਿੜੀਆਂ ਕੋਲੋਂ ਬਾਜ ਤੁੜਾਊਂ' ਵਾਲੀ ਸਪਿਰਿਟ ਆਪਣੇ ਖ਼ਾਲਸੇ ਵਿਚ ਭਰਨ ਲਈ ਹੋਲਾ ਮਹੱਲਾ ਖੇਡਣ ਦੀ ਰੀਤ ਸੰਮਤ 1757 ਚੇਤਰ ਵਦੀ ਇਕ ਨੂੰ ਕਿਲ੍ਹਾ ਹੋਲਗੜ੍ਹ ਅਨੰਦਪੁਰ ਸਾਹਿਬ ਵਿਖੇ ਦੀਵਾਨ ਸਜਾ ਕੇ ਚਲਾਈ।

ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ *ਮਹਾਨ ਕੋਸ਼* ਵਿਚ ਹੋਲਾ ਮਹੱਲਾ ਦੇ ਅਰਥ ਇਸ ਤਰ੍ਹਾਂ ਲਿਖਦੇ ਹਨ :

> ਹਮਲਾ ਅਤੇ ਜਾਯ ਹਮਲਾ। ਹੱਲਾ ਅਤੇ ਹੱਲੇ ਦੀ ਥਾਂ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਖ਼ਾਲਸੇ ਨੂੰ ਸ਼ਸਤ੍ਰ ਅਤੇ ਯੁੱਧ ਵਿਦਯਾ ਵਿਚ ਨਿਪੁੰਨ ਕਰਨ ਲਈ ਇਹ ਰੀਤਿ ਚਲਾਈ ਸੀ ਕਿ ਦੋ ਦਲ ਬਣਾ ਕੇ ਪ੍ਰਧਾਨ ਸਿੰਘਾਂ ਦੇ ਹੇਠ ਇਕ ਖ਼ਾਸ ਥਾਂ 'ਤੇ ਕਬਜ਼ਾ ਕਰਨ ਲਈ ਹਮਲਾ ਕਰਨਾ। ਕਲਗੀਧਰ ਆਪ ਇਸ ਮਸਨੂਈ ਜੰਗ ਦਾ ਕਰਤਬ (Manoeuvre) ਦੇਖਦੇ ਅਤੇ ਦੋਹਾਂ ਦਲਾਂ ਨੂੰ ਸ਼ੁਭ ਸਿਖਯਾ ਦਿੰਦੇ ਸੇ, ਔਰ ਜੋ ਦਲ ਕਾਮਯਾਬ ਹੁੰਦਾ, ਉਸ ਨੂੰ ਦੀਵਾਨ ਵਿਚ ਸਿਰੋਪਾ ਬਖ਼ਸ਼ਦੇ ਸਨ।

ਅਨੰਦਪੁਰ ਸਾਹਿਬ ਦੀ ਧਰਤੀ 'ਤੇ ਹਰ ਸਾਲ ਸਿੰਘ ਆਪਣੀ ਇਤਿਹਾਸਕ ਪ੍ਰੰਪਰਾ ਨੂੰ ਜੀਉਂਦਾ ਰੱਖਣ ਤੇ ਸੱਚੀ-ਸੁੱਚੀ ਸੇਧ ਲਈ ਜੰਗੀ ਕਰਤਬ ਕਰਦੇ ਤੇ ਦਿਖਾਂਦੇ ਹੋਏ ਹੋਲਾ ਮਹੱਲਾ ਮਨਾਉਂਦੇ ਹਨ।

ਯਾਦ ਰੱਖਣ ਵਾਲੀ ਗੱਲ ਹੈ ਕਿ ਗੁਰੂ ਪਾਤਸ਼ਾਹ ਨੇ ਆਪਣੇ ਖ਼ਾਲਸੇ ਨੂੰ ਬਹਾਦਰ ਯੋਧਾ ਬਣਨ ਦੇ ਨਾਲ-ਨਾਲ ਸੰਤ ਬਣਨ ਲਈ ਵੀ ਹੁਕਮ ਕੀਤੇ ਹਨ, ਪਰ ਅੱਜ-ਕੱਲ੍ਹ ਦੇ ਕਲਜੁਗੀ ਸੰਤ ਨਹੀਂ। ਸਿੱਖ ਧਰਮ ਵਿਚ ਕਰਨੀ ਪਰਧਾਨ ਮੰਨੀ ਗਈ ਹੈ। ਉੱਚੇ ਸੁੱਚੇ ਜੀਵਨ ਤੋਂ ਬਿਨਾਂ, ਨਿਰੇ ਦਰਸ਼ਨੀ ਸੰਤ ਦਾਅ-ਲਾਊ ਬਘਿਆੜ ਹਨ। ਪਰ ਅੱਜ-ਕੱਲ੍ਹ ਇਹੋ ਜਿਹੇ ਪਾਖੰਡੀ ਸੰਤਾਂ ਦੀ ਭਰਮਾਰ ਹੈ। ਗੁਰੂ ਹੁਕਮਾਂ ਅਨੁਸਾਰ ਸਿੱਖ ਲਈ ਧਰਮ ਦੀ ਕਿਰਤ ਕਰਨਾ, ਵੰਡ ਛਕਣਾ ਤੇ ਨਾਮ ਜਪਣਾ ਜ਼ਰੂਰੀ ਹੈ। ਗੁਰੂ ਸਾਹਿਬ ਜਿਥੇ ਜੰਗ ਦੀਆਂ ਮਸ਼ਕਾਂ ਕਰਾਂਦੇ ਸਨ, ਉਥੇ ਦੋਨੋਂ ਵੇਲੇ ਕੀਰਤਨ ਅਖਾੜੇ, ਕਵੀ ਦਰਬਾਰ ਤੇ ਨਾਮ ਜਪਣ ਦੇ ਲਗਾਤਾਰ ਅਭਿਆਸ ਵੀ ਕਰਵਾਇਆ ਕਰਦੇ ਸਨ।

**ਧੌਲੁ ਧਰਮੁ ਦਇਆ ਕਾ ਪੂਤੁ ॥** *(ਪੰਨਾ 3)*

ਦਇਆ ਬਗ਼ੈਰ 'ਫ਼ੌਜ' ਡਾਕੂਆਂ ਤੇ ਲੁਟੇਰਿਆਂ ਦਾ ਇਕ ਟੋਲਾ ਬਣ ਕੇ ਰਹਿ ਜਾਂਦੀ ਹੈ। ਇਸੇ ਲਈ ਗੁਰੂ ਸਾਹਿਬ ਨੇ ਆਪਣੇ ਖ਼ਾਲਸੇ ਨੂੰ ਗੁਰਮਤਿ ਗਾਡੀ ਰਾਹ 'ਤੇ ਤੋਰਿਆ। ਇਤਿਹਾਸ ਗਵਾਹ ਹੈ, ਜੰਗਾਂ ਜੁਧਾਂ ਸਮੇਂ ਵੀ ਸਿੰਘਾਂ ਨੇ ਦੁਸ਼ਮਣ ਦੀ ਧੀ ਭੈਣ ਨੂੰ ਆਪਣੀ ਧੀ ਭੈਣ ਸਮਝ ਕੇ ਆਦਰ ਮਾਣ ਦਿੱਤਾ। ਮਾਸੂਮਾਂ ਨੂੰ ਕਤਲ ਨਹੀਂ ਕੀਤਾ ਤੇ ਨਾ ਹੀ ਨਿਰਦੋਸ਼ਾਂ ਦਾ ਮਾਲ ਲੁੱਟਿਆ। ਇਹੋ ਹੀ ਕਾਰਨ ਹੈ ਕਿ

ਮੁੱਠੀ ਭਰ ਸਿੰਘਾਂ ਨੇ ਸੱਚੇ ਬੀਰ-ਰਸ ਵਿਚ ਜਰਵਾਣਿਆਂ ਦੀਆਂ ਧੌਣਾਂ ਭੰਨੀਆਂ ਤੇ ਸਦੀਆਂ ਪੁਰਾਣੀ ਮੁਗ਼ਲ ਹਕੂਮਤ ਦੀ ਜੜ੍ਹ ਪੁੱਟ ਸੁੱਟੀ।

ਖੇਦ ਵਾਲੀ ਗੱਲ ਹੈ ਕਿ ਅੱਜ ਉਹ ਸਿੰਘਾਂ ਵਾਲਾ ਆਚਰਣ ਅਲੋਪ ਹੁੰਦਾ ਜਾ ਰਿਹਾ ਹੈ। 'ਸਵਾ ਲਾਖ ਸੇ ਏਕ ਲੜਾਊਂ' ਵਾਲੀ ਸਪਿਰਿਟ ਮੱਧਮ ਪੈਂਦੀ ਜਾ ਰਹੀ ਹੈ। ਅੱਜ ਖ਼ਾਲਸੇ ਨੂੰ ਦੂਸਰਿਆਂ ਦੀਆਂ ਬਹੂ-ਬੇਟੀਆਂ ਦੀ ਪੱਤ ਬਚਾਉਣ ਦੀ ਬਜਾਇ ਆਪਣੀ ਪੱਤ ਦਾ ਫ਼ਿਕਰ ਪਿਆ ਹੋਇਆ ਹੈ। ਕੌਮ ਦੀ ਪਗੜੀ ਰੁਲ ਰਹੀ ਹੈ। ਇਸ ਦਾ ਕਾਰਨ ਇਹੋ ਹੋ ਸਕਦਾ ਹੈ ਕਿ ਅਸੀਂ ਗੁਰੂ ਦਾ ਦਰਸਾਇਆ ਸੱਚਾ ਮਾਰਗ ਭੁੱਲ ਬੈਠੇ ਹਾਂ। ਜੀਭ ਰਸ, ਚੁੰਚ ਗਿਆਨ, ਫ਼ੈਸ਼ਨ-ਪ੍ਰਸਤੀ ਤੇ ਬਿਪਰਨ ਕੀ ਰੀਤ ਆਦਿ ਵਿਸ਼ੇ-ਵਿਕਾਰਾਂ ਵਿਚ ਫਸ ਕੇ ਰਸਾਤਲ ਵੱਲ ਧੱਕੇ ਜਾ ਰਹੇ ਹਾਂ। ਬੱਕਰੇ ਝਟਕਾ ਕੇ ਤੇ ਸ਼ਰਾਬ, ਅਫ਼ੀਮ, ਭੰਗ ਆਦਿ ਨਸ਼ੇ ਕਰ ਕੇ ਹੋਲਾ ਮਹੱਲਾ ਮਨਾਉਣਾ, ਗੁਰਮਤਿ ਨਹੀਂ। ਮੁਰਦਾਰ ਮਾਸ ਨੂੰ ਮਹਾਂਪ੍ਰਸ਼ਾਦ ਨਾਮ ਭੀ ਇਹਨਾਂ ਅਖੌਤੀ ਜੀਭ ਦੇ ਸੁਆਦ ਵਿਚ ਗ੍ਰਸੇ ਲਿਖਾਰੀਆਂ ਨੇ ਦਿੱਤਾ ਹੈ। ਕੜਾਹ ਪ੍ਰਸ਼ਾਦ ਲਈ ਮਹਾਂਪ੍ਰਸ਼ਾਦ ਲਿਖਿਆ ਜ਼ਰੂਰ ਮਿਲਦਾ ਹੈ, ਪ੍ਰੰਤੂ ਅੱਜ-ਕੱਲ੍ਹ ਜੀਭ ਦੇ ਚਸਕਾਲੂਆਂ ਨੇ ਇਹ ਪਵਿੱਤਰ ਸ਼ਬਦ ਮਾਸ ਲਈ ਪ੍ਰਚਲਤ ਕਰ ਲਿਆ ਹੈ। ਮਾਸ ਖਾਣ ਵਾਲਿਆਂ ਨੇ ਗੁਰਬਾਣੀ ਦੀਆਂ ਟੂਕਾਂ ਨੂੰ ਆਪਣੇ ਸੁਆਰਥ ਲਈ ਵਰਤ ਕੇ ਅਰਥ ਦੇ ਅਨਰਥ ਕਰ ਛੱਡੇ ਹਨ। ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਕੇ ਲੰਗਰ ਬਾਰੇ ਲਿਖਿਆ ਹੈ:

**ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥**

*(ਪੰਨਾ 967)*

ਇਹੋ ਪ੍ਰੰਪਰਾ ਸੀਨਾ-ਬਸੀਨਾ ਗੁਰੂ ਕੇ ਲੰਗਰਾਂ ਵਿਚ ਪ੍ਰਧਾਨ ਹੈ। ਕਿਸੇ ਵੀ ਗੁਰਦੁਆਰੇ, ਗੁਰੂ ਕੇ ਲੰਗਰ ਵਿਚ ਮਾਸ ਨਹੀਂ ਬਣਦਾ। ਬਹੁਤ ਸਾਰੇ ਅੱਜ-ਕੱਲ੍ਹ ਦੇ ਚੁੰਚ-ਗਿਆਨੀ ਮਾਸ ਦੇ ਵਿਸ਼ੇ ਨੂੰ ਆਪਣੀ ਚਰਚਾ ਦਾ ਮੂਲ ਵਿਸ਼ਾ ਬਣਾਉਂਦੇ ਹਨ, ਪ੍ਰੰਤੂ ਬਹਿਸ ਕਰਦੇ ਕਰਦੇ ਗੁਰਬਾਣੀ ਦੇ ਅੰਤਰੀਵ ਭਾਵ ਨੂੰ ਸਮਝਣ ਤੋਂ ਕੋਰੇ ਹੁੰਦੇ ਹਨ।

ਗੁਰੂ ਆਸ਼ੇ ਅਨੁਸਾਰ ਸਿੱਖ ਦਾ ਨਿਸ਼ਾਨਾ ਅਕਾਲ ਪੁਰਖ ਦੀ ਜੋਤਿ ਵਿਚ ਸਮਾਣਾ ਹੈ। ਇਹ ਸਿਰਫ਼ ਨਾਮ ਜਪਦਿਆਂ, ਸ਼ੁਭ ਕਰਮ ਕਰਦਿਆਂ ਤੇ ਸਾਤਵ ਆਹਾਰ ਕਰਦਿਆਂ ਹੀ ਮੁਮਕਿਨ ਹੋ ਸਕਦਾ ਹੈ। ਨਾਮ ਦਾ ਸੱਚਾ ਰਸ ਹੀ ਸਿੱਖ ਦਾ ਆਧਾਰ ਹੈ, ਬਾਕੀ ਸਭ ਰਸ ਖਿਨ ਭੰਗਰ ਬਿਨਸਣ ਵਾਲੇ ਹਨ:

**ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥**
**ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥**
**ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥** *(ਪੰਨਾ 15)*

ਸਾਡੇ ਭੁੱਲੜ ਲਿਖਾਰੀਆਂ ਨੇ ਆਪਣੀਆਂ ਕਰਤੂਤਾਂ ਨੂੰ ਲੁਕਾਉਣ ਖ਼ਾਤਰ ਭੰਗ ਦੇ ਮਾਰੂ ਨਸ਼ੇ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵਰਗੀਆਂ ਮਹਾਨ ਪਵਿੱਤਰ ਹਸਤੀਆਂ ਨਾਲ ਜੋੜਨ ਤੋਂ ਵੀ ਸੰਕੋਚ ਨਹੀਂ ਕੀਤਾ। ***ਗੁਰਬਿਲਾਸ ਪਾਤਸ਼ਾਹੀ ਛੇਵੀਂ*** ਦੇ ਅਧਿਆਇ 18 ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਭੰਗ ਪੀਣਾ ਲਿਖਿਆ ਹੈ:

ਜਬੈ ਜਾਮ ਦਿਨ ਅਨਿ ਰਹਾਯੋ॥
ਸ੍ਰੀ ਗੁਰੂ ਵਿਜਿਆ ਪਾਨ ਕਰਾਯੋ॥

*ਗੁਰਪ੍ਰਤਾਪ ਸੂਰਜ* ਦੀ ਰੁਤ 3 ਦੇ ਅਧਿਆਇ 21 ਵਿਚ ਭਾਈ ਸੰਤੋਖ ਸਿੰਘ ਜੀ ਨੇ ਲਿਖਿਆ ਹੈ:

ਤਾਂ ਤੇ ਸ੍ਰੀ ਮੁਖਵਾਕ ਉਚਾਰਾ॥
ਹੋਇ ਸੁਖੇ ਕੀ ਦੇਗ ਤਿਆਰਾ॥
ਸਿੰਘ ਹੋਇ ਜਬ ਆਲੁਦਧਾਰੀ॥
ਮਾਦਕ ਚਹੀਏ ਅਨਦ ਮਝਾਰੀ॥੩੧॥

ਭਾਵ ਕਿ ਦਸਵੇਂ ਪਾਤਸ਼ਾਹ ਨੇ ਭੰਗ ਜਾਂ ਸੁੱਖੇ ਦੀ ਦੇਗ ਤਿਆਰ ਕਰਨ ਦਾ ਹੁਕਮ ਦਿੱਤਾ। ਸਿੱਖ ਕੌਮ ਨੂੰ ਨਸ਼ਿਆਂ ਵਿਚ ਗ੍ਰਸਤ ਕਰਨਾ ਕਮਜ਼ੋਰ ਤੇ ਆਚਰਨਹੀਨ ਕਰਨਾ ਹੈ। ਦਰ-ਅਸਲ ਸਾਡੀ ਅਜੋਕੀ ਗਿਰਾਵਟ ਦਾ ਮੂਲ ਕਾਰਨ ਵੀ ਸਾਡੀ ਧਾਰਮਿਕ ਬਿਰਤੀ ਤੋਂ ਬੇਮੁਖਤਾ ਹੈ। ਅਫ਼ੀਮ ਬਾਰੇ ਭਾਈ ਸੁਖਾ ਸਿੰਘ ਜੀ *ਗੁਰਬਿਲਾਸ ਪਾਤਸ਼ਾਹੀ ਦਸਵੀਂ* ਦੇ ਅਧਿਆਇ 10 ਵਿਚ ਲਿਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਅਫ਼ੀਮ ਛਕਦੇ ਸਨ:

ਬਿਜਿਆ ਧਰਛਤ (ਅਫ਼ੀਮ) ਅਮਰ ਮੰਗਾਵੈ॥
ਆਪ ਛਕੈ ਪੁੰਨਿ ਅਵਰ ਦਿਆਵੈ॥

ਇਸੇ ਤਰ੍ਹਾਂ *ਗੁਰਪ੍ਰਤਾਪ ਸੂਰਜ* ਦੀ ਰੁਤ 3 ਅਧਿਆਇ 4 ਵਿਚ ਲਿਖਿਆ ਹੈ:

ਯੁਤ ਛਤ੍ਰਧਾਰ (ਅਫ਼ੀਮ) ਸਤਿਗੁਰੂ ਛਕਾਇ॥

ਪਾਠਕ ਆਪ ਹੀ ਅੰਦਾਜ਼ਾ ਲਗਾ ਸਕਦੇ ਹਨ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਗੁਰੂ ਖ਼ਾਲਸੇ ਦੇ ਬਾਨੀ ਤੇ ਬਹਾਦਰ ਯੋਧੇ, ਕੀ ਪੋਸਤੀ ਜਾਂ ਅਫ਼ੀਮੀ ਹੋ ਸਕਦੇ ਹਨ? ਇਨ੍ਹਾਂ ਲਿਖਾਰੀਆਂ ਨੇ ਆਪਣੀਆਂ ਬੁਰੀਆਂ ਵਾਦੀਆਂ ਤੇ ਤਰੁੱਟੀਆਂ 'ਤੇ ਪਰਦਾ ਪਾਉਣ ਲਈ ਇਹ ਕੁਫ਼ਰ ਤੋਲਣ ਦਾ ਨਿਸਫਲ ਯਤਨ ਕੀਤਾ ਹੈ।

ਕੌਮ ਦੀ ਬਦਕਿਸਮਤੀ ਸਮਝਣੀ ਚਾਹੀਦੀ ਹੈ ਕਿ ਸਾਡੇ ਪੁਰਾਤਨ ਰਹਿਤਨਾਮਿਆਂ, ਜਿਨ੍ਹਾਂ ਤੋਂ ਅਸੀਂ ਸੇਧ ਲੈਣੀ ਹੈ, ਵਿਚ ਕਈ ਤਰ੍ਹਾਂ ਦਾ ਰਲਗੱਡ ਕੀਤਾ ਗਿਆ ਹੈ। ਸਾਡੇ ਧਾਰਮਿਕ ਲੀਡਰਾਂ ਤੇ ਬੁੱਧੀਜੀਵੀਆਂ ਪਾਸ ਵਕਤ ਹੀ ਨਹੀਂ ਕਿ ਉਹ ਖੋਜ ਕਰ ਕੇ ਗੁਰਮਤਿ ਗਾਡੀ ਰਾਹ 'ਤੇ ਚੱਲਣ ਦੀ ਪ੍ਰੇਰਨਾ ਦੇ ਸਕਣ। ਇਸ ਸਮੇਂ ਲੋੜ ਹੈ ਗੁਰਬਾਣੀ ਨੂੰ ਵੀਚਾਰ ਕੇ ਆਪਣੇ ਜੀਵਨ ਨੂੰ ਗਾਡੀ ਰਾਹ 'ਤੇ ਢਾਲਣ ਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਸਾਡੇ ਪਾਸ ਇਕ ਸੱਚੀ ਕਸਵੱਟੀ ਹੈ। ਪੁਰਾਤਨ ਸਾਖੀਆਂ ਤੇ ਰਹਿਤਨਾਮੇ ਇਸ ਕਸੌਟੀ 'ਤੇ ਪਰਖੇ ਜਾ ਸਕਦੇ ਹਨ।

ਗੁਰਬਾਣੀ ਦੀ ਵੀਚਾਰ ਕੀਤੇ ਬਿਨਾਂ ਸਾਡੇ ਕਈ ਭੁੱਲੜ ਲਿਖਾਰੀ ਇਹ ਲਿਖ ਗਏ ਕਿ ਖ਼ਾਲਸਾ ਪੰਥ ਸਜਾਉਣ ਸਮੇਂ ਦਸਮੇਸ਼ ਜੀ ਨੇ ਪੰਜ ਸਿੰਘਾਂ ਦੀ ਬਜਾਏ ਪੰਜ ਬੱਕਰੇ ਝਟਕਾਉਣ ਦਾ ਨਾਟਕ ਰਚਿਆ। ਸਮਰੱਥ ਗੁਰੂ ਨਾਲ ਇਹ ਕਿੱਡਾ ਵੱਡਾ ਮਖ਼ੌਲ ਇਨ੍ਹਾਂ ਅਖੌਤੀ ਬੁੱਧੀਜੀਵੀਆਂ ਨੇ ਕੀਤਾ।

**ਸਤਿਗੁਰੁ ਮੇਰਾ ਮਾਰਿ ਜੀਵਾਲੈ ॥** *(ਪੰਨਾ 1142)*

ਗੁਰੂ-ਵਾਕ ਪ੍ਰਤੱਖ ਹੈ, ਪਰ ਇਨ੍ਹਾਂ ਨੂੰ ਯਕੀਨ ਨਹੀਂ।

ਆਓ! ਸਤਿਗੁਰੂ ਜੀ ਦੇ ਹੁਕਮਾਂ ਮੁਤਾਬਿਕ ਹੋਲਾ ਮਹੱਲਾ ਖੇਡੀਏ, ਨਾ ਕਿ ਬਿਪਰੀਤ ਬੁੱਧੀ ਵਾਲੇ ਲੋਕਾਂ ਵਾਂਗ ਮਾਸ ਦੇ ਡਲੇ ਛਕ ਕੇ ਅਤੇ ਭੰਗਾਂ ਪੀ ਕੇ ਦੁਨੀਆਂ ਨੂੰ ਆਪਣਾ ਤਮਾਸ਼ਾ ਦਿਖਾਈਏ। ਸੱਚੀ ਦਰਗਾਹ ਵਿਚ ਓਹੋ ਸਨਮਾਨੇ ਜਾਣਗੇ ਜੋ ਨਾਮ-ਰੰਗਾਂ ਵਿਚ ਰੱਤੇ ਹੋਏ, ਬੀਰ-ਰਸੀ ਜੌਹਰ ਦਿਖਾਂਦੇ ਹੋਏ ਦੀਨਾਂ ਦੁਖੀਆਂ ਲਈ ਆਪਾ ਵਾਰ ਜਾਂਦੇ ਹਨ। ਗੁਰ-ਫ਼ੁਰਮਾਨ ਹੈ:

**ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥**
**ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ ॥** *(ਪੰਨਾ 679)*

ਅਤੇ:

**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥** *(ਪੰਨਾ 1105)*

ਹੋਲੀ ਬਾਰੇ, ਰੰਗ ਗੁਲਾਲ ਛਿੜਕਾ ਕੇ ਕਪੜੇ ਖ਼ਰਾਬ ਕਰਨ ਦੀ ਬਜਾਇ, ਗੁਰੂ ਫ਼ੁਰਮਾਨ ਹੈ:

**ਗੁਰੁ ਸੇਵਉ ਕਰਿ ਨਮਸਕਾਰ ॥**
**ਆਜੁ ਹਮਾਰੈ ਮੰਗਲਚਾਰ ॥...**
**ਆਜੁ ਹਮਾਰੈ ਬਨੇ ਫਾਗ ॥**
**ਪ੍ਰਭ ਸੰਗੀ ਮਿਲਿ ਖੇਲਨ ਲਾਗ ॥**
**ਹੋਲੀ ਕੀਨੀ ਸੰਤ ਸੇਵ ॥**
**ਰੰਗੁ ਲਾਗਾ ਅਤਿ ਲਾਲ ਦੇਵ ॥** *(ਪੰਨਾ 1180)*

*(ਆਤਮ ਰੰਗ, ਅੰਮ੍ਰਿਤਸਰ, ਮਾਰਚ 2003)*

# ਨਾਨਕ ਉਤਮੁ ਨੀਚੁ ਨ ਕੋਇ

ਸਿੱਖ ਧਰਮ ਜਿਥੇ ਅਧਿਆਤਮਿਕ ਪੱਖ ਨੂੰ ਸੁਚੱਜੇ ਢੰਗ ਨਾਲ ਨਿਖਾਰਦਾ ਤੇ ਚੱਲਣ ਲਈ ਪ੍ਰੇਰਦਾ ਹੈ, ਉਥੇ ਸਮਾਜਿਕ ਬੁਰਾਈਆਂ ਨੂੰ ਖ਼ਤਮ ਕਰਨ ਲਈ ਵੀ ਵਚਨਬੱਧ ਹੈ ਤੇ ਸੇਧਾਂ ਦਿੰਦਾ ਹੈ। ਜਨਮ ਕਾਰਨ ਹੀ ਨਾਬਰਾਬਰੀ ਵਾਲੇ ਸਮਾਜ ਨੂੰ ਸਿੱਖ ਗੁਰੂ ਸਾਹਿਬਾਨ ਨੇ ਕਦੇ ਵੀ ਪਰਵਾਣ ਨਹੀਂ ਕੀਤਾ ਭਾਵੇਂ ਉਹਨਾਂ ਦਾ ਜਨਮ ਵੀ ਉੱਚ ਜਾਤੀ ਸ਼੍ਰੇਣੀ ਪਰਿਵਾਰ ਵਿਚ ਹੋਇਆ। ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਪਾਤਿਸ਼ਾਹ ਨੇ "ਨਾਨਕ ਉਤਮੁ ਨੀਚੁ ਨ ਕੋਇ" ਆਖ ਕੇ ਬ੍ਰਾਹਮਣਵਾਦ ਦੇ ਖ਼ਿਲਾਫ਼ ਬਗ਼ਾਵਤ ਦਾ ਮੁੱਢ ਬੰਨ੍ਹਿਆ, ਜਿਹੜਾ ਉਹਨਾਂ ਦੇ ਉੱਤਰ-ਅਧਿਕਾਰੀਆਂ ਨੇ ਨਿਰਮਲ ਸੋਚ ਅਤੇ ਦ੍ਰਿੜ੍ਹਤਾ ਨਾਲ 230 ਸਾਲਾਂ ਦੀ ਲੰਬੀ ਜਦੋਜਹਿਦ ਨਾਲ ਸੰਪੂਰਣ ਕੀਤਾ ਤੇ ਆਪਣੀ ਉੱਮਤ ਨੂੰ ਘੋਲ ਜਾਰੀ ਰੱਖਣ ਲਈ ਕਰੜੇ ਹੁਕਮ ਜਾਰੀ ਕੀਤੇ। ਇਹ ਵਿਦਰੋਹ ਵਰਣ-ਵੰਡ ਦੇ ਖ਼ਿਲਾਫ਼ ਸੀ। ਇਸ ਲਈ ਥੋੜ੍ਹੇ ਲਫ਼ਜ਼ਾਂ ਵਿਚ ਮੰਨੂੰਵਾਦ ਦਾ ਪਰਿਚਯ ਕਰਾਉਣਾ ਜ਼ਰੂਰੀ ਹੈ :

**ਬ੍ਰਾਹਮਣੋਅਸਯ ਮੁਖਮਾਸੀਦ ਬਾਹੂ ਰਾਜਨਯ ਕ੍ਰਿਤ**
**ਉਰੂ ਵੈਸ਼੍ਯ ਕ੍ਰਿਤਃ ਪਦਮਭਯਮ ਸ਼ੂਦਰੋ ਅਜਾਯਤ।**

*(ਯਜੁਰ ਵੇਦ, ਅਧਿਆਇ 31, ਮੰਤ੍ਰ 11)*

***ਭਾਵ ਅਰਥ :*** ਬ੍ਰਾਹਮਣ ਈਸ਼ਵਰ ਦੇ ਮੂੰਹ ਥੀ, ਖਤ੍ਰੀ ਬਾਹਾਂ ਥੀ, ਵੈਸ਼ਯ ਪੱਟਾਂ ਥੀ ਅਤੇ ਸ਼ੂਦਰ ਪੈਰਾਂ ਤੋਂ ਉਤਪੰਨ ਹੋਇ।

ਅਰਥਾਤ ਬ੍ਰਾਹਮਣ, ਖੱਤ੍ਰੀ, ਵੈਸ਼ਯ ਅਤੇ ਸ਼ੂਦਰ ਇਹ ਚਾਰ ਵਰਣ ਇਸ ਤਰ੍ਹਾਂ ਪੈਦਾ ਹੋਇ।

ਅਤੇ ਗੁਸਾਈ ਤੁਲਸੀ ਦਾਸ ਜੀ ਲਿਖਦੇ ਹਨ :

**ਸੇਵੀਐ ਬਿਪ੍ਰ ਗਿਆਨ ਗੁਣਹੀਨਾ।**
**ਸ਼ੂਦਰ ਨਾ ਸੇਵੀਐ ਗਿਆਨ ਪ੍ਰਬੀਨਾ।**

***ਭਾਵ ਅਰਥ :*** ਬ੍ਰਾਹਮਣ ਅਗਿਆਨੀ ਹੁੰਦਾ ਹੋਇਆ ਵੀ ਪੂਜਣ ਯੋਗ ਹੈ ਪ੍ਰੰਤੂ ਸ਼ੂਦਰ ਗਿਆਨਵਾਨ ਹੁੰਦਾ ਹੋਇਆ ਵੀ ਸਤਿਕਾਰ ਦਾ ਹੱਕਦਾਰ ਨਹੀਂ।

ਇਸ ਤਰ੍ਹਾਂ ਦੀਆਂ ਅਨੇਕਾਂ ਟੂਕਾਂ ਹਿੰਦੂ ਧਰਮ ਗ੍ਰੰਥਾਂ ਵਿੱਚੋਂ ਦਿੱਤੀਆਂ ਜਾ ਸਕਦੀਆਂ ਹਨ ਜਿਹਨਾਂ ਤੋਂ ਸਿੱਧ ਹੁੰਦਾ ਹੈ ਕਿ ਬ੍ਰਾਹਮਣੀ ਵਿਚਾਰਧਾਰਾ ਅਨੁਸਾਰ ਅਸੂਲੀ ਤੌਰ 'ਤੇ ਹਰ ਮਨੁੱਖ ਬਰਾਬਰ ਨਹੀਂ ਹੁੰਦਾ ਅਤੇ ਇਨ੍ਹਾਂ ਵਿਚਾਲੇ ਸਦਾ ਹੀ

ਨਾਬਰਾਬਰੀ ਰਹਿੰਦੀ ਹੈ। ਉਹ ਜਮਾਂਦਰੂ ਹੀ ਨਾਬਰਾਬਰ ਹਨ। ਉਹਨਾਂ ਵਿਚਾਲੇ ਫ਼ਰਕ ਉਤਨਾ ਹੀ ਹੈ ਜਿਤਨਾ ਕੁੱਤੇ ਤੇ ਬੰਦੇ ਵਿਚਾਲੇ। ਨਾਬਰਾਬਰੀ ਵਾਲੇ ਸਮਾਜ ਦੀ ਸਿਰਜਨਾ ਨੂੰ ਹਿੰਦੂ ਧਰਮ-ਗ੍ਰੰਥਾਂ ਨੇ ਪੱਕਾ ਕੀਤਾ, ਜਿਹੜਾ ਸਦਾ ਤੋਂ ਚਲਿਆ ਆ ਰਿਹਾ ਹੈ। ਇਸ ਖ਼ਿਆਲ ਦੀ ਪੁਸ਼ਟੀ ਡਾਕਟਰ ਅੰਬੇਦਕਰ ਇਸ ਤਰ੍ਹਾਂ ਕਰਦਾ ਹੈ :

> ਹਿੰਦੂ ਗ੍ਰੰਥ ਧਾਰਮਿਕ ਪੁਸਤਕਾਂ ਹੀ ਨਹੀਂ ਹਨ ਸਗੋਂ ਕਾਨੂੰਨ ਦੀਆਂ ਕਿਤਾਬਾਂ ਹਨ ਜੋ ਭਾਰਤ ਦੇ ਵਰਣ-ਵੰਡ ਪ੍ਰਬੰਧ ਘੜਦੀਆਂ ਹਨ ਅਤੇ ਰੱਬ ਦੇ ਨਾਮ ’ਤੇ ਪੱਕਾ ਕਰਦੀਆਂ ਹਨ।

ਸਿੱਖ ਧਰਮ ਵਿਚ ਵਰਣ-ਵੰਡ ਬਾਰੇ ਭਾਈ ਕਾਨ੍ਹ ਸਿੰਘ ਜੀ ਨਾਭਾ *ਗੁਰਮਤਿ ਮਾਰਤੰਡ* ਦੇ ਪੰਨਾ 501 ਉੱਤੇ ਲਿਖਦੇ ਹਨ :

> ਸਿੱਖ ਧਰਮ ਵਿਚ ਜਾਤਿ ਕੇਵਲ ਕਰਮ ਅਨੁਸਾਰ ਹੈ, ਜਨਮ ਨਾਲ ਇਸ ਦਾ ਕੋਈ ਸੰਬੰਧ ਨਹੀਂ। ਜੇ ਸ਼ੂਦਰ ਆਤਮ ਗਿਆਨੀ ਹੋ ਕੇ ਉਪਦੇਸ਼ ਕਰਦਾ ਹੈ ਤਾਂ ਉਹ ਬ੍ਰਾਹਮਣ ਹੈ। ਇਸ ਦਾ ਵਿਸਥਾਰ ਕਰਦੇ ਹੋਏ ਲਿਖਦੇ ਹਨ ਕਿ ਭਾਰਤ ਦੀ ਦੁਰਦਸ਼ਾ ਦਾ ਮੁੱਖ ਕਾਰਨ ਇਹ ਹੋਇਆ ਕਿ ਜਾਤ-ਅਭਿਮਾਨੀਆਂ ਨੇ ਸਦਾਚਾਰ ਦੀ ਕਦਰ ਨਾ ਕਰ ਕੇ ਜ਼ਾਤ ਦੀ ਮਹਿਮਾ ਪ੍ਰਗਟ ਕੀਤੀ।

ਡਾਕਟਰ ਭਾਈ ਜੋਧ ਸਿੰਘ ਜੀ ਨੇ ‘ਵਰਣ ਆਸ਼ਰਮ ਧਰਮ’ ਦੇ ਸਿਰਲੇਖ ਹੇਠ ਲਿਖਿਆ ਹੈ :

> ਇਕ ਹੋਰ ਸਿੱਧਾਂਤ ਜਿਸ ਸੰਬੰਧੀ ਪੁਰਾਣੇ ਭਾਰਤੀ ਚਿੰਤਕਾਂ ਅਤੇ ਗੁਰੂ ਨਾਨਕ ਦੇਵ ਜੀ ਦਾ ਬਹੁਤ ਮਤ-ਭੇਦ ਹੈ, ਉਹ ਵਰਣ ਆਸ਼ਰਮ ਹੈ। ਵਰਣਾਂ ਦੀ ਵੰਡ ਵੈਦਿਕ ਕਾਲ ਤੋਂ ਹੀ ਆਰੰਭ ਹੋ ਗਈ ਸੀ। ਪ੍ਰੰਤੂ ਉਸ ਸਮੇਂ ਵਰਣ ਬਦਲਣ ਦੀ ਵੀ ਖੁੱਲ੍ਹ ਸੀ। ਕੁਝ ਸਮਾਂ ਲੰਘਣ ’ਤੇ ਵਰਣ ਜਨਮ ਤੋਂ ਹੀ ਨਿਸਚਿਤ ਹੋਣ ਲੱਗ ਪਿਆ ਅਤੇ ਮੰਨੂੰ ਜੀ ਨੇ ਇਸ ਵਿਚਾਰ ਨੂੰ ਪੱਕਾ ਕਰ ਦਿੱਤਾ। ਗੁਰੂ ਨਾਨਕ ਦੇਵ ਜੀ ਨੇ ਕਿਹਾ ਕਿ ਸਭ ਮਨੁੱਖ ਇਕ ਨਿਰੰਕਾਰ ਦੀ ਸਿਰਜਣਾ ਹਨ। ਉਹਨਾਂ ਵਿਚ ਉੱਚਾ ਨੀਵਾਂ ਕੋਈ ਨਹੀਂ।

ਸਿੱਖ ਕੌਮ ਦਾ ਸਿੱਖਿਆ ਸਰੋਤ ਗੁਰੂ ਗ੍ਰੰਥ ਸਾਹਿਬ ਜੀ ਹਨ। ਹਰ ਸਿੱਖ ਨੂੰ ਇਸ ਵਿਚ ਦਰਜ ਬਾਣੀ ਮੁਤਾਬਿਕ ਆਪਣੀ ਜੀਵਨ-ਗੱਡੀ ਚਲਾਉਣ ਦਾ ਹੁਕਮ ਹੈ। ਹੁਕਮਾਂ ਦੀ ਪਾਲਣਾ ਨਾ ਕਰਨ ਦਾ ਭਾਵ ਹੈ ਸਿੱਖ ਧਰਮ ਤੋਂ ਖ਼ਾਰਜ। ਗੁਰੂ ਅਰਜਨ ਦੇਵ ਜੀ ਨੇ 1604 ਈਸਵੀ ਵਿਚ ਗੁਰੂ ਗ੍ਰੰਥ ਸਹਿਬ ਦੀ ਸੰਪਾਦਨਾ ਕੀਤੀ।

ਗੁਰੂ ਗ੍ਰੰਥ ਸਾਹਿਬ ਵਿਚ 6 ਗੁਰੂ ਸਾਹਿਬਾਨ ਤੋਂ ਇਲਾਵਾ ਭਾਰਤ ਦੇ ਵੱਖ-ਵੱਖ ਇਲਾਕਿਆਂ, ਧਰਮਾਂ, ਫ਼ਿਰਕਿਆਂ, ਭਾਸ਼ਾਵਾਂ, ਸੰਪਰਦਾਵਾਂ ਨਾਲ ਸੰਬੰਧਤ ਪਰਮਾਤਮਾ ਦੀ ਉਸਤਤਿ ਵਿਚ ਲੀਨ 15 ਭਗਤਾਂ, 11 ਅਰਸ਼ੀ ਭੱਟਾਂ ਤੇ ਗੁਰੂ ਘਰ ਦੇ ਨਿਕਟ ਪ੍ਰੇਮੀਆਂ ਦੀ ਬਾਣੀ ਸੁਭਾਇਮਾਨ ਹੈ।

ਡਾਕਟਰ ਰਾਧਾ ਕ੍ਰਿਸ਼ਨਨ ਭਾਰਤ ਦੇ ਸਾਬਕਾ ਰਾਸ਼ਟਰਪਤੀ, ਪ੍ਰਸਿੱਧ ਫ਼ਿਲਾਸਫ਼ਰ ਤੇ ਵਿਦਵਾਨ ਨੇ ਇਸ ਗ੍ਰੰਥ ਦਾ ਅਧਿਐਨ ਕਰਨ ਪਿੱਛੋਂ, ਇਸ ਮਹਾਨ

ਗ੍ਰੰਥ ਪ੍ਰਤੀ ਆਪਣੀ ਸ਼ਰਧਾ ਅਰਪਤ ਕਰਨ ਸਮੇਂ ਆਖਿਆ ਸੀ : "ਸ੍ਰੀ ਗੁਰੂ ਗ੍ਰੰਥ ਸਾਹਿਬ ਸਾਰੇ ਪੀਰਾਂ ਪੈਗ਼ੰਬਰਾਂ ਦੀ ਜਿਊਂਦੀ ਜਾਗਦੀ ਆਵਾਜ਼ ਹੈ।" ਇਸ ਲਈ ਵਰਣ-ਵੰਡ ਬਾਰੇ ਦ੍ਰਿਸ਼ਟੀਕੋਣ ਜਾਣਨ ਲਈ ਸਾਡੇ ਲਈ ਜ਼ਰੂਰੀ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਨੂੰ ਵਿਚਾਰਿਆ ਤੇ ਅਮਲ ਵਿਚ ਲਿਆਂਦਾ ਜਾਵੇ। ਇਸ ਸੰਬੰਧੀ ਸਿੱਖ ਇਤਿਹਾਸ ਤੇ ਹੋਰ ਵਿਦਵਾਨਾਂ ਦੀਆਂ ਲਿਖਤਾਂ ਦਾ ਵੀ ਸਹਾਰਾ ਲਿਆ ਜਾ ਸਕਦਾ ਹੈ। ਇਹ ਗੱਲ ਚਿੱਟੀ ਧੁੱਪ ਵਾਂਗ ਸੱਚ ਹੈ ਕਿ ਗੁਰੂ ਸਾਹਿਬਾਨ ਨੇ ਸਿੱਖ ਧਰਮ ਨੂੰ ਕੇਵਲ ਹਿੰਦੂ ਧਰਮ ਨਾਲੋਂ ਨਿਖੇੜਿਆ ਹੀ ਨਹੀਂ, ਸਗੋਂ ਆਪਣਾ ਨਿਆਰਾ ਧਰਮ ਅਸਥਾਪਤ ਕੀਤਾ ਅਤੇ ਇਸ ਤੋਂ ਵੱਡੀ ਅਰਥ ਭਰਪੂਰ ਗੱਲ ਇਹ ਹੈ ਕਿ ਸਿੱਖ ਧਰਮ ਵਰਣ ਆਸ਼ਰਮ ਤੋੜ ਕੇ ਅਸਥਾਪਤ ਕੀਤਾ। ਭਾਈ ਗੁਰਦਾਸ ਜੀ ਲਿਖਦੇ ਹਨ :

**ਚਾਰੇ ਪੈਰ ਧਰਮ ਦੇ ਚਾਰਿ ਵਰਨੁ ਇਕ ਵਰਨੁ ਕਰਾਇਆ॥**
**ਰਾਣਾ ਰੰਕ ਬਰਾਬਰੀ ਪੈਰੀ ਪਵਣਾ ਜਗਿ ਵਰਤਾਇਆ॥**

*(ਵਾਰ 1, ਪਉੜੀ 23)*

**ਚਾਰਿ ਵਰਨ ਸੰਸਾਰ ਵਿਚਿ ਖਹਿ ਖਹਿ ਮਰਦੇ ਭਰਮਿ ਭਰਾਤੀ॥**
**ਛਿਅ ਦਰਸਨ ਹੋਇ ਵਰਤਿਆ, ਬਾਰਹ ਵਾਟ ਉਚਾਟ ਜਮਾਤੀ॥**
**ਗੁਰਮੁਖਿ ਵਰਨ ਅਵਰਨ ਹੋਇ, ਰੰਗ ਸੁਰੰਗ ਤੰਬੋਲ ਸੁਹਾਤੀ॥**

*(ਵਾਰ 12, ਪਉੜੀ 12)*

ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਪਾਤਿਸ਼ਾਹ ਦਾ ਫ਼ੁਰਮਾਨ ਹੈ :

**ਫਕੜ ਜਾਤੀ ਫਕੜੁ ਨਾਉ॥ ਸਭਨਾ ਜੀਆ ਇਕਾ ਛਾਉ॥** *(ਪੰਨਾ 83)*

**ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ॥** *(ਪੰਨਾ 349)*

**ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥**
**ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥** *(ਪੰਨਾ 469)*

**ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ॥**
**ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥** *(ਪੰਨਾ 1330)*

**ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ॥**
**ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ॥** *(ਪੰਨਾ 358)*

ਗੁਰੂ ਨਾਨਕ ਪਾਤਿਸ਼ਾਹ ਨੇ ਵਰਣ-ਵੰਡ ਵਿਰੁੱਧ ਸਿਰਫ਼ ਲਿਖਿਆ ਹੀ ਨਹੀਂ, ਸਗੋਂ ਆਪਣੇ ਅਮਲੀ ਜੀਵਨ ਰਾਹੀਂ ਕਮਾਇਆ ਵੀ। ਮਰਦਾਨਾ ਡੂੰਮ ਮਿਰਾਸੀ ਸੀ, ਪਰ ਗੁਰੂ ਸਾਹਿਬ ਦਾ ਤੋੜ ਨਿਬਾਹੁਣ ਵਾਲਾ ਸਭ ਤੋਂ ਪਿਆਰਾ ਇਕ ਮਿੱਤਰ ਸੀ। ਭਾਈ ਲਾਲੋ ਨੀਵੀਂ ਜਾਤ ਵਿੱਚੋਂ ਸੀ, ਪ੍ਰੰਤੂ ਗੁਰੂ ਸਾਹਿਬ ਇਹਦੀ ਕੁੱਲੀ ਵਿਚ ਹੀ ਠਹਿਰਦੇ ਸਨ ਤੇ ਜਾਤ-ਅਭਿਮਾਨੀ ਮਲਕ ਭਾਗੋ ਨੂੰ ਮੂੰਹ ਨਹੀਂ ਲਾਇਆ। ਪਰਚਾਰ-ਫੇਰੀਆਂ ਭਾਵ ਆਪਣੀਆਂ ਚਾਰ ਲੰਬੀਆਂ ਉਦਾਸੀਆਂ ਬਾਅਦ ਕਰਤਾਰਪੁਰ (ਪਾਕਿਸਤਾਨ) ਵਿਚ ਲੰਗਰ ਤੇ ਪੰਗਤ ਦੀ ਪਿਰਤ ਚਾਲੂ ਕੀਤੀ, ਜਿਹੜੀ ਇਸ ਸਮੇਂ ਵੀ ਹਰ ਗੁਰਦੁਆਰੇ ਦੀ ਮਰਯਾਦਾ ਦਾ ਅਤੁੱਟ ਅੰਗ ਹੈ। ਗੁਰੂ ਕੇ ਲੰਗਰ ਵਿਚ ਹਰੇਕ

ਜਾਤੀ ਦਾ ਬੰਦਾ ਭੋਜਨ ਪਾ ਸਕਦਾ ਹੈ ਅਤੇ ਕੁਝ ਸਮੇਂ ਲਈ ਬਿਸਰਾਮ ਵੀ ਕਰ ਸਕਦਾ ਹੈ। ਗੁਰੂ ਅਮਰਦਾਸ ਜੀ ਨੇ ਫ਼ੁਰਮਾਇਆ :

**ਜਾਤਿ ਕਾ ਗਰਬੁ ਨ ਕਰੀਅਹੁ ਕੋਈ ॥**
**ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ ॥੧॥**
**ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥**
**ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ ॥੧॥ਰਹਾਉ॥**
**ਚਾਰੇ ਵਰਨ ਆਖੈ ਸਭੁ ਕੋਈ ॥**
**ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ ॥੨॥**
**ਮਾਟੀ ਏਕ ਸਗਲ ਸੰਸਾਰਾ ॥**
**ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ ॥੩॥** *(ਪੰਨਾ 1127-28)*

ਆਪਣੇ ਭਾਵ ਨੂੰ ਹੋਰ ਸਪੱਸ਼ਟ ਕਰਨ ਲਈ ਗੁਰੂ ਸਾਹਿਬ ਨੇ ਹੁਕਮ ਕੀਤਾ ਕਿ ਜੋ ਕੋਈ ਲੰਗਰ ਵਿਚ ਪ੍ਰਸ਼ਾਦਾ ਨਹੀਂ ਛਕੇਗਾ, ਉਸ ਨੂੰ ਗੁਰੂ ਦੇ ਦਰਸ਼ਨ ਨਹੀਂ ਹੋਣਗੇ। ਇਹ ਗੱਲਾਂ ਉਸ ਸਮੇਂ ਧਾਰਮਿਕ ਦੁਨੀਆਂ ਵਿਚ ਬਿਲਕੁਲ ਅਨੋਖੀਆਂ ਸਨ, ਪ੍ਰੰਤੂ ਅਕਬਰ ਬਾਦਸ਼ਾਹ ਬਹੁਤ ਪ੍ਰਭਾਵਿਤ ਹੋਇਆ। ਇਤਿਹਾਸ ਗਵਾਹੀ ਭਰਦਾ ਹੈ ਕਿ ਅਕਬਰ ਸ਼ਹਿਨਸ਼ਾਹ ਤੇ ਰਾਜਾ ਹਰੀਪੁਰ ਵਰਗੇ ਪਹਾੜੀ ਰਾਜੇ ਨੇ ਵੀ ਗੁਰੂ ਸਾਹਿਬ ਦੇ ਲੰਗਰ ਵਿਚ ਗ਼ਰੀਬਾਂ, ਸਿੱਖਾਂ ਦੀ ਪੰਗਤ ਵਿਚ ਬੈਠ ਕੇ ਲੰਗਰ ਛਕਿਆ ਅਤੇ ਗੁਰੂ ਦਰਸ਼ਨਾਂ ਦੇ ਅਧਿਕਾਰੀ ਬਣੇ। ਗੁਰੂ ਰਾਮਦਾਸ ਤੇ ਗੁਰੂ ਅਰਜਨ ਦੇਵ ਮਹਾਰਾਜ ਨੇ ਵੀ ਵਰਣ-ਵੰਡ ਦੀ ਵਿਰੋਧਤਾ ਕੀਤੀ। ਹਰਿਮੰਦਰ ਸਾਹਿਬ ਦੀ ਨੀਂਹ ਸਾਈਂ ਮੀਆਂ ਮੀਰ ਪਾਸੋਂ ਰਖਵਾਈ। ਸਾਰੀਆਂ ਜਾਤੀਆਂ ਦੇ ਇਸ਼ਨਾਨ ਕਰਨ ਲਈ ਸਾਂਝਾ ਸਰੋਵਰ ਬਣਾਇਆ। "ਉਪਦੇਸੁ ਚਹੁ ਵਰਨਾ ਕਉ ਸਾਝਾ" ਆਖ ਕੇ ਹਰਿਮੰਦਰ ਸਾਹਿਬ ਦੇ ਚਾਰੇ ਦਰਵਾਜ਼ੇ ਚੌਹਾਂ ਜਾਤਾਂ ਤੇ ਚੌਹਾਂ ਧਰਮਾਂ ਲਈ ਖੋਲ੍ਹ ਦਿੱਤੇ।

ਖ਼ਾਲਸਾ ਪ੍ਰਗਟ ਕਰ ਕੇ ਵਰਣ-ਵੰਡ ਦੇ ਕਫ਼ਨ ਵਿਚ ਆਖ਼ਰੀ ਕਿੱਲ ਠੋਕ ਦਿੱਤਾ ਅਤੇ ਬਰਾਬਰਤਾ ਵਾਲੇ ਸਮਾਜ ਦਾ ਪਰਚਮ ਲਹਿਰਾ ਦਿੱਤਾ। ਇਸ ਪਰਪਾਟੀ ਨੂੰ ਪੱਕਿਆਂ ਕਰਨ ਲਈ ਅੰਮ੍ਰਿਤ ਦਾ ਬਾਟਾ ਤਿਆਰ ਕਰ ਕੇ ਪਹਿਲੇ ਪੰਜ ਗੁਰੂ ਪਿਆਰਿਆਂ ਨੂੰ ਛਕਾਇਆ। ਇਹ ਪੰਜ ਪਿਆਰੇ ਸਨ—ਇਕ ਖੱਤਰੀ, ਤਿੰਨ ਸ਼ੂਦਰ ਤੇ ਇਕ ਜੱਟ ਸੀ, ਜੋ ਵੈਸ਼ਯ ਦੀ ਸਭ ਤੋਂ ਹੇਠਲੀ ਜਾਤ ਸ਼ੂਦਰਾਂ ਨਾਲ ਲੱਗਦੀ ਹੈ, ਇਤਿਹਾਸ ਗਵਾਹ ਹੈ ਕਿ ਸਿੰਘਾਂ ਦੀ ਬਹਾਦਰੀ ਦੇ ਕਾਰਨਾਮੇ ਸੁਣ ਕੇ ਤੇ ਅੱਖੀਂ ਦੇਖ ਕੇ ਪਹਾੜੀ ਹਿੰਦੂ ਰਾਜਿਆਂ ਨੇ ਵੀ ਅੰਮ੍ਰਿਤਪਾਨ ਕਰਨ ਲਈ ਸਤਿਗੁਰੂ ਜੀ ਪਾਸ ਬੇਨਤੀ ਕੀਤੀ, ਪਰ ਨੀਵੀਂ ਜਾਤ ਦੇ ਲੋਕਾਂ ਨਾਲ ਰਲ ਕੇ ਨਹੀਂ। ਉਹਨਾਂ ਮੁਤਾਬਿਕ ਉੱਚ ਜਾਤੀ ਦੇ ਹੋਣ ਕਰਕੇ ਉਹਨਾਂ ਲਈ ਅੰਮ੍ਰਿਤ ਦਾ ਬਾਟਾ ਵੀ ਵੱਖਰਾ ਉਚੇਚਾ ਤਿਆਰ ਹੋਣਾ ਚਾਹੀਦਾ ਹੈ। ਹੰਕਾਰੀ ਹੋਈ ਉੱਚ ਜਾਤੀ ਦੀ ਰੜਕ ਨੂੰ ਮਸਲ ਦੇਣ ਲਈ ਸਾਹਿਬਾਂ ਨੇ ਫ਼ੁਰਮਾਇਆ, "ਇਨ ਗਰੀਬ ਸਿੰਘਨ ਕੋ ਦੂੰ ਪਾਤਸ਼ਾਹੀ॥ ਏਹ ਯਾਦ ਰਖੇਂ ਹਮਾਰੀ ਗੁਰਿਆਈ॥" ਅਤੇ 'ਰੰਘਰੇਟੇ ਗੁਰੂ ਕੇ ਬੇਟੇ' ਆਖ ਕੇ ਨਿਵਾਜਿਆ ਤੇ ਹੰਕਾਰੀ ਪਹਾੜੀ ਰਾਜਿਆਂ ਦੀ ਵੰਗਾਰ ਨੂੰ ਠੁਕਰਾਇਆ। ਭਾਈ ਜੀਵਨ ਸਿੰਘ ਰੰਘਰੇਟੇ ਨੂੰ ਆਪਣੀਆਂ ਫ਼ੌਜਾਂ ਦਾ ਜਰਨੈਲ ਥਾਪਿਆ। ਚਮਕੌਰ ਦੀ ਗੜ੍ਹੀ ਵਿਚ

ਭਾਈ ਸੰਗਤ ਸਿੰਘ ਨੂੰ ਜਰਨੈਲੀ ਬਖ਼ਸ਼ੀ, ਆਦਿ ਉਦਾਹਰਣਾਂ ਸਾਬਤ ਕਰਦੀਆਂ ਹਨ ਕਿ ਸਾਰੇ ਗੁਰੂ ਸਾਹਿਬਾਨ ਵਰਣ-ਵੰਡ ਦੇ ਕੱਟੜ ਵਿਰੋਧੀ ਸਨ ਤੇ ਇਸ ਨਾਬਰਾਬਰੀ ਵਾਲੇ ਸਮਾਜ ਨੂੰ ਖ਼ਤਮ ਕਰਨ ਲਈ ਜਦੋਜਹਿਦ ਕਰਦੇ ਰਹੇ। ਇਹ ਪਿਰਤ ਗੁਰੂ ਸਾਹਿਬ ਦੀ ਹਯਾਤੀ ਬਾਅਦ ਵੀ ਚਾਲੂ ਰਹੀ। ਸਰਹਿੰਦ ਫ਼ਤਹਿ ਹੋਣ ਬਾਅਦ ਭਾਈ ਬੀਰ ਸਿੰਘ ਨੂੰ ਗਵਰਨਰ ਥਾਪਿਆ ਗਿਆ। ਜੱਸਾ ਸਿੰਘ ਆਹਲੂਵਾਲੀਆ ਤੇ ਜੱਸਾ ਸਿੰਘ ਰਾਮਗੜ੍ਹੀਆ ਸਿੱਖ ਕੌਮ ਦੇ ਸੰਚਾਲਕ ਬਣੇ। ਇਹ ਸਾਰੇ ਬਹਾਦਰ ਯੋਧੇ ਦਲਿਤ ਜਾਤੀਆਂ ਵਿੱਚੋਂ ਸਨ।

ਮੁਨਸ਼ੀ ਗ਼ੁਲਾਮ ਮੁਹਈਉਦੀਨ ਮੁਤਾਬਕ ਇਕ ਸੂਹੀਆ ਔਰੰਗਜ਼ੇਬ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਅੰਮ੍ਰਿਤਧਾਰੀ ਸਿੱਖਾਂ ਨੂੰ ਦਿੱਤੀ ਸਿੱਖਿਆ ਫ਼ਾਰਸੀ ਵਿਚ ਲਿਖ ਕੇ ਭੇਜਦਾ ਹੈ, ਜਿਸ ਦਾ ਪੰਜਾਬੀ ਅਨੁਵਾਦ ਇਉਂ ਹੈ: ਸਾਰੇ ਅੰਮ੍ਰਿਤਧਾਰੀ ਸਿੱਖ ਇਕ ਮਤ ਧਾਰਨ ਕਰੋ ਅਤੇ ਪੁਰਾਣੇ ਧਰਮਾਂ ਦੇ ਭੇਦਾਂ ਨੂੰ ਖ਼ਤਮ ਕਰੋ। ਹਿੰਦੂਆਂ ਦੀਆਂ ਚਾਰੇ ਜਾਤਾਂ ਆਪਣੇ ਵੱਖਰੇ ਵੱਖਰੇ ਕੰਮ ਛੱਡ ਦੇਣ। ਪੂਜਾ ਦਾ ਇੱਕੋ ਰੂਪ ਆਖਿਆ ਹੈ ਕਿ ਇਕ ਦੂਜੇ ਦੇ ਭਰਾ ਬਣੋ। ਕੋਈ ਵੀ ਆਪਣੇ ਆਪ ਨੂੰ ਦੂਜਿਆਂ ਤੋਂ ਉੱਚਾ ਨਾ ਸਮਝੇ। ਦੂਜਿਆਂ ਵਾਸਤੇ ਘ੍ਰਿਣਾ ਜਾਂ ਨਿਰਾਦਰੀ ਦਾ ਭਾਵ ਨਹੀਂ ਰੱਖਣਾ। ਹੋ ਸਕਦਾ ਹੈ ਇਹ ਗੁਰੂ ਸਾਹਿਬ ਦੇ ਭਾਸ਼ਣ ਦੇ ਇੰਨ ਬਿੰਨ ਸ਼ਬਦ ਨਾ ਹੋਣ ਪ੍ਰੰਤੂ ਇਸ ਭਾਸ਼ਣ ਦੇ ਤੱਤ ਦੀ ਨੇੜੇ ਦੇ ਸਮਕਾਲੀ ਭਾਈ ਕੁਇਰ ਸਿੰਘ ਆਪਣੀ ਲਿਖਤ ਵਿਚ ਤਸਦੀਕ ਕਰਦਾ ਹੈ, ਉਸ ਨੇ ਲਿਖਿਆ ਹੈ ਕਿ ਗੁਰੂ ਜੀ ਨੇ ਕਿਹਾ, "ਬੈਸ਼ ਸ਼ੂਦਰ ਏ ਜਾਟ ਅਪਾਰਾ॥ ਤਾਕੇ ਪੰਥ ਮਾਹਿ ਮੈ ਧਾਰਾ॥" ਗੁਰੂ ਜੀ ਦਾ ਮਿਸ਼ਨ ਚਾਰੇ ਜਾਤਾਂ ਨੂੰ ਇਕ ਕਰਨਾ ਸੀ। ਚਾਰ ਵਰਣ ਇਕ ਬਰਨ ਕਰਾਊ ਅਤੇ ਚਤੁਰ ਬਰਨ ਮਹਿ ਕੋਊ ਅੰਮ੍ਰਿਤ ਛਕੇ, ਉਹ ਮੇਰਾ ਸਰੂਪ ਹੈ। ਅੱਜ ਵੀ ਅੰਮ੍ਰਿਤਪਾਨ ਕਰਨ ਸਮੇਂ ਅੰਮ੍ਰਿਤਧਾਰੀ ਖ਼ਾਲਸੇ ਨੂੰ ਇਹ ਸਿੱਖਿਆ ਦਿੱਤੀ ਜਾਂਦੀ ਹੈ। "ਸਤਿਗੁਰ ਕੈ ਜਨਮੈ ਗਵਨ ਮਿਟਾਇਆ॥" ਅੱਜ ਤੋਂ ਹਰੇਕ ਅੰਮ੍ਰਿਤਧਾਰੀ ਸਿੰਘ ਸਿੰਘਣੀ ਦੀ ਪਿਛਲੀ ਕੋਈ ਜਾਤ ਨਹੀਂ ਰਹੀ। ਉਹ ਸਭ ਗੁਰੂ ਗੋਬਿੰਦ ਸਿੰਘ ਦੇ ਬੱਚੇ ਤੇ ਮਾਤਾ ਸਾਹਿਬ ਕੌਰ ਸਭ ਦੀ ਮਾਤਾ ਹੈ। ਤੇ ਉਹ ਸਭ ਅਨੰਦਪੁਰ ਦੇ ਵਾਸੀ ਹਨ, ਆਦਿ। ਭਾਵ ਸਰਬੱਤ ਖ਼ਾਲਸਾ ਭੈਣ ਭਰਾ ਹਨ। ਸਭ ਦੀ ਜਾਤ ਵਰਣ ਇਕ ਹੈ।

ਹਿੰਦੂ ਧਰਮ ਭਿੰਨ ਭਿੰਨ ਖ਼ਿਆਲਾਂ ਦਾ ਮਿਲਗੋਭਾ ਹੈ। ਸਮੇਂ ਮੁਤਾਬਿਕ ਦੂਸਰੇ ਧਰਮ ਨੂੰ ਹੜੱਪ ਕਰਨ ਲਈ ਛਲਾਵੇ ਦੀ ਤਰ੍ਹਾਂ ਰੂਪ ਬਦਲਣ ਦੀ ਸਮਰੱਥਾ ਰੱਖਦਾ ਹੈ। ਕਿਸੇ ਸਮੇਂ ਬੁੱਧ ਧਰਮ ਤੇ ਜੈਨ ਧਰਮ ਮਹਾਨ ਧਰਮ ਹੁੰਦੇ ਸਨ ਅਤੇ ਵਰਣ-ਵੰਡ ਦੇ ਕੱਟੜ ਵਿਰੋਧੀ ਸਨ। ਚਾਣਕੀਆ ਨੀਤੀ ਅਪਣਾਅ ਕੇ ਹਿੰਦੂ ਧਰਮ ਨੇ ਹੜੱਪ ਕਰ ਲਏ। ਮੰਨਣਾ ਹੀ ਪਵੇਗਾ ਕਿ ਮਨੂੰਵਾਦ ਵਿਚਾਰਧਾਰਾ ਨੇ ਹਰ ਕੌਮ ਤੇ ਹਰ ਮਜ਼੍ਹਬ ਨੂੰ ਪ੍ਰਭਾਵਿਤ ਕੀਤਾ ਹੈ ਤੇ ਆਪਣਾ ਅੰਗ ਬਣਾਉਣ ਲਈ ਲਗਾਤਾਰ ਯਤਨ ਕਰਦਾ ਆ ਰਿਹਾ ਹੈ। ਇਸਲਾਮ ਮੂਰਤੀ ਪੂਜਾ ਦਾ ਕੱਟੜ ਵਿਰੋਧੀ ਸਮਝਿਆ ਜਾਂਦਾ ਹੈ, ਪ੍ਰੰਤੂ ਹਿੰਦੂਵਾਦ ਦਾ ਅਸਰ ਇਸ 'ਤੇ ਪਿਆ ਸਾਫ਼ ਨਜ਼ਰ ਆਉਂਦਾ ਹੈ। ਕਬਰਾਂ, ਮਕਬਰਿਆਂ 'ਤੇ ਮੇਲੇ ਲੱਗਦੇ, ਮੰਨਤਾਂ ਮੰਨਣੀਆਂ ਆਦਿ ਸਭ ਬੁੱਤ ਪੂਜਾ ਹੀ ਤਾਂ

ਹੈ। ਇਸੇ ਤਰ੍ਹਾਂ ਜਾਤ-ਪਾਤ ਦਾ ਅਸਰ ਵੀ ਮੁਸਲਮਾਨਾਂ ਵਿਚ ਪ੍ਰਚਲਤ ਹੈ। ਇਸ 'ਤੇ ਅਲਾਮਾ ਇਕਬਾਲ ਨੇ ਬਹੁਤ ਸੋਹਣੀ ਟਿਪਣੀ ਕੀਤੀ ਹੈ:

ਯੇਹ ਦੀਨਿ ਹਜਾਜ਼ੀ ਕਾ ਬੇਬਾਕ ਬੇੜਾ,
ਨਾ ਜੇਹੂੰ ਮੇਂ ਅਟਕਾ ਨਾ ਸੇਹੂੰ ਮੇਂ ਠਹਿਰਾ।
ਕੀਏ ਪਾਰ ਜਿਸ ਨੇ ਥੇ ਸਾਤੋਂ ਸਮੁੰਦਰ,
ਵਹਿ ਡੂਬਾ ਦਹਾਨੇ ਮੇਂ ਗੰਗਾ ਕੇ ਆ ਕਰ।

ਸਿੱਖ ਲਹਿਰ ਕਿਉਂਕਿ ਹਿੰਦੂ ਵਿਚਾਰਧਾਰਾ ਦੇ ਉਲਟ ਸਮਾਜ ਸੁਧਾਰ ਲਹਿਰ ਸੀ, ਇਸ ਲਈ ਇਸ ਧਰਮ ਨੂੰ ਮੁੱਢੋਂ ਹੀ ਖ਼ਤਮ ਕਰਨ ਲਈ ਕੁਟਿਲ ਚਾਲਾਂ ਦਾ ਜਾਲ ਵਿਛਾਇਆ ਜਾਂਦਾ ਰਿਹਾ ਹੈ। ਇਸ ਪ੍ਰਥਾਇ ਪ੍ਰਿੰਸੀਪਲ ਹਰਭਜਨ ਸਿੰਘ ਨੇ ਬਹੁਤ ਸੋਹਣਾ ਲਿਖਿਆ ਹੈ ਕਿ ਵਰਨ ਆਸ਼ਰਮ (ਜਾਤ-ਪਾਤ) ਤੇ ਕਰਮ-ਕਾਂਡ ਦੀ ਅੰਨ੍ਹੀ ਕੋਠੀ ਵਿਚ ਬੈਠਾ ਬ੍ਰਾਹਮਣ ਸਿੱਖ ਮਰਯਾਦਾ ਨੂੰ ਨਾ ਜਰ ਸਕਿਆ। ਮਨੁੱਖ ਮਨੁੱਖ ਵਿਚ ਸਮਾਨਤਾ ਦੀ ਵਾਪਰੀ ਇਸ ਸੱਚੀ ਪ੍ਰੰਤੂ ਤਲਖ਼ ਹਕੀਕਤ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ ਅਤੇ ਅਜਿਹਾ ਵਿਟਰਿਆ ਕਿ ਅੱਜ ਤਕ ਕਿਸੇ ਨਾ ਕਿਸੇ ਢੰਗ ਨਾਲ, ਕਿਸੇ ਨਾ ਕਿਸੇ ਰੂਪ ਵਿਚ ਇਸ ਨਿਰਮਲ ਪੰਥ ਦੀ ਵਿਰੋਧਤਾ ਕਰੀ ਜਾ ਰਿਹਾ ਹੈ। ਬ੍ਰਾਹਮਣਵਾਦ ਦੇ ਸਿੱਖ ਕੌਮ 'ਤੇ ਪੈ ਚੁੱਕੇ ਪਰਛਾਵੇਂ ਨੂੰ ਖ਼ਤਮ ਕਰਨ ਲਈ ਭਾਈ ਕਾਨ੍ਹ ਸਿੰਘ ਨੇ *ਹਮ ਹਿੰਦੂ ਨਹੀਂ* ਪੁਸਤਕ ਲਿਖੀ। ਸਿੱਖ ਸੁਧਾਰ ਲਹਿਰ, ਗੁਰਦੁਆਰਾ ਸੁਧਾਰ ਲਹਿਰ, ਸਿੰਘ ਸਭਾ ਲਹਿਰਾਂ ਚੱਲੀਆਂ। ਵਿਦਵਾਨ ਸ: ਠਾਕੁਰ ਸਿੰਘ ਸੰਧਾਵਾਲੀਆ, ਗਿਆਨੀ ਦਿੱਤ ਸਿੰਘ ਜੀ, ਪ੍ਰੋਫ਼ੈਸਰ ਗੁਰਮੁਖ ਸਿੰਘ ਜੀ ਅਤੇ ਸ: ਜਵਾਹਰ ਸਿੰਘ ਜੀ ਦੀ ਘਾਲਣਾ ਇਸ ਪ੍ਰਥਾਇ ਸ਼ਲਾਘਾਯੋਗ ਹੈ। ਪ੍ਰਦੇਸੀ ਬੁੱਧੀਜੀਵੀਆਂ ਨੇ ਵੀ ਇਹਦੀ ਪ੍ਰੋੜ੍ਹਤਾ ਕੀਤੀ। ਮਿਸਟਰ ਡੀ. ਪੈਟਪੀ ਜੋ ਅੰਗਰੇਜ਼ੀ ਰਾਜ ਸਮੇਂ ਖ਼ੁਫ਼ੀਆ ਵਿਭਾਗ ਦਾ ਮੁਖੀ ਸੀ, ਆਪਣੀ ਰਿਪੋਰਟ ਮਿਤੀ 11 ਅਗਸਤ 1901 (ਨੈਸ਼ਨਲ ਆਰਕਾਇਵਜ਼) ਨਵੀਂ ਦਿੱਲੀ, ਵਿਚ ਲਿਖਦਾ ਹੈ ਕਿ ਹਿੰਦੂ ਮਤ ਦੇ ਅਨੁਆਈ ਹਮੇਸ਼ਾ ਤੋਂ ਹੀ ਸਿੱਖ ਮਤ ਨੂੰ ਕੈਰੀਆਂ ਅੱਖਾਂ ਨਾਲ ਦੇਖਦੇ ਆਏ ਹਨ ਕਿਉਂਕਿ ਇਸ ਦੇ ਗੁਰੂ ਸਾਹਿਬਾਨ ਨੇ ਪੂਰਨ ਸਫਲਤਾ ਸਹਿਤ ਬ੍ਰਾਹਮਣਵਾਦ 'ਤੇ ਆਧਾਰਿਤ ਛੂਤਛਾਤ ਦਾ ਭਰਪੂਰ ਵਿਰੋਧ ਕੀਤਾ ਸੀ। ਇਸ ਕਾਰਨ ਹਿੰਦੂਆਂ ਦੀ ਹਮੇਸ਼ਾ ਤੋਂ ਹੀ ਇਹ ਕੋਸ਼ਿਸ਼ ਰਹੀ ਹੈ ਕਿ ਸਿੱਖ ਸਰਦਾਰਾਂ ਦੇ ਬੱਚਿਆਂ ਨੂੰ ਖੰਡੇ ਦੀ ਪਾਹੁਲ ਪਾਨ ਕਰਨ ਤੋਂ ਰੋਕਿਆ ਜਾਵੇ ਅਤੇ ਵੱਧ ਤੋਂ ਵੱਧ ਸਿੱਖਾਂ ਨੂੰ ਆਪਣੇ ਮਜ਼੍ਹਬੀ ਅਕੀਦਿਆਂ ਤੋਂ ਤੋੜਿਆ ਜਾਵੇ। ਹਿੰਦੂ ਮਤ ਸ਼ਕਤੀਸ਼ਾਲੀ ਬੁੱਧ ਮਤ ਨੂੰ ਤਾਂ ਪਹਿਲਾਂ ਹੀ ਨਿਗਲ ਚੁੱਕਾ ਹੈ ਅਤੇ ਹੁਣ ਇਸ ਨੇ ਸਿੱਖ ਮਤ ਦੀਆਂ ਸਫ਼ਾਂ ਵਿਚ ਵੀ ਕਈ ਥਾਈਂ ਦਰਾੜਾਂ ਪਾ ਦਿੱਤੀਆਂ ਹਨ।

ਇਸੇ ਹੀ ਤੌਖਲੇ ਵੱਸ ਆਤਮ ਸਾਇੰਸ ਟ੍ਰੱਸਟ ਵਲੋਂ ਡਿਗਸ਼ਈ ਵਿਖੇ 21 ਤੇ 22 ਸਤੰਬਰ 1968 ਨੂੰ ਸਿੱਖ ਨਿਸਚਿਆਂ ਦੇ ਅਖ਼ਬਾਰਾਂ ਤੇ ਰਸਾਲਿਆਂ ਦੇ ਸੰਪਾਦਕਾਂ ਦੇ ਬੁਲਾਏ ਸੰਮੇਲਨ ਵਿਖੇ ਪਰਵਾਣ ਹੋਏ ਮਤੇ ਦੀ ਨਕਲ ਪਾਠਕਾਂ ਦੀ ਜਾਣਕਾਰੀ ਲਈ ਹੇਠਾਂ ਲਿਖ ਰਿਹਾ ਹਾਂ:

(ੳ) ਇਹ ਸੰਮੇਲਨ ਅਨੁਭਵ ਕਰਦਾ ਹੈ ਕਿ ਸਿੱਖ ਧਰਮ ਤੇ ਸਿੱਖ ਸਮਾਜ,

ਜਿਸ ਦੀ ਬੁਨਿਆਦ ਜਾਤ-ਪਾਤ ਤੇ ਛੂਤ-ਛਾਤ ਤੋਂ ਨਾ ਸਿਰਫ਼ ਉੱਚੀ ਹੀ ਹੈ ਬਲਕਿ ਇਹਨਾਂ ਬਿਮਾਰੀਆਂ ਨੂੰ ਖ਼ਤਮ ਕਰਨ ਲਈ ਰੱਖੀ ਗਈ ਸੀ, ਅੱਜ ਉਹ ਇਸ ਅਸੂਲ ਨੂੰ ਭੁੱਲ ਕੇ ਫਿਰ ਉਹਨਾਂ ਹੀ ਬਿਮਾਰੀਆਂ ਦਾ ਸ਼ਿਕਾਰ ਹੋ ਰਿਹਾ ਹੈ। ਇਹ ਸੰਮੇਲਨ ਸਮੂਹ ਸਿੱਖ ਸੰਸਥਾਵਾਂ, ਪੰਥਕ ਵਿਅਕਤੀਆਂ, ਸਿੱਖ ਪ੍ਰਚਾਰਕਾਂ ਤੇ ਪੱਤਰਕਾਰਾਂ ਦਾ ਧਿਆਨ ਪੰਥ ਨੂੰ ਘੁਣ ਵਾਂਗ ਖਾ ਰਹੇ ਇਸ ਰੋਗ ਵੱਲ ਦਿਵਾ ਕੇ ਸੁਝਾਉ ਦਿੰਦਾ ਹੈ ਕਿ ਕਿਸੇ ਵੀ ਕਾਰਜ ਸਮੇਂ ਜਾਤ-ਪਾਤ ਤੇ ਛੂਤ-ਛਾਤ ਦਾ ਵਿਤਕਰਾ ਨਾ ਰੱਖਿਆ ਜਾਇਆ ਕਰੇ ਅਤੇ ਜਿਥੋਂ ਤਕ ਹੋ ਸਕੇ, ਕਿਸੇ ਵਿਅਕਤੀ ਦੇ ਨਾਮ ਨਾਲ ਉਸ ਦੀ ਜਾਤ-ਗੋਤ ਦੀ ਵਰਤੋਂ ਨਾ ਕੀਤੀ ਜਾਵੇ।

13 ਜੂਨ 1936 ਨੂੰ ਵਰਣ-ਵੰਡ ਦੇ ਕੋਹੜ ਨੂੰ ਖ਼ਤਮ ਕਰਨ ਲਈ ਸਿੱਖਾਂ ਦੇ ਸਰਬੋਤਮ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੁਕਮਾਨਾਮਾ ਜਾਰੀ ਹੋਇਆ। ਨਕਲ ਹਾਜ਼ਰ ਹੈ :

**ੴ ਵਾਹਿਗੁਰੂ ਜੀ ਕੀ ਫਤਹਿ**

ਸਤਿ ਸ੍ਰੀ ਅਕਾਲ

ਸਤਿ ਸ੍ਰੀ ਅਕਾਲ

ਸ੍ਰੀ ਅਕਾਲ ਸਹਾਇ

## ਹੁਕਮਨਾਮਾ

ਸਰਬਤ ਖ਼ਾਲਸਾ ਅਤੇ ਗੁਰਦੁਆਰਿਆਂ ਦੇ ਸੇਵਾਦਾਰਾਂ ਪ੍ਰਤੀ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਹੁਕਮ ਹੈ ਜੋ ਅੰਮ੍ਰਿਤਧਾਰੀ ਪ੍ਰਾਣੀ ਮਾਤ੍ਰ ਨਾਲ ਸੰਗਤ ਪੰਗਤ ਵਿਚ ਇੱਕੋ ਜਿਹਾ ਵਿਹਾਰ ਕਰਨਾ ਹੈ, ਪਿਛਲੀ ਜਾਤ ਨਹੀਂ ਪੁਛਣੀ, ਭਰਮ ਨਹੀਂ ਕਰਨਾ। ਇਹੋ ਹੀ ਗੁਰੂ ਦੀ ਆਗਿਆ ਹੈ। ਜੋ ਸਿਰ ਨਿਵਾਏਗਾ, ਗੁਰੂ ਜੀ ਉਸ ਦੀ ਬਹੁੜੀ ਕਰਨਗੇ।

ਮੋਹਰ

ਦੇਗ ਤੇਗ ਫਤਹਿ ਨੁਸਰਤ ਬੇਦਰੰਗ<br>(ਸ੍ਰੀ ਅਕਾਲ ਸਹਾਇ)<br>ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ<br>ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ<br>ਮਿਤੀ 32 ਜੇਠ, ਸੰਮਤ 467 (ਨਾਨਕ ਸ਼ਾਹੀ)<br>13 ਜੂਨ ਸੰਨ 1936

ਹੁਕਮਨਾਮਾ ਜਾਰੀ ਹੋਣ ਦੇ ਬਾਵਜੂਦ ਵੀ ਜਾਤ-ਬਿਰਾਦਰੀ ਸਿੱਖਾਂ ਵਿਚ ਚੱਲਦੀ ਰਹੀ। ਇਸ ਦਾ ਖੰਡਨ ਕਰਨ ਲਈ ਪੰਜ ਸਿੰਘ ਸਾਹਿਬਾਨ ਜਥੇਦਾਰ ਕ੍ਰਿਪਾਲ ਸਿੰਘ, ਜਥੇਦਾਰ ਹਰਚਰਨ ਸਿੰਘ ਮਹਾਲੋਂ, ਜਥੇਦਾਰ ਲੱਖਾ ਸਿੰਘ, ਭਾਈ ਸਾਹਿਬ ਹੈੱਡ ਗ੍ਰੰਥੀ ਦਰਬਾਰ ਸਾਹਿਬ ਤੇ ਭਾਈ ਪ੍ਰੀਤਮ ਸਿੰਘ ਹੈੱਡ ਗ੍ਰੰਥੀ ਅਕਾਲ ਤਖ਼ਤ ਸਾਹਿਬ ਨੇ 5 ਅਪ੍ਰੈਲ, 1985 ਨੂੰ ਮੀਟਿੰਗ ਕਰ ਕੇ ਹੇਠ ਲਿਖਿਆ ਬਿਆਨ 28 ਅਪ੍ਰੈਲ, 1985 ਨੂੰ *ਅਜੀਤ* ਅਖ਼ਬਾਰ ਜਲੰਧਰ ਵਿਚ ਛਪਾਇਆ।

ਸਮੂਹ ਸਿੱਖ ਸੰਗਤਾਂ ਆਪਣੇ ਨਾਵਾਂ ਅੱਗੇ ਜਾਤ-ਬਿਰਾਦਰੀ ਜਾਂ ਗੋਤਰ ਨਾ ਲਿਖਣ ਕਿਉਂਕਿ ਅਜਿਹਾ ਕਰਨਾ ਸਿੱਖ ਰਹਿਤ ਮਰਯਾਦਾ ਦੇ ਉਲਟ ਮਨਮਤਿ ਤੇ ਸਿੱਖਾਂ ਵਿਚ ਫੁੱਟ ਪਾਉਣ ਦੇ ਤੁੱਲ ਹੈ।

ਮੀਟਿੰਗ ਪਿੱਛੋਂ ਸਿੰਘ ਸਾਹਿਬਾਨ ਨੇ ਕਿਹਾ ਕਿ ਬੂਟਾ ਸਿੰਘ ਨੂੰ ਸਿੱਖੀ ਤੋਂ ਖ਼ਾਰਜ ਕਰਨ ਦੇ ਮਾਮਲੇ ਨੂੰ ਜਾਤ-ਬਿਰਾਦਰੀ ਨਾਲ ਜੋੜਿਆ ਜਾ ਰਿਹਾ ਹੈ, ਇਹ ਠੀਕ ਨਹੀਂ। ਇਸ ਤੋਂ ਸਭ ਨੂੰ ਚੌਕਸ ਰਹਿਣਾ ਚਾਹੀਦਾ ਹੈ ਕਿਉਂਕਿ ਸਿੱਖ ਕਿਸੇ ਜਾਤ-ਬਿਰਾਦਰੀ ਵਿਚ ਵਿਸ਼ਵਾਸ ਨਹੀਂ ਰੱਖਦਾ।

ਇਸ ਐਲਾਨਨਾਮੇ ’ਤੇ ਟਿੱਪਣੀ ਕਰਦਿਆਂ ਪ੍ਰਿੰ: ਹਰਿਭਜਨ ਸਿੰਘ ਨੇ ਬਹੁਤ ਸੋਹਣਾ ਲਿਖਿਆ ਹੈ ਕਿ ਮੁਬਾਰਕ ਹੈ ਕਿ ਸਿੰਘ ਸਾਹਿਬਾਨ ਨੇ ਸਿੱਖਾਂ ਵਿਚ ਦਿਨੋ ਦਿਨ ਵੱਧ ਰਹੀ ਜਾਤ-ਪਾਤ ਦੀ ਬਿਮਾਰੀ ਦੇ ਕੋਹੜ ਵੱਲ ਧਿਆਨ ਦਿੱਤਾ ਹੈ। ਵੇਖਣ ਵਾਲੀ ਗੱਲ ਹੈ ਕਿ ਸਿੱਖ ਇਸ ਵੱਧ ਰਹੇ ਕੋਹੜ ਦੀ ਰੋਕਥਾਮ ਲਈ ਸਿੰਘ ਸਾਹਿਬਾਨ ਦੇ ਹੁਕਮ ਦੀ ਪਾਲਨਾ ਕਰਦੇ ਹਨ ਜਾਂ ਅਵੱਗਿਆ ਕਰ ਕੇ ਗੁਰੂ ਤੋਂ ਬੇਮੁਖ ਹੁੰਦੇ ਹਨ।

ਸਿੱਖ ਜਗਤ ਨੂੰ ਮੇਰੀ ਸਨਿਮਰ ਬਿਨੈ ਹੈ ਕਿ ਗੁਰੂ ਹੁਕਮਾਂ ਨੂੰ ਮੰਨਦੇ ਹੋਏ ਆਪਣਾ ਨਿੱਜੀ ਜੀਵਨ ਗੁਰੂ ਮਰਯਾਦਾ ਅਨੁਸਾਰ ਢਾਲੀਏ।

*(ਸੰਤ ਸਿਪਾਹੀ, ਫ਼ਰਵਰੀ 1993)*

# ਨਿੱਜ ਪੰਥ ਚਲਾਇਓ ਖਾਲਸਾ ਧਰਿ ਤੇਜ ਕਰਾਰਾ

ਵਿਸਾਖੀ ਵਾਲੇ ਦਿਨ ਖ਼ਾਲਸਾ ਸਾਜਣ ਦੀ ਇਤਿਹਾਸਕ ਘਟਨਾ ਭਾਵੇਂ ਨਵੀਂ ਤੇ ਅਨੋਖੀ ਸੀ, ਪਰੰਤੂ ਇਹ ਅਚਾਨਕ ਨਹੀਂ ਸੀ। ਲਤਾੜੀ, ਪਛਾੜੀ ਤੇ ਜ਼ੁਲਮ ਸਹਿੰਦੀ ਭਾਰਤੀ ਕੌਮ ਨੂੰ ਨਵਾਂ ਖ਼ਾਲਸਈ ਰੂਪ ਦੇਣ ਵਿਚ ਦਸ ਗੁਰੂ ਸਾਹਿਬਾਨ ਦੀ ਦੈਵੀ ਅਗਵਾਈ ਵਿਚ ਦੋ ਸੌ ਨੌਂ ਸਾਲਾਂ ਦੀਆਂ ਨਿਰੰਤਰ ਘਾਲਣਾਂ ਦਾ ਸਦਕਾ 1699 ਦੀ ਵਿਸਾਖੀ ਨੂੰ ਖ਼ਾਲਸਾ ਪੰਥ ਦੀ ਸਿਰਜਨਾ ਦਾ ਸੁਪਨਾ ਸਾਕਾਰ ਹੋਇਆ। ਖ਼ਾਲਸੇ ਦੀ ਸਿਰਜਨਾ ਦਾ ਮਨੋਰਥ ਗੁਰੂ ਕੇ ਸਿੱਖਾਂ ਨੂੰ ਦੈਵੀ ਮਨੁੱਖੀ ਗੁਣਾਂ ਨਾਲ ਭੂਸ਼ਤ ਕਰ ਕੇ ਪੂਰਨ ਮਨੁੱਖ ਬਣਾਉਣਾ ਸੀ। ਜਿਥੇ ਖ਼ਾਲਸਾ ਪੰਜ-ਕਕਾਰੀ ਰਹਿਤ ਦਾ ਧਾਰਨੀ ਹੋ ਕੇ ਤਿਆਰ-ਬਰ-ਤਿਆਰ ਸਿਪਾਹੀ-ਸੂਰਮਾ ਬਣਿਆ, ਉਥੇ ਉਹ ਨਾਮ ਬਾਣੀ ਦੀ ਕਮਾਈ ਨਾਲ ਸਰਸ਼ਾਰ ਹੋ ਕੇ ਪੂਰਨ ਸੰਤ ਹੋ ਨਿਬੜਿਆ। ਖ਼ਾਲਸੇ ਦੀ ਤੇਗ਼ ਮਨੁੱਖ ਮਾਤਰ ਦੀ ਇੱਜ਼ਤ ਅਤੇ ਅਣਖ ਦੀ ਜ਼ਮਾਨਤ ਦਾ ਚਿੰਨ੍ਹ ਹੈ ਪਰ ਇਸ ਨੂੰ ਤੰਗ ਕਰਨ ਵਾਲਿਆਂ ਲਈ ਇਹ ਕਾਲ ਦਾ ਰੂਪ ਵੀ ਹੈ।

1699 ਵਿਸਾਖੀ ਵਾਲੇ ਦਿਨ ਸਿੱਖਾਂ ਦੇ ਇਰਾਦੇ ਦੀ ਪਰਖ ਕਰਨ ਲਈ ਜਿਹੜਾ ਪਰਚਾ ਗੁਰੂ ਗੋਬਿੰਦ ਸਿੰਘ ਜੀ ਨੇ ਪਾਇਆ ਸੀ, ਉਹ ਪਰਚਾ ਗੁਰੂ ਨਾਨਕ ਪਾਤਿਸ਼ਾਹ ਤਿਆਰ ਕਰ ਗਏ ਸਨ। ਸਾਹਿਬਾਂ ਨੇ ਫ਼ੁਰਮਾਇਆ :

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ ॥** *(ਪੰਨਾ 1412)*

ਅਤੇ ਪੰਜਵੀਂ ਜੋਤਿ ਗੁਰੂ ਅਰਜਨ ਪਾਤਿਸ਼ਾਹ ਨੇ ਡੰਕੇ ਦੀ ਚੋਟ ’ਤੇ ਸਿੱਖਾਂ ਨੂੰ ਵੰਗਾਰਿਆ :

**ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥** *(ਪੰਨਾ 1102)*

ਪ੍ਰਸਿੱਧ ਅੰਗਰੇਜ਼ ਇਤਿਹਾਸਕਾਰ ਕਨਿੰਘਮ ਤੇ ਇੰਦੂ ਭੂਸ਼ਣ ਨੇ ਉਪਰ ਲਿਖੇ ਖ਼ਿਆਲ ਦੀ ਪੁਸ਼ਟੀ ਆਪਣੀਆਂ ਪੁਸਤਕਾਂ ਵਿਚ ਕੀਤੀ ਹੈ। ਸਪੱਸ਼ਟ ਹੈ ਕਿ ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਹਨ, ਪਰੰਤੂ ਉਹਨਾਂ ਦੇ ਚਲਾਏ ਪ੍ਰੋਗਰਾਮ ਨੂੰ ਦਸਵੇਂ ਪਾਤਿਸ਼ਾਹ ਨੇ ਆਖ਼ਰੀ ਰੂਪ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਨੇ ਗੁਰਗੱਦੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਿੱਤੀ, ਜਿਸ ਦਾ ਸੰਕੇਤ ਗੁਰੂ ਨਾਨਕ ਪਾਤਿਸ਼ਾਹ ਤੇ ਹੋਰ ਗੁਰੂ ਸਾਹਿਬਾਨ ਪਹਿਲੋਂ ਹੀ ਦੇ ਗਏ ਸਨ। ਜਿਵੇਂ ਕਿ :

**ਸਬਦ ਗੁਰੂ ਸੁਰਤਿ ਧੁਨਿ ਚੇਲਾ ॥** *(ਪੰਨਾ 943)*

ਅਤੇ ਚੌਥੀ ਪਾਤਿਸ਼ਾਹੀ ਗੁਰੂ ਰਾਮਦਾਸ ਜੀ ਦਾ ਨਟ ਦੀਆਂ ਅਸ਼ਟਪਦੀਆਂ ਵਿਚ ਕਥਨ ਹੈ:

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥** *(ਪੰਨਾ 982)*

ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਜ਼ੁਲਮ ਹੱਦ ਬੰਨੇ ਟੱਪ ਚੁੱਕਿਆ ਸੀ। ਬਾਹਰੋਂ ਧਾੜਵੀਆਂ ਦੇ ਹਮਲੇ ਆਮ ਜਿਹੀ ਗੱਲ ਬਣ ਚੁੱਕੀ ਸੀ। ਹਿੰਦੂਆਂ ਨੇ ਗ਼ੁਲਾਮੀ ਦਾ ਜੂਲਾ ਖ਼ੁਸ਼ੀ ਖ਼ੁਸ਼ੀ ਆਪਣੇ ਗਲ ਵਿਚ ਪਾ ਲਿਆ ਸੀ। ਮੁਲਕ ਦੀ ਤਰਸਯੋਗ ਹਾਲਤ ਨੂੰ ਮੁੱਖ ਰੱਖਦਿਆਂ ਦਸਵੇਂ ਪਾਤਿਸ਼ਾਹ ਨੇ ਬੀਰ-ਰਸੀ ਖ਼ਾਲਸਾ ਖੰਡੇ ਦੀ ਧਾਰ ਵਿੱਚੋਂ ਪੈਦਾ ਕੀਤਾ। ਖੰਡੇ ਦਾ ਅੰਮ੍ਰਿਤ ਛਕ ਕੇ ਖ਼ਾਲਸੇ ਨੇ ਚਿੜੀਆਂ ਤੋਂ ਬਾਜ਼ਾਂ ਦਾ ਰੂਪ ਧਾਰ ਲਿਆ। ਦੁਸ਼ਮਨ ਨੂੰ ਸੋਧਣ ਲਈ "ਸਵਾ ਲਾਖ ਸੇ ਏਕ ਲੜਾਊਂ..." ਗੁਰੂ ਸਾਹਿਬ ਦੇ ਹੁਕਮ ਨੂੰ ਪੂਰਾ ਕਰ ਦਿਖਾਇਆ। ਮਰੀਅਲ ਤੇ ਨਿਪੁੰਸਕ ਹੋਈ ਕੌਮ ਨੇ ਯੋਧਿਆਂ ਤੇ ਸੂਰਬੀਰਾਂ ਦਾ ਰੂਪ ਧਾਰ ਕੇ ਵੈਰੀਆਂ ਦੇ ਘੁਰਨਿਆਂ ਵਿਚ ਬੈਠੇ ਸ਼ੇਰਾਂ ਨੂੰ ਜਾ ਲਲਕਾਰਿਆ। ਮੱਸਾ ਰੰਘੜ ਜਿਹੇ ਹੰਕਾਰੀ, ਸ਼ਰਾਬੀ, ਕਬਾਬੀ ਅਤੇ ਆਕੜਖ਼ਾਨ ਫ਼ੌਜਦਾਰ ਦਾ ਸ੍ਰੀ ਹਰਿਮੰਦਰ ਸਾਹਿਬ ਅੰਦਰ ਰੰਗ-ਰਲੀਆਂ ਮਾਣਦੇ ਨੂੰ, ਫ਼ੌਜਾਂ ਦੇ ਸਖ਼ਤ ਪਹਿਰਿਆਂ ਨੂੰ ਚੀਰਦੇ ਹੋਇਆਂ ਉਸ ਦਾ ਸਿਰ ਕਲਮ ਕਰ ਲੈ ਜਾਣਾ ਸਿੰਘਾਂ ਦੀ ਬਹਾਦਰੀ ਦੀ ਇਕ ਅਦੁੱਤੀ ਮਿਸਾਲ ਹੈ।

ਖੰਡਾ ਦੋ ਚੀਜ਼ਾਂ ਦਾ ਸੂਚਕ ਹੈ—ਮੌਤ ਤੇ ਸ਼ਕਤੀ। ਖੰਡੇ ਦੀ ਧਾਰ ਇਸ ਗੱਲ ਦੀ ਵੀ ਸੂਚਕ ਹੈ ਕਿ ਖ਼ਾਲਸਾ ਜੀ, ਜੇਕਰ ਤੁਸੀਂ ਨਿਰੋਲ ਖ਼ਾਲਸਈ ਜੀਵਨ ਜੀਉਣਾ ਹੈ ਤਾਂ ਮੌਤ ਕਿਸੇ ਸਮੇਂ ਵੀ ਵੰਗਾਰ ਸਕਦੀ ਹੈ। ਜ਼ਿੰਦਗੀ ਦਾ ਭਾਵ ਹੈ ਮੌਤ ਦੀ ਤਿਆਰੀ ਅਤੇ ਮੌਤ ਦਾ ਮਤਲਬ ਹੈ ਨਵੇਂ ਜੀਵਨ ਦਾ ਆਰੰਭ। ਗੁਰੂ ਪਾਤਿਸ਼ਾਹ ਨੇ ਆਪਣੇ ਖ਼ਾਲਸੇ ਨੂੰ ਜ਼ਿੰਦਗੀ ਤੇ ਮੌਤ ਦਾ ਅੰਤਰ ਸਮਝਾ ਕੇ ਸੰਤ ਸਿਪਾਹੀ ਬਣਾ ਦਿੱਤਾ ਅਤੇ ਨਿਰਭਉ ਤੇ ਨਿਰਵੈਰ ਰਹਿਣ ਦੀ ਗੁੜ੍ਹਤੀ ਦੇ ਕੇ ਮਜ਼ਲੂਮਾਂ ਦੀ ਰੱਖਿਆ ਤੇ ਦੁਸ਼ਟਾਂ ਦਾ ਨਾਸ ਕਰਨ ਲਈ ਤਿਆਰ ਕੀਤਾ:

**ਖ਼ਾਲਸਾ ਮੇਰੋ ਰੂਪ ਹੈ ਖ਼ਾਸ ॥ ਖ਼ਾਲਸ ਮਹਿ ਹੌਂ ਕਰੌਂ ਨਿਵਾਸ ॥**

ਆਖ ਕੇ ਆਪਣੇ ਜੈਸਾ ਹੀ ਰੂਪ ਖ਼ਾਲਸੇ ਨੂੰ ਦੇ ਦਿੱਤਾ। ਭਾਵ, ਖ਼ਾਲਸਾ ਆਪਣੇ ਗੁਰੂ ਦੇ ਹੁਕਮਾਂ 'ਤੇ ਚੱਲਦਾ ਹੋਇਆ ਇਕ ਹੀ ਰੂਪ ਹੋ ਜਾਂਦਾ ਹੈ। ਗੁਰੂ ਸਾਹਿਬ ਨੇ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ, ਖ਼ਾਲਸਈ ਰਹਿਤ ਦ੍ਰਿੜ੍ਹ ਕਰਵਾ ਕੇ ਆਪ ਪੰਜਾਂ ਤੋਂ ਅੰਮ੍ਰਿਤਪਾਨ ਕਰ ਕੇ ਪੰਜ ਪਿਆਰਿਆਂ ਨੂੰ ਗੁਰੂ ਦਾ ਰੂਪ ਬਖ਼ਸ਼ਿਆ। ਇਸ ਲਈ ਗੁਰੂ ਪਾਤਿਸ਼ਾਹ ਦੇ ਗੁਣਾਂ ਦਾ ਧਾਰਨੀ ਖ਼ਾਲਸਾ ਗੁਰੂ ਅਖਵਾਉਣ ਦਾ ਹੱਕ ਰੱਖਦਾ ਹੈ। ਗੁਰੂ ਫ਼ੁਰਮਾਨ ਹੈ:

**ਜਾਗਤ ਜੋਤਿ ਜਪੈ ਨਿਸ ਬਾਸੁਰ,**
**ਏਕ ਬਿਨਾ ਮਨ ਨੈਕ ਨ ਆਨੈ ॥**
**ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ,**
**ਗੋਰ ਮੜੀ ਮਟ ਭੂਲ ਨ ਮਾਨੈ ॥**

**ਤੀਰਥ ਦਾਨ ਦਇਆ ਤਪ ਸੰਜਮ,**
**ਏਕ ਬਿਨਾ ਨਹਿ ਏਕ ਪਛਾਨੈ॥**
**ਪੂਰਨ ਜੋਤ ਜਗੈ ਘਟ ਮੈ ਤਬ,**
**ਖ਼ਾਲਸ ਤਾਹਿ ਨਖ਼ਾਲਸ ਜਾਨੈ॥** *(ਸਵੱਯੇ ਪਾਤਿਸ਼ਾਹੀ ੧੦ਵੀਂ)*

ਇਹ ਅਸਲ ਵਿਚ ਗੁਰੂ ਖ਼ਾਲਸੇ ਦੀ ਹੀ ਵਿਆਖਿਆ ਹੈ।

**ਸਤਿਗੁਰੁ ਮੇਰਾ ਮਾਰਿ ਜੀਵਾਲੈ॥** *(ਪੰਨਾ 1142)*

ਸਮਰੱਥ ਗੁਰੂ ਜੀਵ ਨੂੰ ਮਾਰ ਕੇ ਜਿਵਾਲਣ ਦੀ ਤਾਕਤ ਰੱਖਦਾ ਹੈ। ਕਈ ਮਾਸ ਦੇ ਚਸਕਾਲੂ ਲਿਖਾਰੀਆਂ ਨੇ ਆਪਣੀ ਨਿੱਜ ਮਤ ਦੇ ਅਧੀਨ ਹੀ ਲਿਖ ਮਾਰਿਆ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਸਾਜਣ ਸਮੇਂ ਪੰਜ ਬੱਕਰੇ ਝਟਕਾਉਣ ਦਾ ਨਾਟਕ ਰਚਿਆ, ਪ੍ਰੰਤੂ ਇਹਨਾਂ ਭੱਦਰ ਪੁਰਸ਼ਾਂ ਨੇ ਉਸ ਸਮੇਂ ਦੀ ਕੋਈ ਗਵਾਹੀ ਜਾਂ ਕਿਸੇ ਕਿਸਮ ਦਾ ਸਹੀ ਸਬੂਤ ਪੇਸ਼ ਨਹੀਂ ਕੀਤਾ। ਮਨੋ-ਕਲਪਤ ਗੱਲ ਲਿਖ ਮਾਰੀ। ਗੁਰੂ ਨਾਨਕ—ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖੀ ਨੂੰ ਕਮਾ ਕੇ ਸਿੱਖੀ ਜੀਵਨ ’ਤੇ ਚੱਲਣ ਦਾ ਉਪਦੇਸ਼ ਦਿੱਤਾ। ਉਹਨਾਂ ਨੇ ਕੋਈ ਗੱਲ ਵੀ ਆਪਣੇ ਉਪਦੇਸ਼ ਦੇ ਉਲਟ ਨਹੀਂ ਕੀਤੀ।

“ਸਤਿਗੁਰੁ ਮੇਰਾ ਮਾਰਿ ਜੀਵਾਲੈ” ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਗੁਰਬਾਣੀ ਦੇ ਆਸ਼ੇ ਦੇ ਉਲਟ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਇਹੋ ਜਿਹੀ ਸਾਖੀ ਨੂੰ ਜੋੜਨਾ ਘੋਰ ਪਾਪ ਤੇ ਮਨਮਤ ਹੈ। ‘ਸਿੱਖੀ’ ਹੁਕਮ ਕਮਾਉਣ ਵਾਲਾ ਧਰਮ ਹੈ। ਜਿਥੇ ਗੁਰਸਿੱਖ ਨੇ ਪੰਜ-ਕਕਾਰੀ ਰਹਿਤ ਨੂੰ ਦ੍ਰਿੜ੍ਹਤਾ ਨਾਲ ਧਾਰਨ ਕਰਨਾ ਹੈ, ਉਥੇ ਅੰਦਰਲੀ ਰਹਿਤ, ਭਾਵ ਨਾਮ-ਬਾਣੀ ਦੀ ਕਮਾਈ ਕਰਨੀ ਵੀ ਲਾਜ਼ਮੀ ਹੈ। ਜੇ ਗੁਰਸਿੱਖ ਨਿੱਤ ਅੰਮ੍ਰਿਤ ਵੇਲੇ ਉੱਠ ਕੇ ਗੁਰੂ ਦੇ ਹੁਕਮ ਅਨੁਸਾਰ ਨਾਮ-ਬਾਣੀ ਕੀਰਤਨ ਨਾਲ ਨਹੀਂ ਜੁੜਦਾ ਤਾਂ ਬਾਹਰ ਮੁਖੀ ਰਹਿਤ ਕਿਸੇ ਲੇਖੇ ਨਹੀਂ। ਉਹ ਤਾਂ ਨਿਰਾ ਪਖੰਡ ਹੀ ਹੈ। ਸਿੱਖਾਂ ਪ੍ਰਤੀ ਫ਼ੁਰਮਾਨ ਹੈ:

**ਜਬ ਲਗ ਖ਼ਾਲਸਾ ਰਹੈ ਨਿਆਰਾ॥ ਤਬ ਲਗ ਤੇਜ ਦੀਉ ਮੈਂ ਸਾਰਾ॥**
**ਜਬ ਇਹ ਗਹੇ ਬਿਪਰਨ ਕੀ ਰੀਤ॥ ਮੈਂ ਨ ਕਰੋਂ ਇਨ ਕੀ ਪ੍ਰਤੀਤ॥**

ਅੱਜ ਅਸਾਂ ਗੁਰੂ ਹੁਕਮਾਂ ਨੂੰ ਵਿਸਾਰ ਕੇ ਉਹ ਬਿਪਰਨ ਰੀਤਾਂ ਅਪਣਾ ਲਈਆਂ ਹਨ ਜਿਹਨਾਂ ਤੋਂ ਗੁਰੂ ਸਾਹਿਬ ਨੇ ਸਾਨੂੰ ਹੋੜਿਆ ਸੀ। ਇਸ ਦਾ ਫ਼ਲਸਰੂਪ ਖ਼ਾਲਸੇ ਨੂੰ ਦੂਸਰੇ ਦੀਆਂ ਬਹੂ-ਬੇਟੀਆਂ ਦੀ ਪੱਤ ਬਚਾਉਣ ਦੀ ਬਜਾਇ ਆਪਣੀ ਪੱਤ ਦਾ ਫ਼ਿਕਰ ਪਿਆ ਹੋਇਆ ਹੈ। ਕੌਮ ਦੀ ਪੱਗ ਰੁਲ ਰਹੀ ਹੈ। ਅਸੀਂ ਆਪਣੀਆਂ ਕਾਲੀਆਂ ਕਰਤੂਤਾਂ ਕਾਰਨ ਦੇਸ-ਪ੍ਰਦੇਸਾਂ ਵਿਚ ਬਦਨਾਮ ਹੋ ਰਹੇ ਹਾਂ ਅਤੇ ਗੁਰਮਤਿ ਗਾਡੀ ਰਾਹ ਛੱਡ ਕੇ ਪਗਡੰਡੀਆਂ ’ਤੇ ਚੜ੍ਹ ਕੇ ਠੇਡੇ ਖਾ ਰਹੇ ਹਾਂ। ਜੀਭ ਰਸ, ਚੁੰਚ ਗਿਆਨ, ਫ਼ੈਸ਼ਨ-ਪ੍ਰਸਤੀ ਵਿਚ ਗ਼ਲਤਾਨ ਤੇ ਵਿਸ਼ੇ-ਵਿਕਾਰਾਂ ਵਿਚ ਫਸ ਕੇ ਧੱਕੇ ਖਾ ਰਹੇ ਹਾਂ।

ਆਓ, ਗੁਰੂ ਹੁਕਮਾਂ ਨੂੰ ਵਿਚਾਰੀਏ ਅਤੇ ਗੁਰੂ-ਹੁਕਮਾਂ ਦੀ ਕਮਾਈ ਕਰੀਏ। ਗੁਰੂ ਹੁਕਮਾਂ ’ਤੇ ਚੱਲਦੇ ਹੋਇਆਂ ਪੁਰਾਤਨ ਗੁਰੂ ਖ਼ਾਲਸੇ ਵਾਲੀ ਪਰੰਪਰਾ ਨੂੰ ਸੁਰਜੀਤ ਕਰੀਏ ਅਤੇ ਸੱਚ ਤੇ ਬਹਾਦਰੀ ਦੀ ਮੂਰਤ ਹੋਣ ਦਾ ਫਿਰ ਤੋਂ ਪੱਕਾ ਇਰਾਦਾ ਕਰ ਲਈਏ।

*(ਸੂਰਾ, ਅੰਮ੍ਰਿਤਸਰ, ਮਈ 1990)*

# ਸਰਬੋਤਮ ਧਰਮ ਖ਼ਾਲਸਾ ਪੰਥ

"ਜੀਵਨ ਭਰ ਸਾਧੂ ਸੰਤੋਂ ਕੀ ਸੰਗਤ ਕੀ, ਤਪ ਸਾਧੇ, ਤੀਰਥੋਂ ਪਰ ਭ੍ਰਮਣ ਕੀਆ, ਅੰਤ ਮੇਂ ਇਸ ਨਿਸਚੇ ਪਰ ਪਹੁੰਚਾ ਹੂੰ ਕਿ ਜੋ ਕੁਛ ਗੁਰੂ ਘਰ ਮੇਂ ਹੈ, ਉਸ ਸੇ ਉਤਮ ਔਰ ਕੋਈ ਨਹੀਂ ਹੈ।"—ਡੰਡੀ ਸਵਾਮੀ ਜੀ ਸ੍ਰੀ ਰਾਮ ਤੀਰਥ ਜੀ। ਸਵਾਮੀ ਜੀ ਨੇ ਆਪਣੀ ਜ਼ਿੰਦਗੀ ਦੇ ਕਈ ਦਹਾਕਿਆਂ ਵਿਚ ਹਿੰਦੂਆਂ ਦੇ ਧਾਰਮਿਕ ਗ੍ਰੰਥਾਂ ਦਾ ਬੜੀ ਗੰਭੀਰਤਾ ਨਾਲ ਅਧਿਐਨ ਕੀਤਾ। ਵਿਦਵਾਨ ਵੇਦਾਂ ਦੇ ਤੇ ਸਿੰਮ੍ਰਤੀਆਂ ਆਦਿ ਸ਼ਾਸਤਰਾਂ ਦੇ ਗਿਆਨ ਰੱਖਣ ਵਾਲਿਆਂ ਦੀ ਸੰਗਤ ਕੀਤੀ। ਇਸੇ ਤਰ੍ਹਾਂ ਸਾਰੀ ਉਮਰ ਹਿੰਦੂ ਤੀਰਥਾਂ ਤੇ ਮੰਦਰਾਂ ਦੀ ਯਾਤਰਾ ਦਾ ਆਨੰਦ ਵੀ ਮਾਣਦੇ ਰਹੇ। ਸਵਾਮੀ ਜੀ ਦੇ ਸਿੱਖ ਧਰਮ ਬਾਰੇ ਲਿਖੇ ਦੋ ਪੈਂਫ਼ਲਿਟ ਮਿਲਦੇ ਹਨ। ਦੋਨਾਂ ਵਿਚ ਹੀ ਸੰਖੇਪ ਰੂਪ ਵਿਚ ਸਿੱਖ ਧਰਮ ਤੇ ਹਿੰਦੂ ਧਰਮ ਬਾਰੇ ਭਰਪੂਰ ਜਾਣਕਾਰੀ ਦਿੱਤੀ ਗਈ ਹੈ। ਸਮਝੋ ਕੁੱਜੇ ਵਿੱਚ ਸਮੁੰਦਰ ਬੰਦ ਕਰਨ ਵਾਲੀ ਗੱਲ ਹੈ। ਇਕ ਪੈਂਫ਼ਲਿਟ 'ਗੁਰੂ ਗ੍ਰੰਥ ਜੀ' ਤੇ ਦੂਸਰਾ 'ਖ਼ਾਲਸਾ ਪੰਥ' ਬਾਰੇ ਹੈ। ਪ੍ਰਲੋਕ ਸੁਧਾਰਨ ਤੋਂ ਕੁਝ ਸਾਲ ਪਹਿਲਾਂ ਸਵਾਮੀ ਜੀ ਨੇ ਸਿੱਖ ਧਰਮ ਨੂੰ ਅਪਨਾ ਲਿਆ ਸੀ। ਆਪਣੀ ਪੁਸਤਕ ਵਿਚ ਹਿੰਦੂ ਧਰਮ ਤਿਆਗਣ ਤੇ ਸਿੱਖ ਧਰਮ ਵਿਚ ਪ੍ਰਵੇਸ਼ ਕਰਨ ਦੇ ਕਾਰਨ ਸੰਖੇਪ ਰੂਪ ਵਿਚ ਦਿੱਤੇ ਹਨ।

ਸਵਾਮੀ ਜੀ ਲਿਖਦੇ ਹਨ ਕਿ ਹਿੰਦੂ ਧਰਮ ਜਾਂ ਬ੍ਰਾਹਮਣ ਗ੍ਰੰਥਾਂ ਦਾ ਧਰਮ ਹਿੰਦੂਆਂ ਦਾ ਧਰਮ ਕਹੋ ਜਾਂ ਬ੍ਰਾਹਮਣ ਗ੍ਰੰਥਾਂ ਦਾ ਧਰਮ ਕਹੋ, ਇਕ ਹੀ ਗੱਲ ਹੈ। ਵੇਦ ਨੂੰ ਪੜ੍ਹਾਉਣ ਵਾਲੇ ਦਾ ਨਾਮ ਬ੍ਰਾਹਮਣ ਹੈ ਯਾ ਸਤਚਿੱਤਅਨੰਦ। ਬ੍ਰਹਮ ਨੂੰ ਜਾਣਨ ਵਾਲੇ ਦਾ ਨਾਮ ਬ੍ਰਾਹਮਣ ਹੈ; ਅਰਥਾਤ ਬ੍ਰਾਹਮਣ ਦਾ ਨਾਮ ਵਿਦਵਾਨ ਹੈ। ਸਵਾਮੀ ਜੀ ਸੰਸਕ੍ਰਿਤ ਦੇ ਆਚਾਰੀਆ, ਵੇਦਾਂ ਦੇ ਗਿਆਤਾ, ਉਪਨਿਸ਼ਦਾਂ ਦੇ ਵਿਖਿਆਤਾ ਨੇ ਵੇਦਾਂਤ ਦਰਸ਼ਨ ਬਾਰੇ ਉੱਚੇ ਤੇ ਡੂੰਘੇ ਗਿਆਨ ਦੇ ਵਿਸ਼ਿਆਂ ਉੱਤੇ ਡੇਢ ਦਰਜਨ ਹਿੰਦੀ ਵਿਚ ਤੇ ਇਤਨੀਆਂ ਹੀ ਸੰਸਕ੍ਰਿਤ ਵਿਚ ਪੁਸਤਕਾਂ ਲਿਖੀਆਂ ਹਨ। ਆਪ ਜੀ ਦੀ ਲਿਖਤ ਸੰਸਕ੍ਰਿਤ ਤੇ ਹਿੰਦੀ ਪੁਸਤਕਾਂ ਦੀ ਹਿੰਦੂ ਵਿਦਵਾਨ ਮੰਡਲ ਵੱਲੋਂ ਭਰਪੂਰ ਸ਼ਲਾਘਾ ਕੀਤਾ ਜਾ ਚੁੱਕੀ ਹੈ।

ਆਖ਼ਰੀ ਉਮਰ ਵਿਚ ਸਵਾਮੀ ਜੀ ਦੇ ਜੀਵਨ ਵਿਚ ਐਸਾ ਪਲਟਾ ਆਇਆ, ਇਉਂ ਕਹੋ ਕਿ ਆਤਮਿਕ ਤੌਰ 'ਤੇ ਗੁਰੂ ਕੇ ਹੀ ਸਿੱਖ ਬਣ ਗਏ। ਗੁਰੂ ਗਿਆਨ ਦੇ ਪ੍ਰਭਾਵ ਕਾਰਨ ਉਨ੍ਹਾਂ ਰੁੰਡਤ ਮੁੰਡਤ ਰਹਿਣ ਵਾਲਾ ਵੇਸ ਛੱਡ ਕੇ ਸਿੱਖੀ ਸਰੂਪ ਧਾਰਨ ਕਰ ਲਿਆ ਸੀ ਤੇ ਸਗੋਂ ਆਚਾਰ ਤੇ ਵਿਚਾਰ ਕਰ ਕੇ ਗੁਰਬਾਣੀ ਨਾਲ ਓਤ ਪੋਤ ਹੀ ਹੋ ਗਏ ਸਨ।

# ਸਿੱਖ ਹਿੰਦੂ ਨਹੀਂ

ਸ੍ਰੀ ਸਵਾਮੀ ਜੀ ਨੇ ਵੇਦਾਂ ਤੇ ਹੋਰ ਹਿੰਦੂ ਧਰਮ-ਗ੍ਰੰਥਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਧਿਐਨ ਕਰ ਕੇ ਸਿੱਧ ਕੀਤਾ ਹੈ ਕਿ ਸਿੱਖ ਧਰਮ ਇਕ ਆਜ਼ਾਦ ਤੇ ਵੱਖਰਾ ਧਰਮ ਹੈ। ਸਿੱਖਾਂ ਨੂੰ ਕੇਸਾਧਾਰੀ ਹਿੰਦੂ ਆਖਣਾ ਜਾਂ ਹਿੰਦੂਆਂ ਵਿੱਚੋਂ ਆਏ ਕਰ ਕੇ ਹਿੰਦੂ ਧਰਮ ਦਾ ਇਕ ਹਿੱਸਾ ਸਮਝਣਾ ਵੱਡੀ ਮੂਰਖਤਾਈ ਹੈ। ਸਵਾਮੀ ਜੀ ਦੀ ਲਿਖਤ ਮੁਤਾਬਿਕ ਹਿੰਦੂ ਧਰਮ ਸਵੈ-ਵਿਰੋਧੀ ਖ਼ਿਆਲਾਂ ਦਾ ਮਿਲਗੋਭਾ ਹੈ। ਇਸ ਦੇ ਉਲਟ ਸਿੱਖ ਧਰਮ "ਲੋਕ ਸੁਖੀਏ ਤੇ ਪ੍ਰਲੋਕ ਸੁਹੇਲੇ" ਦਾ ਸਿੱਧਾ ਤੇ ਸੁਖੈਣ ਮਾਰਗ ਹੈ। ਮੰਨੂੰ ਸਿੰਮ੍ਰਤੀ ਅਤੇ ਹਿੰਦੂ ਸ਼ਾਸਤਰਾਂ ਅਨੁਸਾਰ ਬ੍ਰਾਹਮਣ ਬ੍ਰਹਮਾ ਦੇ ਸਿਰ ਤੋਂ ਪੈਦਾ ਹੋਇਆ ਦੱਸ ਕੇ ਉਸ ਨੂੰ ਸਮੁੱਚੇ ਸਮਾਜ ਦਾ ਕਰਤਾ ਧਰਤਾ ਮੰਨਿਆ ਗਿਆ ਹੈ। ਇਹਨਾਂ ਮੁਤਾਬਿਕ ਬ੍ਰਾਹਮਣ ਪੂਜਣਯੋਗ ਹੈ, ਭਾਵੇਂ ਮੂਰਖ ਜਾਂ ਕੁਕਰਮੀ ਹੀ ਕਿਉਂ ਨਾ ਹੋਵੇ। ਭਗਤ ਕਬੀਰ ਜੀ ਫ਼ਰਮਾਉਂਦੇ ਹਨ :

**ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥**
**ਤਉ ਆਨ ਬਾਟ ਕਾਹੇ ਨਹੀ ਆਇਆ ॥** *(ਪੰਨਾ 324)*

ਗੁਰੂ ਨਾਨਕ ਪਾਤਿਸ਼ਾਹ ਇਕ ਵਿਅਕਤੀ ਦਾ ਬ੍ਰਾਹਮਣ ਦੇ ਘਰ ਪੈਦਾ ਹੋਣ 'ਤੇ ਵਿਦਵਾਨ ਤੇ ਪੂਜਣਯੋਗ ਹੋਣ ਦੇ ਸਿੱਧਾਂਤ ਦਾ ਖੰਡਨ ਕਰਦੇ ਹਨ। ਫ਼ੁਰਮਾਇਆ ਹੈ :

**ਪੰਡਿਤ ਪੜਹਿ ਵਖਾਣਹਿ ਵੇਦੁ ॥**
**ਅੰਤਰਿ ਵਸਤੁ ਨ ਜਾਣਹਿ ਭੇਦੁ ॥** *(ਪੰਨਾ 355)*

ਭਾਵ ਵੇਦਾਂ ਦਾ ਵਕਤਾ ਬ੍ਰਾਹਮਣਾਂ ਅੰਦਰੋਂ ਖੋਖਲਾ ਹੈ, ਕਿਉਂਕਿ ਉਹ ਸੱਚ ਤੋਂ ਕੋਹਾਂ ਦੂਰ ਹੈ :

**ਕਾਦੀ ਕੂੜੁ ਬੋਲਿ ਮਲੁ ਖਾਇ ॥**
**ਬ੍ਰਾਹਮਣੁ ਨਾਵੈ ਜੀਆ ਘਾਇ ॥**
**ਜੋਗੀ ਜੁਗਤਿ ਨ ਜਾਣੈ ਅੰਧੁ ॥**
**ਤੀਨੇ ਓਜਾੜੇ ਕਾ ਬੰਧੁ ॥** *(ਪੰਨਾ 662)*

ਅਸਲੀ ਪੰਡਿਤ ਦੀ ਵਿਸ਼ੇਸ਼ਤਾ ਦੱਸਦੇ ਹੋਏ ਗੁਰੂ ਨਾਨਕ ਪਾਤਿਸ਼ਾਹ ਫ਼ੁਰਮਾਉਂਦੇ ਹਨ :

**ਚਹੁ ਵਰਨਾ ਕਉ ਦੇ ਉਪਦੇਸੁ ॥**
**ਨਾਨਕ ਉਸੁ ਪੰਡਿਤ ਕਉ ਸਦਾ ਅਦੇਸੁ ॥** *(ਪੰਨਾ 274)*

# ਜਨੇਊ

ਸਵਾਮੀ ਰਾਮ ਤੀਰਥ ਜੀ ਦੇ ਮੁਤਾਬਿਕ ਹਿੰਦੂਆਂ ਦਾ ਸਾਰਾ ਧਰਮ ਹੀ ਜਨੇਊ ਉੱਤੇ ਆਧਾਰਿਤ ਹੈ, ਪ੍ਰੰਤੂ ਸਿੱਖਾਂ ਦਾ ਧਰਮ ਜਨੇਊ ਦੇ ਉਲਟ ਹੈ। ਲਿਖਦੇ ਹਨ : "ਸੰਧਿਆ ਕਰਨੀ, ਗਾਇਤ੍ਰੀ ਦਾ ਜਾਪ ਕਰਨਾ ਅਤੇ ਅਣਗਿਣਤ ਹੋਰ ਕਰਮ ਕਰਨ

ਦੀ ਜਨੇਊ ਧਾਰੀ ਬੰਦੇ ਨੂੰ ਹੀ ਆਗਿਆ ਹੈ। ਸ਼ੂਦਰ ਅਤੇ ਇਸਤਰੀ ਜਾਤੀ ਲਈ ਜਨੇਊ ਪਾਉਣ ਦੀ ਵਿਧੀ ਹੀ ਨਹੀਂ ਸਗੋਂ ਮਨਾਹੀ ਹੈ। ਸ਼ੂਦਰ ਨੂੰ ਤਿੰਨਾਂ ਵਰਣਾਂ ਦੀ ਸੇਵਾ ਕਰਨੀ ਹੀ ਦੱਸੀ ਹੋਈ ਹੈ ਅਤੇ ਇਸਤਰੀ ਜੀਵਿਤ ਪਤੀ ਦੀ ਸੇਵਾ ਕਰਨਾ ਅਤੇ ਮਰੇ ਹੋਏ ਪਤੀ ਦੀ ਜ਼ਨਾਨੀ (ਵਿਧਵਾ) ਨੂੰ ਕੰਦਮੂਲ ਖਾ ਕੇ ਸਰੀਰ ਨੂੰ ਤੰਗ ਕਰਦੇ ਹੋਏ ਪਤੀ-ਪਤੀ ਦੀ ਰੱਟ ਲਗਾਉਂਦੇ ਰਹਿਣਾ ਹੀ ਧਰਮ ਕਰਾਰ ਦਿੱਤਾ ਗਿਆ ਹੈ।" ਇਸ ਤਰ੍ਹਾਂ ਦੇ ਦੁਰ-ਵਿਵਹਾਰ ਨੇ ਸਵਾਮੀ ਜੀ ਦੀ ਆਤਮਾ ਨੂੰ ਝੰਜੋੜ ਕੇ ਰੱਖ ਦਿੱਤਾ ਹੈ ਅਤੇ ਗੁਰੂ ਨਾਨਕ ਪਾਤਿਸ਼ਾਹ ਦੇ ਸੂਤ ਦੇ ਧਾਗੇ ਨਾਲ ਬਣੇ ਜਨੇਊ ਨੂੰ ਨਾ ਪਾਉਣ ਦੇ ਸਿੱਧਾਂਤ ਨੂੰ ਠੀਕ ਮੰਨਿਆ ਹੈ। ਗੁਰੂ ਨਾਨਕ ਪਾਤਿਸ਼ਾਹ ਦਾ ਫ਼ੁਰਮਾਨ ਹੈ :

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥**
**ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ ॥**
**ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥** *(ਪੰਨਾ 471)*

ਕਿਉਂਕਿ ਐਸਾ ਜਨੇਊ ਨਾ ਟੁੱਟ ਸਕਦਾ ਹੈ ਅਤੇ ਨਾ ਇਹ ਮੈਲਾ ਹੁੰਦਾ ਹੈ ਤਥਾ ਨਾ ਇਹ ਸੜ ਸਕਦਾ ਹੈ ਅਤੇ ਨਾ ਇਹ ਪੁਰਾਣਾ ਹੁੰਦਾ ਹੈ। ਜੋ ਮਨੁੱਖ ਐਸਾ ਜਨੇਊ ਧਾਰਨ ਕਰਦੇ ਹਨ, ਉਹ ਧੰਨ ਹਨ।

## ਇਸਤਰੀ

ਤੁਲਸੀ ਰਾਮਾਇਣ ਅਨੁਸਾਰ ਗੰਵਾਰ, ਔਰਤ, ਸ਼ੂਦਰ ਅਤੇ ਪਸ਼ੂ ਚੌਹਾਂ ਦਾ ਡੰਡਾ ਪੀਰ ਹੈ। ਗੀਤਾ ਅਨੁਸਾਰ ਇਹ ਪਾਪ ਦੀ ਜੂਨੀ ਹਨ। ਔਰਤ ਨੂੰ ਸਭ ਨਾਲੋਂ ਅਪਵਿੱਤਰ ਤੇ ਘਟੀਆ ਮੰਨਿਆ ਗਿਆ ਹੈ। ਬੰਦੇ ਦਾ ਦੀਨ ਭ੍ਰਿਸ਼ਟ ਕਰਨ ਵਾਲੀ ਆਖ ਕੇ ਦੁਰਕਾਰਿਆ ਗਿਆ ਹੈ। ਇਸਤਰੀ ਦੇ ਮਾਮਲੇ ਵਿਚ ਵੀ ਸਵਾਮੀ ਜੀ ਗੁਰੂ ਆਸ਼ੇ ਦੇ ਅਨੁਯਾਈ ਹਨ। "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥" ਗੁਰਮਤਿ ਹੀ ਹਿੰਦੂ ਸਮਾਜ ਵੱਲੋਂ ਦੁਰਕਾਰੀ ਤੇ ਲਿਤਾੜੀ ਹੋਈ ਔਰਤ ਨੂੰ ਸਮਾਜ ਵਿਚ ਬਾਇੱਜ਼ਤ ਮਰਦ ਬਰਾਬਰ ਅਧਿਕਾਰ ਦੇਣ ਦੀ ਹਾਮੀ ਹੈ। ਸਵਾਮੀ ਜੀ ਨੇ ਇਸ ਸਿੱਧਾਂਤ ਮੂਹਰੇ ਸਿਰ ਝੁਕਾਇਆ ਹੈ।

## ਸ਼ੂਦਰ

ਰਿਗਵੇਦ ਅਤੇ ਹੋਰ ਹਿੰਦੂ ਸ਼ਾਸਤਰਾਂ ਵਿਚ ਸ਼ੂਦਰਾਂ ਬਾਰੇ ਬਹੁਤ ਘਟੀਆ ਸ਼ਬਦਾਵਲੀ ਵਰਤਾਉ ਕਰਨ ਲਈ ਲਿਖਿਆ ਗਿਆ ਹੈ। ਉਦਾਹਰਣ ਦੇ ਤੌਰ 'ਤੇ :

1. ਸ਼ੂਦਰ ਨੂੰ ਖਾਣ ਲਈ ਦਵਿਜਿਆਂ ਦੀ ਜੂਠ, ਪਹਿਨਣ ਲਈ ਫਟੇ ਪੁਰਾਣੇ ਕੱਪੜੇ ਅਤੇ ਜੇ ਉਹਨਾਂ ਨੂੰ ਅੰਨ ਦੇਣਾ ਹੋਵੇ ਤਾਂ ਬਿਲਕੁਲ ਘਟੀਆ ਅੰਨ ਦਿੱਤਾ ਜਾਵੇ। ਕੁੱਤਿਆਂ, ਪਤਿਤਾਂ (ਸ਼ੂਦਰ) ਨੀਚ, ਪਾਪੀ, ਰੋਗੀ, ਕਾਵਾਂ ਤੇ ਕੀੜਿਆਂ ਨੂੰ ਚੀਜ਼ ਦੇਣੀ ਹੋਵੇ ਤਾਂ ਦੂਰੋਂ ਹੀ ਸੁੱਟ ਦਿੱਤੀ ਜਾਵੇ।

2. ਇਹ ਸ਼ੂਦਰ ਮੁਰਦਿਆਂ ਦੇ ਕਪੜੇ ਲਾਹ ਕੇ ਪਹਿਨਣ, ਟੁੱਟੇ ਬਰਤਨਾਂ ਵਿਚ ਰੋਟੀ ਖਾਣ, ਲੋਹੇ ਦੇ ਗਹਿਣੇ ਪਹਿਨਣ ਅਤੇ ਇਧਰ-ਉਧਰ ਪਿੰਡਾਂ ਵਿਚ ਘੁੰਮਦੇ ਫਿਰਨ।
3. ਸ਼ੂਦਰ ਦੀ ਹੱਤਿਆ ਕੁੱਤੇ ਬਰਾਬਰ ਹੈ।
4. ਮੰਨੂੰ ਸਿੰਮ੍ਰਤੀ ਮੁਤਾਬਿਕ ਜੇ ਸ਼ੂਦਰ, ਕੰਮ ਕਰ ਕੇ ਧਨ ਕਮਾ ਲਵੇ ਤਾਂ ਰਾਜੇ ਨੂੰ ਚਾਹੀਦਾ ਹੈ ਕਿ ਉਸ ਕੋਲੋਂ ਧਨ ਖੋਹ ਕੇ ਉਸ ਨੂੰ ਦੇਸ਼ ਨਿਕਾਲਾ ਦੇ ਦੇਵੇ।

ਏਥੇ ਵੀ ਸ਼ੂਦਰ ਦੇ ਮਾਮਲੇ ਬਾਰੇ ਗੁਰੂ ਨਾਨਕ ਪਾਤਿਸ਼ਾਹ ਦੇ ਖ਼ਿਆਲਾਤਾਂ ਨੇ ਸਵਾਮੀ ਜੀ ਨੂੰ ਮੋਹ ਲਿਆ :

**ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥**
**ਨਾਨਕੁ ਤਿਨ ਕੈ ਸੰਗਿ ਸਾਥੁ ਵਡਿਆ ਸਿਉ ਕਿਆ ਰੀਸ ॥**
**ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥** *(ਪੰਨਾ 15)*

**ਭਾਉ ਭਗਤਿ ਕਰਿ ਨੀਚੁ ਸਦਾਏ ॥ ਤਉ ਨਾਨਕ ਮੋਖੰਤਰੁ ਪਾਏ ॥** *(ਪੰਨਾ 470)*

ਗੁਰਮਤਿ ਫ਼ਿਲਾਸਫ਼ੀ ਇਸ ਕਾਣੀ ਵੰਡ ਦੀ ਗੱਜ ਵੱਜ ਕੇ ਵਿਰੋਧਤਾ ਕਰਦੀ ਹੈ ਅਤੇ "ਉਪਦੇਸੁ ਚਹੁ ਵਰਨਾ ਕਉ ਸਾਝਾ" ਮੰਨਣ ਲਈ ਪ੍ਰੇਰਦੀ ਹੈ। ਆਪਣੀ ਇਕ ਕਿਤਾਬਚੀ ਵਿਚ ਸਵਾਮੀ ਜੀ ਗੁਰੂ ਗੋਬਿੰਦ ਸਿੰਘ ਪਾਤਿਸ਼ਾਹ ਬਾਰੇ ਲਿਖਦੇ ਹਨ : "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਪ੍ਰਕਾਰ ਦੇ ਬਹੁਤ ਸਾਰੇ ਇਤਿਹਾਸ ਨੂੰ ਪੜ੍ਹ ਕੇ ਵਿਚਾਰਿਆ ਕਿ ਬ੍ਰਾਹਮਣ ਨੂੰ ਗੁਰੂ ਬਣਾ ਕੇ ਅਤੇ ਉਸ ਦੇ ਧਰਮ ਸ਼ਾਸਤਰਾਂ ਨੂੰ ਪ੍ਰਵਾਨ ਕਰ ਕੇ ਹਿੰਦੂ ਜਾਤਿ ਦੇ ਜੀਉਂਦੇ ਰਹਿਣ ਦੀ ਆਸ ਰੱਖਣੀ ਨਿਸਫਲ ਹੈ। ਇਸ ਲਈ ਗੁਰੂ ਜੀ ਨੇ ਕਿਸੀ ਵੀ ਵਿਦਵਾਨ ਬ੍ਰਾਹਮਣ ਨਾਲ ਸਹਿਮਤ ਨਾ ਹੋ ਕੇ ਬ੍ਰਾਹਮਣਾਂ ਦੇ ਸ਼ਾਸਤਰਾਂ ਦੇ ਬਿਲਕੁਲ ਉਲਟ ਹੋ ਕੇ ਬ੍ਰਾਹਮਣ ਆਦਿ ਚਾਰੋਂ ਵਰਣਾਂ ਦੇ ਵਿਅਕਤੀਆਂ ਨੂੰ ਇਕ ਬਾਟੇ ਵਿਚ ਅੰਮ੍ਰਿਤ ਛਕਾਇਆ ਅਤੇ ਉਪਦੇਸ਼ ਦਿੱਤਾ, "ਏਕੋ ਜਪੁ ਏਕੋ ਸਾਲਾਹਿ॥" ਭਾਵ ਦੇਵੀ ਦੇਵਤਿਆਂ ਦੀ ਭਗਤੀ ਨੂੰ ਤਿਆਗ ਕੇ ਤਥਾ ਵੇਦ ਅਤੇ ਗ੍ਰੰਥਾਂ ਦੇ ਕਰਮ-ਕਾਂਡਾਂ ਸੰਬੰਧੀ ਵਿਚਾਰ ਤਿਆਗ ਕੇ ਕੇਵਲ ਇਕ ਪਰਮਾਤਮਾ ਦੀ ਭਗਤੀ ਕਰਨ ਦਾ ਉਪਦੇਸ਼ ਦ੍ਰਿੜ੍ਹ ਕਰਵਾਇਆ।

## ਮੂਰਤੀ ਪੂਜਾ

**ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ॥**
**ਨਾਰਦਿ ਕਹਿਆ ਸਿ ਪੂਜ ਕਰਾਂਹੀ ॥**
**ਅੰਧੇ ਗੁੰਗੇ ਅੰਧ ਅੰਧਾਰੁ ॥**
**ਪਾਥਰੁ ਲੇ ਪੂਜਹਿ ਮੁਗਧ ਗਵਾਰ ॥**
**ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ ॥** *(ਪੰਨਾ 556)*

ਗੁਰੂ ਨਾਨਕ ਨੇ ਦੱਸਿਆ ਕਿ ਹਿੰਦੂ ਤਾਂ ਮੁੱਢ ਤੋਂ ਹੀ ਭਟਕੇ ਲੋਕ ਹਨ, ਜੋ ਪੁੱਠੇ ਚੱਲਦੇ ਹਨ। ਜਿਵੇਂ ਨਾਰਦ ਮੁਨੀ ਨੇ ਇਹਨਾਂ ਨੂੰ ਦੱਸਿਆ ਕਿ ਇਹ ਉਸੀ ਤਰ੍ਹਾਂ ਪੱਥਰ ਪੂਜਾ ਕਰਦੇ ਆ ਰਹੇ ਹਨ। ਸਵਾਮੀ ਜੀ ਨੇ ਵਿਅੰਗ ਕਰਦੇ ਲਿਖਿਆ ਹੈ ਕਿ

ਕਲਪੇ ਬੁੱਤਾਂ ਨੂੰ ਆਪਣੇ-ਆਪਣੇ ਆਚਾਰੀਆਂ ਦੇ ਮਤਾਂ ਅਨੁਸਾਰ ਅਨੇਕਾਂ ਈਸ਼ਵਰਾਂ ਤੇ ਮੂਰਤੀਆਂ ਨੂੰ ਪੂਜਣਾ ਹਿੰਦੂ ਧਰਮ ਹੈ। ਇਸ ਦੇ ਉਲਟ ਪ੍ਰਭੂ ਜੋ ਨਿਰਗੁਣ ਹੈ, ਨਿਰੰਕਾਰ ਹੈ ਅਤੇ ਵਿਆਪਕ ਹੈ, "ਐਸੇ ਸਤਿਗੁਰ ਪ੍ਰਸ਼ਾਦਿ" ਜਾਂ ਸਤਿ ਚਿੱਤ ਅਨੰਦ, ਸਰੂਪ ਨੂੰ ਇਕ ਪ੍ਰੇਮਸ਼ਰ ਮੰਨਣਾ ਸਿੱਖ ਧਰਮ ਹੈ। ਹਿੰਦੂ ਧਰਮ ਅਸਥਾਨਾਂ, ਖ਼ਾਸ ਕਰਕੇ ਉੜੀਸਾ ਦੇ ਜਗਨਨਾਥਪੁਰੀ, ਭੁਵਨੇਸ਼ਵਰ, ਕੋਹਨਾਰਕ ਦੇ ਪ੍ਰਸਿੱਧ ਮੰਦਿਰਾਂ ਵਿਚ ਜਵਾਨ ਉਮਰ ਦੀਆਂ ਔਰਤਾਂ ਨਾਲ ਭੋਗ ਬਿਲਾਸ ਦੇ ਕੋਕਸ਼ਾਸਤਰੀ ਆਸਣ ਦਿਖਾਏ ਗਏ ਚਿੱਤਰਾਂ ਦਾ, ਸਵਾਮੀ ਜੀ ਨੇ ਹਿੰਦੂ ਧਰਮ ਨੂੰ ਕਾਮਵਾਸ਼ਨਾ ਉਤੇਜਿਤ ਕਰਨ ਹਿੱਤ ਦੋਸ਼ੀ ਠਹਿਰਾਇਆ ਹੈ। ਸਵਾਮੀ ਜੀ ਕਹਿੰਦੇ ਹਨ ਕਿ ਅਜਿਹੇ ਧਰਮ ਅਸਥਾਨ ਕਿਸ ਕਿਸਮ ਦੀ ਰੌਸ਼ਨੀ ਦੇਣਗੇ ? ਕੀ ਅਜਿਹੇ ਰਾਖਸ਼ੀ ਅਸਥਾਨਾਂ ਉੱਤੇ ਦੇਵਤੇ ਵਾਸਾ ਕਰਦੇ ਹਨ ? ਜੇ ਉੱਤਰ ਹਾਂ ਵਿਚ ਹੈ ਤਾਂ ਕੀ ਉਹ ਦੇਵਤੇ ਕਹਾਉਣ ਦੇ ਹੱਕਦਾਰ ਹਨ ? ਇਸ ਤਰ੍ਹਾਂ ਸ਼ਿਵ ਜੀ ਨੂੰ ਰਿਸ਼ੀਆਂ ਦੀਆਂ ਪਤਨੀਆਂ ਦੇ ਕਾਮ ਨੂੰ ਉਤੇਜਿਤ ਕਰਨ ਦੇ, ਨਾ ਲਿਖੇ ਤੇ ਕਹੇ ਜਾਣ ਵਾਲੇ ਕਾਰਨਾਮੇ ਕਰਦੇ ਦਿਖਾਇਆ ਗਿਆ ਹੈ।

## ਵਰਤ ਰੱਖਣੇ

**ਛੋਡਹਿ ਅੰਨੁ ਕਰਹਿ ਪਾਖੰਡ ॥ ਨਾ ਸੋਹਾਗਨਿ ਨਾ ਓਹਿ ਰੰਡ ॥** *(ਪੰਨਾ 873)*

ਗੁਰਮਤਿ ਦੇ ਮਹਾਂਵਾਕ ਦੀ ਉੱਤਮਤਾ ਨੂੰ ਸਵਾਮੀ ਜੀ ਨੇ ਮੰਨਿਆ ਤੇ ਸ਼ਲਾਘਾ ਕੀਤੀ ਹੈ। ਹਿੰਦੂ ਧਰਮ ਵਿਚ ਪ੍ਰਚਲਤ ਕਈ ਤਰ੍ਹਾਂ ਦੇ ਵਰਤ ਰੱਖਣ, ਭੁੱਖੇ ਰਹਿ ਕੇ ਤੱਪ ਸਾਧਨ ਆਦਿ ਕਰਮਾਂ ਨੂੰ ਫੋਕਟ ਕਰਮ-ਕਾਂਡ ਆਖ ਕੇ ਸਵਾਮੀ ਜੀ ਨੇ ਦੁਰਕਾਰਿਆ ਹੈ। ਇਸ ਤੋਂ ਇਲਾਵਾ ਹੋਰ ਵੀ ਕਈ ਕਰਮ-ਕਾਂਡਾਂ ਬਾਰੇ ਸਵਾਮੀ ਜੀ ਨੇ ਆਪਣੀ ਪੁਸਤਕ ਵਿਚ ਟੀਕਾ ਟਿੱਪਣੀ ਕੀਤੀ ਹੈ।

ਸਵਾਮੀ ਜੀ ਆਪਣੀ ਖੋਜ ਦਾ ਤੱਤ ਕੱਢਦਿਆਂ ਲਿਖਦੇ ਹਨ : ਵੇਦਾਂ ਦਾ, ਸ਼ਾਸਤਰਾਂ ਦਾ, ਸਿੰਮ੍ਰਤੀਆਂ ਦਾ, ਸਮਾਰਾਤ ਸੁਤਤਰਾਂ ਨੂੰ ਤੰਤਰ ਤਥਾ ਪੁਰਾਣਾਂ ਦਾ ਪੁਰਵੋਵਾਦ ਅਨੇਕ ਦੋਸ਼ਾਂ ਤੋਂ ਭ੍ਰਿਸ਼ਟ ਹੋਈ ਜਾਣ ਕੇ, ਮੈਂ ਬਹੁਤ ਸਾਰੇ ਅੰਸ਼ਾਂ ਵਿਚ ਇਨ੍ਹਾਂ ਗ੍ਰੰਥਾਂ ਨੂੰ ਛੋੜ ਦਿੱਤਾ ਹੈ। ਕੇਵਲ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬਿਲਕੁਲ ਹੀ ਨਿਰਦੋਸ਼ ਜਾਣ ਕੇ ਅਤੇ ਮਨੁੱਖ ਮਾਤਰ ਦਾ ਹਿਤੈਸ਼ੀ ਮੰਨ ਕੇ ਮੈਂ ਇਸ ਗੁਰੂ ਗ੍ਰੰਥ ਨੂੰ ਆਪਣਾ ਧਰਮ ਗ੍ਰੰਥ ਮੰਨ ਲਿਆ ਹੈ ਅਤੇ ਮੈਂ ਆਪਣੇ ਆਪ ਨੂੰ ਗੁਰੂ ਨਾਨਕ ਦੇਵ ਜੀ ਦਾ ਸਿੱਖ ਮੰਨਦਾ ਹਾਂ। ਇਸ ਲਈ ਮੈਂ ਗੁਰੂ ਦਾ ਸਿੱਖ ਹਾਂ। ਜਿਨ੍ਹਾਂ-ਜਿਨ੍ਹਾਂ ਥਾਵਾਂ 'ਤੇ ਆਦਿ ਗੁਰੂ ਗ੍ਰੰਥ ਨੂੰ ਗੁਪਤ ਕਰ ਦਿੱਤਾ ਗਿਆ ਹੈ, ਉਹਨਾਂ ਉਹਨਾਂ ਥਾਵਾਂ 'ਤੇ ***ਆਦਿ ਗੁਰੂ ਗ੍ਰੰਥ*** ਫਿਰ ਸ਼ੋਭਾ ਪਾਉਣਗੇ। ***ਆਦਿ ਗੁਰੂ ਗ੍ਰੰਥ*** ਨਾਲ ਵਿਰੋਧ ਕਰਨ ਵਾਲਾ ਕੋਈ ਵੀ ਵਿਅਕਤੀ ਸੁਖੀ ਨਹੀਂ ਰਹਿ ਸਕੇਗਾ। ਮੇਰਾ ਇਹ ਅਨੁਭਵ ਹੈ।

ਪਰ ਅਫ਼ਸੋਸ ਦੀ ਗੱਲ ਹੈ ਕਿ ਸਿੱਖ ਧਰਮ ਦੇ ਪ੍ਰਚਾਰਕਾਂ ਨੇ ਧਰਮ ਨੂੰ ਰੋਟੀਆਂ ਕਾਰਨ ਤਾਲ ਪੂਰੇ ਕਰਨ ਲਈ ਵਰਤਣਾ ਸ਼ੁਰੂ ਕਰ ਦਿੱਤਾ ਭਾਵ ਸਿੱਖ ਧਰਮ ਦੇ ਸਿੱਧਾਂਤਾਂ ਨੂੰ ਕਰਮ-ਕਾਂਡੀ ਰਸਮਾਂ ਦਾ ਰੂਪ ਦਿੱਤਾ ਹੈ। ਪ੍ਰੈਕਟਿਸ ਅਲੋਪ ਹੋ ਗਈ। ਸਿੱਖ ਲਿਖਾਰੀਆਂ ਨੇ ਵੀ ਮਨਮਰਜ਼ੀ ਦੀਆਂ ਕਹਾਣੀਆਂ ਘੜ ਕੇ ਸਿੱਧਾਂਤਾਂ ਨੂੰ ਧੁੰਦਲੇ

ਕਰ ਦਿੱਤਾ ਹੈ। ਚਿਤ੍ਰਕਾਰ ਵੀ ਮਨੋਕਲਪਿਤ ਗੁਰੂ ਸਾਹਿਬਾਨਾਂ ਦੀਆਂ ਫੋਟੋ ਤੇ ਮੂਰਤੀਆਂ ਬਣਾ ਕੇ ਸਿੱਖਾਂ ਨੂੰ ਮੂਰਤੀ ਪੂਜ ਬਣਾ ਰਹੇ ਹਨ ਤੇ ਗੁਰੂ ਹੁਕਮ "ਗੁਰ ਮੂਰਤਿ ਗੁਰ ਸਬਦ ਹੈ" ਦੀ ਅਟਲ ਸੱਚਾਈ ਤੋਂ ਜਗਿਆਸੂਆਂ ਨੂੰ ਲਾਂਭੇ ਕਰ ਰਹੇ ਹਨ। ਅਰਦਾਸ ਹੈ, ਵਾਹਿਗੁਰੂ ਸਿੱਖ ਕੌਮ ਨੂੰ ਗੁਰਮਤਿ ਗਾਡੀ ਰਾਹ 'ਤੇ ਚੱਲਣ ਦੀ ਸਮਰੱਥਾ ਬਖ਼ਸ਼ਣ।

*(ਸੰਤ ਸਿਪਾਹੀ, ਜੂਨ 1992)*

# ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥੫॥**

*(ਪੰਨਾ 982)*

ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਪਾਤਿਸ਼ਾਹ ਨੇ ਸ਼ਬਦ-ਗੁਰੂ ਦਾ ਸਿੱਧਾਂਤ ਦਿੱਤਾ ਤੇ ਇਲਾਹੀ ਬਾਣੀ ਵਿਚ ਸਾਰਥਕ ਰੂਪ ਵਿਚ ਦ੍ਰਿੜ੍ਹਾਇਆ। ਇਸੇ ਸਿੱਧਾਂਤ ਸਦਕਾ ਗੁਰਬਾਣੀ ਦਾ ਸੰਕਲਨ ਸ਼ੁਰੂ ਕੀਤਾ। ਗੁਰੂ ਨਾਨਕ ਦੇ ਆਗਮਨ ਸਮੇਂ ਭਾਰਤ ਵਿਚ ਦੋ ਵੱਡੇ ਧਰਮ ਪ੍ਰਚਲਤ ਸਨ। ਦੋਨੋਂ ਹੀ ਭਾਵ ਹਿੰਦੂ ਅਤੇ ਮੁਸਲਮਾਨ ਇਕ ਦੂਸਰੇ ਦੇ ਵਿਰੋਧੀ ਅਤੇ ਆਪੋ-ਆਪਣੀ ਫ਼ਿਲਾਸਫ਼ੀ ਨੂੰ ਚੰਗਾ ਆਖ ਖਹਿ ਖਹਿ ਮਰ ਰਹੇ ਸਨ। ਰਾਜ ਲੋਭ ਦਾ ਸੀ, ਚੌਂਕੀਦਾਰੀ ਕਾਮ ਦੀ ਸੀ, ਸਰਦਾਰੀ ਕੂੜ ਦੀ ਸੀ ਅਤੇ ਜਨਤਾ ਅਗਿਆਨਤਾ ਦੇ ਹਨੇਰੇ ਵਿਚ ਫਸੀ ਹੋਈ ਸੀ। ਸੱਚ ਤੇ ਸਦਾਚਾਰ ਕਿਤੇ ਨਜ਼ਰ ਨਹੀਂ ਸੀ ਆਉਂਦਾ। ਧਰਮ ਦੇ ਰਾਖੇ ਠੇਕੇਦਾਰ ਧਰਮ ਨੂੰ ਵੇਚ ਰਹੇ ਸਨ। ਗੱਲ ਕੀ, ਹਰ ਪਾਸੇ ਹਨੇਰਾ ਤੇ ਕੂੜ ਪ੍ਰਧਾਨ ਸੀ। ਹਿੰਦੂ ਧਰਮ ਕਰਮ-ਕਾਂਡਾਂ, ਜਾਤ-ਪਾਤ ਤੇ ਮੂਰਤੀ ਪੂਜਾ ਦੀ ਜਿੱਲ੍ਹਣ ਵਿਚ ਫਸਿਆ ਪਿਆ ਸੀ। ਭਰਮ-ਭੁਲੇਖਿਆਂ ਵਿਚ ਫਸੀ ਲੋਕਾਈ ਕੁਰਲਾ ਰਹੀ ਸੀ। ਬਾਂਹ ਫੜਨ ਵਾਲਾ ਕੋਈ ਨਜ਼ਰ ਨਹੀਂ ਸੀ ਆਉਂਦਾ। ਗੁਰੂ ਬਾਣੀ ਨੇ ਇਸ ਤਰ੍ਹਾਂ ਫ਼ੁਰਮਾਇਆ ਹੈ:

**ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥**
**ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥** *(ਪੰਨਾ 663)*

ਤਥਾ:

**ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ॥**
**ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ॥੧॥**
**ਭੂਲੀ ਮਾਲਨੀ ਹੈ ਏਉ॥ ਸਤਿਗੁਰੁ ਜਾਗਤਾ ਹੈ ਦੇਉ॥** *(ਪੰਨਾ 479)*

ਹਾਕਮ ਉਸ ਸਮੇਂ ਤਾਕਤ ਦੇ ਨਸ਼ੇ ਵਿਚ ਕੁਕਰਮ ਕਰ ਰਹੇ ਸਨ। ਮੋਮਨ ਤੇ ਕਾਫ਼ਰ ਦੇ ਵਿਤਕਰੇ ਪਾ ਕੇ ਮਨਮਾਨੀਆਂ ਕਰ ਰਹੇ ਸਨ। ਗੁਰਬਾਣੀ ਦਾ ਫ਼ੁਰਮਾਨ ਹੈ:

**ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥**
**ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥** *(ਪੰਨਾ 145)*

**ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨਿ੍ ਬੈਠੇ ਸੁਤੇ ॥**
**ਚਾਕਰ ਨਹਦਾ ਪਾਇਨਿ੍ ਘਾਉ ॥ ਰਤੁ ਪਿਤੁ ਕੁਤਿਹੋ ਚਟਿ ਜਾਹੁ ॥**
**ਜਿਥੈ ਜੀਆਂ ਹੋਸੀ ਸਾਰ ॥ ਨਕੀ ਵਢੀ ਲਾਇਤਬਾਰ ॥** *(ਪੰਨਾ 1288)*

**ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ ॥**
**ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ ॥** *(ਪੰਨਾ 654)*

ਸਮਾਜ ਦੀ ਇਹੋ ਜਿਹੀ ਦੁਰਦਸ਼ਾ ਦੇਖ ਕੇ ਗੁਰੂ ਬਾਬੇ ਨੂੰ ਤਰਸ ਆਇਆ ਅਤੇ ਅਕਾਲ ਪੁਰਖ ਦੇ ਚਰਨਾਂ ਵਿਚ ਜੋਦੜੀ ਕੀਤੀ :

**ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥**
**ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥** *(ਪੰਨਾ 853)*

ਭਾਈ ਗੁਰਦਾਸ ਜੀ ਦੇ ਲਿਖੇ ਅਨੁਸਾਰ ਅਗਿਆਨਤਾ ਦੇ ਹਨੇਰੇ ਨੂੰ ਦੂਰ ਕਰਨ ਲਈ ਗੁਰੂ ਨਾਨਕ ਪਾਤਿਸ਼ਾਹ ਨੇ 'ਸ਼ਬਦ-ਗੁਰੂ' ਗੁਰਬਾਣੀ ਰਾਹੀਂ ਠੇਡੇ ਖਾਂਦੀ ਲੋਕਾਈ ਨੂੰ ਸੱਚ ਦਾ ਮਾਰਗ ਦਿਖਾਇਆ। ਸਿੱਧਾਂ ਦੇ ਇਕ ਸਵਾਲ "ਤੇਰਾ ਕਵਨ ਗੁਰੂ ਜਿਸ ਕਾ ਤੂ ਚੇਲਾ" ਦੇ ਉੱਤਰ ਵਿਚ ਗੁਰੂ ਬਾਬੇ ਨੇ ਫ਼ੁਰਮਾਇਆ :

**ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥**
**ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥** *(ਪੰਨਾ 943)*

**ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥**
**ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ ॥** *(ਪੰਨਾ 635)*

ਤਥਾ :

**ਸਬਦੁ ਦੀਪਕੁ ਵਰਤੈ ਤਿਹੁ ਲੋਇ ॥** *(ਪੰਨਾ 664)*

ਦੂਸਰੇ ਸ਼ਬਦਾਂ ਵਿਚ ਸਾਰੀ ਗੁਰਮਤਿ ਲਹਿਰ ਦਾ ਮੰਤਵ 'ਸ਼ਬਦ' ਨੂੰ ਗੁਰਿਆਈ ਦੇ ਕੇ ਦੇਹਧਾਰੀ ਗੁਰੂ ਸਿਲਸਿਲੇ ਨੂੰ ਸਮਾਪਤ ਕਰਨਾ ਸੀ ਤੇ ਅੰਤ ਹੋਇਆ ਵੀ ਇਸੇ ਤਰ੍ਹਾਂ। ਗੁਰੂ ਅਰਜਨ ਦੇਵ ਪੰਜਵੀਂ ਪਾਤਿਸ਼ਾਹੀ ਨੇ 1604 ਈਸਵੀ ਨੂੰ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕੀਤੀ। ਗੁਰੂ ਗ੍ਰੰਥ ਸਾਹਿਬ ਵਿਚ ਸਤਿਗੁਰਾਂ ਦੀ ਬਾਣੀ ਤੋਂ ਇਲਾਵਾ ਹੋਰ ਪ੍ਰਸਿੱਧ ਸੂਫ਼ੀ ਭਗਤਾਂ, ਸੰਤ ਕਵੀਆਂ ਤੇ ਭੱਟਾਂ ਦੀ ਬਾਣੀ ਨੂੰ ਵੀ ਯੋਗ ਥਾਂ ਦਿੱਤੀ। ਉਪਰੰਤ ਗੁਰਬਾਣੀ ਨੂੰ ਉੱਚਾ ਥਾਂ ਦਿੱਤਾ ਅਤੇ ਸਤਿਕਾਰ ਵਜੋਂ ਗ੍ਰੰਥ ਸਾਹਿਬ ਦੇ ਨਿਵਾਸ-ਅਸਥਾਨ ਹੇਠ ਆਪਣਾ ਆਸਣ ਰੱਖਿਆ।

ਇਸ ਗ੍ਰੰਥ ਵਿਚ ਕਿਸੇ ਵੀ ਪ੍ਰਕਾਰ ਦਾ ਜਾਤ-ਪਾਤ, ਊਚ-ਨੀਚ, ਧਰਮ-ਕਰਮ, ਰੰਗ-ਰੂਪ, ਨਸਲ ਤੇ ਦੇਸ਼-ਵਿਦੇਸ਼ ਦਾ ਵਿਤਕਰਾ ਨਹੀਂ ਕੀਤਾ ਗਿਆ। ਇਸ ਲਈ ਗੁਰੂ ਗ੍ਰੰਥ ਸਾਹਿਬ ਜੀ ਨੂੰ ਵਿਸ਼ਵ ਮਨੁੱਖਤਾ ਦੇ ਪ੍ਰਤਿਨਿਧ ਸਮਝਿਆ ਜਾਣਾ ਹੀ ਯੋਗ ਹੈ। ਭਾਰਤ ਦੇ ਪ੍ਰਸਿੱਧ ਫ਼ਿਲਾਸਫ਼ਰ ਤੇ ਸਾਬਕਾ ਰਾਸ਼ਟਰਪਤੀ ਡਾ. ਰਾਧਾ ਕ੍ਰਿਸ਼ਨਨ ਦੇ ਲਫ਼ਜ਼ਾਂ ਵਿਚ "ਸ੍ਰੀ ਗੁਰੂ ਗ੍ਰੰਥ ਸਾਹਿਬ ਪੀਰਾਂ ਪੈਗ਼ੰਬਰਾਂ ਦੀ ਜਿਉਂਦੀ ਜਾਗਦੀ ਆਵਾਜ਼ ਹਨ।"

ਸ੍ਰੀ ਗੁਰੂ ਅਮਰਦਾਸ ਜੀ ਦੇ ਸਿਰੀ ਰਾਗ ਵਿਚਲੇ ਹੁਕਮ ਅਨੁਸਾਰ "ਗੁਰਬਾਣੀ ਇਸੁ ਜਗ ਮਹਿ ਚਾਨਣੁ" ਹੈ। ਗੁਰਬਾਣੀ ਸੰਸਾਰ ਲਈ ਚਾਨਣ ਮੁਨਾਰਾ ਹੈ। ਇਹ

ਰਾਹ ਤੋਂ ਖੁੰਝੇ ਪਾਂਧੀ ਨੂੰ ਗਾਡੀ ਰਾਹ 'ਤੇ ਲਿਆਉਂਦੀ ਹੈ ਅਤੇ ਸੰਸਾਰ ਸਮੁੰਦਰ ਤੋਂ ਪਾਰ ਲੰਘਾਉਂਦੀ ਹੈ।

ਦੁਨੀਆ ਵਿਚ ਸਾਰੇ ਧਾਰਮਿਕ ਗ੍ਰੰਥਾਂ ਦੀ ਪਰੰਪਰਾ ਆਪੋ-ਆਪਣੀ ਹੈ। ਤਕਰੀਬਨ ਸਾਰੇ ਧਰਮਾਂ ਦੇ ਗ੍ਰੰਥ ਉਹਨਾਂ ਦੇ ਆਗੂਆਂ ਦੇ ਪਰਲੋਕ-ਗਮਨ ਬਾਅਦ ਹੀ ਲਿਖੇ ਗਏ ਮਿਲਦੇ ਹਨ, ਪ੍ਰੰਤੂ ਆਦਿ ਗ੍ਰੰਥ ਇਸ ਪੱਖੋਂ ਨਿਰਾਲੀ ਤੇ ਵਿਸ਼ੇਸ਼ ਹੈਸੀਅਤ ਰੱਖਦਾ ਹੈ। ਗੁਰੂ ਸਾਹਿਬ ਨੇ ਆਪ ਆਪਣੀ ਹਯਾਤੀ ਵਿਚ ਗੁਰੂ ਸਾਹਿਬ ਦੀ ਬਾਣੀ ਤੇ ਭਗਤਾਂ ਦੀ ਬਾਣੀ ਨੂੰ ਗ੍ਰੰਥ ਰੂਪ ਵਿਚ ਸੰਕਲਿਤ ਕੀਤਾ।

ਮੈਕਾਲਿਫ਼ ਆਪਣੀ ਪ੍ਰਸਿੱਧ ਪੁਸਤਕ *ਸਿੱਖ ਰਿਲੀਜਨ* ਵਿਚ ਲਿਖਦਾ ਹੈ:

> ਸਿੱਧਾਂਤਾਂ ਦੀ ਪ੍ਰਮਾਣਿਕਤਾ ਦੇ ਪੱਖ ਤੋਂ ਸਿੱਖ ਮਤ ਦੂਜੇ ਮਤਾਂ ਤੋਂ ਨਿਰਾਲਾ ਹੈ। ਸੰਸਾਰ ਦੇ ਬਹੁਤ ਸਾਰੇ ਧਾਰਮਿਕ ਮਹਾਂਪੁਰਸ਼ ਆਪਣੇ ਪਿੱਛੇ ਸਵੈ-ਰਚਿਤ ਇਕ ਵੀ ਸਤਰ ਨਹੀਂ ਛੱਡ ਕੇ ਗਏ। ਅਸੀਂ ਉਹਨਾਂ ਦੀ ਸਿੱਖਿਆ ਕੇਵਲ ਰਵਾਇਤਾਂ ਜਾਂ ਦੂਜਿਆਂ ਵੱਲੋਂ ਦਿੱਤੀ ਗਈ ਜਾਣਕਾਰੀ ਆਸਰੇ ਹੀ ਜਾਣਦੇ ਹਾਂ। ਲੇਕਿਨ ਸਿੱਖ ਸਤਿਗੁਰਾਂ ਦੀ ਬਾਣੀ ਉਹਨਾਂ ਆਪ ਸੰਭਾਲੀ। ਉਹਨਾਂ ਜਿਵੇਂ ਛੰਦ-ਬੰਦੀ ਵਿਚ ਰਚੀ, ਉਵੇਂ ਜਿਵੇਂ ਸ਼ੁੱਧ ਰੂਪ ਵਿਚ ਮੌਜੂਦ ਹੈ।

ਇਹ ਇਕ ਅਟੱਲ ਸੱਚਾਈ ਹੈ ਕਿ ਗੁਰਬਾਣੀ ਅਕਾਲ ਪੁਰਖ ਵੱਲੋਂ ਭੇਜੀ ਹੋਈ ਸਤਿਗੁਰਾਂ ਦੁਆਰਾ ਪ੍ਰਗਟ ਹੋਈ ਹੈ:

> **ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ**
> **ਹਰਿ ਕਰਤਾ ਆਪਿ ਮੁਹਹੁ ਕਢਾਏ ॥** *(ਪੰਨਾ 308)*

ਦੁਨੀਆਂ ਦਾ ਪ੍ਰਸਿੱਧ ਲਿਖਾਰੀ ਤੇ ਫ਼ਿਲਾਸਫ਼ਰ ਡਾ. ਬਰਨਾਰਡ ਸ਼ਾਹ ਗੁਰਬਾਣੀ ਦਾ ਅਧਿਐਨ ਕਰਨ ਬਾਅਦ ਲਿਖਦਾ ਹੈ:

> ਸਿੱਖੀ ਇਕ ਸਰਬ-ਵਿਆਪਕ ਅਥਵਾ ਸੰਪੂਰਨ ਜਗਤ ਧਰਮ ਹੈ ਅਤੇ ਮਨੁੱਖ ਮਾਤਰ ਨੂੰ ਸਮਾਨਤਾ ਦਾ ਸੰਦੇਸ਼ ਦਿੰਦਾ ਹੈ। ਇਸ ਗੱਲ ਦੀ ਗੁਰਬਾਣੀ ਵਿਚ ਰੱਜ ਕੇ ਵਿਆਖਿਆ ਕੀਤੀ ਗਈ ਹੈ। ਸਿੱਖਾਂ ਨੂੰ ਇਉਂ ਨਹੀਂ ਸੋਚਣਾ ਚਾਹੀਦਾ ਕਿ ਸਿੱਖੀ ਇਕ ਹੋਰ ਚੰਗਾ ਧਰਮ ਹੈ, ਸਗੋਂ ਇਸ ਦੇ ਉਲਟ ਇਉਂ ਸੋਚਣਾ ਚਾਹੀਦਾ ਹੈ ਕਿ ਕੇਵਲ ਸਿੱਖੀ ਹੀ ਨਵੇਂ ਯੁੱਗ ਦਾ ਧਰਮ ਹੈ। ਇਹ ਪੂਰਨ ਤੌਰ 'ਤੇ ਪੁਰਾਣੇ ਮਤਾਂ ਦੀ ਥਾਂ ਮੱਲਦਾ ਹੈ। ਇਹ ਸਿੱਧ ਕਰਨ ਲਈ ਕਿਤਾਬਾਂ ਲਿਖਣ ਦੀ ਸਖ਼ਤ ਲੋੜ ਹੈ। ਦੂਜੇ ਮਤ 'ਸੱਚਾਈ' ਪ੍ਰੰਤੂ ਸਿੱਖ ਮਤ ਭਰਪੂਰ ਸੱਚਾਈ ਹੈ। ਗੁਰੂ ਨਾਨਕ ਦੇਵ ਜੀ ਹੀ ਇਕ ਐਸੀ ਵਿਸ਼ੇਸ਼ ਸੱਚਾਈ ਹਨ ਜੋ ਇਹ ਦੱਸਦੇ ਹਨ ਕਿ ਸਾਡੀ ਧਰਤੀ ਤੋਂ ਬਿਨਾਂ ਹੋਰ ਵੀ ਧਰਤੀਆਂ ਅਤੇ ਮੰਡਲ ਆਦਿ ਹਨ। ਪਹਿਲੀਆਂ ਧਰਤੀਆਂ ਤਾਂ ਬਸ, ਇਸ ਲੋਕ ਅਤੇ ਪ੍ਰਲੋਕ (ਸਵਰਗ) ਨਾਲ ਹੀ ਵਾਸਤਾ ਰੱਖਦੀਆਂ ਹਨ। ਇਹ ਕਹਿਣਾ ਕਿ ਉਹਨਾਂ ਪੁਸਤਕਾਂ ਵਿਚ ਹੋਰਨਾਂ ਧਰਤੀਆਂ ਦਾ ਵਰਣਨ ਹੈ, ਉਹਨਾਂ ਦੇ ਅਰਥਾਂ ਨੂੰ ਧੂਹ ਘਸੀਟ ਕਰਨ ਵਾਲੀ ਗੱਲ ਹੈ। ....ਸੱਚਾਈ

ਇਹ ਹੈ ਕਿ ਸਿੱਖ ਧਰਮ ਵਰਤਮਾਨ ਮਨੁੱਖ ਦੀਆਂ ਉਲਝਣਾਂ ਦਾ ਵਾਹਦ ਹੱਲ ਤੇ ਪ੍ਰਸ਼ਨਾਂ (ਸੰਸਿਆਂ) ਦਾ ਉੱਤਰ ਹੈ।

ਗੁਰਬਾਣੀ ਤੇ ਸਾਇੰਸ ਕਈ ਪੱਖਾਂ ਤੋਂ ਵੱਖ-ਵੱਖ ਜਾਪਦੀ ਹੈ। ਸਾਇੰਸ ਭਾਵੇਂ ਅੰਤਾਂ ਦੀ ਖੋਜ ਕਰ ਕੇ ਸਿੱਖਰਾਂ 'ਤੇ ਪੁੱਜੀ ਦਿੱਸਦੀ ਹੈ, ਪ੍ਰੰਤੂ ਉਹ ਅਜੇ ਤਕ ਗੁਰਬਾਣੀ ਦੇ ਅਥਾਹ ਸਮੁੰਦਰ ਦਾ ਪਾਰਾਵਾਰ ਨਹੀਂ ਪਾ ਸਕੀ। ਮਿਸਾਲ ਦੇ ਤੌਰ 'ਤੇ :

**ਧਰਤੀ ਹੋਰੁ ਪਰੈ ਹੋਰੁ ਹੋਰੁ ॥**
**ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥੧੬॥**

**ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥੩੫॥**

ਤਥਾ :

**ਤਿਥੈ ਖੰਡ ਮੰਡਲ ਵਰਭੰਡ ॥ ਜੇ ਕੋ ਕਥੈ ਤ ਅੰਤ ਨ ਅੰਤ ॥**
**ਤਿਥੈ ਲੋਅ ਲੋਅ ਆਕਾਰ ॥...੩੭॥**

ਤਥਾ :

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥੨੨॥** *(ਜਪੁਜੀ)*

**ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ ॥** *(ਪੰਨਾ 612)*

ਅੰਤ ਸਾਇੰਸ ਨੂੰ ਹੋਰ ਧਰਤੀਆਂ, ਚੰਦਰਮਾਂ, ਸੂਰਜਾਂ ਆਦਿ ਸਿਤਾਰਿਆਂ ਦੀ ਹੋਂਦ ਨੂੰ ਮੰਨਣਾ ਪਿਆ ਤੇ ਇਹ ਗਿਆਨ ਗੁਰੂ ਗ੍ਰੰਥ ਸਾਹਿਬ ਦੀ ਖੋਜ ਕੀਤਿਆਂ ਹੀ ਪ੍ਰਾਪਤ ਹੋ ਸਕਦਾ ਹੈ। ਹਜ਼ਾਰਾਂ ਹੀ ਸਾਲਾਂ ਤੋਂ ਸਾਇੰਸ ਇਸ ਥਿਊਰੀ 'ਤੇ ਪਹਿਰਾ ਦਿੰਦੀ ਆ ਰਹੀ ਸੀ ਕਿ ਸੂਰਜ ਖਲੋਤਾ ਹੈ ਅਤੇ ਧਰਤੀ ਤੇ ਚੰਦ ਸੂਰਜ ਦੁਆਲੇ ਘੁੰਮਦੇ ਹਨ। ਇਸ ਗੇੜ ਨਾਲ ਰਾਤ ਦਿਨ ਬਣਦੇ ਹਨ, ਰੁੱਤਾਂ ਫਿਰਦੀਆਂ ਹਨ ਤੇ ਚੰਦ ਗ੍ਰਹਿਣ ਅਤੇ ਸੂਰਜ ਗ੍ਰਹਿਣ ਲੱਗਦੇ ਹਨ। ਪਰ ਗੁਰਬਾਣੀ ਇਸ ਤੱਥ ਨੂੰ ਸਪੱਸ਼ਟ ਕਰਦੀ ਹੈ ਕਿ :

**ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥**
**ਕੋਹ ਕਰੋੜੀ ਚਲਤ ਨ ਅੰਤੁ ॥** *(ਪੰਨਾ 464)*

ਆਦਿ ਗੁਰੂ ਗ੍ਰੰਥ ਸਾਹਿਬ ਦੀ ਇਲਾਹੀ ਬਾਣੀ ਉੱਚੀ ਭਾਂਤ ਦੀ ਰਹੱਸਵਾਦ, ਸੁਰੀਲੀ, ਰਸੀਲੀ, ਜੀਵਨ-ਦਾਤੀ, ਦੈਵੀ-ਕਾਵਿ ਹੈ। ਇਸ ਦਾ ਵਿਸ਼ਾ-ਵਸਤੂ ਹੈ—ਸੱਚ, ਕੇਵਲ ਸੱਚ ਤੇ ਪਰਮ ਸੱਚ। ਰਾਗ-ਬੱਧ ਹੋਣ ਕਰਕੇ ਪ੍ਰਾਣੀ ਮਾਤਰ ਲਈ ਹੋਰ ਵੀ ਵਧੇਰੇ ਖਿੱਚ ਦਾ ਕਾਰਨ ਬਣ ਰਹੀ ਹੈ। ਲੋਕ-ਧਾਰਨਾ ਦੇ ਆਦਰਸ਼ਾਂ ਤੇ ਵੰਨ-ਸੁਵੰਨੇ ਰੂਹਾਨੀ ਗੀਤਾਂ ਦੀ ਪਟਾਰੀ ਹੈ। "ਅਨਤ ਕਲਾ ਹੋਇ ਠਾਕੁਰੁ ਚੜਿਆ" (ਪੰਨਾ 1081) ਸਹੀ ਫ਼ੁਰਮਾਨ ਹੈ।

ਦਸਵੇਂ ਪਾਤਿਸ਼ਾਹ ਗੁਰੂ ਗੋਬਿੰਦ ਸਾਹਿਬ ਨੇ ਨੰਦੇੜ ਵਿਖੇ 1708 ਈਸਵੀ ਨੂੰ "ਪੋਥੀ ਪਰਮੇਸਰ ਕਾ ਥਾਨੁ" (ਪੰਨਾ 1226) ਭਾਵ ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ 'ਤੇ ਸੁਸ਼ੋਭਿਤ ਕੀਤਾ। ਸਰੂਪ ਦਾਸ ਭੱਲਾ ਕਰਤਾ *ਮਹਿਮਾ ਪ੍ਰਕਾਸ਼* ਅਨੁਸਾਰ ਦਸਮੇਸ਼ ਜੀ ਨੇ ਆਪਣੇ ਸਿੱਖਾਂ ਨੂੰ ਹੁਕਮ ਦਿੱਤਾ ਕਿ "ਗੁਰੂ ਗ੍ਰੰਥ ਸਾਹਿਬ ਦਾ ਪਾਠ ਮੇਰੇ ਸਾਥ

ਬਾਤ ਕਰਨ ਸਮਾਨ ਹੈ। ਮੇਰੀ ਆਤਮਾ ਗ੍ਰੰਥ ਵਿਚ ਅਤੇ ਸਰੀਰ ਪੰਥ ਵਿਚ ਹੋਵੇਗਾ।" ਕਾਸ਼, ਅਸੀਂ ਨਾਮ ਧਰੀਕ ਸਿੱਖ ਇਸ ਸੱਚਾਈ ਨੂੰ ਪੱਲੇ ਬੰਨ੍ਹ ਕੇ ਆਪਣੀਆਂ ਨਿੱਜੀ ਤੇ ਪੰਥਕ ਔਕੜਾਂ ਦਾ ਹੱਲ ਲੱਭਦੇ, ਕਿਉਂਕਿ ਇਹ ਗੁਰਬਾਣੀ ਹੀ ਹੈ ਜੋ ਜੀਵਨ ਦੇ ਸਾਰੇ ਪੱਖ ਇਕ-ਸਮਾਨ ਉਸਾਰਦੀ, ਉਭਾਰਦੀ ਤੇ ਉਸ ਨੂੰ ਸਹਿਜ ਮਾਰਗ ਦਾ ਪਾਂਧੀ ਬਣਾਉਂਦੀ ਹੈ, ਜਦ ਕਿ ਹੋਰ ਧਰਮ ਜੀਵਨ ਦੀ ਇਕ-ਪੱਖੀ ਉਸਾਰੀ ਹੀ ਕਰਦੇ ਹਨ।

# ਅਨਮਤੀ ਸਾਹਿਤ ਤੇ ਸਿੱਖ ਕੌਮ

ਇਹ ਇਕ ਸਿੱਕੇਬੰਦ ਪੱਕੀ ਗੱਲ ਹੈ ਕਿ ਕਲਮ ਦੀ ਤਾਕਤ ਬੰਦੂਕ ਦੀ ਗੋਲੀ ਨਾਲੋਂ ਵੀ ਵੱਧ ਮਾਰ ਕਰਦੀ ਹੈ। ਕਲਮ ਹੀ ਝੂਠ ਤੇ ਸੱਚ ਦਾ ਨਿਖੇੜਾ ਕਰ ਕੇ ਕੌਮਾਂ ਨੂੰ ਆਪਣੇ ਇਤਿਹਾਸਕ ਵਿਰਸੇ ਨਾਲ ਜੁੜਨ ਲਈ ਪ੍ਰੇਰਨਾ ਤੇ ਗਿਆਨ ਦਾ ਦੀਵਾ ਜਗਾਉਂਦੀ ਹੈ। ਪ੍ਰੰਤੂ ਕਈ ਵਾਰੀ ਵਿਰੋਧੀ ਧਾਰਮਿਕ ਕੱਟੜਤਾ ਰੱਖਣ ਵਾਲੇ ਸ਼ੈਤਾਨੀ ਲਿਖਾਰੀ ਦੇ ਹੱਥ ਕਲਮ ਆ ਜਾਣ ਕਰ ਕੇ ਦੂਸਰੀ ਕੌਮ ਨੂੰ ਨਾ ਪੂਰਾ ਹੋਣ ਵਾਲੇ ਘਾਟੇ ਦਾ ਸਾਹਮਣਾ ਕਰਨਾ ਪੈਂਦਾ ਹੈ। ਸਿੱਖ ਕੌਮ ਪੰਜਾਬ ’ਚ ਇਸ ਸਮੇਂ ਬੰਦੂਕ ਦੀ ਗੋਲੀ ਦਾ ਸ਼ਿਕਾਰ ਹੋ ਰਹੀ ਹੈ। ਦੂਸਰੇ ਬੰਨੇ ਸਿੱਖ ਧਰਮ ਬਾਰੇ ਬਹੁਤ ਕੁਝ ਗ਼ਲਤ-ਮਲਤ ਲਿਖ ਕੇ ਭੰਡਿਆ ਜਾ ਰਿਹਾ ਹੈ। ਸਿੱਖੀ ਰੂਪ ਵਿਚ ਵੀ ਕਈ ਪਾਖੰਡੀ ਸਿੱਖ ਧਰਮ ਦੇ ਮੁੱਢਲੇ ਸਿੱਧਾਂਤਾਂ ਨੂੰ ਧੁੰਦਲਾ ਤੇ ਰਲਗੱਡ ਕਰਨ ਲਈ ਸਿੱਖ ਮਾਰੂ ਪੁਸਤਕਾਂ ਲਿਖ ਕੇ ਸਿੱਖ ਕੌਮ ਦੀਆਂ ਵੰਡੀਆਂ ਪਾਉਣ ’ਤੇ ਤੁਲੇ ਬੈਠੇ ਹਨ। ਰਾਧਾ ਸੁਆਮੀ, ਅਖੌਤੀ ਨਿਰੰਕਾਰੀ, ਨਾਮਧਾਰੀ ਕੂਕੇ ਤੇ ਦਰਸ਼ਨ ਦਾਸੀਆਂ ਨੇ ਤਾਂ ਐਂਟੀ ਸਿੱਖ ਧਰਮ ਦੀਆਂ ਪੁਸਤਕਾਂ ਦੇ ਢੇਰ ਹੀ ਲਾ ਦਿੱਤੇ ਹਨ। ਇਹ ਮੰਨਣਾ ਪਵੇਗਾ ਕਿ ਇਨ੍ਹਾਂ ਦੇ ਪਾਖੰਡ ਨੂੰ ਬਢਾਵਾ ਦੇਣ ਵਾਲੇ ਸਾਡੇ ਹੀ ਗੁੰਮਰਾਹ ਹੋਏ ਵੀਰ ਮੂਹਰਲੀ ਕਤਾਰ ਵਿਚ ਸਨ। ਇਹ ਕਿਉਂ ਅਤੇ ਕਿਵੇਂ ਹੋ ਰਿਹਾ ਹੈ ? ਉੱਤਰ ਸਿੱਧਾ ਅਤੇ ਸੰਖੇਪ ਹੈ ਕਿ ਸਾਡੇ ਸਿੱਖ ਬੁੱਧੀਜੀਵੀਆਂ ਤੇ ਲਿਖਾਰੀਆਂ ਪਾਸ ਇਨ੍ਹਾਂ ਦੇ ਪਾਏ ਜਾ ਰਹੇ ਭੁਲੇਖਿਆਂ ਦਾ ਉੱਤਰ ਦੇਣ ਲਈ ਹਾਲੀ ਸਮਾਂ ਹੀ ਨਹੀਂ ਹੈ। ਸਿੱਖ ਲਿਖਾਰੀਆਂ ਦੀ ਗਿਣਤੀ ਅੱਜ ਜਿੰਨੀ ਪਹਿਲਾਂ ਨਹੀਂ ਸੀ ਪਰ ਫੇਰ ਵੀ ਸਮੁੱਚੀ ਸਿੱਖ ਕੌਮ ਇਹ ਸੰਤਾਪ ਝੱਲ ਰਹੀ ਹੈ।

ਦਾਸ ਨੂੰ ਕੁਝ ਇਹੋ ਜਿਹੀਆਂ ਵਿਪਰੀਤ ਪੁਸਤਕਾਂ ਪੜ੍ਹਨ ਦਾ ਸੁਭਾਗ ਪ੍ਰਾਪਤ ਹੋਇਆ। ਇਨ੍ਹਾਂ ਵਿੱਚੋਂ ਕੁਝ ਕੁ ਟੂਕਾਂ ਦੇ ਕੇ ਆਪਣੀ ਸੁੱਤੀ ਹੋਈ ਕੌਮ ਨੂੰ ਗ਼ੈਰਤ ਭਰਿਆ ਹਲੂਣਾ ਦੇਣ ਦੀ ਇਜਾਜ਼ਤ ਆਪਣੇ ਪਾਠਕਾਂ ਪਾਸੋਂ ਲੈਣੀ ਚਾਹਾਂਗਾ। ਸਭ ਤੋਂ ਜ਼ਿਆਦਾ ਨੁਕਸਾਨ ਮਿਸਟਰ ਬੈਟਨੀ ਦੇ ਇਨਸਾਈਕਲੋਪੀਡੀਆ ਨੇ ਕੀਤਾ ਹੈ। ਇਹ ਅੰਗਰੇਜ਼ੀ ਵਿਚ ਲਿਖਿਆ ਹੋਇਆ ਹੈ ਤੇ ਸਾਰੀ ਦੁਨੀਆਂ ਵਿਚ ਪੜ੍ਹਿਆ ਜਾਂਦਾ ਹੈ। ਦੂਸਰੀਆਂ ਕੌਮਾਂ ਇਸ ਨੂੰ ਪੜ੍ਹ ਕੇ ਸਿੱਖ ਕੌਮ ਦੇ ਜੀਵਨ ਢੰਗ, ਸਭਿਆਚਾਰ ਤੇ ਸਿੱਖ ਧਰਮ ਬਾਰੇ ਮਾੜੀ ਚੰਗੀ ਰਾਏ ਬਣਾਉਂਦੀਆਂ ਹਨ। ਇਸ ਕੂੜ ਦੇ ਭਾਂਡੇ ਨੂੰ ਭੰਨਣ ਤੋਂ ਪਹਿਲਾਂ ਕੁਝ ਕੁ ਜ਼ਰੂਰੀ ਟੂਕਾਂ ਹੇਠ ਅਨਮਤੀ ਪੁਸਤਕਾਂ ਵਿੱਚੋਂ ਦੇ ਰਹੇ ਹਾਂ।

ਇਹ ਪੁਸਤਕ ਅੰਗਰੇਜ਼ੀ ਵਿਚ ਹੈ।

*Sikhism A Spiritual Failure* by Harkdass Ajnabi, Publisher, Handy Prints Ltd. 25 Cross Green Lane Leeds LS9 8LJ. UK ਪੰਨਾ 81 'ਤੇ ਲਿਖਦਾ ਹੈ :

> I burned the Siropaw and threw the ashes in the dirty dustbin, abusing the saint and rejecting his Siropaw practically and technically.
>
> ਗੁਰੂ ਘਰ ਵਿਚ ਸਿਰੋਪਾਓ ਦੀ ਬਹੁਤ ਮਹੱਤਤਾ ਹੈ। ਪ੍ਰੰਤੂ ਇਹ ਨਫ਼ਰਤ ਨਾਲ ਭਰਿਆ ਅੱਗ ਵਿਚ ਤੇ ਫਿਰ ਗੰਦੇ ਡਸਟ ਬਿੰਨ ਵਿਚ ਸੁੱਟਦਾ ਹੈ।
>
> As I would look at the Photograph of Nanak. I would automatically think of Monkey and looking at photograph of Nand Singh a Bear. *(Page 81)*

ਅੱਗੇ ਲਿਖਦਾ ਹੈ :

> There are Hundred of such mistakes in Guru Granth to be discussed in the following pages, what level of intellect and understanding, judgement and forethought did all the People, the Gurus and Saints have ? In my view they were all incomplete and hence the mistakes went unchecked in lack of knowledge and innocent ingnorance. (Page 83)
>
> Blasted spiritual failure as in the Sikh Guru themselves and all the Sikh Saints and devotees that are suffering the fate of spiritual ditch. It was all the fault of the technical mistakes in the writing of the Guru in Guru Granth.

ਅਰਥਾਤ ਗੁਰੂ ਗ੍ਰੰਥ ਸਾਹਿਬ ਵਿਚ ਸੈਂਕੜੇ ਗ਼ਲਤੀਆਂ ਹਨ। ਗੁਰੂ ਨਾਨਕ ਸਾਹਿਬ ਜੀ ਦੀ ਫੋਟੋ ਬਾਂਦਰ ਵਰਗੀ ਹੈ। ਬਾਬਾ ਨੰਦ ਸਿੰਘ ਜੀ ਦੀ ਫੋਟੋ ਰਿੱਛ ਵਰਗੀ ਹੈ। ਆਤਮਿਕ ਤੌਰ 'ਤੇ ਗੁਰੂ ਸਾਹਿਬਾਨ ਤੇ ਸੰਤ ਸਭ ਫੇਲ੍ਹ ਸਨ। ਇਤਿਆਦਿ। ਇਸ ਤੋਂ ਇਲਾਵਾ ਵੀ ਹੋਰ ਬਹੁਤ ਕੁਝ ਗੁਰੂ ਸਾਹਿਬਾਨ ਤੇ ਸੰਤ ਮਹਾਤਮਾਂ, ਸ਼ਹੀਦ ਸਿੱਖਾਂ ਅਤੇ ਦਸਾਂ ਪਾਤਸ਼ਾਹੀਆਂ ਦੀ ਜੋਤ ਗੁਰੂ ਗ੍ਰੰਥ ਸਾਹਿਬ ਬਾਰੇ ਬੜੀ ਘਟੀਆ ਸ਼ਬਦਾਵਲੀ ਵਰਤ ਕੇ ਖਿਲੀ ਉਡਾਈ ਗਈ ਹੈ। ਕਿਤਾਬ ਦੇ ਕੁਝ ਹੀ ਸਫ਼ੇ ਪੜ੍ਹ ਕੇ ਸਰੀਰ ਗ਼ੁੱਸੇ ਵਿਚ ਕੰਬਣ ਲੱਗ ਜਾਂਦਾ ਹੈ। ਇਹੋ ਜਿਹੇ ਗੁਰੂ ਨਿੰਦਕਾਂ ਦਾ ਕੌਮ ਨੇ ਹੁਣ ਤਕ ਨੋਟਿਸ ਕਿਉਂ ਨਹੀਂ ਲਿਆ। ਰਸ਼ਦੀ ਨੇ ਕਿਤਾਬ ***ਸੈਟਾਨਿਕ ਵਰਸਿਜ਼*** ਵਿਚ ਮੁਸਲਮਾਨਾਂ ਦੇ ਪੈਗ਼ੰਬਰ ਮੁਹੰਮਦ ਸਾਹਿਬ ਬਾਰੇ ਕੁਝ ਟਿੱਪਣੀਆਂ ਲਿਖੀਆਂ ਜਿਹੜੀਆਂ ਖ਼ਾਸ ਵਿਰੋਧੀ ਨਹੀਂ ਸਨ। ਫਿਰ ਵੀ ਸਾਰੀ ਦੁਨੀਆਂ ਦੇ ਮੁਸਲਮਾਨ ਭੜਕ ਉੱਠੇ। ਰਸ਼ਦੀ ਜਾਨ ਲੁਕਾਉਂਦਾ ਫਿਰਦਾ ਹੈ। ਜਾਪਾਨੀ ਅਨੁਵਾਦਕ ਨੂੰ ਛੁਰੇ ਮਾਰ

ਕੇ ਮੁਕਾ ਦਿੱਤਾ ਗਿਆ ਤੇ ਇਟਾਲੀਅਨ ਅਨੁਵਾਦਕ ਹਸਪਤਾਲ ਵਿਚ ਪਿਆ ਕਿਸਮਤ ਨੂੰ ਰੋ ਰਿਹਾ ਹੈ।

**ਹਿਰਦੇ ਵੇਧਕ ਸੂਚਨਾ :** ਕੋਹੇਨੂਰ ਬੁੱਕ ਡਿਪੋ ਦਿੱਲੀ-ਜਲੰਧਰ ਵੱਲੋਂ *ਨਵੀਨ ਪੰਜਾਬੀ* ਭਾਗ ਚੌਥਾ ਪਾਠ-ਪੁਸਤਕ ਛਾਪੀ ਗਈ ਹੈ, ਜਿਸ ਵਿਚ ਸਿੱਖ ਸਤਿਗੁਰਾਂ ਅਤੇ ਸਿੱਖ ਸ਼ਹੀਦਾਂ ਦੇ ਚਿੱਤਰ ਹਿੰਦੂ ਰੰਗਤ ਦੇ ਕੇ ਛਾਪੇ ਗਏ ਹਨ। ਭਾਈ ਦਿਆਲਾ ਜੀ ਅਤੇ ਭਾਈ ਮਤੀ ਦਾਸ ਜੀ ਦੇ ਗਲ ਜਨੇਊ ਪਾਇਆ ਵਿਖਾਇਆ ਗਿਆ ਹੈ। ਉਨ੍ਹਾਂ ਦੇ ਮੱਥੇ 'ਤੇ ਟਿੱਕਾ ਚਿਤਰਿਆ ਗਿਆ ਹੈ। ਕੇਸ ਪਿੱਛੇ ਖਿਲਰੇ ਵਿਖਾਏ ਗਏ ਹਨ ਅਤੇ ਉਨ੍ਹਾਂ ਦਾ ਚਿਹਰਾ ਦਾਹੜ੍ਹਾਹੀਣ ਵਿਖਾਇਆ ਗਿਆ ਹੈ। ਬਾਲ ਗੁਰੂ ਗੋਬਿੰਦ ਸਿੰਘ ਜੀ ਦੇ ਕੇਸ ਦਸਤਾਰੇ ਵਿੱਚੋਂ ਗਿੱਚੀ ਲਾਗਿਉਂ ਬਾਹਰ ਇਉਂ ਵਿਖਾਏ ਗਏ ਹਨ ਜਿਵੇਂ ਬਾਕੀ ਹਿੰਦੂ ਚਿੱਤਰਾਂ ਦੇ ਕੱਟੇ ਹੋਏ ਵਿਖਾਏ ਗਏ ਹਨ। ਇਸ ਤਰ੍ਹਾਂ ਸਿੱਖ ਨੁਹਾਰ, ਸਿੱਖ ਇਤਿਹਾਸ ਤੇ ਸਿੱਖ ਸਭਿਆਚਾਰ ਨੂੰ ਵਿਗੜੇ ਰੂਪ ਵਿਚ ਪੇਸ਼ ਕਰ ਕੇ ਸਿੱਖ ਹਿਰਦਿਆਂ ਨੂੰ ਵਲੂੰਧਰਣ ਦਾ ਕੋਝਾ ਯਤਨ ਹੋ ਰਿਹਾ ਹੈ।

ਸੰਨ ਰਾਈਜ਼ ਰੇਡੀਓ ਲੰਡਨ ਤੋਂ 26 ਜੂਨ ਦਿਨ ਸ਼ੁਕਰਵਾਰ ਨੂੰ ਸਾਢੇ ਗਿਆਰਾਂ ਵਜੇ ਅਨਾਊਂਸ ਕੀਤਾ ਗਿਆ ਕਿ ਗੁਰੂ ਨਾਨਕ ਕਿਉਂਕਿ ਹਿੰਦੂ ਧਰਮ ਵਿਚ ਪੈਦਾ ਹੋਇਆ ਸੀ, ਇਸ ਲਈ ਸ਼ੁਰੂ ਵਿਚ ਉਸ 'ਤੇ ਹਿੰਦੂ ਧਰਮ ਦਾ ਪ੍ਰਭਾਵ ਰਿਹਾ ਹੈ। ਬਾਅਦ ਵਿਚ ਉਹ ਮੁਸਲਮਾਨ ਪੀਰਾਂ ਫ਼ਕੀਰਾਂ ਦਾ ਮੁਰਸ਼ਦ ਬਣ ਗਿਆ। ਅਫ਼ਗ਼ਾਨਿਸਤਾਨ ਦੀ ਇਕ ਮੁਸਲਮ ਔਰਤ ਨਾਲ ਉਸ ਨੇ ਵਿਆਹ ਕਰ ਲਿਆ। ਉਹ ਮੱਕੇ ਦੇ ਹੱਜ ਲਈ ਦੋ ਵਾਰ ਗਿਆ ਜਦਕਿ ਆਮ ਬੰਦੇ ਪਾਸੋਂ ਮੁਸ਼ਕਲ ਨਾਲ ਇਕ ਵਾਰੀ ਜਾ ਹੁੰਦਾ ਹੈ। ਇਹ ਕੁਫ਼ਰ ਸੁਣ ਕੇ ਪ੍ਰੋਟੈਸਟ ਕੀਤਾ ਗਿਆ। ਬਹੁਤ ਚੰਗਾ ਹੋਇਆ ਪਰ ਬਹੁਤ ਸਾਰਾ ਅਣਗੌਲਿਆ ਹੀ ਨੁਕਸਾਨ ਹੋ ਰਿਹਾ ਹੈ।

ਮਿਸਟਰ ਬੈਟਨੀ ਨੇ ਆਪਣੇ *ਇਨਸਾਈਕਲੋਪੀਡੀਆ ਆਫ਼ ਵਰਲਡ ਰਿਲੀਜਨ* ਪੰਨਾ 247 ਵਿਚ ਜੋ ਲਿਖਿਆ, ਉਸ ਦਾ ਅਨੁਵਾਦ ਹਾਜ਼ਰ ਹੈ :

"ਪੰਜਾਬ ਦੇ ਸਿੱਖ (ਗੁਰੂ) ਨਾਨਕ (ਦੇਵ ਜੀ) ਨੂੰ ਆਪਣਾ ਆਗੂ ਮੰਨਦੇ ਹਨ ਜੋ ਕਿ ਪੰਦਰ੍ਹਵੀਂ ਸਦੀ ਵਿਚ ਕਬੀਰ (ਜੀ) ਦਾ ਚੇਲਾ ਹੋਇਆ। 1469 ਵਿਚ ਲਾਹੌਰ ਲਾਗੇ ਪੈਦਾ ਹੋਇਆ। ਉਹ ਗੁਰੂ ਜਾਂ ਟੀਚਰ ਬਣ ਗਿਆ ਅਤੇ ਉਸ ਦੇ ਅਨੁਯਾਈ ਚੇਲੇ ਜਾਂ ਸਿੱਖ ਕਹਾਉਣ ਲੱਗ ਪਏ। ਉਸ ਨੇ ਇਕ ਅਜਿਹੇ ਧਰਮ ਦਾ ਪ੍ਰਚਾਰ ਕੀਤਾ ਜੋ ਕਿ ਜਾਤ-ਪਾਤ ਅਤੇ ਬੁੱਤ ਪੂਜਾ ਤੋਂ ਉੱਪਰ ਸੀ ਅਤੇ ਆਪਣੇ ਦੁਆਲੇ ਦੇ ਇਸਲਾਮੀ ਧਰਮ ਤੋਂ ਬਹੁਤ ਪ੍ਰਭਾਵਿਤ ਸੀ। ਉਹ ਜ਼ਿਆਦਾ ਰੱਬ ਨੂੰ ਜ਼ੱਰੇ ਜ਼ੱਰੇ ਵਿਚ ਮੰਨਣ ਵਾਲਾ ਸੀ, ਨਾ ਕਿ ਇਕ ਇਨਸਾਨ ਵਿਚ। ਉਸ ਨੇ ਸਿਖਾਇਆ ਕਿ ਰੱਬ ਖ਼ਾਸ ਤੌਰ 'ਤੇ ਹਰੀ ਦੇ ਨਾਮ ਨਾਲ ਪੂਜਿਆ ਜਾਵੇ ਜੋ ਕਿ ਵਿਸ਼ਨੂੰ ਦਾ ਇਕ ਨਾਂ ਸੀ, ਉਸ ਦੀ ਮੌਤ ਤੋਂ ਮਗਰੋਂ ਮੁੱਖ ਗੁਰੂਆਂ ਦੀ ਇਕ ਲੜੀ ਤੁਰ ਪਈ।

ਪਹਿਲਾਂ ਪਹਿਲਾਂ ਮਿੱਤ੍ਰਤਾ ਪੂਰਬਕ ਤੇ ਬਾਅਦ ਵਿਚ ਮੁਸਲਮਾਨਾਂ ਨਾਲ ਦੁਸ਼ਮਨੀ ਦਾ ਰਵੱਈਆ ਅਪਣਾਇਆ ਅਤੇ ਵੱਡੀ ਫ਼ੌਜ ਦੇ ਨੇਤਾ ਬਣ ਗਏ। ਉਨ੍ਹਾਂ ਦਾ ਰਾਜਨੀਤਿਕ ਇਤਿਹਾਸ ਹੋਰ ਕਿਤੇ ਪੜ੍ਹਿਆ ਜਾ ਸਕਦਾ ਹੈ। ਚੌਥੇ ਗੁਰੂ, ਗੁਰੂ ਰਾਮਦਾਸ ਜੀ ਨੇ ਅੰਮ੍ਰਿਤਸਰ ਵਿਖੇ ਇਕ ਪਵਿੱਤਰ ਤਲਾਬ ਤੇ ਮੰਦਰ ਬਣਾਇਆ

ਜੋ ਕਿ ਸਿੱਖਾਂ ਦਾ ਕੇਂਦਰੀ ਅਸਥਾਨ ਬਣ ਗਿਆ। ਪੰਜਵੇਂ ਗੁਰੂ (ਸ੍ਰੀ ਗੁਰੂ ਅਰਜਨ ਦੇਵ ਜੀ) ਨੇ ਆਪਣੇ ਤੋਂ ਪਹਿਲੇ ਗੁਰੂਆਂ ਦੀ ਬਾਣੀ ਲੈ ਕੇ ਪਹਿਲੀ ਸਿੱਖ ਬਾਈਬਲ ਤਿਆਰ ਕੀਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਸਵੇਂ ਗੁਰੂ ਨੇ ਦੂਸਰੀ ਕਿਤਾਬ ਤਿਆਰ ਕੀਤੀ। ਅੰਮ੍ਰਿਤ ਛਕਾਇਆ ਅਤੇ ਕਸਮ ਚੁਕਾਈ ਕਿ ਬੁੱਤ ਪੂਜਾ ਨਹੀਂ ਕਰਨੀ। ਸਿੱਖ ਗੁਰੂਆਂ ਤੋਂ ਇਲਾਵਾ ਕਿਸੇ ਅੱਗੇ ਨਹੀਂ ਝੁਕਣਾ ਤੇ ਬੜੇ ਅਨੋਖੇ ਤਰੀਕੇ ਨਾਲ ਪਾਰਟੀ ਨੂੰ ਇਕ ਧਾਗੇ ਵਿਚ ਪਰੋਇਆ, ਲੜਾਈ ਹਰ ਇਕ ਸਿੱਖ ਲਈ ਇਕ ਤਰ੍ਹਾਂ ਧਾਰਮਿਕ ਫ਼ਰਜ਼ ਬਣਾ ਦਿੱਤਾ। ਜਦੋਂ (ਸ੍ਰੀ ਗੁਰੂ) ਗੋਬਿੰਦ (ਸਿੰਘ ਜੀ) ਨੇ ਆਪਣਾ ਉਤਰਾਧਿਕਾਰੀ ਕੋਈ ਨਹੀਂ ਥਾਪਿਆ ਤਾਂ ਉਨ੍ਹਾਂ ਨੇ ਸਾਹਿਬ ਲਗਾ ਕੇ ਸਿੱਖ ਬਾਈਬਲ ਜਾਂ ਗ੍ਰੰਥ (ਸ੍ਰੀ ਗੁਰੂ ਗ੍ਰੰਥ ਸਾਹਿਬ) ਨੂੰ ਪੂਜਾ ਦਾ ਉਦੇਸ਼ ਬਣਾ ਦਿੱਤਾ। ਇਹ ਉਨ੍ਹਾਂ ਦਾ ਨਾਂ ਟੁੱਟਣ ਵਾਲਾ ਇਕ ਮਾਰਗ ਦਰਸ਼ਨ ਬਣਾ ਦਿੱਤਾ। ਇਹ ਜੋ ਪੁੱਛਣਗੇ ਇਸ ਤੋਂ ਹੀ ਪੂਰਨ ਹੋਣਾ ਹੈ ਅਤੇ ਸਿੱਖ ਬਾਈਬਲ ਬੜੇ ਅਦਭੁੱਤ ਤਰੀਕੇ ਨਾਲ ਪੁਰਾਣੀ ਹਿੰਦੀ ਭਾਸ਼ਾ ਵਿਚ ਲਿਖਿਆ ਹੋਇਆ ਹੈ। ਇਹ ਰੱਬ ਨੂੰ ਜ਼ਰੇ ਜ਼ਰੇ ਵਿਚ ਮੰਨਦੇ ਹੋਏ ਉਸ ਦੀ ਏਕਤਾ ਵਿਚ ਵਿਸ਼ਵਾਸ ਰੱਖਦਾ ਹੈ। ਵਿਸ਼ਨੂੰ ਦੇ ਬੜੇ ਨਾਂ ਉੱਚੀ ਤਾਕਤ ਦੇ ਨਾਂ ਮੰਨੇ ਗਏ ਹਨ ਜਿਸ ਵਿਚ ਪੂਜਾ ਦੀ ਮਨਾਹੀ ਹੈ। ਪਰ ਜਿਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੂਜਿਆ ਜਾਂਦਾ ਹੈ, ਰੁਮਾਲੇ ਚੜ੍ਹਾਏ ਜਾਂਦੇ ਹਨ, ਸਜਾਇਆ ਜਾਂਦਾ ਹੈ, ਇਸ ਤਰ੍ਹਾਂ ਬੁੱਤ ਪੂਜਾ ਨੂੰ ਬੜਾਵਾ ਦਿੱਤਾ ਜਾਂਦਾ ਹੈ। ਬੜੇ ਸਾਧਾਰਨ ਹਿੰਦੂ ਵਹਿਮ ਇਸ ਵਿਚ ਸ਼ਾਮਲ ਹਨ ਜਿਸ ਤਰ੍ਹਾਂ ਕਿ ਗਾਂ ਨੂੰ ਪਵਿੱਤਰ ਮੰਨਣਾ। ਆਤਮਾਵਾਂ ਦਾ ਬਲੀਦਾਨ ਅਤੇ ਸਭ ਕੁਝ ਗੁਰੂ ਤੋਂ ਨਿਛਾਵਰ ਕਰਨਾ। ਹੁਣ ਦੇ ਸਾਲਾਂ ਵਿਚ ਸਿੱਖੀ ਵਿਸ਼ਵਾਸ ਸਭ ਕੁਝ ਸੋਚਦੇ ਸਮਝਦੇ ਹੋਏ ਵਿਸ਼ਨੂੰ ਧਰਮ ਵੱਲ ਵਧਣਾ ਸ਼ੁਰੂ ਹੋ ਗਿਆ ਹੈ। ਬੜੇ ਸਿੱਖਾਂ ਨੇ ਹੁਣ ਜਾਤ-ਪਾਤ ਅਪਣਾ ਲਈ ਹੈ। ਇਹ ਜਨੇਊ ਪਾਉਂਦੇ ਹਨ ਅਤੇ ਹਿੰਦੂ ਰੀਤੀ ਰਿਵਾਜ ਅਤੇ ਤਿਉਹਾਰ ਮਨਾਉਂਦੇ ਹਨ। ਗੁਰੂ ਗੋਬਿੰਦ ਸਿੰਘ ਜੀ ਦਾ ਪਟਨਾ ਵਿਖੇ ਇਕ ਮੰਦਰ ਹੈ ਜਿਸ ਵਿਚ ਉਨ੍ਹਾਂ ਦੀਆਂ ਯਾਦਾਂ ਹਨ। ਅੰਮ੍ਰਿਤਸਰ ਦਾ ਮੰਦਰ ਭਾਰਤ ਦੇ ਮਨਮੋਹਕ ਸਥਾਨਾਂ ਵਿੱਚੋਂ ਇਕ ਹੈ। ਇਹ ਇਕ ਰੱਬ ਨੂੰ ਹਰੀ ਦੇ ਨਾਂ ਨਾਲ ਅਰਪਿਤ ਹੈ। ਪਰ ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਸ ਕਿਤਾਬ ਦੁਆਰਾ ਵੇਖਿਆ ਜਾਂਦਾ ਹੈ।"

ਉਪਰੋਕਤ ਮਿਸਟਰ ਬੈਟਨੀ ਦੀ ਲਿਖਤ ਪੜ੍ਹਿਆਂ ਸਿੱਧ ਹੁੰਦਾ ਹੈ ਕਿ ਉਹ ਸਿੱਖ ਧਰਮ ਬਾਰੇ ਕੁਝ ਨਹੀਂ ਜਾਣਦਾ। ਗੁੰਮਰਾਹ ਕੀਤਾ ਗਿਆ ਜਾਣ ਬੁਝ ਕੇ ਐਂਟੀ ਸਿੱਖ ਕੱਟੜਤਾ ਦੇ ਸੌੜੇ ਖ਼ਿਆਲਾਂ ਦੇ ਵੱਸ ਹੋ ਕੇ ਊਲ-ਜਲੂਲ ਲਿਖ ਮਾਰਿਆ। ਦੁਨੀਆਂ ਦੇ ਲੋਕਾਂ ਨੂੰ ਸਿੱਖ ਧਰਮ ਬਾਰੇ ਸੱਚੋ ਸੱਚ ਦੱਸਣ ਲਈ ਜ਼ਰੂਰੀ ਹੈ ਕਿ ਇਸ ਲਿਖਤ ਦਾ ਵਿਸ਼ਲੇਸ਼ਣ ਕਰ ਕੇ ਠੀਕ ਸਿੱਟੇ ਕੱਢੇ ਜਾਣ।

## (ੳ) ਕੀ ਗੁਰੂ ਨਾਨਕ ਕਬੀਰ ਦਾ ਚੇਲਾ ਸੀ ?

ਕਬੀਰ ਜੀ ਤੇ ਗੁਰੂ ਨਾਨਕ ਸਾਹਿਬ ਜੀ ਤਕਰੀਬਨ 49 ਸਾਲ ਸਮਕਾਲੀ ਰਹੇ। ਗੁਰੂ ਨਾਨਕ ਪਾਤਿਸ਼ਾਹ ਨੇ ਪਹਿਲੀ ਉਦਾਸੀ ਤਕਰੀਬਨ 30 ਸਾਲ ਦੀ ਉਮਰ ਵਿਚ ਸ਼ੁਰੂ ਕੀਤੀ। ***ਕਬੀਰ ਪੰਥੀ*** ਮਾਸਿਕ ਪੱਤਰ ਦੇ ਵਿਸ਼ੇਸ਼ ਅੰਕ ਨੰਬਰ 7, ਪੰਨਾ 26 ਸੰਨ

1970 ਵਿਚ ਇਸ ਗੱਲ ਦੀ ਪੁਸ਼ਟੀ ਕੀਤੀ ਗਈ ਹੈ ਕਿ ਗੁਰੂ ਨਾਨਕ ਤੇ ਕਬੀਰ ਸਾਹਿਬ 20 ਵਰ੍ਹਿਆਂ ਤੋਂ ਵਧੇਰੇ ਮਿਲਦੇ ਜੁਲਦੇ ਰਹੇ ਹਨ। ਗੁਰੂ ਕੌਣ ਸੀ ? ਦਾ ਨਿਤਾਰਾ ਕਰਨ ਲਈ ਸਾਨੂੰ ਇਤਿਹਾਸਕ ਤੱਥਾਂ ਤੇ ਦੋਨਾਂ ਮਹਾਂਪੁਰਸ਼ਾਂ ਦੀ ਬਾਣੀ ਦਾ ਅਧਿਐਨ ਬੜੇ ਧਿਆਨ ਨਾਲ ਕਰਨਾ ਪਵੇਗਾ। ਆਉ ਸੰਖੇਪ ਰੂਪ ਵਿਚ ਵਿਚਾਰ ਕਰੀਏ। ***ਕਬੀਰ ਪੰਥੀ*** ਮਾਸਿਕ ਪੱਤਰ ਵਿਚ ਲਿਖਿਆ ਹੈ :

> ਕਾਸ਼ੀ ਮੇਂ ਹਮ ਪ੍ਰਗਟ ਹੈ, ਰਾਮਾਨੰਦ ਚਿਤਾਏ।

ਭਾਵ, ਕਬੀਰ ਜੀ ਰਾਮਾਨੰਦ ਜੀ ਦੇ ਚੇਲੇ ਸਨ। ਇਤਿਹਾਸ ਕਬੀਰ ਜੀ ਦਾ ਰਾਮਾਨੰਦ ਜੀ ਪਾਸੋਂ ਖੜਸਾ (ਰਾਮ ਮੰਤਰ) ਲੈ ਕੇ ਆਰਾਧਨਾ ਕਰਨੀ ਪੁਸ਼ਟੀ ਕਰਦਾ ਹੈ। ਗੁਰੂ ਨਾਨਕ ਪਾਤਿਸ਼ਾਹ ਦੇ ਮਿਲਾਪ ਤੋਂ ਪਹਿਲਾਂ ਕਬੀਰ ਜੀ ਅਵਤਾਰਵਾਦੀ ਸਨ। ਮਿਸਾਲ ਦੇ ਤੌਰ 'ਤੇ "ਸਾਵਲ ਸੁੰਦਰ ਰਾਮਈਆ॥ ਮੇਰਾ ਮਨੁ ਲਾਗਾ ਤੋਹਿ॥" (ਪੰਨਾ 335) ਤਥਾ "ਆਸ ਪਾਸ ਘਨ ਤੁਰਸੀ ਕਾ ਬਿਰਵਾ ਮਾਝ ਬਨਾ ਰਸਿ ਗਾਊਂ ਰੇ॥" (ਪੰਨਾ 338) ਭਗਤ ਜੀ ਦੀ ਬਾਣੀ ਪੜ੍ਹਿਆਂ ਤੇ ਵਿਚਾਰਿਆਂ ਸਿੱਧ ਹੁੰਦਾ ਹੈ ਕਿ ਭਗਤ ਜੀ ਇਸ ਸਮੇਂ ਅਵਤਾਰਵਾਦੀ ਸਨ, ਨਿਰਗੁਣ ਸਰੂਪ ਦੇ ਆਸ਼ਕ ਗੁਰੂ ਨਾਨਕ ਪਾਤਿਸ਼ਾਹ ਦੀ ਸ਼ਰਨ ਆਇਆਂ ਹੀ ਹੋਏ। ਗੁਰੂ ਨਾਨਕ ਸਾਹਿਬ ਵਿਅਕਤੀ ਯਾ ਅਵਤਾਰ ਪੂਜਾ ਦੇ ਕੱਟੜ ਵਿਰੋਧੀ ਸਨ ਅਤੇ ਸਿਰਫ਼ ਨਿਰੰਕਾਰ ਦੇ ਉਪਾਸ਼ਕ ਸਨ। ਫ਼ੁਰਮਾਇਆ ਹੈ : "ਸਾਹਿਬੁ ਮੇਰਾ ਏਕੋ ਹੈ॥ ਏਕੋ ਹੈ ਭਾਈ ਏਕੋ ਹੈ॥" (ਪੰਨਾ 350) ਅਤੇ "ਏਕਮ ਏਕੰਕਾਰੁ ਨਿਰਾਲਾ॥ ਅਮਰੁ ਅਜੋਨੀ ਜਾਤਿ ਨ ਜਾਲਾ॥ ਅਗਮ ਅਗੋਚਰੁ ਰੂਪੁ ਨ ਰੇਖਿਆ॥ ਖੋਜਤ ਖੋਜਤ ਘਟਿ ਘਟਿ ਦੇਖਿਆ॥" (ਪੰਨਾ 838) ਇਤਿਆਦਿ।

*Encyclopaedia of World Religion* by G.T. Betney Page 246-87 :

> The Sikhs of the Punjab owe their rise to Nanak, a follower of Kabir in the 15th century born not far from Lahore in 1469. He became a Guru or teacher and his followers were termed Sikhs or disciples. He taught a religion free from caste and idolatry, having been largely influenced by the growing Mohamedanism around him, but he still remained more of a Pantheist than a Monotheist and the taught that God should be specially worshipped under the name of Hari, one of the titles of Vishnu. After his death there succeeded him a line of Gurus, who at first friendly developed great hostility to the Mohammedans and became largely military leaders. Their political history must be read else where. The fourth Guru Ramdas set up a lake temple in the sacred tank at

Amritsar, which became the headquarter of the Sikhs. The fifth Guru Arjan compiled the Ist sikh Bible largely from precepts of his predecessors. Gobind the tenth Guru compiled a second book of supplement, devised from of Baptism, imposed a vow not to worship idols, to bow to no one but Sikh Guru. And in many ways cemented the bonds of party war was made a religion duty, and while Gobind refused to name successor. As Guru, he created the Sikh Bible (or Granth) a permanent object of worship with the sahib. Henceforth it was to be their infallible guide whatever they asked it would show them. The Sikh Bible is written in the old Hindi Dialect, with a peculiar mode of writing, it declares the unity of God. But based on Pantheistic ideas, many of the names are of the supreme deity. It forbids image worship, but the way in which Granth itself is worshipped, dressed and decorated goes far to elevate it into an idol. Many ordinary Hindu superstitions are included in it such as, the belief in the sanctity of the cow, the vast number of transmigrations of souls and complete submission to the Guru. In recent years Sikh faith has very considerately retrograded forwards. Many Sikhs now adopted caste, wear the Brahmanical thread and observe Hindu festivals and ceremonies. There is notable temple of Gobind at Patna containing many remains of him. The temple at Amritsar is one of the most striking sights in India, it is dedicated to one God under his name Hari, but he is believed to be visibly represented by the sacred book.

ਪੁਰਾਤਨ ਰਚਨਾਵਾਂ ਦੇ ਇਤਿਹਾਸ ਦੇ ਪੱਤਰੇ ਫਰੋਲਿਆਂ ਪਤਾ ਲੱਗਦਾ ਹੈ ਕਿ ਰਾਮਾਨੰਦ ਜੀ ਨੂੰ ਵੀ ਸੱਚੇ ਨਾਮ ਦੀ ਪ੍ਰਾਪਤੀ ਸ੍ਰੀ ਗੁਰੂ ਨਾਨਕ ਜੀ ਤੋਂ ਹੋਈ। ਤਕਰੀਬਨ ਦੋ ਸੌ ਸਾਲ ਪੁਰਾਣੀ ਹੱਥ ਲਿਖਤ ਹਿੰਦੀ ਵਿਚ ਲਿਖੀ ਪੁਸਤਕ ***ਪੁਰਾਣੀ ਸੰਗਲੀ*** ਭਾਗ ਦੂਜਾ, ਸਫ਼ਾ 243 ’ਤੇ ਇਸ ਤਰ੍ਹਾਂ ਲਿਖਿਆ ਹੈ : “ਯਹ ਬਚਨ ਗੋਸ਼ਟਿ ਜਦ ਬਾਬੇ ਸੁਣਾਈ ਤਾਂ ਗੁਸਾਈਂ (ਰਾਮਾਨੰਦ ਜੀ) ਗੁਰੂ ਜੀ ਕੇ ਚਰਨੋਂ ਪਰ ਮੱਥਾ ਟੇਕਿਆ ਤੇ ਹੱਥ ਜੋੜ ਕੇ ਆਖਿਆ, ‘ਜੋ ਤੁਮ ਮੁਝੇ ਉਪਦੇਸ਼ ਦੇਵੋਂਗੇ ਸੋ ਮੈਂ ਹਿਰਦੇ ਮੇਂ ਰਖਾਂਗਾ।’ ਤਾਂ ਬਾਬੇ ਨੇ ਮੰਤ੍ਰ ਉਪਦੇਸ਼ ਕੀਤਾ—ਕਹਿ ‘ਸਤਿਨਾਮ’ ਇਹ ਚਾਰ ਅੱਖਰ ਸੱਤ ਹੈ ਅਤੇ ਹੋਰ ਤ੍ਰੈਗੁਣ ਪਸਾਰੇ ਅਸਤਿ ਹੈ॥’ ਇਹ ਵਰ ਲੈ ਕੇ ਆਪਣੇ ਆਸਣ ਪਰ ਗਿਆ।

ਯਾ ਇਹ ਕਥਾ ਕਬੀਰ ਜੀ ਨੇ ਸੁਣੀ ਜੋ ਰਾਮਾਨੰਦ ਸ੍ਰੀ ਬਾਬੇ ਜੀ ਕਾ ਸ਼ਿਸ਼ ਹੋਇਆ ਤਾਂ ਕਬੀਰ ਜੀ ਫੂਲਪਾਨ ਲੈ ਕੇ ਬਾਬਾ ਜੀ ਕਾ ਦਰਸ਼ਨ ਕਰਨੇ ਆਏ।

ਦਾਦੂ ਪੰਥੀ ਕਬੀਰ ਪੰਥੀਆਂ ਦੀ ਹੀ ਇਕ ਬਰਾਂਚ ਹੈ। ਉਨ੍ਹਾਂ ਦੀਆਂ ਰਚਨਾਵਾਂ ਵਿਚ ਗੁਰੂ ਨਾਨਕ ਦੇਵ ਜੀ ਨੂੰ ਨਿਰਗੁਣ ਪੰਥ ਦੇ ਸੂਰਜ ਮੰਨਿਆ ਹੈ "ਜਨ ਨਾਨਕ ਦਾਦੂ ਦਇਆਲ ਰਾਘਵ ਰਾਉ ਸਸ ਜਿਉ ਦਿਪੇ। ਉਤਰ ਦਿਸਿ ਉਤਮ ਭਇਉ ਨਿਰਗੁਣ ਭਗਤ ਨਾਨਕ ਗੁਰੂ।" ***ਪੁਰਾਣੀ ਸੰਗਲੀ***, ਹਿੰਦੀ ਭਾਸ਼ਾ, ਸਫ਼ਾ 245 ਵਿਚ ਕਬੀਰ ਜੀ ਨੂੰ ਗੁਰੂ ਨਾਨਕ ਪਾਤਿਸ਼ਾਹ ਦੇ ਦਰ ਤੋਂ ਨਾਮ ਦੀ ਪ੍ਰਾਪਤੀ ਦੀ ਹੋਣ ਦੀ ਪੁਸ਼ਟੀ ਕੀਤੀ ਗਈ ਹੈ। ਲਿਖਿਆ ਹੈ: "ਜਬ ਐਸਾ ਉਪਦੇਸ਼ ਸ੍ਰੀ ਬਾਬੇ ਜੀ ਕਬੀਰ ਜੋਗ ਕੀਤਾ ਤੇ ਸਤਿਨਾਮ ਕਾ ਨਾਮ ਮੰਤ੍ਰ ਦਿਤਾ ਤਾਂ ਬਾਬੇ ਆਖਿਆ ਇਹੋ ਚਾਰ ਅੱਖਰ ਤੇਰੇ ਹਿਰਦੇ ਕਾ ਤਮ ਹਰਨ ਹਾਰੇ ਹੈ।" ਅਨੇਕਾਂ ਹੋਰ ਇਤਿਹਾਸਕ ਸਬੂਤ ਉਪਲਬਧ ਹਨ ਜਿਸ ਤੋਂ ਭਲੇ ਹੀ ਸਿੱਧ ਹੁੰਦਾ ਹੈ ਕਿ ਕਬੀਰ ਜੀ ਗੁਰੂ ਨਾਨਕ ਜੀ ਦੇ ਸ਼ਿਸ਼ ਸਨ।

## (ਅ) ਮੁਸਲਮਾਨਾਂ ਨਾਲ ਵੈਰ

ਗੁਰੂ ਨਾਨਕ ਤੇ ਉਤਰਅਧਿਕਾਰੀਆਂ ਨੇ ਜ਼ੁਲਮ ਦੇ ਖ਼ਿਲਾਫ਼ ਹੀ ਜਹਾਦ ਕੀਤਾ ਸੀ। ਉਸ ਸਮੇਂ ਜਾਬਰ ਹਿੰਦੂ ਵੀ ਸੀ ਅਤੇ ਮੁਸਲਮਾਨ ਵੀ। ਆਪਸ ਵਿਚ ਖਹਿ ਖਹਿ ਕੇ ਲੜ ਮਰ ਵੀ ਰਹੇ ਸਨ। ਭੰਗਾਣੀ ਦੇ ਯੁੱਧ ਵਿਚ ਗੁਰੂ ਸਾਹਿਬ ਦੇ ਖ਼ਿਲਾਫ਼ ਪਹਾੜੀ ਰਾਜੇ ਹਿੰਦੂ ਸਨ ਤੇ ਉਨ੍ਹਾਂ ਦੇ ਸਾਥੀ ਜਾਬਰ ਮੁਸਲਮਾਨ ਵੀ। ਇਸ ਯੁੱਧ ਵਿਚ ਪੀਰ ਬੁੱਧੂ ਸ਼ਾਹ (ਮੁਸਲਮਾਨ) ਨੇ ਆਪਣੇ ਬੱਚੇ ਤੇ ਸਤ ਸੌ ਮੁਰੀਦਾਂ ਸੁਮੇਤ ਗੁਰੂ ਸਾਹਿਬ ਦਾ ਸਾਥ ਦਿੱਤਾ। ਇਸ ਤੋਂ ਸਾਬਤ ਹੈ ਕਿ ਗੁਰੂ ਸਾਹਿਬ ਕਿਸੇ ਮਜ਼੍ਹਬ ਜਾਂ ਧਰਮ ਦੇ ਖ਼ਿਲਾਫ਼ ਨਹੀਂ ਸਨ, ਸਿਰਫ਼ ਜ਼ੁਲਮ ਨੂੰ ਮਿਟਾਉਣਾ ਚਾਹੁੰਦੇ ਸਨ। ਗੁਰੂ ਨਾਨਕ ਜੀ ਦਾ ਜੀਵਨ ਸਾਥੀ ਮਰਦਾਨਾ ਮੁਸਲਮਾਨ ਸੀ। ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦਾ ਨੀਂਹ ਪੱਥਰ ਰੱਖਣ ਵਾਲਾ ਸਾਈਂ ਮੀਆਂ ਮੀਰ ਵੀ ਮੁਸਲਮਾਨ ਸੀ।

## (ੲ) ਹਿੰਦੀ ਦੀ ਪੁਰਾਣੀ ਲਿਪੀ ਵਿਚ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਲਿਖਣਾ

ਲੇਖਕ ਦੀ ਇਕ ਵੱਡੀ ਭੁੱਲ ਹੈ ਜਦ ਕਿ ਗੁਰਮੁਖੀ ਅੱਖਰਾਂ ਵਿਚ ਇਸ ਦੀ ਆਪਣੀ ਲਿਪੀ ਹੈ। ਨਵੀਨ ਖੋਜ ਅਨੁਸਾਰ ਇਹ ਲਿਪੀ ਹਿੰਦੀ ਤੇ ਸੰਸਕ੍ਰਿਤ ਤੋਂ ਵੀ ਪਹਿਲੇ ਦੀ ਹੈ।

## (ਸ) ਬੁੱਤ-ਪ੍ਰਸਤੀ

ਗੁਰਮਤਿ ਦਾ ਮੂਲ ਸਿੱਧਾਂਤ "ਸਬਦੁ ਗੁਰੂ ਸੁਰਤਿ ਧੁਨਿ ਚੇਲਾ" ਹੈ। ਗੁਰੂ ਗ੍ਰੰਥ ਸਾਹਿਬ ਅਕਾਲ ਪੁਰਖ ਦੇ ਗੁਣਾਂ ਦਾ ਸੰਗ੍ਰਹਿ ਹੈ। ਇਸ ਬੀੜ ਦੀ ਸੰਭਾਲ ਰੁਮਾਲਿਆਂ

ਵਿਚ ਕਰਨੀ ਤੇ ਸਤਿਕਾਰ ਵੱਜੋਂ ਮੱਥਾ ਟੇਕਣਾ ਕਦਾਚਿਤ ਬੁੱਤ-ਪ੍ਰਸਤੀ ਨਹੀਂ ਹੋ ਸਕਦੀ। ਗੁਰੂ ਕਾ ਸਿੱਖ ਸ਼ਬਦ ਦਾ ਪੁਜਾਰੀ ਹੈ ਨਾ ਕਿ ਪਤਰਿਆਂ ਦਾ।

## (ਹ) ਗਊ-ਪਵਿੱਤਰ

ਸਿੱਖ ਗਊ ਨੂੰ ਬ੍ਰਾਹਮਣ ਵਾਂਗ ਪਵਿੱਤਰ ਨਹੀਂ ਮੰਨਦਾ। ਗੁਰੂ ਨਾਨਕ ਪਾਤਿਸ਼ਾਹ ਨੇ ਪੰਡਿਤਾਂ ਦੇ ਇਸ ਪਾਖੰਡ ਨੂੰ "ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ॥" (ਪੰਨਾ 471) ਕਹਿ ਕੇ ਨੰਗਾ ਕੀਤਾ। ਗੁਰੂ ਕਾ ਸਿੱਖ ਗਊ ਨੂੰ ਦੁੱਧ ਦੇਣ ਵਾਲਾ ਇਕ ਚੰਗਾ ਜਾਨਵਰ ਸਮਝਦਾ ਹੈ ਨਾ ਕਿ ਬ੍ਰਾਹਮਣਾਂ ਵਾਂਗ ਗਊ ਪੂਜ (ਮਾਤਾ)।

## (ਕ) ਵਿਸ਼ਨੂੰ ਭਗਵਾਨ ਦੀ ਪੂਜਾ

ਗੁਰੂ ਫ਼ੁਰਮਾਨ ਹੈ—"ਬ੍ਰਹਮਾ ਬਿਸਨੁ ਮਹੇਸੁ ਨ ਕੋਈ॥ ਅਵਰੁ ਨ ਦੀਸੈ ਏਕੋ ਸੋਈ॥" (ਪੰਨਾ 1035) ਗੁਰੂ ਸਾਹਿਬਾਨ ਨੇ ਅਕਾਲ ਪੁਰਖ ਨੂੰ ਕਈ ਨਾਵਾਂ ਨਾਲ ਯਾਦ ਕੀਤਾ ਹੈ ਪਰ ਚਿਤਾਵਨੀ ਦਿੱਤੀ ਕਿ : "ਕਿਤਰਮ ਨਾਮ ਕਥੇ ਤੇਰੇ ਜਿਹਬਾ॥ ਸਤਿ ਨਾਮੁ ਤੇਰਾ ਪਰਾ ਪੂਰਬਲਾ॥" (ਪੰਨਾ 1083) ਹਰੀ ਰਾਮ, ਨਾਰਾਇਣ, ਬੀਠਲਾ, ਮੁਰਾਰੀ, ਰਮਈਆ ਆਦਿ ਅਕਾਲ ਪੁਰਖ ਨੂੰ ਇਨ੍ਹਾਂ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ ਪਰ ਅਵਤਾਰਾਂ ਦੇ ਨਾਮ ਕਰ ਕੇ ਨਹੀਂ ਕਿਉਂਕਿ ਗੁਰੂ ਸਾਹਿਬ ਅਵਤਾਰਵਾਦੀ ਨਹੀਂ ਸਨ। ਚਿਤਾਵਨੀ ਹੈ "ਕ੍ਰਿਸ਼ਨ ਬਿਸ਼ਨ ਕਬਹੂੰ ਨਾ ਧਿਆਊ" ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਵਿਚ ਹਰੀ ਵਿਸ਼ਨੂੰ ਦੀ ਪੂਜਾ ਹੁੰਦੀ ਆਖਣਾ, ਸਿਰਫ਼ ਗੁੰਮਰਾਹਕੁੰਨ ਢੁੱਚਰਬਾਜ਼ੀ ਹੈ।

## (ਖ) ਜਾਤ-ਪਾਤ

ਇਹ ਠੀਕ ਹੈ ਕਿ ਗੁੰਮਰਾਹ ਹੋਏ ਭੁੱਲੜ ਸਿੱਖ ਹਿੰਦੂ ਮਤ ਤੋਂ ਪ੍ਰਭਾਵਿਤ ਹੋ ਕੇ ਜਾਤ-ਪਾਤ ਦੀ ਜਿਲ੍ਹਣ ਵਿਚ ਫਸੇ ਕਰਮ-ਕਾਂਡ ਕਰ ਰਹੇ ਹਨ। ਗੁਰਮਤਿ ਸਿੱਧਾਂਤ ਹੈ :

**ਫਕੜ ਜਾਤੀ ਫਕੜੁ ਨਾਉ॥**
**ਸਭਨਾ ਜੀਆ ਇਕਾ ਛਾਉ॥** *(ਪੰਨਾ 83)*

**ਆਗੈ ਜਾਤਿ ਰੂਪੁ ਨ ਜਾਇ॥**
**ਤੇਹਾ ਹੋਵੈ ਜੇਹੇ ਕਰਮ ਕਮਾਇ॥** *(ਪੰਨਾ 363)*

ਤਥਾ :

**...ਉਪਦੇਸੁ ਚਹੁ ਵਰਨਾ ਕਉ ਸਾਝਾ॥** *(ਪੰਨਾ 748)*

**ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ॥**
**ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥** *(ਅਕਾਲ ਉਸਤਤ)*

ਦਸਵੇਂ ਪਾਤਿਸ਼ਾਹ ਨੇ ਖੰਡੇ ਬਾਟੇ ਦਾ ਅੰਮ੍ਰਿਤ ਆਪਣੀ ਉੱਮਤ ਨੂੰ ਛਕਾ ਕੇ ਜਾਤ-ਪਾਤ ਦਾ ਕੋਹੜ ਹਮੇਸ਼ਾ ਲਈ ਖ਼ਤਮ ਕਰ ਦਿੱਤਾ। ਜੇਕਰ ਕੋਈ ਹੁਕਮ ਅਦੂਲੀ ਕਰਦਾ ਹੈ ਤਾਂ ਗੁਰੂ ਦਾ ਦੇਣਦਾਰ ਹੈ ਤੇ ਗੁਰੂ ਦਾ ਸਿੱਖ ਨਹੀਂ ਹੋ ਸਕਦਾ।

## (ਗ) ਜਨੇਊ ਪਾਉਣਾ

ਪਤਾ ਨਹੀਂ ਇਹ ਢੁੱਚਰ ਲੇਖਕ ਦੇ ਦਿਮਾਗ਼ ਵਿਚ ਕਿਵੇਂ ਆਈ ਕਿ ਸਿੱਖ ਜਨੇਊ ਪਾਉਂਦੇ ਹਨ। ਗੁਰੂ ਨਾਨਕ ਪਾਤਿਸ਼ਾਹ ਨੇ 9 ਸਾਲ ਦੀ ਉਮਰ ਵਿਚ ਜਨੇਊ ਪਹਿਨਣ ਤੋਂ ਇਨਕਾਰ ਕਰ ਦਿੱਤਾ ਸੀ। ਵਿਅੰਗ ਕਰਦਿਆਂ ਫ਼ੁਰਮਾਇਆ :

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥** *(ਪੰਨਾ 471)*

ਇਹ ਸੱਚ ਹੈ ਕਿ ਨੌਵੇਂ ਗੁਰੂ ਨੇ ਹਿੰਦੂ ਧਰਮ ਦੀ ਰੱਖਿਆ ਲਈ ਬਲੀਦਾਨ ਦਿੱਤਾ, ਜਨੇਊ ਪਾਉਣ ਲਈ ਨਹੀਂ।

## (ਘ) ਸਿੱਖ ਹਿੰਦੂ ਤਿਉਹਾਰ ਤੇ ਰਸਮਾਂ ਕਰਦੇ ਹਨ

ਗੁਰੂ ਦਾ ਸੱਚਾ ਸਿੱਖ ਬਿਪਰੀਤ ਹਿੰਦੂਆਂ ਵਾਲੇ ਤਿਉਹਾਰ ਤੇ ਰਸਮਾਂ ਕਦੇ ਨਹੀਂ ਕਰਦਾ। ਹਾਂ, ਹਿੰਦੂਆਂ ਤੇ ਸਿੱਖਾਂ ਦੇ ਤਿਉਹਾਰ ਕਿਤੇ ਕਿਤੇ ਇੱਕੋ ਸਮੇਂ ਆਉਂਦੇ ਹਨ, ਜਿਵੇਂ ਦੀਵਾਲੀ ਅਤੇ ਵਿਸਾਖੀ ਆਦਿ ਰਲ ਕੇ ਮਨਾਉਂਦੇ ਹਨ ਪਰ ਆਪੋ-ਆਪਣੀ ਮਰਯਾਦਾ ਅਨੁਸਾਰ।

ਉਪਰੋਕਤ ਬਹਿਸ ਦਾ ਸਿੱਟਾ ਇਹ ਹੋਇਆ ਕਿ ਐਂਟੀ ਸਿੱਖ ਸਾਹਿਤ ਦਾ ਢੇਰ ਸਿਰਫ਼ ਸਿੱਖ ਕੌਮ ਨੂੰ ਭਰਮ ਭੁਲੇਖਿਆਂ ਦੇ ਜਾਲ ਵਿਚ ਫਸਾ ਕੇ ਖ਼ਤਮ ਕਰਨ ਲਈ ਲਿਖਿਆ ਜਾ ਰਿਹਾ ਹੈ। ਸਿੱਖ ਬੁੱਧੀਜੀਵੀ ਤੇ ਲਿਖਾਰੀਆਂ ਨੂੰ ਇਸ ਪਾਸੇ ਧਿਆਨ ਦੇ ਕੇ ਕੌਮ ਦੀ ਸੇਵਾ ਕਰਨੀ ਚਾਹੀਦੀ ਹੈ।

*(ਪੰਜਾਬ ਟਾਈਮਜ਼, 31 ਅਕਤੂਬਰ, 1991)*

# ਧਰਮ ਦੇ ਘਰ ਵਿਚ ਅਧਰਮ

**ਗੁਰੂ ਦੁਆਰੈ ਹੋਇ ਸੋਝੀ ਪਾਇਸੀ॥** *(ਪੰਨਾ 730)*

ਗੁਰੂ ਦੁਆਰੇ ਆਉਣਾ ਸਿੱਖ ਲਈ ਅਤਿ ਜ਼ਰੂਰੀ ਹੈ, ਕਿਉਂਕਿ ਇੱਥੋਂ ਹੀ "ਸਾਧ ਸੰਗਤਿ ਸਚਿਖੰਡਿ ਹੈ ਆਇ ਝਰੋਖੈ ਖੋਲੈ ਬਾਰੀ॥" (ਵਾਰ 11, ਪਉੜੀ 1) ਰੱਬ ਵਾਹਿਗੁਰੂ ਜੀ ਦੇ ਦੀਦਾਰ ਕਰਨ ਦੀ ਇੱਥੋਂ ਸਿੱਖਿਆ ਮਿਲਣੀ ਹੈ। ਗੁਰਦੁਆਰੇ ਹੀ ਵਿਦਿਆਰਥੀਆਂ ਲਈ ਸਕੂਲ ਹਨ। ਆਤਮਕ ਖੋਜੀਆਂ ਲਈ ਗਿਆਨ ਉਪਦੇਸ਼ਕ ਆਚਰਨ, ਰੋਗੀਆਂ ਲਈ ਸ਼ਫ਼ਾ, ਭੁੱਖਿਆਂ ਲਈ ਅੰਨ-ਪੂਰਣਤਾ, ਮੁਸਾਫ਼ਰਾਂ ਲਈ ਬਿਸਰਾਮ ਘਰ ਅਤੇ ਸਭ ਤੋਂ ਉੱਤੇ ਪੰਥ ਲਈ ਲੋਹਮਈ ਦੁਰਗ ਹਨ। ਇਹ ਪਵਿੱਤਰ ਸੋਮੇ ਧੜਿਆਂ ਵਿਚ ਵੰਡੇ ਜਾ ਰਹੇ ਹਨ ਤੇ ਇਸੇ ਹੀ ਧੜੇਬੰਦੀ ਕਾਰਨ "ਧਰਮ ਪੰਖ ਕਰ ਉਡਰਿਆ" ਜਾਪਦਾ ਹੈ।

ਇੰਗਲੈਂਡ ਦੇ ਗੁਰਦੁਆਰਿਆਂ ਦੀ ਹਾਲਤ ਬੁਰੀ ਹੈ। ਸ਼ਾਇਦ ਹੀ ਕੋਈ ਐਸਾ ਗੁਰਦੁਆਰਾ ਰਹਿ ਗਿਆ ਹੋਵੇ ਜਿਥੇ ਪੁਲਿਸ ਨੇ ਅੰਦਰ ਦਾਖ਼ਲ ਹੋ ਕੇ ਲੜਦੇ ਭਿੜਦੇ ਲੋਕਾਂ ਨੂੰ ਪਰ੍ਹੇ ਨਾ ਕੀਤਾ ਹੋਵੇ। ਤਕਰੀਬਨ 99 ਪ੍ਰਤੀਸ਼ਤ ਗੁਰਦੁਆਰਿਆਂ ਦੇ ਪ੍ਰਬੰਧ ਦੇ ਸਿਲਸਿਲੇ ਵਿਚ ਫਸੇ ਧੜਿਆਂ ਦੇ ਕੇਸ ਕੋਰਟਾਂ ਵਿਚ ਚੱਲ ਰਹੇ ਹਨ। ਕੁਝ ਸਾਲਾਂ ਤੋਂ ਜਾਤਾਂ ਬਰਾਦਰੀਆਂ ਦੇ ਨਾਮ ਦੇ ਗੁਰਦੁਆਰੇ ਹੋਂਦ ਵਿਚ ਆਏ ਹਨ। ਸਿੱਖ ਧਰਮ ਜਾਤ-ਪਾਤ ਦਾ ਖੰਡਨ ਕਰਦਾ ਹੈ, ਪ੍ਰੰਤੂ ਅਸੀਂ ਇਸ ਸੰਕਲਪ ਨੂੰ ਹੋਰ ਉਜਾਗਰ ਕਰਨ ਲਈ ਜਾਤ ਦੇ ਨਾਮ 'ਤੇ ਗੁਰਦੁਆਰੇ ਖੜੇ ਕਰ ਲਏ। ਇਹ ਗ਼ਲਤ ਪਰੰਪਰਾ ਚਾਲੂ ਹੋਣ 'ਤੇ ਸੋਚਿਆ ਤਾਂ ਇਹ ਸੀ ਕਿ ਸ਼ਾਇਦ ਗੁਰਦੁਆਰਿਆਂ ਵਿਚ ਅਮਨ ਸ਼ਾਂਤੀ ਰਹੇਗੀ, ਪਰ ਚੌਧਰਮੇ ਦੀ ਲੜਾਈ ਬਰਾਦਰੀ ਦੇ ਗੁਰਦੁਆਰਿਆਂ ਵਿਚ ਵੀ ਉਸੇ ਤਰ੍ਹਾਂ ਚਾਲੂ ਹੋ ਗਈ। ਹੁੱਲੜਬਾਜ਼ੀ ਨੂੰ ਰੋਕਣ ਲਈ ਪੁਲਿਸ ਇਥੇ ਵੀ ਦੀਵਾਨ ਅਸਥਾਨਾਂ ਵਿਚ ਦਾਖ਼ਲ ਹੋਈ। ਪੁਲਿਸ ਦਾ ਧਰਮ ਅਸਥਾਨ ਵਿਚ ਦਾਖ਼ਲ ਹੋਣਾ ਚੰਗਾ ਸ਼ਗਨ ਨਹੀਂ। ਇਸ ਧੱਕੇਸ਼ਾਹੀ ਵਿਰੁੱਧ ਸਮੁੱਚੀ ਕੌਮ ਨੂੰ ਪ੍ਰੋਟੈਸਟ ਕਰਨਾ ਚਾਹੀਦਾ ਹੈ।

ਅਮਰੀਕਾ, ਕੈਨੇਡਾ, ਜਰਮਨੀ ਤੇ ਯੂਰਪ ਦੇ ਹੋਰ ਮੁਲਕਾਂ ਵਿਚ ਸੁਣਦੇ ਹਾਂ ਕਿ ਖਰੂਦ ਇਸੇ ਤਰ੍ਹਾਂ ਹੀ ਪੈਂਦਾ ਰਹਿੰਦਾ ਹੈ। ਆਪਣਾ ਝੱਗਾ ਚੁੱਕਿਆਂ ਆਪਣਾ ਹੀ ਢਿੱਡ ਨੰਗਾ ਹੁੰਦਾ ਹੈ, ਪ੍ਰੰਤੂ ਲੇਖਾ-ਜੋਖਾ ਕਰ ਕੇ ਕੌਮ ਵਿਚ ਆ ਰਹੀਆਂ ਕਮਜ਼ੋਰੀਆਂ ਤੇ ਖ਼ਾਸ ਕਰਕੇ ਗੁਰਦੁਆਰਿਆਂ ਦੀ ਹੋ ਰਹੀ ਬੇਹੁਰਮਤੀ ਭਾਵੇਂ ਕਿਸੇ ਕਾਰਨ ਹੋਵੇ, ਕੌਮ ਦੇ ਮੁਹਾਣਿਆਂ ਨੂੰ ਧਿਆਨ ਦੇਣਾ ਜ਼ਰੂਰੀ ਹੈ। ਪੰਜਾਬ ਵਿਚ ਨੀਲਾ ਤੇ ਕਾਲਾ ਸਾਕਾ ਵਰਗੀਆਂ ਭਿਆਨਕ ਘਟਨਾਵਾਂ ਹੋ ਚੁੱਕੀਆਂ ਹਨ। ਹਜ਼ਾਰਾਂ

ਨਿਹੱਥੇ, ਬੇਕਸੂਰ ਸਿੰਘ ਸਿੰਘਣੀਆਂ ਤੇ ਬੱਚੇ ਸ਼ਹੀਦ ਕੀਤੇ ਜਾ ਚੁੱਕੇ ਹਨ। ਗੁਰਦੁਆਰਿਆਂ ਵਿਚ ਹੋਈਆਂ ਬੇਹੁਰਮਤੀਆਂ ਯਾਦ ਕਰ ਕੇ ਅੱਖਾਂ ਭਰ ਆਉਂਦੀਆਂ ਹਨ। ਮੰਨ ਲੈਂਦੇ ਹਾਂ ਕਿ ਭਾਰਤ ਸਰਕਾਰ ਹਿੰਦੂ ਪੱਖੀ ਹੋਣ ਕਰਕੇ ਬੇਅਦਬੀਆਂ ਕਰ ਰਹੀ ਹੈ ਜਾਂ ਕਰਵਾ ਰਹੀ ਹੈ ਪਰ ਦੁਨੀਆਂ ਦੇ ਦੂਸਰੇ ਮੁਲਕਾਂ ਵਿਚ ਗੁਰਦੁਆਰਿਆਂ ਦੀ ਇਹ ਦੁਰਦਸ਼ਾ ਕਿਉਂ ਹੋ ਰਹੀ ਹੈ ? ਕੀ ਸਚਮੁੱਚ ਹੀ ਅਸੀਂ ਇੰਨੇ ਨਿੱਘਰ ਚੁੱਕੇ ਹਾਂ ਕਿ ਸਾਨੂੰ ਚੱਲੀ ਆ ਰਹੀ ਪਵਿੱਤਰ ਸਿੱਖੀ ਪਰੰਪਰਾ ਹੀ ਯਾਦ ਨਹੀਂ ? "ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ।" ਸੱਚੇ ਪਾਤਿਸ਼ਾਹ ਨੇ ਖ਼ਾਲਸਾ ਪੰਥ ਸਾਜ ਕੇ ਜਿਸ ਨੂੰ ਅਨੇਕਾਂ ਵਰਦਾਨ ਦੇ ਕੇ ਨਿਵਾਜਿਆ ਤੇ ਸੱਜਦਾ ਕੀਤਾ, ਅਸੀਂ ਅੱਜ ਕੈਸਾ ਸਿੱਖੀ ਕਿਰਦਾਰ ਦਿਖਾ ਰਹੇ ਹਾਂ ? ਆਉਣ ਵਾਲੀ ਪੀੜ੍ਹੀ ਸਾਨੂੰ ਕਿਸ ਤਰ੍ਹਾਂ ਯਾਦ ਕਰੇਗੀ ? ਕਦੇ ਸੋਚਿਆ ਹੈ ? ਇਸ ਗੰਭੀਰ ਮਸਲੇ ਨੂੰ ਹੱਲ ਕਰਨ ਲਈ ਸਾਡੇ ਦਾਨਸ਼ਮੰਦਾਂ ਨੂੰ ਧਿਆਨ ਦੇਣਾ ਚਾਹੀਦਾ ਹੈ।

ਗੁਰਦੁਆਰਿਆਂ ਅੰਦਰ ਪੁਲਿਸ ਬਾਰ ਬਾਰ ਕਿਉਂ ਦਾਖ਼ਲ ਹੁੰਦੀ ਹੈ ? ਕੀ ਦੇਸ ਤੇ ਪ੍ਰਦੇਸ ਦੀ ਪੁਲਿਸ ਸਚਮੁੱਚ ਹੀ ਸਿੱਖ ਮਰਯਾਦਾ ਭੰਗ ਕਰ ਕੇ ਸਿੱਖ ਕੌਮ ਨੂੰ ਖ਼ਤਮ ਕਰਨ 'ਤੇ ਤੁਲੀ ਬੈਠੀ ਹੈ ਜਾਂ ਭੋਲ ਅਣਭੋਲ ਅਸੀਂ ਸਿੱਖ ਹੀ ਇਸ ਹੋ ਰਹੀ ਬੇਅਦਬੀ ਦਾ ਕਾਰਨ ਤਾਂ ਨਹੀਂ ਬਣ ਰਹੇ ? ਕੀ ਗੁਰਦੁਆਰੇ ਪੂਜਾ-ਪਾਠ ਕਰਨ ਲਈ ਹੀ ਹਨ ਜਾਂ ਸਿਆਸਤ ਘੋਟਣ ਲਈ ਉਸਾਰੇ ਗਏ ਹਨ ? ਜਾਂ ਦੋਨਾਂ ਮਕਸਦਾਂ ਲਈ ? ਇਹੋ ਜਿਹੇ ਕਈ ਸਵਾਲ ਸਿੱਖ ਕੌਮ ਦੇ ਸਾਹਮਣੇ ਮੂੰਹ ਅੱਡੀ ਖੜੇ ਹਨ।

**ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥** *(ਪੰਨਾ 1285)*

ਪੂਰੇ ਸ਼ਬਦ ਵਿਚ ਜ਼ਿੰਦਗੀ ਦੇ ਹਰ ਕਦਮ 'ਤੇ ਅਕਲ ਨਾਲ ਸੋਚ ਕੇ ਚੱਲਣ ਦੀ ਵਾਰਨਿੰਗ ਦਿੱਤੀ ਗਈ ਹੈ। ਮੇਰੀ ਤੁਛ ਬੁੱਧੀ ਅਨੁਸਾਰ ਸਾਨੂੰ ਸਭ ਤੋਂ ਪਹਿਲਾਂ ਆਪਣੀ ਹੀ ਪ੍ਰਚੱਲਤ ਮਰਯਾਦਾ ਪੁਰਾਤਨ ਸਿੱਖ ਇਤਿਹਾਸ ਦੀ ਰੌਸ਼ਨੀ ਵਿਚ ਘੋਖਣੀ ਚਾਹੀਦੀ ਹੈ। ਇਹ ਡੁੱਲ੍ਹੇ ਬੇਰ ਗੁਰਮਤਿ ਦੀ ਕਸਵੱਟੀ 'ਤੇ ਪਰਖਿਆਂ ਇਕੱਠੇ ਕੀਤੇ ਜਾ ਸਕਦੇ ਹਨ। ਆਓ ਵਿਚਾਰ ਸਾਂਝੇ ਕਰੀਏ।

## ਮੀਰੀ ਤੇ ਪੀਰੀ ਦਾ ਸੰਕਲਪ

ਇਸ ਵੇਲੇ ਪੁਲੀਟੀਕਲ ਖ਼ਿਆਲਾਂ ਦਾ ਜ਼ੋਰ ਵੱਧ ਰਿਹਾ ਹੈ ਤੇ ਲੋਕ ਆਪਣੀ ਦੁਨਿਆਵੀ ਪ੍ਰਤਿਭਾ ਲਈ ਧਰਮ ਤੋਂ ਬੇਮੁੱਖ ਹੋ ਰਹੇ ਹਨ, ਬਲਕਿ ਵੇਚ ਰਹੇ ਹਨ। ਸਿੱਖਾਂ ਵਿਚ ਅਜਿਹੇ ਲੀਡਰ ਪੈਦਾ ਹੋ ਚੁੱਕੇ ਹਨ ਜੋ ਧਾਰਮਿਕ ਕੰਮਾਂ ਨੂੰ ਆਪਣੀਆਂ ਜ਼ਾਤੀ ਗ਼ਰਜ਼ਾਂ ਦੇ ਨੁਕਤਾ-ਨਿਗਾਹ ਤੋਂ ਦੇਖਦੇ ਤੇ ਕਰਦੇ ਹਨ।

**ਰਾਜ ਬਿਨਾ ਨਹਿ ਧਰਮ ਚਲੇ ਹੈ।**
**ਧਰਮ ਬਿਨਾ ਸਭ ਦਲੇ ਮਲੈ ਹੈ।** *(ਲੋਹ ਪ੍ਰਕਾਸ਼ ਗ੍ਰੰਥ)*

ਸਾਡੇ ਲੀਡਰ ਇਹਨਾਂ ਲਾਈਨਾਂ ਦਾ ਸਹਾਰਾ ਲੈ ਕੇ ਧਰਮ ਤੇ ਸਿਆਸਤ ਨੂੰ ਰਲਗੱਡ ਕਰਨ ਵਿਚ ਰੁੱਝੇ ਹੋਏ ਹਨ। ਇਸ ਦੇ ਅੰਤਰੀਵ ਭਾਵ ਤੋਂ ਕੋਸਾਂ ਦੂਰ ਹਨ। ਅਸੀਂ ਹਵਾ ਵਿਚ ਸੋਟੇ ਮਾਰੀ ਜਾ ਰਹੇ ਹਾਂ। ਧਰਮ ਦੀ ਆਪਣੀ ਜਗ੍ਹਾ ਹੈ, ਸਿਆਸਤ

ਦੀ ਆਪਣੀ ਥਾਂ। ਆਪਣੀ ਆਪਣੀ ਜਗ੍ਹਾ ਰਹਿ ਕੇ ਇਕ ਦੂਸਰੇ ਸਿੱਧਾਂਤ ਦੀ ਮੱਦਦ ਕਰਦੇ ਹਨ। ਸਿਰਫ਼ ਸਿਆਸਤ ਹਰ ਧਾਰਮਿਕ ਕੰਮ ਵਿਚ ਘਸੋੜੀ ਜਾਣਾ ਧਰਮ ਵੱਲੋਂ ਮੂੰਹ ਮੋੜਨਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੀ ਮਿਸਾਲ ਸਾਡੇ ਸਾਹਮਣੇ ਹੈ। ਅਜੋਕਾ ਸਿੱਖ ਲੀਡਰ ਧਰਮ ਨੂੰ ਹੱਥ ਠੋਕਾ ਬਣਾ ਕੇ ਵਰਤ ਰਿਹਾ ਹੈ। ਧਰਮ ਅਥਵਾ ਪੰਥ ਦੇ ਨਾਮ 'ਤੇ ਵੋਟਾਂ ਬਟੋਰਦਾ ਹੈ ਅਤੇ ਇਸ ਦੀਆਂ ਕਰਤੂਤਾਂ ਧਾਰਮਿਕ ਪੱਖੋਂ ਬਿਲਕੁਲ ਉਲਟ ਸਾਬਤ ਹੋ ਰਹੀਆਂ ਹਨ। ਮੌਕਾ ਮਿਲਣ 'ਤੇ ਇਹ ਲੀਡਰ ਲੁੱਟ ਖਸੁੱਟ ਰੱਜ ਕੇ ਕਰਦੇ ਹਨ। ਸਿੱਖ ਸਿਆਸਤਦਾਨ ਧਰਮ ਵਿਚ ਦਖ਼ਲ ਦੇਣਾ ਆਪਣਾ ਕਾਨੂੰਨੀ ਹੱਕ ਤੇ ਪਰਮ ਧਰਮ ਸਮਝਦੇ ਹਨ। ਧਾਰਮਿਕ ਪਦਵੀਆਂ (ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਤੇ ਤਖ਼ਤ ਸਾਹਿਬਾਨ ਦੇ ਜਥੇਦਾਰ) ਵਾਸਤੇ ਉਮੀਦਵਾਰਾਂ ਦੀਆਂ ਨਿਯੁਕਤੀਆਂ ਵੇਲੇ ਵੀ ਸਿਆਸਤਦਾਨ ਦਖ਼ਲ-ਅੰਦਾਜ਼ੀ ਕਰਦੇ ਹਨ, ਜਿਸ ਕਰਕੇ ਧਾਰਮਿਕ ਪੱਖੋਂ ਇਹ ਪਦਵੀਆਂ ਗ਼ਲਤ ਬੰਦਿਆਂ ਹੱਥ ਆ ਜਾਂਦੀਆਂ ਹਨ। ਸ਼੍ਰੋਮਣੀ ਕਮੇਟੀ ਦਾ ਆਪਣਾ ਪ੍ਰਧਾਨ ਹੈ ਪਰ ਇਹ ਵੀ ਪੁਲੀਟੀਕਲ ਬਾਡੀ ਅਕਾਲੀ ਦਲ ਦਾ ਦੁਬੇਲ ਬਣਿਆ ਰਹਿੰਦਾ ਹੈ। ਧਰਮ ਦਾ ਕੰਡਾ ਸਿਆਸਤ 'ਤੇ ਹੋਣਾ ਚਾਹੀਦਾ ਹੈ, ਧਰਮ ਹੀ ਸਿੱਖ ਲਈ ਗਾਡੀ ਰਾਹ ਹੋਣਾ ਚਾਹੀਦਾ ਹੈ ਨਾ ਕਿ ਫੋਕੀ ਸਿਆਸਤ। ਅੱਜ-ਕੱਲ੍ਹ ਗੁਰਦੁਆਰਿਆਂ ਵਿਚ ਬਹੁਤੀ ਸਿਆਸੀ ਦਖ਼ਲ-ਅੰਦਾਜ਼ੀ ਕਰ ਕੇ ਸ਼ਾਂਤੀ ਦੇ ਸੋਮੇ ਜੰਗ ਦੇ ਮੈਦਾਨ ਬਣਦੇ ਜਾ ਰਹੇ ਹਨ।

## ਪੂਜਾ ਦਾ ਧਾਨ

ਇਕ ਪੁਰਾਤਨ ਸਾਖੀ ਸੁਣਦੇ ਆ ਰਹੇ ਹਾਂ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਪੂਜਾ ਦਾ ਧਾਨ ਦਰਿਆ ਵਿਚ ਸੁੱਟ ਦਿੱਤਾ ਤੇ ਆਪਣੇ ਗ਼ਰੀਬ ਸਿੱਖਾਂ ਨੂੰ ਨਹੀਂ ਸੀ ਦਿੱਤਾ। ਮਾਤਾ ਗੁਜਰੀ ਜੀ ਪਾਸ ਕੁਝ ਆਗੂ ਸਿੱਖਾਂ ਨੇ ਸਤਿਗੁਰੂ ਜੀ ਨੂੰ ਐਸਾ ਕਰਨ ਤੋਂ ਰੋਕਣ ਲਈ ਬੇਨਤੀ ਕੀਤੀ। ਸਤਿਗੁਰੂ ਜੀ ਦਾ ਉੱਤਰ ਸੀ ਕਿ ਉਹ ਆਪਣੇ ਪੁੱਤਰਾਂ ਨੂੰ ਜ਼ਹਿਰ ਕਿਵੇਂ ਦੇ ਸਕਦੇ ਹਨ ? ਉਹਨਾਂ ਦਾ ਭਾਵ ਸੀ ਕਿ ਪੂਜਾ ਦਾ ਧਾਨ ਮਤ ਮਾਰ ਦਿੰਦਾ ਹੈ। ਪੂਜਾ ਦਾ ਧਾਨ ਹੜੱਪ ਕਰਨ ਵਾਲੇ ਮਸੰਦਾਂ ਨੂੰ ਸਾੜਨ ਦਾ ਪ੍ਰਸੰਗ ਵੀ ਢਾਡੀ ਸਿੰਘ ਆਮ ਸਿੱਖ ਸੰਗਤਾਂ ਨੂੰ ਗਾ ਕੇ ਸੁਣਾਉਂਦੇ ਰਹਿੰਦੇ ਹਨ। ਸਿੱਖ ਕੌਮ ਦਾ ਰਸਾਤਲ ਵੱਲ ਧੱਕਿਆ ਜਾਣਾ ਵੀ ਪੂਜਾ ਦਾ ਧਾਨ ਛਕਣ ਕਰਕੇ ਹੀ ਹੋ ਰਿਹਾ ਹੈ। ਸਾਡੇ ਅਖੌਤੀ ਲੀਡਰਾਂ ਦੀਆਂ ਨਜ਼ਰਾਂ ਗੁਰਦੁਆਰਿਆਂ ਦੀਆਂ ਗੋਲਕਾਂ 'ਤੇ ਲੱਗੀਆਂ ਰਹਿੰਦੀਆਂ ਹਨ। ਇਹੋ ਹੀ ਝਗੜੇ ਦੀ ਜੜ੍ਹ ਮੂਲ ਕਾਰਨ ਸਾਬਤ ਹੋ ਰਹੀ ਹੈ। ਸਿੱਖ ਇਤਿਹਾਸ ਵੱਲ ਝਾਤੀ ਮਾਰਿਆਂ ਇਹ ਗੱਲ ਹੋਰ ਵੀ ਨਿੱਖਰ ਕੇ ਸਾਹਮਣੇ ਆ ਜਾਂਦੀ ਹੈ। ਗੁਰਦੁਆਰਾ ਜਨਮ ਅਸਥਾਨ ਨਨਕਾਣਾ ਸਾਹਿਬ ਦਾ ਮਹੰਤ ਨਰੈਣੂ ਤੇ ਹੋਰ ਇਤਿਹਾਸਕ ਗੁਰਦੁਆਰਿਆਂ ਦੇ ਮਹੰਤ ਪੂਜਾ ਦਾ ਧਾਨ ਛਕਣ ਕਰ ਕੇ ਹੀ ਆਚਾਰਹੀਨ ਹੋ ਗਏ ਸਨ। ਪੂਜਾ ਦਾ ਧਾਨ ਹਜ਼ਮ ਕਰਨਾ ਨਾਮੁਮਕਿਨ ਹੈ। ਇਹਨਾਂ ਦਾ ਨਾਸ਼ ਵੀ ਬੜਾ ਮੰਦਾ ਹੋਇਆ। ਮਹੰਤਾਂ ਦੀ ਜਗ੍ਹਾ ਅੱਜ-ਕੱਲ੍ਹ ਇਹ ਲੀਡਰ ਤੇ ਗੁਰਦੁਆਰਾ ਪ੍ਰਬੰਧਕ ਨਵੇਂ ਰੂਪ ਵਿਚ ਮਹੰਤ ਪੈਦਾ ਹੋ ਰਹੇ ਹਨ। ਫ਼ਰਕ ਸਿਰਫ਼

ਇਹ ਹੈ ਕਿ ਇਹ ਧਰਮ ਦੇ ਨਾਮ ’ਤੇ ਵੋਟਾਂ ਬਟੋਰ ਕੇ ਆਪਣੀਆਂ ਗੱਦੀਆਂ ਪੱਕੀਆਂ ਕਰਨੀਆਂ ਚਾਹੁੰਦੇ ਹਨ। ਅੰਤ ਇਨ੍ਹਾਂ ਦਾ ਹਸ਼ਰ ਵੀ ਉਹੋ ਜਿਹਾ ਹੀ ਹੋਵੇਗਾ।

ਧਰਮ ਦੇ ਘਰ ਵਿਚ ਹੀ ਧਰਮ ਦੀ ਅਣਹੋਂਦ ਕਾਰਨ ਸਾਡੇ ਗੁਰਦੁਆਰੇ ਸੁਖ-ਸ਼ਾਂਤੀ ਦੇ ਸੋਮੇ ਅਸ਼ਾਂਤੀ ਤੇ ਲੜਾਈ ਝਗੜੇ ਦੇ ਅਖਾੜੇ ਬਣਦੇ ਜਾ ਰਹੇ ਹਨ। ਕਬੀਰ ਜੀ ਫ਼ੁਰਮਾਉਂਦੇ ਹਨ : “ਸਚਾ ਸਤਿਗੁਰੁ ਕਿਆ ਕਰੇ ਜਉ ਸਿੱਖਾਂ ਮਹਿੰ ਚੂਕ” ਜਿਸ ਸਮੇਂ ਧਰਮ ਦੇ ਆਗੂ ਹੀ ਅਸਲ ਵਿਚ ਕੁਕਰਮੀ, ਪਾਖੰਡੀ ਤੇ ਖ਼ੁਦਗ਼ਰਜ਼ ਬਣ ਜਾਂਦੇ ਹਨ ਤਾਂ ਲੜਾਈਆਂ ਝਗੜੇ ਸ਼ੁਰੂ ਹੋ ਜਾਂਦੇ ਹਨ।

“ਸਬਦੁ ਗੁਰੂ ਸੁਰਤਿ ਧੁਨਿ ਚੇਲਾ” ਦੇ ਸਿੱਧਾਂਤ ’ਤੇ ਚੱਲਣ ਲਈ ਗੁਰੂ ਸਾਹਿਬ ਨੇ ਕਰੜਾ ਹੁਕਮ ਕੀਤਾ। ਅਸੀਂ ਗੁਰੂ ਗ੍ਰੰਥ ਸਾਹਿਬ ਨੂੰ ਦਸ ਪਾਤਿਸ਼ਾਹੀਆਂ ਦੀ ਜੋਤਿ, ਸ਼ਬਦ ਦਾ ਅਵਤਾਰ, ਜਾਗਦੀ ਜੋਤਿ ਤੇ ਹਾਜ਼ਰ ਨਾਜ਼ਰ ਸਤਿਗੁਰੂ ਆਖਦੇ ਜ਼ਰੂਰ ਹਾਂ ਪ੍ਰੰਤੂ ਪ੍ਰੈਕਟੀਕਲੀ ਕੋਹਾਂ ਦੂਰ ਹਾਂ। ‘ਲੋਗਨ ਰਾਮੁ ਖਿਲਉਨਾ ਜਾਨਾ’ ਵਾਲੀ ਸਾਡੀ ਅਵਸਥਾ ਬਣ ਚੁੱਕੀ ਹੈ :

**ਇਕਿ ਅਪਨੈ ਸੁਆਇ ਆਇ ਬਹਹਿ ਗੁਰ ਆਗੈ**
**ਜਿਉ ਬਗੁਲ ਸਮਾਧਿ ਲਗਾਈਐ ॥**
**ਬਗੁਲਾ ਕਾਗ ਨੀਚ ਕੀ ਸੰਗਤਿ**
**ਜਾਇ ਕਰੰਗ ਬਿਖੂ ਮੁਖਿ ਲਾਈਐ ॥** *(ਪੰਨਾ 881)*

ਜਾਪਦੈ ਅਸੀਂ ਗੁਰਦੁਆਰੇ ਨਿੰਦਾ ਚੁਗ਼ਲੀ ਕਰਨ ਲਈ ਹੀ ਜਾਂਦੇ ਹਾਂ ਤੇ ਲੰਗਰ ਛਕ ਕੇ ਵਾਪਸ ਆ ਜਾਂਦੇ ਹਾਂ। ਗੁਰੂ ਫ਼ਿਲਾਸਫ਼ੀ ਨੂੰ ਸਮਝਣ ਤੋਂ ਕੋਰੇ ਹੀ ਰਹਿ ਜਾਂਦੇ ਹਾਂ। ਗੁਰਦੁਆਰਿਆਂ ਵਿਚ ਫੈਲ ਰਹੀ ਆਪੋ-ਧਾਪੀ ਤੇ ਗੋਲਕ ’ਤੇ ਕਬਜ਼ੇ ਦੀ ਦੌੜ ਤੇ ਅਸ਼ਾਂਤੀ ਦਾ ਮਾਹੌਲ ਅਖੌਤੀ ਸਾਧਾਂ ਸੰਤਾਂ ਦੇ ਵਾਹਵਾ ਰਾਸ ਆਇਆ ਹੈ। ਉਹਨਾਂ ਦੇ ਡੇਰੇ ਹੋਰ ਪੱਕੇ ਹੋ ਰਹੇ ਹਨ। ਗੁਰੂ ਡੰਮ ਦਾ ਪ੍ਰਚਾਰ ਇਨ੍ਹਾਂ ਡੇਰਿਆਂ ਵਿਚ ਵੱਧ ਫੁੱਲ ਰਿਹਾ ਹੈ। ਰਾਧਾ ਸਵਾਮੀਏ, ਨਰਕਧਾਰੀਏ ਤੇ ਦਰਸ਼ਨਦਾਸੀਏ ਇਸੇ ਕਲਰ ਦੀ ਉਪਜ ਹਨ। ਕਾਸ਼ ! ਅਸੀਂ ਆਪਣਾ ਜੀਵਨ ਗੁਰਮਤਿ ਸੇਧਾਂ ਅਨੁਕੂਲ ਚਲਾ ਸਕੀਏ।

ਯੂ.ਕੇ. ਦੇ ਤਕਰੀਬਨ ਸਾਰੇ ਗੁਰਦੁਆਰਿਆਂ ’ਤੇ ਖ਼ਾਲਿਸਤਾਨੀ ਪੱਖੀ ਧੜਿਆਂ ਦਾ ਕਬਜ਼ਾ ਸੀ। ਸਾਧਾਂ ਸੰਤਾਂ ਦੇ ਡੇਰਿਆਂ ’ਤੇ ਇਹ ਫਟਕ ਨਹੀਂ ਸਕਦੇ। ਗੁਰਦੁਆਰਿਆਂ ਦੀਆਂ ਗੋਲਕਾਂ ਸਦਕਾ ਇਹਨਾਂ ਦਾ ਬੋਲਬਾਲਾ ਕਾਇਮ ਹੈ। ਚੌਧਰਮੇ ਦੇ ਰੋਗੀਆਂ ਨੂੰ ਇਹ ਯਾਦ ਨਹੀਂ ਕਿ ਕੋਈ ਵੀ ਮੂਵਮੈਂਟ ਪਬਲਿਕ ਜਾਂ ਸੰਗਤ ਦੀ ਮਦਦ ਬਿਨਾਂ ਕਾਮਯਾਬ ਨਹੀਂ ਹੁੰਦੀ ਦੇਖੀ। ਸਿੱਖ ਸੰਗਤਾਂ ਪੁੱਛਦੀਆਂ ਹਨ ਕਿ ਗੁਰਦੁਆਰੇ ਤਾਂ ਇਹਨਾਂ ਤੋਂ ਸੰਭਾਲ ਨਹੀਂ ਹੁੰਦੇ, ਖ਼ਾਲਿਸਤਾਨ ਲੈ ਕੇ ਜਾਂ ਬਣਾ ਕੇ ਇਹ ਕੀ ਚੱਜ ਘੋਲਣਗੇ। ਮੇਰੀ ਸਾਰੀਆਂ ਹੀ ਜੁਝਾਰੂ ਜਥੇਬੰਦੀਆਂ ਪ੍ਰਤੀ ਸਨਿਮਰ ਬੇਨਤੀ ਹੈ ਕਿ ਪਹਿਲਾਂ ਆਪਣੇ ਭਗਤੀ ਤੇ ਸ਼ਕਤੀ ਦੇ ਸੋਮਿਆਂ ਦੀ ਸੰਭਾਲ ਕਰੋ। ਅਸੀਂ ਸਾਰੀ ਦੁਨੀਆਂ ਵਿਚ ਬਦਨਾਮ ਹੋ ਰਹੇ ਹਾਂ। ਅਜੇ ਵੀ ਡੁੱਲ੍ਹੇ ਬੇਰਾਂ ਦਾ ਕੁਛ ਨਹੀਂ ਵਿਗੜਿਆ, ‘ਉਹ ਨਹੀਂ ਭੁੱਲਾ ਜੋ ਮੁੜ ਘਰ ਆ ਜਾਵੇ।’

ਸੰਤ ਭਿੰਡਰਾਂਵਾਲਿਆਂ ਨੇ ਇਕ ਵੇਰਾਂ ਆਪਣੇ ਲੈਕਚਰ ਵਿਚ ਆਖਿਆ ਸੀ ਕਿ (ਉਸ ਸਮੇਂ ਅਨੰਦਪੁਰ ਮਤੇ ਦੀ ਗੱਲ ਦਾ ਪ੍ਰਚਾਰ ਜ਼ੋਰਾਂ ’ਤੇ ਸੀ) ਅਨੰਦਪੁਰ ਦਾ

ਮਤਾ ਲੈਣਾ ਹੈ ਤਾਂ ਪਹਿਲਾਂ ਅਨੰਦਪੁਰ ਸਾਹਿਬ ਵਾਪਸ ਆਪਣੇ ਘਰ ਆਵੋ ਭਾਵ ਸੱਚੇ ਗੁਰੂ ਗ੍ਰੰਥ ਸਾਹਿਬ ਦੇ ਲੜ ਲੱਗੋ। ਧੜਿਆਂ ਨੂੰ ਛੱਡੋ। ਜਾਤ ਬਿਰਾਦਰੀ ਦਾ ਕੋਹੜ ਗਲੋਂ ਲਾਹਵੋ। ਸ਼ਰਾਬ ਆਦਿ ਨਸ਼ਿਆਂ ਦਾ ਤਿਆਗ ਕਰੋ। ਨਿਸ਼ਕਾਮ ਬਿਰਤੀ ਵਾਲੇ ਹੋ ਕੇ ਗੁਰਦੁਆਰਿਆਂ ਦੀ ਸੇਵਾ-ਸੰਭਾਲ ਲਈ ਤੱਤਪਰ ਹੋਵੋ। ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖੀ ਦਾ ਤੱਤ ਸਾਰ ਸਮਝਾਉਂਦਿਆਂ ਬ੍ਰਿਛ ਨਾਲ ਤੁਲਨਾ ਦੇ ਕੇ ਫ਼ੁਰਮਾਇਆ ਸੀ :

ਸਿੱਖੀ ਦੀ ਜੜ੍ਹ ਹੈ—ਨਿਮਰਤਾ।
ਸਿੱਖੀ ਦੀਆਂ ਸ਼ਾਖ਼ਾਂ—ਸੇਵਾ।
ਸਿੱਖੀ ਦੇ ਪੱਤੇ—ਸਾਧ ਸੰਗਤ।
ਫੁੱਲ ਪੈਂਦਾ ਹੈ—ਸ਼ਬਦ ਦੀ ਸੂਝ ਦਾ।

ਫਲ ਗਿਰਦਾ ਹੈ—ਸਰੀਰ ਦਾ ਖ਼ਿਆਲ ਹੀ ਵਿੱਚੋਂ ਨਿਕਲ ਜਾਂਦਾ ਹੈ। ਇਸ ਲਈ "ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ" (ਪੰਨਾ 918) ਗੁਰੂ ਪਿਆਰਿਓ ! ਗੁਰੂ ਨੂੰ ਹਾਜ਼ਰ ਨਾਜ਼ਰ ਸਮਝੋ। ਗੁਰਦੁਆਰਿਆਂ ਵਿਚ ਪੁਲਿਸ ਕਦੇ ਨਹੀਂ ਆ ਸਕੇਗੀ ਜੇਕਰ ਸਾਡਾ ਕਿਰਦਾਰ ਗੁਰਸਿੱਖਾਂ ਵਾਲਾ ਹੋਵੇਗਾ। ਗੁਰਬਾਣੀ ਗਾਡੀ ਰਾਹ 'ਤੇ ਚੱਲਿਆਂ ਇਹ ਝਗੜੇ ਬਖੇੜੇ ਤੇ ਧੜੇਬੰਦੀਆਂ ਖ਼ਤਮ ਹੋ ਕੇ ਹੀ 'ਹਲੇਮੀ ਰਾਜ' ਬਹਾਲ ਹੋਵੇਗਾ।

**ਨਾਨਕ ਮੇਲਿ ਮੇਲਿ ਪ੍ਰਭ ਸੰਗਤਿ ਮਿਲਿ ਸੰਗਤਿ ਹੰਸੁ ਕਰਾਈਐ॥** *(ਪੰਨਾ 881)*

*(ਦੇਸ ਪ੍ਰਦੇਸ, 28.12.1990)*

# ਖੰਡਾ ਪ੍ਰਿਥਮੈ ਸਾਜਿ ਕੈ ਜਿਨਿ ਸਭ ਸੈਸਾਰੁ ਉਪਾਇਆ

ਯੂ.ਕੇ. 'ਚੋਂ ਛਪਦੇ ਇਕ ਸਮਕਾਲੀ ਅਖ਼ਬਾਰ ਦੇ ਅੰਕ ਨੰਬਰ 1497, ਮਿਤੀ 20.3.1998 ਵਿਚ ਡਾ. ਜਗਜੀਤ ਸਿੰਘ ਦਾ 'ਹਰੇਕ ਖ਼ਾਲਿਸਤਾਨੀ ਦੇਸ਼ ਭਗਤ ਨੂੰ ਖੰਡੇ ਦਾ ਕੌਮੀ ਨਿਸ਼ਾਨ ਲਾਉਣ ਦਾ ਹੱਕ ਹੈ' ਸਿਰਲੇਖ ਹੇਠ ਖ਼ਤ ਛਪਿਆ ਸੀ। ਦਾਸ ਦੀ ਗੁਰਮਤਿ ਸੰਬੰਧੀ ਖੋਜ ਬਹੁਤ ਨਹੀਂ ਹੈ ਪ੍ਰੰਤੂ ਡਾ. ਸਾਹਿਬ ਦੇ ਪੱਤਰ ਨੂੰ ਪੜ੍ਹਨ ਤੋਂ ਬਾਅਦ ਮਨ ਬੜਾ ਉਦਾਸ ਹੋ ਗਿਆ। ਦਰਅਸਲ ਇਸ ਪੱਤਰ ਵਿਚ ਭੋਲ ਅਣਭੋਲ ਜਾਂ ਚਲਾਕੀ ਨਾਲ ਡਾ. ਸਾਹਿਬ ਨੇ ਸਿੱਖ ਧਰਮ ਬਾਰੇ ਸ਼ੰਕਿਆਂ, ਝੂਠੀਆਂ ਮਨ-ਘੜਤ ਮਨੌਤਾਂ ਅਤੇ ਭਰਮ ਭੁਲੇਖਿਆਂ ਦਾ ਜਾਲ ਵਿਛਾ ਕੇ ਪ੍ਰਭੁਤਾ ਹਾਸਲ ਕਰਨ ਦਾ ਉਪਰਾਲਾ ਕੀਤਾ ਹੈ।

ਹਵਾਲਦਾਰ ਈਸ਼ਰ ਸਿੰਘ ਜੀ ਦੇ ਪੱਤਰ ਵਿਚ ਲਿਖੀਆਂ ਸਤਰਾਂ 'ਅੱਜ ਖੰਡੇ ਦਾ ਨਿਸ਼ਾਨ ਜੈਕਿਟਾਂ ਅਤੇ ਟੋਪੀਆਂ 'ਤੇ ਲਗਵਾ ਲਿਆ ਹੈ। ਵਪਾਰੀਆਂ ਨੇ ਪਵਿੱਤਰ ਖੰਡੇ ਦੀਆਂ ਫੋਟੋਆਂ ਕੱਪੜਿਆਂ ਜਾਂ ਸਟਿੱਕਰਾਂ 'ਤੇ ਛਾਪ ਕੇ ਬਹੁਤ ਘਟੀਆ ਕੰਮ ਕੀਤਾ ਹੈ।' ਇਸੇ ਤਰ੍ਹਾਂ ਭਾਈ ਜਸਵੀਰ ਸਿੰਘ ਜੀ ਸਿੱਖ ਮਿਸ਼ਨਰੀ ਸੋਸਾਇਟੀ, ਸਾਊਥਹਾਲ ਵਾਲਿਆਂ ਨੇ ਸਮਕਾਲੀ ਪੇਪਰ ਦੇ ਅੰਕ ਨੰਬਰ 1495 ਵਿਚ ਲਿਖਿਆ ਹੈ : 'ਪਿਛਲੇ ਕੁਝ ਸਮੇਂ ਤੋਂ ਇੰਗਲੈਂਡ ਵਿਚ ਖੰਡੇ ਦੇ ਨਿਸ਼ਾਨ ਵਾਲੀਆਂ ਸਕੀਅ ਹੈਟਸ ਦੀ ਵਿੱਕਰੀ ਦਾ ਕਾਰੋਬਾਰ ਕੀਤਾ ਜਾ ਰਿਹਾ ਹੈ ਜੋ ਸਿੱਖੀ ਰਹੁ-ਰੀਤੀ ਦੇ ਉਲਟ ਹੈ।' ਨਿਰਸੰਦੇਹ ਇਹਨਾਂ ਦੋਨਾਂ ਵੀਰਾਂ ਨੇ ਇਸ ਭੇਡ-ਚਾਲ ਬਾਰੇ ਕੌਮ ਨੂੰ ਸੁਚੇਤ ਕੀਤਾ ਹੈ। ਡਾ. ਜਗਜੀਤ ਸਿੰਘ ਦੀ ਲਿਖਤ ਅਨੁਸਾਰ 'ਖੰਡਾ ਹਰ ਜਗ੍ਹਾ ਲਗਾਉਣ ਦਾ ਹੱਕ ਹਰ ਪ੍ਰਾਣੀ ਨੂੰ ਹੈ ਭਾਵੇਂ ਉਹ ਮੋਨਾ ਹੋਵੇ, ਪਰ ਖ਼ਾਲਿਸਤਾਨੀ ਜ਼ਰੂਰ ਹੋਵੇ।' ਹੈਰਾਨੀ ਦੀ ਗੱਲ ਹੈ ਕਿ ਡਾ. ਸਾਹਿਬ ਦਾ ਖ਼ਾਲਿਸਤਾਨੀ ਪਹਿਚਾਣ ਵਾਲਾ ਮੀਟਰ ਗੁਰਮਤਿ ਕਸਵੱਟੀ 'ਤੇ ਪੂਰਾ ਨਹੀਂ ਉਤਰਦਾ ਜਦ ਕਿ ਕਲਗ਼ੀਧਰ ਪਾਤਿਸ਼ਾਹ ਜੀ ਨੇ ਖ਼ਾਲਸੇ ਨੂੰ ਸਾਬਤ ਸੂਰਤ ਰਹਿਣ ਦਾ ਕਰੜਾ ਉਪਦੇਸ਼ ਦਿੱਤਾ ਤੇ ਨਾਲ ਹੀ ਫ਼ੁਰਮਾਇਆ : 'ਕੇਸ ਗੁਰੂ ਕੀ ਮੋਹਰ ਹੈ।' ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ "ਸਾਬਤ ਸੂਰਤਿ ਦਸਤਾਰ ਸਿਰਾ" ਹੁਕਮ ਹੈ। ਫਿਰ ਮੋਨਾ ਕਦੇ ਵੀ ਖ਼ਾਲਸਾ ਨਹੀਂ ਹੋ ਸਕਦਾ।

ਡਾ. ਸਾਹਿਬ ਨੇ ਆਪਣੀ ਮਤ ਅਨੁਸਾਰ ਖੰਡੇ ਦਾ ਪਿਛੋਕੜ, ਖੰਡੇ ਚਿੱਤਰ ਦੀ ਵਰਤੋਂ ਕਿਥੇ ਕਰਨੀ ਚਾਹੀਦੀ ਹੈ ? ਪੰਥ ਖ਼ਾਲਸੇ ਦਾ ਇਤਿਹਾਸਕ ਪੱਖ ਅਤੇ ਇਸ ਵਿਚ ਕੌਣ ਕੌਣ ਸ਼ਾਮਿਲ ਹੋਣ ਦਾ ਅਧਿਕਾਰੀ ਹੈ ? ਆਦਿ ਵਿਸ਼ਿਆਂ 'ਤੇ ਆਪਣੇ ਵਿਚਾਰ ਲਿਖ ਕੇ ਸਾਡੇ ਵਰਗੇ ਮੂਰਖਾਂ ਨੂੰ ਸਮਝਾਉਣ ਦਾ ਨਿਸਫਲ ਯਤਨ ਕੀਤਾ

ਹੈ। ਡਾ. ਸਾਹਿਬ ਦੇ ਖ਼ਤ ਦਾ ਪੋਸਟ ਮਾਰਟਮ ਕਰਨਾ ਬਹੁਤ ਜ਼ਰੂਰੀ ਹੈ। ਖੰਡੇ ਦੀ ਅਸਲੀਅਤ ਕੀ ਹੈ ? ਅਤੇ ਖ਼ਾਲਸਾ ਸ਼ਬਦ ਦੇ ਅਸਲ ਭਾਵ ਅਰਥ ਹੀ ਹਨ ? ਆਦਿ।

ਡਾ. ਸਾਹਿਬ ਲਿਖਦੇ ਹਨ ਕਿ ਖੰਡੇ ਦਾ ਨਿਸ਼ਾਨ ਸਭ ਤੋਂ ਪਹਿਲਾਂ ਈਰਾਨ ਦੇ ਵਿਚਾਰਵਾਨਾਂ ਨੇ ਬਣਾਇਆ ਅਤੇ ਅੱਜ ਵੀ ਇਹ ਨਿਸ਼ਾਨ ਈਰਾਨੀ ਝੰਡੇ ਉੱਤੇ ਸੁਸ਼ੋਭਿਤ ਹੈ.... ਅੱਗੇ ਹੋਰ ਲਿਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਪੰਥ ਖ਼ਾਲਸਾ ਭਾਵ ਆਜ਼ਾਦੀ ਦੇ ਪਰਵਾਨਿਆਂ ਦਾ ਦਲ ਬਣਾਉਣ ਵੇਲੇ ਇਸ ਖੰਡੇ ਦੇ ਚਿੰਨ੍ਹ ਨੂੰ ਖ਼ਾਲਸਈ ਝੰਡੇ ਉੱਤੇ ਲਾਉਣ ਦਾ ਫ਼ੈਸਲਾ ਕੀਤਾ। ਇਸ ਦਾ ਭਾਵ ਇਹ ਹੋਇਆ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ ਦਾ ਨਿਸ਼ਾਨ ਈਰਾਨੀਆਂ ਤੋਂ ਚੁਰਾ ਕੇ ਸਿੱਖ ਕੌਮ ਦਾ ਨਿਸ਼ਾਨ ਬਣਾਇਆ।

ਪਹਿਲੀ ਗੱਲ ਤਾਂ ਇਹ ਹੈ ਕਿ ਡਾ. ਸਾਹਿਬ ਨੂੰ ਖੰਡਾ ਅਤੇ ਖੰਡੇ ਵਾਲੇ ਨਿਸ਼ਾਨ ਸਾਹਿਬ ਦੇ ਫ਼ਰਕ ਦਾ ਹੀ ਪਤਾ ਨਹੀਂ। 'ਆਪ ਤਾਂ ਡੁੱਬੇ ਬਾਹਮਣਾਂ, ਜਜਮਾਨ ਵੀ ਗਾਲੇ' ਵਾਲੀ ਕਹਾਵਤ ਇਨ੍ਹਾਂ 'ਤੇ ਫੱਬਦੀ ਹੈ। ਭਾਈ ਕਾਨ੍ਹ ਸਿੰਘ ਨਾਭਾ ਸਿੱਖ ਧਰਮ ਦੇ ਉੱਚ ਕੋਟੀ ਦੇ ਵਿਦਵਾਨ ਹੋਏ ਹਨ। *ਮਹਾਨ ਕੋਸ਼* ਵਿਚ ਖੰਡੇ ਦੇ ਅਰਥ ਇਸ ਤਰ੍ਹਾਂ ਕਰਦੇ ਹਨ : 'ਖੰਡਾ ਦੋ ਧਾਰਾ ਖੜਗ, ਦੋਹਾਂ ਪਾਸਿਆਂ ਤੋਂ ਖੰਡਣ ਕਰਨ ਵਾਲਾ ਸ਼ਸਤਰ ਹੈ।' ਖ਼ਾਲਸਾਈ ਨਿਸ਼ਾਨ ਸਾਹਿਬ ਬਾਰੇ ਲਿਖਦੇ ਹਨ : 'ਗੁਰੂ ਸਾਹਿਬਾਨ ਦੇ ਸਮੇਂ ਤੋਂ ਗੁਰਦੁਆਰਿਆਂ ਦੇ ਨਿਸ਼ਾਨ ਫਰਹਰੇ ਦਾ ਰੰਗ ਬਸੰਤੀ ਰਿਹਾ ਹੈ ਅਤੇ ਨਿਸ਼ਾਨਾਂ ਦੇ ਉੱਪਰ ਤਿੱਖੀ ਨੋਕ ਵਾਲੇ ਖੰਡੇ (ਭਾਲੇ) ਦਾ ਫਲ ਹੋਇਆ ਕਰਦਾ ਸੀ। ਫਰਹਰੇ ਦੇ ਨਾਲ ਨਿਸ਼ਾਨ ਤੇ ਦਸਤਾਰ ਸਜਾਉਣ ਦਾ ਰਿਵਾਜ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਤੋਂ ਚੱਲਿਆ ਹੈ। ਔਰ ਮਹੱਲੇ ਦੇ ਮੌਕੇ ਜਥਿਆਂ ਅੱਗੇ ਨਿਸ਼ਾਨ ਲੈ ਜਾਣਾ ਵੀ ਉਸੇ ਸਮੇਂ ਤੋਂ ਪ੍ਰਚਲਿਤ ਹੈ।' (*ਗੁਰਮਤਿ ਮਾਰਤੰਡ* ਸਫ਼ਾ 616) ਪੰਥ ਦੇ ਨਿਸ਼ਾਨ ਸਾਹਿਬ ਹਰੇਕ ਗੁਰਦੁਆਰਾ ਸਾਹਿਬ ਦੀ ਬਿਲਡਿੰਗ ਉੱਪਰ ਝੁੱਲ ਰਹੇ ਹਨ। ਜਮਰੌਦ ਦਾ ਭਾਰੀ ਕਿਲ੍ਹਾ ਵੀ ਇਸੇ ਨਿਸ਼ਾਨ ਸਾਹਿਬ ਦੀ ਛਤਰ ਛਾਇਆ ਹੇਠ ਫ਼ਤਹਿ ਹੋਇਆ। ਈਰਾਨੀ ਝੰਡੇ ਦੇ ਨਿਸ਼ਾਨ ਵਾਲਾ ਚੱਕਰ ਵੀ ਉਪਰੋਂ ਖੁੱਲ੍ਹਾ ਹੈ ਤੇ ਦੋ ਧਾਰਾ ਖੰਡਾ ਵਿਚ-ਵਿਚਾਲੇ ਨਹੀਂ ਹੈ। ਪਾਠਕ ਆਪ ਹੀ ਵਿਚਾਰ ਕੇ ਸਿੱਟਾ ਕੱਢ ਲੈਣ ਕਿ ਈਰਾਨੀ ਝੰਡਾ ਜਿਸ 'ਤੇ ਈਰਾਨੀ ਕਿਸਮ ਦੇ ਖੰਡੇ ਦਾ ਨਿਸ਼ਾਨ ਹੈ (ਡਾਕਟਰ ਸਾਹਿਬ ਦੇ ਅਨੁਸਾਰ) ਦਸਵੇਂ ਪਾਤਿਸ਼ਾਹ ਨੇ ਅਪਣਾਇਆ ਜਾਂ ਦੋ ਧਾਰਾ ਖੜਗ ਵਾਲਾ ਨਿਸ਼ਾਨ ਸਾਹਿਬ ਖ਼ਾਲਸੇ ਨੂੰ ਬਖ਼ਸ਼ਿਆ।

ਡਾ. ਸਾਹਿਬ ਦੀ ਇਕ ਹੋਰ ਢੁੱਚਰਬਾਜ਼ੀ 'ਜਮਰੌਦ ਦੇ ਕਿਲ੍ਹੇ ਉੱਤੇ ਝੰਡਾ ਲਾਉਣ ਵਾਲਾ ਇਕ ਜਰਨੈਲ ਹਿੰਦੂ ਸੀ ਤੇ ਇਕ ਮੁਸਲਮਾਨ।' ਇਤਿਹਾਸਕ ਕਸੌਟੀ 'ਤੇ ਪਰਖਿਆਂ ਡਾ. ਸਾਹਿਬ ਦੀ ਇਹ ਦਲੀਲ ਵੀ ਫ਼ਜ਼ੂਲ ਅਤੇ ਬੇਅਸੂਲੀ ਸਾਬਤ ਹੁੰਦੀ ਹੈ। ਸਭ ਨੂੰ ਪਤਾ ਹੈ ਕਿ ਜਿਸ ਕੌਮ ਦੀ ਹਕੂਮਤ ਹੁੰਦੀ ਹੈ, ਉਸੇ ਹੀ ਝੰਡੇ ਥੱਲੇ ਫ਼ੌਜਾਂ ਲੜਦੀਆਂ ਹਨ। ਮਹਾਰਾਜਾ ਰਣਜੀਤ ਸਿੰਘ ਦੇ ਖ਼ਾਲਸਾ ਰਾਜ ਸਮੇਂ ਹਰੀ ਸਿੰਘ ਨਲੂਏ ਦੀ ਕਮਾਂਡ ਥੱਲੇ ਜਮਰੌਦ ਦਾ ਕਿਲ੍ਹਾ ਫ਼ਤਹਿ ਕਰ ਕੇ ਖ਼ਾਲਸਈ, ਦੋ ਧਾਰੀ ਖੰਡੇ ਵਾਲਾ ਨਿਸ਼ਾਨ ਸਾਹਿਬ ਝੁਲਾਇਆ ਗਿਆ ਸੀ ਨਾ ਕਿ ਈਰਾਨੀ ਨਿਸ਼ਾਨ ਵਾਲਾ। ਕੱਲ੍ਹ ਦੀ ਗੱਲ ਹੈ ਕਿ ਹਿੰਦ-ਪਾਕਿ ਜੰਗ ਸਮੇਂ ਹਿੰਦੋਸਤਾਨੀ ਫ਼ੌਜ ਵਿਚ ਸਿੱਖ, ਗੋਰਖੇ,

ਮੁਸਲਮਾਨ ਅਤੇ ਹਿੰਦੂ ਤਿਰੰਗੇ ਝੰਡੇ ਥੱਲੇ ਹੀ ਲੜੇ। ਇਸੇ ਤਰ੍ਹਾਂ ਦੁਨੀਆਂ ਦੀਆਂ ਦੋ ਵੱਡੀਆਂ ਜੰਗਾਂ ਸਮੇਂ ਵੀ ਹੋਇਆ।

## ਖ਼ਾਲਸਈ ਨਿਸ਼ਾਨ

"ਖੰਡਾ ਪ੍ਰਿਥਮੈ ਸਾਜਿ ਕੈ ਜਿਨਿ ਸਭ ਸੈਸਾਰੁ ਉਪਾਇਆ॥" (ਚੰਡੀ ਦੀ ਵਾਰ) ਬਣਤਰ ਤੇ ਭਾਵ ਦੋ ਧਾਰਾ ਖੰਡਾ ਓਅੰਕਾਰ ਦੀ ਅਥਾਹ ਸ਼ਕਤੀ ਦਾ ਪ੍ਰਤੀਕ ਹੈ। ਦਸਵੇਂ ਪਾਤਿਸ਼ਾਹ ਨੇ ਇਸ ਦੋ ਧਾਰਾ ਖੰਡੇ ਨੂੰ ਅੰਮ੍ਰਿਤ ਤਿਆਰ ਕਰਨ ਸਮੇਂ ਵਰਤਿਆ ਅਤੇ ਇਸੇ ਹੀ ਖੰਡੇ ਦੀ ਸ਼ਕਤੀ ਨਾਲ ਜਰਵਾਣਿਆਂ ਦੀਆਂ ਧੌਣਾਂ ਭੰਨੀਆਂ ਸਨ। ਸਦੀਆਂ ਤੋਂ ਚਲੀ ਆ ਰਹੀ ਮੁਗ਼ਲਾਂ ਦੀ ਹਕੂਮਤ ਦੀਆਂ ਜੜ੍ਹਾਂ ਪੁੱਟਣ ਵਾਲਾ ਵੀ ਇਹੀ ਦੋ ਧਾਰਾ ਖੰਡਾ ਹੀ ਸੀ।

O ਚੱਕਰ ਅਨੰਤ ਬ੍ਰਹਿਮੰਡਾਂ ਦਾ ਸੰਕੇਤ ਹੈ। "ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ॥ ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ॥" (ਪੰਨਾ 296)। ਸੱਜੇ ਖੱਬੇ ਕ੍ਰਿਪਾਨਾਂ ਮੀਰੀ ਪੀਰੀ (ਭਗਤੀ ਤੇ ਸ਼ਕਤੀ) ਦੀਆਂ ਨਿਸ਼ਾਨੀਆਂ ਹਨ। ਇਹ ਨਿਸ਼ਾਨ ਮੁਕੰਮਲ ਹੈ। ਗੁਰੂ ਸਾਹਿਬ ਵੱਲੋਂ ਬਖ਼ਸ਼ਿਆ ਹੈ ਤੇ ਸੱਚ ਦਾ ਪ੍ਰਤੀਕ ਹੈ। ਦੂਸਰੇ ਬੰਨੇ ਈਰਾਨੀ ਨਿਸ਼ਾਨ ਜਬਰ ਜ਼ੁਲਮ ਦੀ ਗਵਾਹੀ ਭਰਦਾ ਹੈ। ਔਰੰਗਜ਼ੇਬ ਤੇ ਹੋਰ ਕੱਟੜ ਮੁਸਲਮਾਨ ਜਾਬਰਾਂ ਨੇ ਇਸੇ ਝੰਡੇ ਥੱਲੇ ਜ਼ੁਲਮ ਕੀਤੇ। ਮੁਹੰਮਦ ਸਾਹਿਬ 'ਤੇ ਯਕੀਨ ਨਾ ਰੱਖਣ ਵਾਲਾ ਕਾਫ਼ਰ ਹੈ। ਕਾਫ਼ਰ ਨੂੰ ਮਾਰਨਾ, ਉਹਨਾਂ ਦੀਆਂ ਧੀਆਂ ਭੈਣਾਂ ਨੂੰ ਉਧਾਲਣਾ ਅਤੇ ਮਾਲ ਅਸਬਾਬ ਲੁੱਟਣਾ, ਸਵਾਬ ਭਾਵ ਨੇਕ ਕੰਮ ਸਮਝਿਆ ਹੈ। ਪਰ ਖ਼ਾਲਸਈ ਨਿਸ਼ਾਨ ਸਾਹਿਬ ਗੁਰਮਤਿ ਅਨੁਸਾਰ ਦ੍ਰਿੜ੍ਹਾਉਂਦਾ ਹੈ :

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥**
**ਏਕ ਨੂਰ ਤੇ ਸਭ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥**

*(ਪੰਨਾ 1349)*

**ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥**

*(ਸੋਰਠਿ ਮ: ੫, ਪੰਨਾ 611)*

**ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥** *(ਬਚਿੱਤ੍ਰ ਨਾਟਕ)*

ਅਰਦਾਸ ਵਿਚ ਗੁਰੂ ਦਾ ਸਿੱਖ ਸਰਬੱਤ ਦਾ ਭਲਾ ਮੰਗਦਾ ਹੈ। "ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ॥"

ਖ਼ਾਲਸਾ ਪਦ ਬਾਰੇ ਡਾ. ਸਾਹਿਬ ਲਿਖਦੇ ਹਨ ਕਿ ਖ਼ਾਲਸਾ ਸ਼ਬਦ ਦੇ ਅੱਖਰੀ ਅਰਥ ਹੀ ਆਜ਼ਾਦ ਹਨ ਅਤੇ ਇਹ ਫ਼ਾਰਸੀ ਦਾ ਅੱਖਰ ਹੈ, ਜਿਹੜਾ ਕਿ ਬਾਦਸ਼ਾਹ ਦੀ ਆਜ਼ਾਦ ਜ਼ਮੀਨ ਲਈ ਵਰਤਿਆ ਜਾਂਦਾ ਹੈ। ਮੈਂ ਉਸ ਪੁਰਸ਼ ਨੂੰ ਜਿਹੜਾ ਭਾਵੇਂ ਮੋਨਾ ਹੈ ਪਰ ਉਹ ਆਜ਼ਾਦੀ ਲਈ ਝੂਜਦਾ ਹੈ, ਖ਼ਾਲਸਾ ਕਹਾਂਗਾ।

ਚੰਗੀ ਗੱਲ ਇਹ ਸੀ ਕਿ ਡਾ. ਸਾਹਿਬ ਸਿਆਸੀ ਚਤੁਰ ਚਲਾਕੀਆਂ 'ਚ ਹੀ ਰਹਿੰਦੇ। ਆਪਣਾ ਝੱਸ ਪੂਰਾ ਕਰਨ ਲਈ ਸਿੱਖ ਧਰਮ ਬਾਰੇ ਸ਼ੁਰਲੀਆਂ ਨਾ ਛੱਡਦੇ ਪਰ ਇਉਂ ਜਾਪਦਾ ਹੈ ਕਿ ਡਾ. ਸਾਹਿਬ ਦੀਆਂ ਆਦਤਾਂ ਪੱਕ ਚੁੱਕੀਆਂ ਹਨ। ਇਸ

ਲਈ ਘਟੀਆ ਖੇਲ ਖੇਲਣ ਤੋਂ ਰਹਿ ਨਹੀਂ ਸਕਦੇ। ਗਿਆਨੀ ਊਧਮ ਸਿੰਘ ਜੀ *ਗੁਰਮਤਿ ਸਿੱਧਾਂਤ* ਪੁਸਤਕ ਦੇ ਸਫ਼ਾ 464 ’ਤੇ ‘ਖ਼ਾਲਸਾ ਪਦ ਦੀ ਅਵਸਥਾ ਤੇ ਭਾਵ’ ਸਿਰਲੇਖ ਹੇਠ ਲਿਖਦੇ ਹਨ :

> ਖਾਲਸਾ, ਖਲੂਸ ਤੇ ਖਲਾਸ, ਤਿੰਨੇ ਪਦ ਅਰਬੀ ਦੇ ਹਨ। ਜਿਹਨਾਂ ਦੇ ਅਰਥ ਹਨ ਪਵਿੱਤਰ, ਮਿੱਤਰ ਤੇ ਸੁਤੰਤਰ ਜੋ ਕਿਸੇ ਗੁਰਸਿੱਖ ’ਤੇ ਹੀ ਘਟਦੇ ਹਨ। ਖ਼ਾਲਸਾ ਉਹ ਹੈ ਜੋ ਮਨ ਦਾ ਪਵਿੱਤਰ ਤੇ ਸਾਬਤ ਸੂਰਤ ਹੈ। ਜਿਸ ਨੇ ਅੰਮ੍ਰਿਤਪਾਨ ਕੀਤਾ ਹੈ, ਪੰਜ ਕਕਾਰ ਦੀ ਰਹਿਤ ਰੱਖਦਾ ਹੈ ਤੇ ਨਿੱਤਨੇਮੀ ਹੈ। ਪਵਿੱਤਰ ਹਿਰਦੇ ਵਾਲਾ ਖ਼ਾਲਸਾ ਕਿਸੇ ਉੱਤੇ ਮੈਲੀ ਦ੍ਰਿਸ਼ਟੀ ਨਹੀਂ ਰੱਖਦਾ। ਕਿਸੇ ਦਾ ਹੱਕ ਨਹੀਂ ਮਾਰਦਾ ਤੇ ਨਾ ਹੀ ਕਿਸੇ ਨਾਲ ਵੈਰ ਭਾਵ ਰੱਖਦਾ ਹੈ। ਜੇਕਰ ਰਹਿਤ ਹੀਨ, ਦਾੜ੍ਹੀ ਕੱਟ ਤੇ ਟੋਡੀ ਸਿੱਖ ਵੀ ਅਜੋਕੀ ਦੁਨੀਆਂ ਵਿਚ ਖ਼ਾਲਸਾ ਹੋਣ ਦਾ ਦੰਮ ਭਰਦੇ ਹਨ ਤਾਂ ਇਹ ਗੁਰੂ ਖ਼ਾਲਸੇ ਦਾ ਅਪਮਾਨ ਹੈ। ਮਲੀਨ ਤੇ ਸ੍ਵਰਾਥੀ ਬਿਰਤੀ ਵਾਲੇ ਲੋਕ ਆਪਣੇ ਨਾਮ ਨਾਲ ਖ਼ਾਲਸਾ ਪਦ ਜੋੜਨ ਲੱਗ ਪਏ ਹਨ, ਉਹ ਇਸ ਪਦ ਦਾ ਅਪਮਾਨ ਕਰਦੇ ਹਨ।

ਦਸਮ ਪਾਤਿਸ਼ਾਹ ਦਾ ਫ਼ੁਰਮਾਨ ਹੈ :

**ਖ਼ਾਲਸਾ ਅਕਾਲ ਪੁਰਖ ਕੀ ਫ਼ੌਜ॥**
**ਪ੍ਰਗਟਿਓ ਖ਼ਾਲਸਾ ਪ੍ਰਮਾਤਮ ਕੀ ਮੌਜ॥**
**ਜਬ ਲਗ ਖ਼ਾਲਸਾ ਰਹੇ ਨਿਆਰਾ॥**
**ਤਬ ਲਗ ਤੇਜ ਦੀਓ ਮੈਂ ਸਾਰਾ॥**
**ਜਬ ਇਹ ਗਹੈ ਬਿਪਰਨ ਕੀ ਰੀਤ॥**
**ਮੈਂ ਨ ਕਰੋਂ ਇਨ ਕੀ ਪ੍ਰਤੀਤ॥** *(ਸਰਬ ਲੋਹ ਗ੍ਰੰਥ)*

ਇਸ ਲਈ ਮੋਨਾ ਢੌਂਗੀ ਕਦੇ ਖ਼ਾਲਸਾ ਨਹੀਂ ਹੋ ਸਕਦਾ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਸਿੱਖ ਧਰਮ ਬਿਪਰਨ ਰੀਤਾਂ ਦੀ ਜਿੱਲ੍ਹਣ ਵਿਚ ਬੁਰੀ ਤਰ੍ਹਾਂ ਫਸਦਾ ਜਾ ਰਿਹਾ ਹੈ ਅਤੇ ਜਿਸ ਆਸ਼ੇ ਨੂੰ ਸਾਹਮਣੇ ਰੱਖ ਕੇ ਸਾਡੇ ਗੁਰੂ ਸਾਹਿਬਾਨ ਤੇ ਸਿੰਘਾਂ ਨੇ ਸ਼ਹੀਦੀਆਂ ਪਾਈਆਂ, ਨੂੰ ਅਸੀਂ ਭੁੱਲਦੇ ਜਾ ਰਹੇ ਹਾਂ, ਪ੍ਰੰਤੂ ਬੀਜ ਨਾਸ ਨਹੀਂ ਹੋ ਸਕਦਾ।

ਸਿੱਖ ਧਰਮ ਦੀ ਬੁਨਿਆਦ ਪਹਿਲੋਂ ਹੀ ਕੁਆਲਟੀ ’ਤੇ ਰੱਖੀ ਸੀ ਨਾ ਕਿ ਕੁਆਂਟਿਟੀ ’ਤੇ। ਡਾ. ਜਗਜੀਤ ਸਿੰਘ ਚੌਹਾਨ ਅਤੇ ਹੋਰ ਨੀਮ ਹਕੀਮ ਸਾਡੇ ਪ੍ਰਚਾਰਕ ਗੁਰਮਤਿ ਤੋਂ ਅਨਜਾਣ ਰੋਟੀਆਂ ਕਾਰਨ ਹੀ ਤਾਲ ਪੂਰ ਰਹੇ ਹਨ।

ਸਿੱਖ ਕੌਮ ਪਾਖੰਡੀ ਸੰਤਾਂ-ਸਾਧਾਂ ਦੀ ਪਕੜ ਵਿਚ ਹੈ। ਇਹੋ ਜਿਹੇ ਸਮੇਂ ਕੌਮ ’ਤੇ ਕਈ ਵੇਰਾਂ ਆਏ ਤੇ ਚੱਲਦੇ ਬਣੇ। ਅਵੱਸ਼ ਇਕ ਦਿਨ ਜ਼ਰੂਰ ਆਵੇਗਾ ਜਦ ਗੁਰੂ ਗ੍ਰੰਥ ਸਾਹਿਬ ਦੀ ਅਗਵਾਈ ਹੇਠ ਖ਼ਾਲਸਈ ਨਿਸ਼ਾਨ ਸਾਹਿਬ ਸਾਰੀ ਦੁਨੀਆਂ ’ਤੇ ਝੁੱਲੇਗਾ, ਭਾਵ ਸੱਚਾ ਹਲੇਮੀ ਰਾਜ ਹੋ ਕੇ ਰਹੇਗਾ।

*(ਪੰਜਾਬ ਟਾਈਮਜ਼, 1.4.1998)*

# ਖ਼ਾਲਸਾ ਸੋ ਜੋ ਕਰੇ ਨਿਤ ਜੰਗ

"ਖ਼ਾਲਸਾ ਸੋ ਜੋ ਕਰੇ ਨਿਤ ਜੰਗ" ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮਨਾਮਾ ਹੈ। ਇਸ ਜੰਗ ਦਾ ਮਤਲਬ ਆਪਸੀ ਲੜਾਈ ਝਗੜਾ ਨਹੀਂ ਅਤੇ ਨਾ ਹੀ ਇਹ ਜਹਾਦ ਕਿਸੇ ਕੌਮ ਜਾਂ ਮੁਲਕ ਦੇ ਖ਼ਿਲਾਫ਼ ਹੈ। ਇਹ ਧਰਮ-ਯੁੱਧ ਸਤਿਗੁਰੂ ਜੀ ਦੇ ਹੁਕਮ ਮੁਤਾਬਿਕ ਕਾਮ, ਕਰੋਧ, ਲੋਭ, ਮੋਹ ਤੇ ਹੰਕਾਰ ਨੂੰ ਮਾਰਨ ਲਈ ਅਤੇ ਪੰਥ ਵਿਚ ਆ ਚੁੱਕੀਆਂ ਕੁਰੀਤੀਆਂ ਤੇ ਵਹਿਮਾਂ ਭਰਮਾਂ ਦੇ ਖ਼ਿਲਾਫ਼ ਲੜੀ ਜਾਣੀ ਚਾਹੀਦੀ ਹੈ। ਸਿੱਖ ਅੰਮ੍ਰਿਤ ਛਕਣ ਸਮੇਂ ਆਪਣੇ ਗੁਰੂ ਨੂੰ ਬਚਨ ਦਿੰਦਾ ਹੈ ਕਿ ਉਹ ਸਦਾ ਇਹਨਾਂ ਬੁਰਾਈਆਂ ਨੂੰ ਦੂਰ ਕਰਨ ਲਈ ਜਦੋਜਹਿਦ ਕਰਦਾ ਰਹੇਗਾ ਤਥਾ 'ਨਿਸਚੈ ਕਰ ਅਪਨੀ ਜੀਤ ਕਰੋਂ' ਦੀ ਯਾਚਨਾ ਕਰਦਾ ਰਹੇਗਾ। ਹਰ ਪੰਥ ਦਰਦੀ ਇਹਨਾਂ ਕੁਰੀਤੀਆਂ ਤੋਂ ਚਿੰਤਾਜਨਕ ਨਜ਼ਰ ਆਉਂਦਾ ਹੈ। ਗੁਰਸਿੱਖੀ ਦੀ ਦਾਤ 'ਕੰਨਾ ਮੁੰਨਾ ਕੁਰਰ' ਵਾਲੀ ਗੱਲ ਨਹੀਂ। ਇਸ ਬਖ਼ਸ਼ਿਸ਼ ਦੇ ਪਾਤਰ ਬਣਨ ਲਈ ਬੜੀ ਘਾਲਣਾ ਦੀ ਲੋੜ ਹੈ, ਫ਼ੁਰਮਾਨ ਹੈ:

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ ॥**
**ਇਤੁ ਮਾਰਗਿ ਪੈਰੁ ਧਰੀਜੈ ॥**
**ਸਿਰੁ ਦੀਜੈ ਕਾਣਿ ਨ ਕੀਜੈ ॥** *(ਪੰਨਾ 1412)*

ਸਿੱਖੀ ਦੇ ਮਹੱਲ ਨੂੰ ਦਸਾਂ ਪਾਤਿਸ਼ਾਹੀਆਂ ਨੇ ਧੁਰੋਂ ਆਏ ਇਕ ਖ਼ਾਸ ਪ੍ਰੋਗਰਾਮ ਰਾਹੀਂ ਉਸਾਰਿਆ। ਇਸ ਦੀਆਂ ਨੀਹਾਂ ਨੂੰ ਨੰਨ੍ਹੇ ਨੰਨ੍ਹੇ ਬੱਚਿਆਂ ਤੇ ਅਨੇਕਾਂ ਸਿੰਘਾਂ ਸਿੰਘਣੀਆਂ ਨੇ ਖ਼ੂਨ ਦੇ ਕੇ ਪੱਕਿਆਂ ਕੀਤਾ। ਇਸ ਸਮੇਂ ਸਿੱਖ ਧਰਮ ਦੁਨੀਆਂ ਦੇ ਸਰਬੱਤ ਧਰਮਾਂ ਵਿਚ ਵਿਸ਼ੇਸ਼ ਜਗ੍ਹਾ ਰੱਖਦਾ ਹੈ। ਇਸ ਦੀ ਆਪਣੀ ਆਜ਼ਾਦ ਵਿਚਾਰਧਾਰਾ ਤੇ ਫ਼ਿਲਾਸਫ਼ੀ ਹੈ।

ਦੇਖਣ ਨੂੰ ਸਿੱਖੀ ਪ੍ਰਚਾਰ ਬੇਅੰਤ ਲੱਛੇਦਾਰ ਤਰੀਕਿਆਂ ਨਾਲ ਹੋ ਰਿਹਾ ਹੈ। ਦੁਨੀਆਂ ਦੇ ਹਰ ਕੋਨੇ ਵਿਚ ਸਿੱਖ, ਗੁਰਦੁਅਰੇ ਕਾਇਮ ਕਰ ਰਹੇ ਹਨ। ਨਿਸ਼ਾਨ ਸਾਹਿਬ ਝੂਲ ਰਹੇ ਹਨ। ਸਿੱਖੀ ਪ੍ਰਚਾਰ ਹਰ ਪਿੰਡ, ਹਰ ਸ਼ਹਿਰ ਦੇ ਗਲੀ ਮੁਹੱਲੇ ਤੇ ਗੁਰਦੁਆਰਿਆਂ ਵਿਚ ਅਖੰਡ ਪਾਠ, ਸਹਿਜ ਪਾਠ, ਗਿਆਨ ਗੋਸ਼ਟੀਆਂ ਤੇ ਕੀਰਤਨ ਦਰਬਾਰ ਰਾਹੀਂ ਹੋ ਰਿਹਾ ਹੈ। ਕਈ ਜਗ੍ਹਾ ਦੇਖਣ ਵਿਚ ਆਇਆ ਹੈ (ਖ਼ਾਸ ਕਰਕੇ ਪੰਜਾਬ ਵਿਚ) ਮੱਲੋ-ਮੱਲੀ ਲਾਊਡ ਸਪੀਕਰਾਂ ਰਾਹੀਂ ਲੋਕਾਂ ਦੇ ਕੰਨੀਂ ਗੁਰਬਾਣੀ ਪਾਉਣ ਦਾ ਪਰਉਪਕਾਰ ਕੀਤਾ ਜਾਂਦਾ ਹੈ। ਯੂ.ਕੇ. ਵਿਚ ਵੀ ਕਈਆਂ ਗੁਰਦੁਆਰਿਆਂ 'ਚ

ਅਖੰਡ ਪਾਠਾਂ ਦੀਆਂ ਲੜੀਆਂ ਚੱਲ ਰਹੀਆਂ ਹਨ। ਬਹੁਤ ਜਗ੍ਹਾ ਰੈਣ ਸਬਾਈ ਕੀਰਤਨ ਤੇ ਅੰਮ੍ਰਿਤ ਸੰਚਾਰ ਵੀ ਹੋ ਰਹੇ ਹਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੇ ਮਾਸਿਕ ਰਸਾਲੇ *ਗੁਰਦੁਆਰਾ ਗਜ਼ਟ* ਤੇ *ਗੁਰਮਤਿ ਪ੍ਰਕਾਸ਼* ਪੜ੍ਹਿਆਂ ਤੁਹਾਨੂੰ ਅੰਮ੍ਰਿਤ ਛਕਣ ਵਾਲੀਆਂ ਸੰਗਤਾਂ ਦੇ ਅੰਕੜੇ ਮਿਲਣਗੇ ਤੇ ਲਿਖਿਆ ਹੋਵੇਗਾ ਕਿ ਫਲਾਂ ਪਿੰਡ ਵਿਚ ਧਰਮ ਪ੍ਰਚਾਰ ਕਮੇਟੀ ਦੇ ਉੱਦਮ ਨਾਲ ਬੇਅੰਤ ਫ਼ੌਜਾਂ ਜਹਾਜ਼ੇ ਚੜ੍ਹੀਆਂ। ਇਸੇ ਤਰ੍ਹਾਂ ਇਹ ਕਮੇਟੀ ਲੱਖਾਂ ਹੀ ਰੁਪਏ ਹਰ ਸਾਲ ਧਰਮ ਪ੍ਰਚਾਰ ਲਈ ਖ਼ਰਚ ਕਰਦੀ ਹੈ। ਸਵਾਲ ਪੈਦਾ ਹੁੰਦਾ ਹੈ ਕਿ ਜਦ ਐਡੀ ਪੱਧਰ 'ਤੇ ਸਿੱਖੀ ਪ੍ਰਚਾਰ ਹੋ ਰਿਹਾ ਹੈ ਤਾਂ ਚਿੰਤਾ ਕਿਉਂ ? ਸਿਰਫ਼ ਥੋੜ੍ਹਾ ਘੋਖਣ ਨਾਲ ਕੁਝ ਤੱਤ ਸਾਹਮਣੇ ਆਉਂਦੇ ਹਨ। ਕੀ ਅਸੀਂ ਸੱਚਮੁੱਚ ਆਪਣਾ ਜੀਵਨ ਗੁਰਬਾਣੀ ਦੇ ਦ੍ਰਿੜ੍ਹਾਏ ਰਸਤੇ 'ਤੇ ਚਲਾ ਰਹੇ ਹਾਂ ? ਕਿਧਰੇ ਪਾਖੰਡ ਦੇ ਟੋਏ ਵਿਚ ਤਾਂ ਨਹੀਂ ਡਿੱਗ ਰਹੇ ?

ਸ਼ਸਤਰ ਬਸਤਰਧਾਰੀ ਹੋਣਾ ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਹੈ। ਪਰ ਗੁਰੂ ਗ੍ਰੰਥ ਸਾਹਿਬ ਵਿਚ ਬਾਣੀ ਰਾਹੀਂ ਦ੍ਰਿੜ੍ਹਾਈ ਗੁਰਮਤਿ ਮਰਯਾਦਾ 'ਤੇ ਅਮਲ ਕੀਤੇ ਬਿਨਾਂ ਬਾਹਰਲੀ ਰਹਿਤ ਇਕ ਫੋਕਟ ਕਰਮ ਹੀ ਬਣ ਜਾਂਦੀ ਹੈ। ਫੋਕਟ ਕ੍ਰਿਆ ਨੂੰ ਗੁਰੂ ਸਾਹਿਬ ਨੇ 'ਕੂਰ ਕ੍ਰਿਆ' ਆਖਿਆ ਹੈ। ਅੰਦਰ ਤੇ ਬਾਹਰ ਦੀ ਮਰਯਾਦਾ ਦਾ ਇਕਸੁਰ ਹੋਣਾ ਜ਼ਰੂਰੀ ਹੈ, ਜਿਵੇਂ ਸਰੀਰ ਤੇ ਰੂਹ ਦੇ ਮੇਲ ਨਾਲ ਹੀ ਜੀਵਨ ਗੱਡੀ ਚੱਲਦੀ ਹੈ। ਸਿੱਖ ਧਰਮ ਸੁੱਚਾ ਜੀਵਨ ਜਿਉਣਾ ਸਿਖਾਉਂਦਾ ਹੈ, ਇਹ ਥੋਥਾ ਫ਼ਲਸਫ਼ਾ ਨਹੀਂ। ਗੁਰ-ਸ਼ਬਦ ਦੀ ਵਿਚਾਰ ਕੀਤਿਆਂ ਅਸੀਂ ਸਚਿਆਰ ਸਿੱਖ ਬਣ ਸਕਦੇ ਹਾਂ। ਸਤਿਗੁਰੂ ਜੀ ਦੇ ਹੁਕਮ ਭਾਵ ਅੰਦਰਲੀ ਰਹਿਤ ਮਰਯਾਦਾ ਬਾਰੇ ਗੁਰਬਾਣੀ ਇਉਂ ਪੁਕਾਰਦੀ ਹੈ :

**ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ ॥** *(ਪੰਨਾ 590)*

**ਦੁਲਭ ਦੇਹ ਪਾਈ ਵਡਭਾਗੀ ॥**
**ਨਾਮੁ ਨ ਜਪਹਿ ਤੇ ਆਤਮ ਘਾਤੀ ॥** *(ਪੰਨਾ 188)*

**ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥** *(ਪੰਨਾ 62)*

**ਫਰੀਦਾ ਬੁਰੇ ਦਾ ਭਲਾ ਕਰਿ, ਗੁਸਾ ਮਨਿ ਨ ਹਢਾਇ ॥** *(ਪੰਨਾ 1382)*

**ਐਸਾ ਕੰਮੁ ਮੂਲੇ ਨ ਕੀਚੈ, ਜਿਤੁ ਅੰਤਿ ਪਛੋਤਾਈਐ ॥** *(ਪੰਨਾ 918)*

**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥** *(ਪੰਨਾ 141)*

**ਕੂੜੁ ਬੋਲਿ ਮੁਰਦਾਰੁ ਖਾਇ ॥** *(ਪੰਨਾ 139)*

**ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥** *(ਪੰਨਾ 554)*

**ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥**
**ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥** *(ਪੰਨਾ 16)*

**ਮੋਹਿ ਬਾਦਿ ਅਹੰਕਾਰਿ ਸਰਪਰ ਰੁੰਨਿਆ ॥**
**ਸੁਖੁ ਨ ਪਾਇਨ੍ਹਿ ਮੂਲਿ ਨਾਮ ਵਿਛੁੰਨਿਆ ॥** *(ਪੰਨਾ 761)*

ਇਹਨਾਂ ਆਦੇਸ਼ਾਂ ਤੋਂ ਭਲੀ ਪ੍ਰਕਾਰ ਸਿੱਧ ਹੁੰਦਾ ਹੈ ਕਿ ਸਿੱਖ ਨੇ ਉਹੋ ਹੀ ਕੰਮ ਕਰਨਾ ਹੈ, ਜਿਸ ਨਾਲ ਮਾਨਸਿਕ, ਆਤਮਿਕ ਤੇ ਸਰੀਰਕ ਵਿਕਾਸ ਹੋਵੇ। ਸਤਿਗੁਰੂ ਜੀ ਨੇ ਸਾਨੂੰ ਸ਼ਬਦ ਦੇ ਲੜ ਲਾਇਆ ਹੈ। ਸ਼ਬਦ ਹੀ ਸਾਡਾ ਇਸ਼ਟ ਹੈ। "ਸਬਦੁ ਗੁਰੂ ਸੁਰਤਿ ਧੁਨਿ ਚੇਲਾ॥"

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥** *(ਪੰਨਾ 982)*

ਸ਼ਬਦ ਦੀ ਤਾਕਤ ਨਾਲ ਅਸੀਂ ਆਪਣਾ ਜੀਵਨ ਸੁਧਾਰ ਸਕਦੇ ਹਾਂ ਅਤੇ ਇਸੇ ਨਾਲ ਹੀ ਪੰਥ ਵਿਚ ਆ ਚੁੱਕੀਆਂ ਬੁਰਿਆਈਆਂ ਦਾ ਖ਼ਾਤਮਾ ਕਰ ਸਕਦੇ ਹਾਂ। ਇਸ ਰਸਤੇ 'ਤੇ ਚੱਲਣ ਲਈ ਉੱਦਮ ਦੀ ਲੋੜ ਹੈ। ਫਿਰ "ਸਤਿਗੁਰੂ ਕੋਟ ਪੈਂਡਾ ਆਗੈ ਹੋਇ ਲੇਤ ਹੈ॥" ਪਰ ਬਦਕਿਸਮਤੀ ਨਾਲ ਕਈ ਗੁਰਬਾਣੀ ਦੇ ਅਰਥ ਆਪਣੀ ਸੁਆਰਥ ਸਿਧੀ ਲਈ ਕਰਦੇ ਹਨ। ਮਿਸਾਲ ਦੇ ਤੌਰ 'ਤੇ ਪਾਖੰਡੀ ਸਾਧ ਸੰਤ ਆਪਣੀ ਗੱਦੀ ਕਾਇਮ ਰੱਖਣ ਲਈ ਸੰਤ ਪਦ ਆਪਣੇ ਆਪ ਨੂੰ ਬ੍ਰਹਮ ਗਿਆਨੀ ਸਾਬਤ ਕਰਨ ਲਈ ਵਰਤਦੇ ਹਨ। ਇਸੇ ਤਰ੍ਹਾਂ ਮ੍ਰਿਤਕ ਸੰਸਕਾਰ ਸਮੇਂ ਰਾਗੀ ਸਿੰਘ "ਗੁਰਮੁਖ ਜਨਮ ਸਵਾਰਿ ਦਰਗਹ ਚਲਿਆ॥" ਦੇ ਭਾਵ ਵਾਲੇ ਸ਼ਬਦ ਪੜ੍ਹਦੇ ਹਨ, ਸਿਰਫ਼ ਰਿਸ਼ਤੇਦਾਰਾਂ ਨੂੰ ਖ਼ੁਸ਼ ਕਰਨ ਲਈ, ਭਾਵੇਂ ਮਰਨ ਵਾਲਾ ਪ੍ਰਾਣੀ ਕਿੱਡਾ ਹੀ ਕੁਕਰਮੀ ਹੋਵੇ। ਇਹੋ ਜਿਹੀਆਂ ਬੇਅੰਤ ਹੀ ਮਿਸਾਲਾਂ ਮਿਲ ਸਕਦੀਆਂ ਹਨ। ਜਦ ਅਸੀਂ ਗੁਰਬਾਣੀ ਦੇ ਆਸ਼ੇ ਮੁਤਾਬਿਕ ਚੱਲਦੇ ਨਹੀਂ, ਗੁਰੂ ਪਾਤਿਸ਼ਾਹ ਕਿਵੇਂ ਸਹਾਈ ਹੋ ਸਕਦੇ ਹਨ ? ਫ਼ੁਰਮਾਨ ਹੈ :

**ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥** *(ਪੰਨਾ 1372)*

ਜਥੇਦਾਰ ਬਣੇ ਰਹਿਣ ਦੀ ਖ਼ਾਹਿਸ਼ ਨੇ ਸਿੱਖ ਧਰਮ ਨੂੰ ਬਹੁਤ ਨੁਕਸਾਨ ਪਹੁੰਚਾਇਆ ਹੈ। ਹਉਮੈ ਨੂੰ ਪੱਠੇ ਪਾਉਣ ਲਈ ਕਈ ਅਖੌਤੀ ਲੀਡਰ ਬਣੇ ਫਿਰਦੇ ਹਨ। ਕਈਆਂ ਨੇ ਇਕ ਪਾਰਟੀ ਵਿਚ ਚੌਧਰ ਨਾ ਮਿਲਣ 'ਤੇ ਨਵੀਂ ਪਾਰਟੀ ਕਾਇਮ ਕਰ ਲੈਣ ਦਾ ਹੀ ਧੰਦਾ ਬਣਾਇਆ ਹੁੰਦਾ ਹੈ। ਯੂ.ਕੇ. ਅਤੇ ਭਾਰਤ ਵਿਚ ਕਈ ਅਕਾਲੀ ਦਲ ਤੇ ਕਈ ਹੋਰ ਸਿੱਖ ਸੰਸਥਾਵਾਂ ਪੈਦਾ ਹੋ ਚੁੱਕੀਆਂ ਹਨ। ਇਸੇ ਤਰ੍ਹਾਂ ਨਿੱਤ ਨਵੇਂ ਨਾਵਾਂ ਨਾਲ ਗੁਰਦੁਆਰੇ ਕਾਇਮ ਕਰਨ ਦਾ ਤਰੀਕਾ ਜਾਰੀ ਹੈ। ਤਿਆਗ ਦਾ ਜਜ਼ਬਾ ਖੰਭ ਉਡਾਰੀ ਮਾਰ ਗਿਆ ਜਾਪਦਾ ਹੈ। ਹਰ ਕੋਈ ਲੀਡਰ ਬਣਨਾ ਚਾਹੁੰਦਾ ਹੈ। ਪਰ 'ਵਿਣੁ ਸੇਵਾ ਧ੍ਰਿਗ ਹਥ ਪੈਰ, ਹੋਰ ਨਿਹਫਲ ਕਰਣੀ' ਦੀ ਸੱਚਾਈ ਨੂੰ ਨਹੀਂ ਸਮਝਦਾ। ਨਵਾਬ ਕਪੂਰ ਸਿੰਘ ਤੇ ਭਾਈ ਘਨ੍ਹਈਆ ਜੀ ਜਹੀਆਂ ਸੇਵਾ ਦੇ ਪੁੰਜ ਮਹਾਨ ਸ਼ਖ਼ਸੀਅਤਾਂ ਅਲੋਪ ਹੋ ਗਈਆਂ ਜਾਪਦੀਆਂ ਹਨ। ਇਹਨਾਂ ਜਥੇਦਾਰਾਂ ਨੂੰ ਗੁਰ-ਬਚਨ 'ਗੁਰਮੁਖ ਨਿਮਾਣਾ ਹੋਹੁ' 'ਤੇ ਅਮਲ ਕਰਨਾ ਚਾਹੀਦਾ ਹੈ।

## ਜਾਤ-ਪਾਤ ਦਾ ਕੋਹੜ

ਗੁਰੂ ਨਾਨਕ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ, ਭਾਵ ਦਸਾਂ ਪਾਤਿਸ਼ਾਹੀਆਂ ਨੇ ਹੀ ਇਸ ਕੋਹੜ ਤੋਂ ਬਚਣ ਲਈ ਅਨੇਕਾਂ ਵਾਰ ਤਾੜਨਾ ਕੀਤੀ। ਗੁਰੂ ਗ੍ਰੰਥ ਸਾਹਿਬ

ਦੀ ਰਚਨਾ ਕਰ ਕੇ ਗੁਰੂ ਅਰਜਨ ਦੇਵ ਜੀ ਨੇ ਸੱਚੀ ਸੁੱਚੀ ਸੇਧ ਦਿੱਤੀ। ਸੰਪਾਦਨਾ ਸਮੇਂ ਭਗਤ ਕਬੀਰ, ਨਾਮਦੇਵ, ਬਾਬਾ ਫ਼ਰੀਦ, ਰਵਿਦਾਸ ਚਮਾਰ ਤੇ ਸੈਨ ਨਾਈ ਆਦਿ ਭਗਤਾਂ ਦੀ ਬਾਣੀ ਸ਼ਾਮਿਲ ਕਰ ਕੇ ਭਿੰਨ ਭੇਦ ਮਿਟਾ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਨੇ ਜ਼ਾਹਿਰ ਕਲਾ ਵਰਤ ਕੇ ਪੰਜ ਪਿਆਰਿਆਂ ਦੀ ਚੋਣ ਕੀਤੀ। ਅੰਮ੍ਰਿਤ ਦਾ ਬਾਟਾ ਤਿਆਰ ਕਰ ਕੇ ਪੰਜਾਂ ਨੂੰ ਛਕਾਇਆ, ਫਿਰ ਪੰਜਾਂ ਤੋਂ ਆਪ ਛਕ ਕੇ ਊਚ-ਨੀਚ ਦਾ ਭਿੰਨ ਭੇਦ ਮਿਟਾ ਦਿੱਤਾ।

ਬਚਨ ਦਿੱਤਾ :

**ਖ਼ਾਲਸਾ ਮੇਰੋ ਰੂਪ ਹੈ ਖ਼ਾਸ॥**
**ਖ਼ਾਲਸੇ ਮਹਿ ਹੌਂ ਕਰੌਂ ਨਿਵਾਸ॥**

ਅਤੇ ਹੋਰ ਬੇਅੰਤ ਵਰ ਦੇ ਕੇ ਗ਼ਰੀਬ ਸਿੱਖਾਂ ਨੂੰ ਸਰਦਾਰੀ ਤੇ ਪਾਤਿਸ਼ਾਹੀ ਬਖ਼ਸ਼ੀ। ਪਰ ਅਫ਼ਸੋਸ! ਇੰਨੀ ਵੱਡੀ ਗੁਰੂ ਪਾਤਿਸ਼ਾਹ ਦੀ ਘਾਲਣਾ ਤੋਂ ਅਸੀਂ ਕੁਝ ਵੀ ਨਾ ਸਿੱਖਿਆ ਅਤੇ ਬਿਰਾਦਰੀ ਦੀ ਦਲਦਲ ਵਿਚ ਫਸੇ ਰਹੇ। ਬਿਰਾਦਰੀਆਂ ਦੇ ਨਾਵਾਂ 'ਤੇ ਗੁਰਦੁਆਰੇ ਕਾਇਮ ਕੀਤੇ ਜਾ ਰਹੇ ਹਨ। ਯੂ.ਕੇ. ਵਿਚ—ਰਾਮਗੜ੍ਹੀਆਂ ਦਾ ਗੁਰਦੁਆਰਾ, ਜੱਟਾਂ ਦਾ ਗੁਰਦੁਆਰਾ, ਰਵੀਦਾਸੀਆਂ ਦਾ ਗੁਰਦੁਆਰਾ ਅਤੇ ਭਾਟੜਾ ਬਿਰਾਦਰੀ ਦਾ ਗੁਰਦੁਆਰਾ ਆਮ ਵੇਖਣ ਵਿਚ ਆਉਂਦੇ ਹਨ।

ਗੁਰੂ ਘਰ ਸ਼ਾਂਤੀ ਦੇ ਸੋਮੇ, ਜਿਥੋਂ ਸਾਨੂੰ ਸਤ ਸੰਤੋਖ ਤੇ ਏਕਤਾ ਦਾ ਸਬਕ ਸਿੱਖਣਾ ਚਾਹੀਦਾ ਹੈ, ਉਸੇ ਦੀਆਂ ਵੰਡੀਆਂ ਪਾਉਣਾ ਇਕ ਵੱਡੀ ਕੁਰਹਿਤ ਹੈ। ਪੰਥ ਦੇ ਮੁਹਾਨਿਆਂ ਨੂੰ ਇਸ ਵੱਧ ਰਹੇ ਰੋਗ ਵੱਲ ਧਿਆਨ ਦੇਣਾ ਚਾਹੀਦਾ ਹੈ।

ਅਖੰਡ ਪਾਠ ਦੀ ਇਕ ਰਸਮੀ ਗੱਲ ਬਣਦੀ ਜਾ ਰਹੀ ਹੈ। ਕਿਸੇ ਪਾਸ ਪਾਠ ਕਰਨ ਜਾਂ ਸੁਣਨ ਦਾ ਸਮਾਂ ਨਹੀਂ ਹੈ। ਮਾਇਆ ਦੇ ਕੇ ਕੀਤਾ ਕਰਾਇਆ ਪਾਠ ਝੱਟ ਸਾਰਨ ਲਈ ਮੁੱਲ ਮਿਲ ਜਾਂਦਾ ਹੈ। ਇਹ ਸਤਿਗੁਰੂ ਜੀ ਦੇ ਹੁਕਮਾਂ ਦੀ ਉਲੰਘਣਾ ਹੈ। ਫ਼ੁਰਮਾਨ ਹੈ :

**ਸੁਣਿਆ ਮੰਨਿਆ ਮਨਿ ਕੀਤਾ ਭਾਉ॥** *(ਪੰਨਾ 4)*

ਇਸ 'ਤੇ ਅਮਲ ਨਹੀਂ ਕਰਦੇ। ਅਖੰਡ ਪਾਠ ਦੇ ਭੋਗ ਬਾਅਦ ਕਈ ਜਗ੍ਹਾ ਸ਼ਰਾਬ ਤੇ ਮੀਟ ਦੇ ਦੌਰ ਚੱਲਦੇ ਹਨ ਤੇ ਭੰਗੜੇ ਪੈਂਦੇ ਹਨ। ਨਾਲ ਹੀ ਨਿੰਦਿਆ ਚੁਗ਼ਲੀ ਦਾ ਬਾਜ਼ਾਰ ਗਰਮ ਕਰ ਦਿੰਦੇ ਹਨ। ਗੁਰਬਾਣੀ ਦੇ ਪਾਠ ਤੋਂ ਆਪਾਂ ਕੁਝ ਵੀ ਨਾ ਸਿੱਖਿਆ। ਇਸ ਤਰ੍ਹਾਂ ਕੀਤਾ ਪਾਠ ਕਿਸ ਤਰ੍ਹਾਂ ਲਾਭਦਾਇਕ ਹੋ ਸਕਦਾ ਹੈ? ਬਲਕਿ ਅਸੀਂ ਤਾਂ ਗੁਰਬਾਣੀ ਦੀ ਬੇਅਦਬੀ ਕਰ ਕੇ ਪਾਪਾਂ ਦੇ ਭਾਗੀ ਬਣਦੇ ਹਾਂ। ਕੀਰਤਨ ਦਰਬਾਰ ਵੀ ਅੱਜ-ਕੱਲ੍ਹ ਬਹੁਤ ਹੋ ਰਹੇ ਹਨ। ਇਹ ਵੀ ਗੁਰਬਾਣੀ ਪ੍ਰਚਾਰ ਨੂੰ ਮੁੱਖ ਰੱਖ ਕੇ ਨਹੀਂ ਕੀਤੇ ਜਾਂਦੇ। ਇਸ ਪਿੱਛੇ ਵੀ ਚੌਧਰ ਤੇ ਮਾਇਆ ਇਕੱਠੀ ਕਰਨ ਦੀ ਚਾਲ ਹੁੰਦੀ ਹੈ। ਯੂ.ਕੇ. ਵਿਚ ਕਈ ਕੀਰਤਨੀ ਜਥੇ ਭਾਰਤ ਤੋਂ ਆਏ ਰਹਿੰਦੇ ਹਨ। ਇਸੇ ਤਰ੍ਹਾਂ ਕਈ ਸੰਤ ਮਹਾਤਮਾ ਵੀ ਪਧਾਰੇ ਰਹਿੰਦੇ ਹਨ। ਇਹ ਆਮ ਸਵਾਲ ਕੀਤਾ ਜਾਂਦਾ ਹੈ ਕਿ ਇਹ ਗੁਰੂ ਦੇ ਕੀਰਤਨੀਏਂ (ਨਹੀਂ ਨਹੀਂ, ਮਾਇਆ ਦੇ) ਤੇ ਸੰਤ ਮਹਾਤਮਾ ਹਿੰਦੁਸਤਾਨ, ਖ਼ਾਸ ਕਰ ਕੇ ਪੰਜਾਬ ਵਿਚ, ਜਿਹੜਾ ਕਿ ਸਿੱਖੀ ਦੀ ਜਨਮ ਭੂਮੀ ਹੈ,

ਪ੍ਰਚਾਰ ਕਿਉਂ ਨਹੀਂ ਕਰਦੇ ? ਹਰ ਕੋਈ ਜਾਣਦਾ ਹੈ ਕਿ ਪੰਜਾਬ ਵਿਚ ਸਿੱਖ ਨੌਜਵਾਨ ਦਾੜ੍ਹੀ ਕੱਟਣੀ, ਨਸ਼ਿਆਂ ਦਾ ਇਸਤੇਮਾਲ ਤੇ ਹੋਰ ਕੁਕਰਮਾਂ ਦਾ ਸ਼ੁਦਾਈ ਬਣਦਾ ਜਾ ਰਿਹਾ ਹੈ। ਸਿੱਖੀ ਨੂੰ ਡਾਢੀ ਢਾਹ ਲੱਗੀ ਹੋਈ ਹੈ। ਇਹ ਪ੍ਰਚਾਰਕ ਕਿਉਂ ਆਪਣੀ ਗੁਰੂ ਦੀ ਧਰਤੀ ਛੱਡ ਕੇ ਪ੍ਰਦੇਸਾਂ ਨੂੰ ਦੌੜ ਰਹੇ ਹਨ। ਕਾਰਨ ਸਾਫ਼ ਹੈ। ਉਥੇ ਮਾਇਆ ਥੋੜ੍ਹੀ ਮਿਲਦੀ ਹੈ, ਇਸ ਲਈ ਇਹਨਾਂ ਮਹਾਤਮਾ ਤੇ ਕੀਰਤਨੀਆਂ ਨੂੰ ਉਥੇ ਪ੍ਰਚਾਰ ਕਰਨ ਵਿਚ ਅਨੰਦ ਨਹੀਂ ਆਉਂਦਾ ਤੇ ਪੌਂਡਾਂ ਦੀ ਝਲਕ ਇਹਨਾਂ ਨੂੰ ਵਲੈਤ ਆਉਣ ਲਈ ਧੂਹ ਪਾਉਂਦੀ ਹੈ। ਗੁਰੂ ਪਾਤਿਸ਼ਾਹ ਨੇ ਇਹਨਾਂ ਬਾਰੇ ਫ਼ੁਰਮਾਇਆ ਹੈ :

**ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥** *(ਪੰਨਾ 1245)*

ਤਥਾ :

**ਰੋਟੀਆ ਕਾਰਣਿ ਪੂਰਹਿ ਤਾਲ ॥** *(ਪੰਨਾ 465)*

ਇਸ ਤਰ੍ਹਾਂ ਮਾਇਆ ਇਕੱਠੀ ਕਰਨ ਵਾਲੇ ਪਾਖੰਡੀ ਮਸੰਦ ਬਣ ਜਾਂਦੇ ਹਨ, ਜਿਹਨਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਤੱਤੇ ਤੇਲ ਦੇ ਕੜਾਹੇ ਵਿਚ ਭੁੰਨਿਆ ਸੀ। ਇਸ ਲਈ ਮਾਇਆ ਭੇਟ ਕਰਨੀ ਤੇ ਪ੍ਰਵਾਨ ਕਰਨੀ ਇਕ ਵੱਡੀ ਬੀਮਾਰੀ ਹੈ, ਭਾਵ ਵਿਭਚਾਰੀ ਤੇ ਕੰਮ-ਚੋਰ ਬਣਨ ਲਈ ਹੱਲਾਸ਼ੇਰੀ ਹੈ। ਕੌਮ ਨੂੰ ਸੁਚੇਤ ਰਹਿਣ ਦੀ ਲੋੜ ਹੈ।

ਵਿਆਹ ਸ਼ਾਦੀ ਸਮੇਂ ਅਸੀਂ ਕਈ ਫ਼ਜ਼ੂਲ ਰਸਮਾਂ ਕਰਦੇ ਹਾਂ। ਜੈ-ਮਾਲਾ ਲੜਕੀ ਦਾ ਲੜਕੇ ਦੇ ਗਲ ਵਿਚ ਪਾਉਣਾ, ਮੀਟ ਸ਼ਰਾਬ ਤੇ ਭੰਗੜੇ ਆਦਿ ਉੱਤੇ ਬੇਅੰਤ ਖ਼ਰਚਾ ਕਰਨਾ ਅਤੇ ਦਾਜ ਦਹੇਜ ਦੀ ਲਾਹਨਤ ਸਿੱਖ ਕੌਮ ਨੂੰ ਗ਼ਲਤ ਰਸਤੇ ਪਾ ਰਹੀ ਹੈ। ਇਹ ਹਿੰਦਵਾਇਣ ਰਸਮਾਂ ਦੀ ਨਕਲ ਹੈ। ਫੋਕੀ ਸ਼ਾਨ ਕਾਇਮ ਰੱਖਣ ਲਈ ਕਈ ਪਰਿਵਾਰ ਕਰਜ਼ਾਈ ਤੇ ਬਰਬਾਦ ਹੋ ਚੁੱਕੇ ਹਨ। ਇਸ ਲਾਹਨਤ ਤੋਂ ਬਚਣ ਲਈ ਗੁਰਦੇਵ ਨੇ ਸਾਨੂੰ ਸਿੱਧਾ ਸਾਦਾ ਅਨੰਦ ਕਾਰਜ ਦਾ ਤਰੀਕਾ ਦੱਸਿਆ ਹੈ। ਅਸੀਂ ਆਪਣੇ ਪੈਰੀਂ ਆਪ ਕੁਹਾੜਾ ਮਾਰ ਰਹੇ ਹਾਂ। ਗ਼ਲਤ ਰਸਮਾਂ ਵਿਚ ਫਸ ਕੇ ਆਪਣੀ ਹੋਂਦ ਗੁਆ ਰਹੇ ਹਾਂ ਤੇ ਮਿਲਗੋਭਾ ਹੋਣਾ ਸ਼ਾਨ ਸਮਝਦੇ ਹਾਂ। ਗੁਰੂ ਫ਼ੁਰਮਾਨ ਹੈ :

**ਜਬ ਲਗ ਖ਼ਾਲਸਾ ਰਹੇ ਨਿਆਰਾ ॥**
**ਤਬ ਲਗ ਤੇਜ ਦੀਉ ਮੈਂ ਸਾਰਾ ॥**

ਅਸੀਂ ਪੜ੍ਹਦੇ ਜ਼ਰੂਰ ਹਾਂ ਪਰ ਅਮਲ ਨਹੀਂ ਕਰਦੇ।

## ਬੁੱਤ ਪੂਜਾ

**ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ ॥**
**ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ ॥** *(ਪੰਨਾ 654)*

ਵਿੰਗੇ ਟੇਢੇ ਤਰੀਕਿਆਂ ਨਾਲ ਮੂਰਤੀ ਪੂਜਣ ਦੀ ਬੀਮਾਰੀ ਸਿੱਖਾਂ ਵਿਚ ਘੁਸੜਦੀ ਆ ਰਹੀ ਹੈ। ਗੁਰੂ ਸਾਹਿਬ ਦੀ ਮਨਘੜਤ ਫੋਟੋ ਨੂੰ ਸਿਹਰੇ ਪਾਉਣੇ, ਮੰਜੀ ਸਾਹਿਬ ਦੇ ਪਾਵਿਆਂ ਨੂੰ ਘੁੱਟਣਾ ਤੇ ਸਮਾਧਾਂ ਨੂੰ ਪੂਜਣਾ ਸਿੱਖ ਧਰਮ ਦੇ ਮੂਲਕ ਸਿੱਧਾਂਤ ਦੇ ਉਲਟ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ ਕਈ ਪ੍ਰਕਾਰ

ਦੀਆਂ ਫੋਟੋ ਬਣਾਉਣ ਦੀ ਇਜਾਜ਼ਤ ਦੇ ਕੇ ਮਨਮਤ ਫੈਲਾਉਣ ਵਿਚ ਵਾਧਾ ਕੀਤਾ ਹੈ। ਸਿੱਖਾਂ ਦੀ ਇਸ ਧਾਰਮਿਕ ਸੰਸਥਾ ਦਾ ਇਹ ਕਰਮ ਕੁਕਰਮ ਸਾਬਤ ਹੋ ਰਿਹਾ ਹੈ। ਗੁਰੂ ਹੁਕਮ ਹੈ :

**ਥਾਪਿਆ ਨ ਜਾਇ ਕੀਤਾ ਨ ਹੋਇ ॥**
**ਆਪੇ ਆਪਿ ਨਿਰੰਜਨੁ ਸੋਇ ॥** *(ਪੰਨਾ 2)*

ਅਕਾਲ ਪੁਰਖ ਸਰਬ-ਸ਼ਕਤੀਮਾਨ ਦੀ ਮੂਰਤੀ ਬਣਾਉਣਾ, ਉਸ ਅਪਾਰ ਸ਼ਕਤੀ ਦਾ ਮਖ਼ੌਲ ਉਡਾਉਣਾ ਹੈ। ਇਸ ਬੀਮਾਰੀ ਤੋਂ ਬਚਣ ਦੀ ਸਾਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ।

ਮ੍ਰਿਤਕ ਪ੍ਰਾਣੀ ਦੀਆਂ ਹੱਡੀਆਂ ਬ੍ਰਾਹਮਣ ਮਤ ਗ੍ਰਹਿਣ ਕਰ ਕੇ ਹਰਿਦੁਆਰ ਗੰਗਾ ਭੇਂਟ ਕਰਨ ਦੀ ਬਜਾਇ ਕੀਰਤਪੁਰ ਲੈ ਜਾਣ ਦੀ ਰੀਤ ਆਮ ਪ੍ਰਚਲਤ ਹੋ ਗਈ ਹੈ। ਸਿੱਖ ਲੀਡਰਾਂ ਨੇ ਹੀ ਇਹ ਸੇਧ ਦਿੱਤੀ ਹੈ, ਜਿਹੜੀ ਕਿ ਬੜੀ ਸ਼ਰਮਨਾਕ ਗੱਲ ਹੈ। ਯੂ.ਕੇ. ਵਿਚੋਂ ਵੀ ਕਈਆਂ ਨੇ ਮ੍ਰਿਤਕ ਦੀਆਂ ਹੱਡੀਆਂ ਕੀਰਤਪੁਰ ਲੈ ਜਾ ਕੇ ਜਲ ਪ੍ਰਵਾਹ ਕੀਤੀਆਂ ਤੇ ਕਰ ਰਹੇ ਹਨ। ਸਿੱਖ ਰਹਿਤ ਮਰਯਾਦਾ ਮੁਤਾਬਿਕ ਹੱਡੀਆਂ ਤੇ ਸੁਆਹ ਨੇੜੇ ਹੀ ਕਿਸੇ ਵਗਦੇ ਪਾਣੀ ਵਿਚ ਜਲ ਪ੍ਰਵਾਹ ਕਰ ਦੇਣੀਆਂ ਚਾਹੀਦੀਆਂ ਹਨ। ਇਸ ਬਾਰੇ ਸਿੱਖ ਬੁੱਧੀਜੀਵੀਆਂ ਨੂੰ ਧਿਆਨ ਦੇਣਾ ਚਾਹੀਦਾ ਹੈ।

ਯੂ.ਕੇ. ਵਿਚ ਕਈ ਅੰਮ੍ਰਿਤਧਾਰੀ ਸਿੱਖ ਆਪਣੀਆਂ ਦੁਕਾਨਾਂ ਵਿਚ ਸਿਗਰਟਾਂ ਤੇ ਸ਼ਰਾਬ ਆਦਿ ਵੇਚਦੇ ਹਨ। ਸਿਗਰਟਾਂ ਪੀਣਾ ਜਾਂ ਵੇਚ ਕੇ ਕਮਾਈ ਖਾਣੀ ਇਕ ਬਰਾਬਰ ਹੈ। ਇਹ ਬੱਜਰ ਕੁਰਹਿਤ ਹੈ। ਇਹ ਭੱਦਰ ਪੁਰਸ਼ ਬਹਾਨਾ ਇਹ ਕਰਦੇ ਹਨ ਕਿ ਗਾਹਕ ਸਿਗਰਟ, ਤੰਬਾਕੂ ਖ਼ਰੀਦਣ ਆਇਆ ਹੋਰ ਗਰੌਸਰੀ ਵੀ ਲੈ ਜਾਂਦਾ ਹੈ। ਕਿਹੜਾ ਅਸੀਂ ਪੀਂਦੇ ਹਾਂ ? ਹੱਥ ਨਾਲ ਹੀ ਫੜਾ ਦਿੰਦੇ ਹਾਂ। ਜਾਂ ਗੋਰੀ ਕੁੜੀ ਰੱਖੀ ਹੋਈ ਹੈ, ਉਹ ਦੇ ਦਿੰਦੀ ਹੈ। ਲੋਭ ਲਾਲਚ ਵਿਚ ਆ ਕੇ ਅਸੀਂ ਸਤਿਗੁਰੂ ਜੀ ਦੇ ਹੁਕਮ ਭੁੱਲ ਜਾਂਦੇ ਹਾਂ—"ਰਹਿਤ ਬਿਨਾ ਨਹਿ ਸਿਖ ਕਹਾਵੈ॥" ਤਥਾ "ਰਹਿਤ ਪਿਆਰੀ ਮੁਝ ਕਉ ਸਿਖ ਪਿਆਰਾ ਨਾਹਿ॥"

ਇਸੇ ਤਰ੍ਹਾਂ ਹੋਰ ਬੇਅੰਤ ਕਮਜ਼ੋਰੀਆਂ ਸਾਡੇ ਵਿਚ ਆ ਚੁੱਕੀਆਂ ਹਨ। ਸਮੇਂ ਦੀ ਪੁਕਾਰ ਹੈ ਕਿ ਅਕਾਲੀ ਲਹਿਰ ਤੇ ਸਿੰਘ ਸਭਾ ਲਹਿਰ ਵਰਗੀਆਂ ਲਹਿਰਾਂ ਚਲਾ ਕੇ, ਪੰਥ ਵਿਚ ਆ ਚੁੱਕੀਆਂ ਇਹਨਾਂ ਕੁਰੀਤੀਆਂ ਦਾ ਖ਼ਾਤਮਾ ਕਰੀਏ।

*(ਦੇਸ ਪ੍ਰਦੇਸ, 21.5.1982)*

# ਇੰਗਲੈਂਡ ਵਿਚ ਕ੍ਰਿਪਾਨ ਵਾਸਤੇ ਜੱਦੋ-ਜਹਿਦ

ਚਾਰ ਦਹਾਕੇ ਪਹਿਲਾਂ ਯੂ.ਕੇ. ਵਿਚ ਸਿੱਖਾਂ ਦੀ ਆਬਾਦੀ ਨਾਮ-ਮਾਤਰ ਹੀ ਸੀ। ਜਿਹੜੇ ਸਨ ਵੀ ਉਹ ਵੀ ਰੋਡੇ ਭੋਡੇ ਜਾਂ ਇਉਂ ਕਹੋ ਕਿ ਵੈਸਟਰਨ ਕਲਚਰ ਦੀ ਨਕਲ ਕਰਦਿਆਂ ਭੂਰੇ ਅੰਗਰੇਜ਼ ਬਣ ਬੈਠੇ ਸਨ। 'ਉਹ ਨੱਥ ਘੜਾਉਣ ਨੂੰ ਫਿਰੇ, ਉਹ ਨੱਕ ਵਢਾਉਣ ਨੂੰ ਫਿਰੇ' ਦੀ ਕਹਾਵਤ ਇਹਨਾਂ ਨਵੇਂ ਬਣੇ ਵਲੈਤੀਆਂ 'ਤੇ ਇੰਨ ਬਿੰਨ ਢੁੱਕਦੀ ਸੀ। ਟਾਵੇਂ ਟਾਵੇਂ ਕੇਸਾਧਾਰੀ ਸਿੰਘਾਂ ਦੇ ਦਰਸ਼ਨ ਹੁੰਦੇ ਸਨ ਪ੍ਰੰਤੂ 1960 ਤੋਂ ਬਾਅਦ ਪੰਜਾਬੀਆਂ ਤੇ ਖ਼ਾਸ ਕਰ ਸਿੱਖ ਪਿਛੋਕੜ ਨਾਲ ਸੰਬੰਧਤ ਇਥੇ ਸਿੱਖਾਂ ਦੀ ਆਬਾਦੀ ਵਿਚ ਹੈਰਾਨਕੁੰਨ ਵਾਧਾ ਹੁੰਦਾ ਗਿਆ। ਵੀਜ਼ਾ ਸਿਸਟਮ ਤੇ ਅੱਜ-ਕੱਲ੍ਹ ਵਰਗੀਆਂ ਪ੍ਰਵਾਸੀਆਂ 'ਤੇ ਲੱਗੀਆਂ ਪਾਬੰਦੀਆਂ ਦਾ ਕੋਈ ਨਾਮ-ਨਿਸ਼ਾਨ ਨਹੀਂ ਸੀ। ਯੂ.ਕੇ. ਸਰਕਾਰ ਨੇ ਵੀਜ਼ਾ ਸਿਸਟਮ ਲਾਗੂ ਕਰਨ ਦੀ ਤਾਰੀਖ਼ ਮਿੱਥ ਜ਼ਰੂਰ ਲਈ ਸੀ। ਸ਼ਾਇਦ ਇਸੇ ਕਰਕੇ ਮਿੱਥੀ ਤਾਰੀਖ਼ ਨੂੰ ਪਛਾੜਨ ਲਈ ਪੰਜਾਬੀਆਂ ਨਾਲ ਭਰੇ ਹਵਾਈ ਜਹਾਜ਼ ਲੰਡਨ ਹੀਥਰੋ ਹਵਾਈ ਅੱਡੇ 'ਤੇ ਪਹੁੰਚ ਰਹੇ ਸਨ। ਇਹਨਾਂ ਪ੍ਰਵਾਸੀਆਂ ਵਿਚ ਸਿੱਖਾਂ ਦੀ ਆਬਾਦੀ ਸਭ ਤੋਂ ਜ਼ਿਆਦਾ ਹੁੰਦੀ ਸੀ। ਇਹਨਾਂ ਦਾ ਪਿਛੋਕੜ ਸਿੱਖ ਧਰਮ ਨਾਲ ਜੁੜਿਆ ਹੋਣ ਦੇ ਬਾਵਜੂਦ ਵੀ ਇਸ ਧਰਤੀ 'ਤੇ ਪਹੁੰਚ ਕੇ 'ਗੁਰੂ ਦੀ ਮੋਹਰ' ਕੇਸ ਕਤਲ ਕਰਾਉਣਾ ਹੀ ਬਹੁਤਿਆਂ ਨੇ ਲਾਹੇਵੰਦ ਸਮਝਿਆ। ਦਾਸ ਦੀ ਤੁੱਛ ਬੁੱਧੀ ਅਨੁਸਾਰ ਹੀਣਤਾ ਭਾਵ, ਕੁਸੰਗਤ, ਆਪਣੇ ਵਿਰਸੇ ਨਾਲੋਂ ਬੇਮੁਖਤਾਈ, ਬੋਲੀ ਤੇ ਰੁਜ਼ਗਾਰ ਢੂੰਡਣ ਲਈ ਮੁਸ਼ਕਲਾਂ ਹੀ ਵੱਡੇ ਕਾਰਨ ਦੱਸਦੇ ਸਨ। ਮਾਨੋਰਿਟੀ ਅੰਮ੍ਰਿਤਧਾਰੀ ਸਿੰਘ ਸਿੰਘਣੀਆਂ ਲਈ ਇਮਤਿਹਾਨ ਦੀ ਇਹ ਬਹੁਤ ਵੱਡੀ ਔਖੀ ਘੜੀ ਸੀ। ਪੈਰ ਪੈਰ 'ਤੇ ਮੁਸ਼ਕਲਾਂ ਹੋਣ ਦੇ ਬਾਵਜੂਦ ਜਟਾ-ਜੂਟ ਸਿੱਖਾਂ ਦੀ ਆਬਾਦੀ ਵਿਚ ਵਾਧਾ ਹੁੰਦਾ ਗਿਆ ਅਤੇ ਨਾਲ ਨਾਲ ਗੁਰਦੁਆਰੇ ਵੀ ਉਸਰਨੇ ਸ਼ੁਰੂ ਹੋ ਗਏ ਹਨ।

ਸਮੇਂ ਦੀ ਤੋਰ ਨਾਲ ਸਿੱਖ ਧਰਮ ਨਾਲ ਮੁੱਢਲੇ ਸਿੱਧਾਂਤਾਂ ਬਾਰੇ ਵੀ ਕਈ ਤਰ੍ਹਾਂ ਦੀਆਂ ਗ਼ਲਤ ਫ਼ਹਿਮੀਆਂ ਇਥੋਂ ਦੀ ਗੋਰੀ ਵੱਸੋਂ ਵਿਚ ਫੈਲਣ ਲੱਗੀਆਂ, ਖ਼ਾਸ ਕਰਕੇ ਸਿੱਖੀ ਕਕਾਰਾਂ ਦੇ ਧਾਰਨ ਸੰਬੰਧੀ ਕਈ ਤਰ੍ਹਾਂ ਦੇ ਮਸਲੇ ਉੱਠ ਖੜੋਤੇ। ਫ਼ੈਕਟਰੀਆਂ ਵਿਚ, ਦਫ਼ਤਰਾਂ ਵਿਚ, ਟਰਾਂਸਪੋਰਟ ਮਹਿਕਮੇ ਵਿਚ, ਪੋਸਟ ਆਫ਼ਿਸ, ਪੁਲਸ ਤੇ ਮਿਲਟਰੀ ਆਦਿ ਵਿਚ ਵੀ 'ਨੋ ਵੈਕੈਂਸੀ' ਦਾ ਘੜਿਆ ਘੜਾਇਆ ਜਵਾਬ ਸਿੱਧਾ ਦਸਤਾਰ ਸਜਾਇ ਸਿੱਖ ਦੇ ਮੱਥੇ ਵੱਜਦਾ। ਇਹ ਠੀਕ ਹੈ ਸਿੱਖ ਕੌਮ ਦੀ ਵੱਡੀ ਗਿਣਤੀ ਕੇਸਕੀ (ਦਸਤਾਰ) ਨੂੰ ਕਕਾਰ ਨਹੀਂ ਮੰਨਦੀ, ਪ੍ਰੰਤੂ ਦਸਤਾਰ ਸਿੱਖ ਦੀ ਪਹਿਚਾਣ

ਹੋਣ ਕਰਕੇ ਦੂਸਰੇ ਕਕਾਰਾਂ ਦੀ ਅਹਿਮੀਅਤ ਨਾਲੋਂ ਕਿਸੇ ਗੱਲੋਂ ਘੱਟ ਨਹੀਂ। ਇਸ ਲਈ ਜਿਥੇ ਸਿੱਖੀ ਕਕਾਰਾਂ ਬਾਰੇ ਗੱਲ ਚੱਲਦੀ, ਉਥੇ ਦਸਤਾਰ ਦਾ ਮਸਲਾ ਵੀ ਵਿਚਾਰ ਦਾ ਮਸਲਾ ਬਣਦਾ ਰਿਹਾ ਹੈ। ਧੰਨ ਹਨ ਉਹ ਗੁਰੂ ਕੇ ਲਾਲ ਜਿਹੜੇ ਅਤਿ ਮੁਸ਼ਕਿਲਾਂ ਸਮੇਂ ਆਪਣੇ ਧਰਮ ਤੇ ਸਿੱਖੀ ਵਿਰਸੇ ਨਾਲ ਜੁੜੇ ਰਹੇ ਤੇ ਆਪਣੀ ਵੱਖਰੀ ਪਹਿਚਾਣ ਕਾਇਮ ਰੱਖਣ ਲਈ ਹੱਥ ਪੈਰ ਮਾਰਨ ਲੱਗੇ। 1978 ਤਕ ਕੇਸਾਧਾਰੀ ਸਿੰਘਾਂ ਦੀ ਆਬਾਦੀ ਚੰਗੀ ਚੋਖੀ ਹੋ ਗਈ ਸੀ। ਇਸ ਲਈ ਪਿਘਲੇ ਹੋਏ ਲੋਹੇ ’ਤੇ ਸੱਟ ਮਾਰਨ ਦਾ ਸਮਾਂ ਵੀ ਪਹੁੰਚ ਗਿਆ।

ਜ਼ਰੂਰਤ ਈਜਾਦ ਦੀ ਮਾਂ ਹੈ। ਸਦੀਆਂ ਤੋਂ ਅਜ਼ਮਾਇਆ ਹੋਇਆ ਨੁਸਖ਼ਾ ਸਿੱਖਾਂ ਦੇ ਕੰਮ ਆਇਆ। ਕਕਾਰਾਂ ਦੀ ਆਜ਼ਾਦੀ ਕਾਇਮ ਰੱਖਣ ਲਈ ਤਾਂ ਹਰ ਕੋਈ ਤਤਪਰ ਨਜ਼ਰ ਆਉਂਦਾ ਸੀ ਪ੍ਰੰਤੂ ਬੀੜਾ ਅਖੰਡ ਕੀਰਤਨੀ ਜੱਥੇ ਨੇ ਚੁੱਕਿਆ। ਇਸ ਸੰਸਥਾ ਨਾਲ ਜੁੜੇ ਸਿੰਘ ਤੇ ਸਿੰਘਣੀਆਂ ਰਹਿਤ ਮਰਯਾਦਾ ਵਿਚ ਜ਼ਿਆਦਾ ਕੱਟੜ ਸਨ ਕਿਉਂਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਆਦੇਸ਼ “ਰਹਿਤ ਪਿਆਰੀ ਮੁਝ ਕਉ ਸਿਖ ਪਿਆਰਾ ਨਾਹਿ” ਅਤੇ “ਰਹਿਣੀ ਰਹੇ ਸੋਈ ਸਿਖ ਮੇਰਾ” ਜ਼ਿੰਦਗੀ ਦੇ ਹਰ ਮੋੜ ’ਤੇ ਟੁੰਬਦਾ ਸੀ। ਇਸ ਲਈ ਪੀੜਾ ਵੀ ਇਹਨਾਂ ਸਿੰਘਾਂ ਨੇ ਜ਼ਿਆਦਾ ਮਹਿਸੂਸ ਕੀਤੀ। ਅਤੇ ਅੱਗੇ ਹੋ ਕੇ ਰੁਕਾਵਟਾਂ ਨਾਲ ਲੜਨ ਲਈ ਸਭ ਤੋਂ ਮੁਹਰਲੀ ਕਤਾਰ ਵਿਚ ਆ ਖੜੇ ਹੋਏ।

2 ਫ਼ਰਵਰੀ 1979 ਨੂੰ ਅਖੰਡ ਕੀਰਤਨੀ ਜੱਥੇ ਨੇ ਇਕ ਹੰਗਾਮੀ ਮੀਟਿੰਗ ਕਰ ਕੇ ਸਿੱਖ ਰੀਲੀਜਸ ਸਿੰਬਲ, ਅਖੰਡ ਕੀਰਤਨੀ ਜੱਥਾ, ਯੂ.ਕੇ. (Sikh Religious Symbols, Akhand Kirtani Jatha, U.K.) ਨਾਮ ਥੱਲੇ ਇਕ ਵੱਖਰਾ ਵਿੰਗ ਕਾਇਮ ਕਰ ਕੇ ਕਕਾਰਾਂ ਦੀ ਆਜ਼ਾਦੀ ਦਾ ਘੋਲ ਆਰੰਭ ਕਰਨ ਦਾ ਬਿਗਲ ਵਜਾ ਦਿੱਤਾ। ਨਿਰਸੰਦੇਹ ਪਹਿਲ ਕਰਨ ਦਾ ਸਿਹਰਾ ਇਹਨਾਂ ਸਿੰਘਾਂ ਦੇ ਸਿਰ ਹੀ ਹੈ। ਦਾਸ ਨੂੰ ਇਸ ਵਿੰਗ ਦਾ ਕਨਵੀਨਰ ਥਾਪਿਆ ਗਿਆ। ਅਖੰਡ ਕੀਰਤਨੀ ਜਥੇ ਦੀ ਗ਼ਰੀਬ ਨਿਵਾਜੀ ਹੀ ਹੈ ਜਿਹਨਾਂ ਨੇ ਦਾਸ ਨੂੰ ਇਸ ਮਹਾਨ ਸੇਵਾ ਲਈ ਥਾਪੜਾ ਦਿੱਤਾ। ਸਿੱਖੀ ਕਕਾਰਾਂ ਸੰਬੰਧੀ ਪਾਏ ਭੁਲੇਖਿਆਂ ਦਾ ਨਿਤਾਰਾ ਕਰ ਕੇ ਇਥੋਂ ਦੀ ਗੋਰੀ ਵੱਸੋਂ ਦਾ ਭਰੋਸਾ ਜਿੱਤਣਾ, ਯੂ.ਕੇ. ਸਰਕਾਰ ਵੱਲੋਂ ਲਾਈਆਂ ਪਾਬੰਦੀਆਂ ਖ਼ਤਮ ਕਰਾ ਕੇ ਬਰਾਬਰ ਦੇ ਸ਼ਹਿਰੀ ਹੱਕ ਪ੍ਰਾਪਤ ਕਰਨੇ, ਦੁਨੀਆਂ ਦੇ ਹੋਰ ਮੁਲਕਾਂ ਵਿਚ ਸਿੱਖੀ ਪ੍ਰਚਾਰ ਕਰਨਾ, ਖ਼ਾਸ ਕਰਕੇ ਸਿੱਖੀ ਕਕਾਰਾਂ ਬਾਰੇ ਪੂਰੀ ਜਾਣਕਾਰੀ ਦੇਣੀ ਤੇ ਉਹਨਾਂ ਦੀਆਂ ਸਰਕਾਰਾਂ ’ਤੇ ਦਬਾਅ ਪਾ ਕੇ ਅੰਮ੍ਰਿਤਧਾਰੀ ਸਿੰਘ, ਸਿੰਘਣੀਆਂ ’ਤੇ ਲੱਗੀਆਂ ਪਾਬੰਦੀਆਂ ਨੂੰ ਖ਼ਤਮ ਕਰਾਉਣਾ, ਡੈਲੀਗੇਸ਼ਨਾਂ ਦੇ ਰੂਪ ਵਿਚ ਸਰਕਾਰੀ ਤੇ ਗ਼ੈਰ-ਸਰਕਾਰੀ ਅਧਿਕਾਰੀਆਂ ਨਾਲ ਮੁਲਾਕਾਤਾਂ ਕਰ ਕੇ ਉਹਨਾਂ ਨੂੰ ਕਨਵਿਨਸ ਕਰਨਾ ਆਦਿ ਕੁਝ ਖ਼ਾਸ ਮੁੱਦੇ ਸਨ ਜਿਸ ਨੂੰ ਸਿੱਖ ਰਿਲੀਜਸ ਸਿੰਬਲ ਨਾਮੀ ਜਥੇਬੰਦੀ ਨੇ ਆਪਣੀ ਜੱਦੋਜਹਿਦ ਦਾ ਨਿਸ਼ਾਨਾ ਮਿਥਿਆ।

ਯੂ.ਕੇ. ਦੀ ਸੰਗਤ ਨੇ ਭਰਪੂਰ ਸਹਿਯੋਗ ਦਿੱਤਾ। ਸ. ਕਰਤਾਰ ਸੁਰਿੰਦਰ ਸਿੰਘ ਜੀ ਦੀ ਇਸ ਪ੍ਰਥਾਇ ਸੇਵਾ ਬਹੁਤ ਸ਼ਾਲਾਘਾਯੋਗ ਹੈ। ਖ਼ਤੋ-ਕਿਤਾਬਤ ਕਰਨ ਦਾ ਤਜਰਬਾ ਇਸ ਵੀਰ ਦਾ ਕਮਾਲ ਦਾ ਸੀ ਜਿਹੜਾ ਇਸ ਔਖੀ ਘੜੀ ਕੰਮ ਆਇਆ।

ਥੋੜ੍ਹੇ ਹੀ ਸਮੇਂ ਵਿਚ ਇਸ ਜਥੇਬੰਦੀ ਨੇ ਮੱਲਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਇੰਗਲੈਂਡ ਦੀਆਂ ਵੱਡੀਆਂ ਪੁਲੀਟੀਕਲ ਪਾਰਟੀਆਂ ਅਤੇ ਚਰਚਾਂ ਦੇ ਵੱਡੇ ਪਾਦਰੀਆਂ ਤਕ ਪਹੁੰਚ ਕਰ ਕੇ ਕਕਾਰਾਂ ਬਾਰੇ ਭੁਲੇਖਿਆਂ ਨੂੰ ਖ਼ਤਮ ਕਰਨ ਦਾ ਸਫਲ ਯਤਨ ਕੀਤਾ।

ਸਭ ਤੋਂ ਜ਼ਿਆਦਾ ਹੌਸਲਾ ਤੇ ਉਤਸ਼ਾਹ ਟੋਰੀ ਪਾਰਟੀ ਵੱਲੋਂ ਮਿਲਿਆ। ਉਸ ਸਮੇਂ ਟੋਰੀ ਪਾਰਟੀ ਦੀ ਪ੍ਰਧਾਨ ਮਿਸਿਜ਼ ਮਾਰਗਰੇਟ ਥੈਚਰ ਸੀ। ਵਿਸਥਾਰ ਨਾਲ 6 ਅਪ੍ਰੈਲ, 1979 ਨੂੰ ਲਿਖਤੀ ਰੂਪ ਵਿਚ ਸਿੱਖ ਰਿਲੀਜਸ ਸਿੰਬਲ ਪਾਰਟੀ ਨੇ ਆਪਣੀਆਂ ਮੰਗਾਂ ਦਾ ਚਾਰਟ ਇਥੋਂ ਦੀਆਂ ਸਾਰੀਆਂ ਪੁਲੀਟੀਕਲ ਪਾਰਟੀਆਂ ਮੂਹਰੇ ਰੱਖਿਆ।

**ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ॥**

*(ਪੰਨਾ 784)*

ਮਿਸਿਜ਼ ਥੈਚਰ ਨੇ ਤੁਰੰਤ ਹੀ 11 ਅਪ੍ਰੈਲ, 1979 ਨੂੰ ਟੋਰੀ ਪਾਰਟੀ ਵੱਲੋਂ ਇਕ ਵਿਸ਼ੇਸ਼ ਖ਼ਤ ਦਾਸ ਨੂੰ ਲਿਖਿਆ ਜਿਸ ਰਾਹੀਂ ਸਿੱਖ ਧਰਮ ਦੇ ਪੂਜਾ ਪਾਠ ਕਰਨ ਦੇ ਅਕੀਦੇ ਦੇ ਨਾਲ ਹੀ ਸਿੱਖੀ ਕਕਾਰਾਂ 'ਤੇ ਲੱਗੀ ਪਾਬੰਦੀ ਨੂੰ ਖ਼ਤਮ ਕਰਾਉਣ ਦਾ ਯਕੀਨ ਦਿਵਾਇਆ। ਸਾਰੇ ਸਿੱਖ ਜਗਤ ਨੇ ਵੱਡੀ ਜਿੱਤ ਸਮਝ ਕੇ ਖ਼ੁਸ਼ੀਆਂ ਦਾ ਪ੍ਰਗਟਾਵਾ ਕੀਤਾ। ਇਸ ਖ਼ਤ ਦੀਆਂ ਕਾਪੀਆਂ ਸਾਰੇ ਗੁਰਦੁਆਰਿਆਂ ਅਤੇ ਸਰਕਾਰੀ ਅਤੇ ਗ਼ੈਰ-ਸਰਕਾਰੀ ਦਫ਼ਤਰਾਂ ਨੂੰ ਘੱਲੀਆਂ ਗਈਆਂ। ਇਸ ਇਤਿਹਾਸਕ ਲਿਖਤ ਨੇ ਸਿੰਘਾਂ ਦੀ ਸਫਲਤਾ ਦਾ ਮੁੱਢ ਬੰਨ੍ਹ ਦਿੱਤਾ। ਇਸ ਲਈ ਮਿਸਿਜ਼ ਥੈਚਰ ਤੇ ਟੋਰੀ ਪਾਰਟੀ ਧੰਨਵਾਦ ਦੇ ਪਾਤਰ ਹਨ।

ਅਖੰਡ ਕੀਰਤਨੀ ਜੱਥਾ ਇਕ ਪੰਥਕ ਜਥੇਬੰਦੀ ਜ਼ਰੂਰ ਹੈ, ਪ੍ਰੰਤੂ ਸਰਬ ਸਾਂਝਾ ਪੰਥਕ ਮਸਲਾ ਹੋਣ ਕਰਕੇ ਦੂਸਰੀਆਂ ਪੰਥਕ ਸੰਸਥਾਵਾਂ ਦਾ ਸਹਿਯੋਗ ਲੈਣਾ ਵੀ ਜ਼ਰੂਰੀ ਸੀ। ਇਸ ਖ਼ਿਆਲ ਨੂੰ ਮੁੱਖ ਰੱਖ ਕੇ 30-6-79 ਨੂੰ ਯੂ.ਕੇ. ਭਰ ਦੀਆਂ ਤਕਰੀਬਨ ਸਾਰੀਆਂ ਸਿਰਕੱਢ ਪੰਥਕ ਜਥੇਬੰਦੀਆਂ ਦਾ ਇਕ ਇਤਿਹਾਸਕ ਇਕੱਠ ਸਿੰਘ ਸਭਾ ਗੁਰਦੁਆਰਾ ਸਮਰਸੈਟ ਰੋਡ ਬਰਮਿੰਘਮ ਵਿਖੇ ਬੁਲਾਇਆ ਗਿਆ। ਇਸ ਮੂਵਮੈਂਟ ਨੂੰ ਹੋਰ ਉਤਸ਼ਾਹਿਤ ਕਰਨ ਲਈ ਜੱਥੇਬੰਦੀਆਂ ਦੇ ਮੁਖੀਆਂ ਨੇ ਆਪਣੇ ਆਪਣੇ ਸੁਝਾਅ ਇਸ ਮੀਟਿੰਗ ਵਿਚ ਰੱਖੇ। ਡੂੰਘੀ ਸੋਚ ਵਿਚਾਰ ਕਰਨ ਉਪਰੰਤ ਸਿੱਖ ਰਿਲੀਜਸ ਸਿੰਬਲ, ਅਖੰਡ ਕੀਰਤਨੀ ਜੱਥਾ, ਯੂ.ਕੇ. ਨੂੰ ਨਵਾਂ ਪੁਸ਼ਾਕਾ ਪਾ ਕੇ ਨਵਾਂ ਨਾਮ ਸਿੱਖ ਰਿਲੀਜਸ ਸਿੰਬਲ ਐਕਸ਼ਨ ਕਮੇਟੀ ਇੰਟਰਨੈਸ਼ਨਲ ਯੂ.ਕੇ. (Sikh Religious Symbols Action Committee International U.K.) ਰੱਖਿਆ ਗਿਆ ਅਤੇ ਇਸ ਪਾਰਟੀ ਦਾ ਦਾਇਰਾ ਹੋਰ ਵੱਡਾ ਕਰਨ ਹਿੱਤ ਦੂਸਰੀ ਜਥੇਬੰਦੀਆਂ ਦੇ ਨੁਮਾਇੰਦਿਆਂ ਨੂੰ ਵੀ ਸ਼ਾਮਿਲ ਕੀਤਾ ਗਿਆ। ਨਵੀਨ ਸ਼ਕਤੀ ਤੇ ਨਵੀਨ ਬੁੱਧੀਜੀਵੀਆਂ ਦੇ ਉਸਾਰੂ ਸੁਝਾਵਾਂ ਨਾਲ ਸਜੀ ਇਹ ਸੰਸਥਾ ਮੈਦਾਨ ਵਿਚ ਉਤਰੀ। ਦਾਸ ਨੂੰ ਫਿਰ ਚੀਫ਼ ਕਨਵੀਨਰ ਦੇ ਤੌਰ 'ਤੇ ਸੇਵਾ ਕਰਨ ਲਈ ਇਸ ਪੰਥਕ ਇਕੱਠ ਨੇ ਹੁਕਮ ਕੀਤਾ। ਦਾਸ ਉਸ ਸਮੇਂ ਤੋਂ ਹੀ ਸੇਵਾ ਕਰਦਾ ਆ ਰਿਹਾ ਹੈ।

ਇਸ ਨਵੀਂ ਬਣੀ ਸਿੱਖ ਸੰਸਥਾ ਨੇ ਦਸਤਾਰ ਅਤੇ ਕਕਾਰਾਂ ਸੰਬੰਧੀ ਕਈ ਫ਼ਰੰਟਾਂ

’ਤੇ ਆਪਣੀਆਂ ਕਾਰਵਾਈਆਂ ਸ਼ੁਰੂ ਕਰ ਦਿੱਤੀਆਂ ਕਿਉਂਕਿ ਫ਼ੈਕਟਰੀਆਂ ਵਿਚ ਅਤੇ ਬਿਲਡਿੰਗ ਯਾਰਡਸ ਵਿਚ ਸਿੰਘਾਂ ਸਿੰਘਣੀਆਂ ਨੂੰ ਕ੍ਰਿਪਾਨ ਤੇ ਦਸਤਾਰਧਾਰੀ ਹੋਣ ਕਰਕੇ ਨੌਕਰੀਓਂ ਕੱਢਣ ਦੀਆਂ ਧਮਕੀਆਂ ਆਮ ਮਿਲਣੀਆਂ ਸ਼ੁਰੂ ਹੋ ਗਈਆਂ ਸਨ। ਇਥੋਂ ਦੀ ਪੁਲਿਸ ਕ੍ਰਿਪਾਨਧਾਰੀ ਸਿੰਘ/ਸਿੰਘਣੀ ਨੂੰ ਚਾਰਜ ਕਰਨ ਲੱਗ ਪਈ ਅਤੇ ਸਕੂਲਾਂ ਅਤੇ ਕਾਲਜਾਂ ਵਿਚ ਵੱਖਰੇ ਅੰਮ੍ਰਿਤਧਾਰੀ ਬੱਚਿਆਂ ਨਾਲ ਝਗੜੇ ਉਠ ਖਲੋਏ। ਮਿਸਿਜ਼ ਥੈਚਰ ਦੀ ਚਿੱਠੀ ਨੇ ਮਸਲੇ ਹੱਲ ਕਰਨ ਵਿਚ ਸਹਾਇਤਾ ਤਾਂ ਬਹੁਤ ਕੀਤੀ ਪ੍ਰੰਤੂ ਪੂਰੀ ਕਾਮਯਾਬੀ ਹੁੰਦੀ ਨਜ਼ਰ ਨਾ ਆਵੇ। ਭਾਵੇਂ ਸੈਂਕੜੇ ਕੇਸਾਂ ਦਾ ਨਿਪਟਾਰਾ ਸਿੱਖੀ ਅਸੂਲਾਂ ਮੁਆਫ਼ਕ ਕੀਤਾ ਜਾ ਚੁੱਕਿਆ ਸੀ।

ਦੁੱਖ ਨਾਲ ਲਿਖਣਾ ਪੈ ਰਿਹਾ ਹੈ ਕਿ ਇਸ ਜੱਦੋਜਹਿਦ ਵਿਚ ਸਿੱਖਾਂ ਦੀ ਧਾਰਮਿਕ ਇੰਟਰਨੈਸ਼ਨਲ ਪੱਧਰ ’ਤੇ ਬਣੀ ਕਮੇਟੀ S.G.P.C. ਅੰਮ੍ਰਿਤਸਰ ਅਤੇ ਚੀਫ਼ ਖ਼ਾਲਸਾ ਦੀਵਾਨ ਨੇ ਸਾਡੀਆਂ ਬੇਨਤੀਆਂ ਕਰਨ ਦੇ ਬਾਵਜੂਦ ਵੀ ਕਿਸੇ ਕਿਸਮ ਦੀ ਮਦਦ ਨਾ ਕੀਤੀ। ਭਾਰਤੀ ਸਰਕਾਰ ਵੀ ਤਮਾਸ਼ਾ ਦੇਖਦੀ ਰਹੀ ਹਾਲਾਂਕਿ ਭਾਰਤੀ ਵਿਧਾਨ ਅਨੁਸਾਰ ਅੰਮ੍ਰਿਤਧਾਰੀ ਸਿੰਘ ਸਿੰਘਣੀਆਂ ਦਾ ਕ੍ਰਿਪਾਨਧਾਰੀ ਹੋਣਾ ਜਨਮ ਹੱਕ ਸਮਝਿਆ ਗਿਆ ਹੈ। ਪੰਜਾਬ ਸਰਕਾਰ ਦਾ ਚੀਫ਼ ਮਨਿਸਟਰ ਵੀ ਤਕਰੀਬਨ ਸਿੱਖ ਹੀ ਹੁੰਦਾ ਆ ਰਿਹਾ ਹੈ। ਉਸ ਨੇ ਵੀ ਆਪਣੇ ਮੂੰਹ ਵਿਚ ਘੁੰਗਣੀਆਂ ਹੀ ਪਾਈ ਰੱਖੀਆਂ ਮਤਾਂ ਮੂੰਹ ਖੋਲ੍ਹਣ ’ਤੇ ਭਾਰਤੀ ਸਰਕਾਰ ਵੱਲੋਂ ਫ਼ਿਰਕਾਪ੍ਰਸਤ ਹੋਣ ਦਾ ਫੱਟਾ ਨਾ ਲੱਗ ਜਾਵੇ। ਹੋ ਸਕਦਾ ਹੈ ਇਹਨਾਂ ਭੱਦਰ ਪੁਰਸ਼ਾਂ ਦਾ ਖ਼ਿਆਲ ਹੋਵੇ ਕਿ ਇਹ ਤਾਂ ਸਿਰਫ਼ ਯੂ.ਕੇ. ਵਾਸੀ ਸਿੰਘਾਂ ਦਾ ਹੀ ਮਸਲਾ ਹੈ ਪ੍ਰੰਤੂ ਗੁਰਮਤਿ ਕਸੌਟੀ ’ਤੇ ਪਰਖਿਆਂ ਨਿਰਮੂਲ ਸਾਬਤ ਹੁੰਦਾ ਹੈ। ਗੁਰੂ ਦਾ ਸਿੱਖ ਨਿੱਤ ਅਰਦਾਸ ਕਰਦਾ ਹੈ : “ਜਹਾਂ ਜਹਾਂ ਖਾਲਸਾ ਜੀ ਸਾਹਿਬ ਤਹਾਂ ਤਹਾਂ ਰਛਿਆ ਰਿਆਇਤ ॥” ਖ਼ੈਰ, ਯੂ.ਕੇ. ਦੀ ਸਿੱਖ ਸੰਗਤ ਨੇ ਲੱਕ ਬੰਨ੍ਹ ਕੇ ਗੁਰੂ ਆਸਰੇ ਆਪਣਾ ਘੋਲ ਜਾਰੀ ਰੱਖਿਆ।

ਦਸਤਾਰ ਤੇ ਸਿੱਖੀ ਕਕਾਰਾਂ ਸੰਬੰਧੀ ਆ ਰਹੀਆਂ ਮੁਸ਼ਕਿਲਾਂ ਦੇ ਹੱਲ ਲਈ 6 ਨਵੰਬਰ, 1979 ਬ੍ਰਿਟਿਸ਼ ਸਰਕਾਰ ਦੇ ਹੋਮ ਆਫ਼ਿਸ ਮਨਿਸਟਰ ਟਿਮੂਥੀ ਰੇਜ਼ਨ ਤੇ ਇਹਨਾਂ ਦੇ ਸਹਾਇਕ ਮਿਸਟਰ ਹੈਜ਼ਲਡੌਨ, ਪੀਟਰ ਐਡਵਰਡਜ ਤੇ ਮਿਸਟਰ ਫਿਟਿਲ ਨਾਲ ਸਿੱਖ ਰਿਲੀਜਸ ਕਮੇਟੀ ਵੱਲੋਂ ਅੱਠ ਮੈਂਬਰੀ ਡੈਲੀਗੇਸ਼ਨ ਨੇ ਭੇਟ ਕੀਤੀ। ਇਸ ਡੈਲੀਗੇਸ਼ਨ ਵਿਚ ਭਾਈ ਗੁਰਨਾਮ ਸਿੰਘ, ਭਾਈ ਰਾਮ ਸਿੰਘ, ਭਾਈ ਜਗਤਾਰ ਸਿੰਘ, ਭਾਈ ਸ਼ਿੰਗਾਰਾ ਸਿੰਘ ਨਿਹੰਗ, ਭਾਈ ਬੰਤਾ ਸਿੰਘ, ਭਾਈ ਜਸਵੰਤ ਸਿੰਘ, ਭਾਈ ਕਰਤਾਰ ਸੁਰਿੰਦਰ ਸਿੰਘ ਸੈਕਟਰੀ ਟੂ ਦੀ ਚੀਫ਼ ਕਨਵੀਨਰ ਅਤੇ ਦਾਸ ਮਦਨ ਸਿੰਘ ਚੀਫ਼ ਕਨਵੀਨਰ ਸ਼ਾਮਿਲ ਹੋਏ। ਮੀਟਿੰਗ ਤਕਰੀਬਨ ਇਕ ਘੰਟਾ ਚੱਲਦੀ ਰਹੀ। ਦਸਤਾਰ ਤੋਂ ਇਲਾਵਾ ਕਕਾਰਾਂ ਸੰਬੰਧੀ, ਖ਼ਾਸ ਕਰ ਹਵਾਈ ਜਹਾਜ਼ ਵਿਚ ਅੰਮ੍ਰਿਤਧਾਰੀ ਸਿੰਘਾਂ/ਸਿੰਘਣੀਆਂ ਦਾ ਕ੍ਰਿਪਾਨ ਸਮੇਤ ਸਫ਼ਰ ਕਰਨ ਬਾਰੇ ਵਿਚਾਰਾਂ ਹੋਈਆਂ। ਸਤਿਕਾਰਯੋਗ ਮਨਿਸਟਰ ਨੇ ਸਾਡੀਆਂ ਮੰਗਾਂ ਨੂੰ ਧਿਆਨ ਨਾਲ ਸੁਣਿਆ ਤੇ ਯਕੀਨ ਦਿਵਾਇਆ ਕਿ ਇਹਨਾਂ ਪਾਬੰਦੀਆਂ ਨੂੰ ਖ਼ਤਮ ਕਰਨ ਲਈ ਹਰ ਹੀਲਾ ਵਰਤਿਆ ਜਾਵੇਗਾ। ਇਹ ਬੈਠਕ ਮੈਂ ਸਮਝਦਾ ਹਾਂ, ਬਹੁਤ ਸਫਲ ਰਹੀ। ਇਸ ਮੀਟਿੰਗ ਦਾ ਰੀਕਾਰਡ ਮੇਰੇ ਪਾਸ ਮੌਜੂਦ ਹੈ।

ਯੂ.ਕੇ. ਵਿਚ ਕਕਾਰਾਂ ਦੀ, ਖ਼ਾਸ ਕਰਕੇ ਸਿਰੀ ਸਾਹਿਬ (ਕ੍ਰਿਪਾਨ) ਦੀ ਆਜ਼ਾਦੀ ਪ੍ਰਾਪਤ ਕਰਨ ਉਪਰੰਤ ਸਿੱਖ ਰਿਲੀਜਸ ਸਿੰਬਲ ਐਕਸ਼ਨ ਕਮੇਟੀ ਨੇ ਹਵਾਈ ਜਹਾਜ਼ਾਂ ਵਿਚ ਅੰਮ੍ਰਿਤਧਾਰੀ ਸਿੰਘਾਂ/ਸਿੰਘਣੀਆਂ ਨੂੰ ਕ੍ਰਿਪਾਨ ਉਤਾਰ ਕੇ ਸਕਿਉਰਿਟੀ ਸਟਾਫ਼ ਦੇ ਹਵਾਲੇ ਕਰਨ ਲਈ ਮਜਬੂਰ ਕੀਤੇ ਜਾਣ ਸੰਬੰਧੀ ਭਾਰਤ ਸਰਕਾਰ ’ਤੇ ਇਥੋਂ ਦੇ ਹਵਾਈ ਜਹਾਜ਼ਾਂ ਦੇ ਮਹਿਕਮਾ, ਡੀਪਾਰਟਮੈਂਟ ਆਫ਼ ਟਰੇਡ ਨਾਲ ਰਾਬਤਾ ਕਾਇਮ ਕੀਤਾ। ਯੂ.ਕੇ. ਦੀਆਂ ਏਅਰਪੋਰਟਾਂ ’ਤੇ ਕੋਈ ਖ਼ਾਸ ਤੰਗੀ ਨਹੀਂ ਸੀ ਹੁੰਦੀ, ਕਿਉਂਕਿ ਇਥੋਂ ਦੀ ਸਰਕਾਰ ਨੇ ਕ੍ਰਿਪਾਨ ਰੱਖਣ ’ਤੇ ਪਾਬੰਦੀ ਹਟਾ ਲਈ ਸੀ। ਕਿਤੇ ਪੁੱਛ ਪੜਤਾਲ ਹੋਣ ’ਤੇ ਮਿਸਿਜ਼ ਥੈਚਰ ਵੱਲੋਂ ਲਿਖੇ ਖ਼ਤ ਦੀ ਕਾਪੀ ਦਿਖਾ ਕੇ ਕੰਮ ਸਰ ਜਾਂਦਾ ਸੀ ਤੇ ਕ੍ਰਿਪਾਨ ਸਮੇਤ ਹਵਾਈ ਸਫ਼ਰ ਕਰਨ ਦੀ ਆਗਿਆ ਮਿਲ ਜਾਂਦੀ ਸੀ। ਪ੍ਰੰਤੂ ਭਾਰਤੀ ਸਰਕਾਰ ਦਾ ਸਿੱਖਾਂ ਨਾਲ ਰਵੱਈਆ ਮਤਰੇਈ ਮਾਂ ਵਾਲਾ ਰਿਹਾ ਜਿਹੜਾ ਔਕੜਾਂ ਖੜੀਆਂ ਕਰਦਾ ਰਿਹਾ। ਦਿੱਲੀ ਦੇ ਏਅਰਪੋਰਟ ਦੇ ਕਰਮਚਾਰੀ, ਸਿੰਘਾਂ ਨੂੰ ਖੱਜਲ-ਖ਼ੁਆਰ ਕਰਨ ਦੀਆਂ ਸਾਰੀਆਂ ਹੱਦਾਂ ਟੱਪ ਚੁੱਕੇ ਸਨ। ਦਾਸ ਨੂੰ ਇਕ ਵੇਰਾਂ ਦਿੱਲੀ ਏਅਰਪੋਰਟ ’ਤੇ ਸਕਿਉਰਿਟੀ ਸਟਾਫ਼ ਹੱਥੋਂ ਬੇਹੱਦ ਦੁਖੀ ਹੋਣਾ ਪਿਆ ਸੀ। ਕਈ ਐਸੇ ਕੇਸ ਵੀ ਦਾਸ ਦੇ ਨੋਟਿਸ ਵਿਚ ਲਿਆਂਦੇ ਗਏ ਜਿਹਨਾਂ ਨੂੰ ਸੁਣ ਕੇ ਦਿਲ ਕੰਬ ਉਠਦਾ ਸੀ। ਖ਼ੈਰ, ਸਿੰਘਾਂ ਨੇ ਦਿਲ ਨਹੀਂ ਛੱਡਿਆ ਤੇ ਆਪਣੀ ਜੱਦੋਜਹਿਦ ਜਾਰੀ ਰੱਖੀ। ਦਾਸ ਉਲੀਕੇ ਪ੍ਰੋਗਰਾਮ ਮੁਤਾਬਿਕ ਸਿੱਖਾਂ ਦੇ ਇਕ ਡੈਲੀਗੇਸ਼ਨ ਨੂੰ ਨਾਲ ਲੈ ਕੇ 7 ਜਨਵਰੀ, 1981 ਨੂੰ ਗਿਆਨੀ ਜ਼ੈਲ ਸਿੰਘ ਨੂੰ ਮਿਲਿਆ। ਗਿਆਨੀ ਜ਼ੈਲ ਸਿੰਘ ਉਸ ਸਮੇਂ ਹੋਮ ਮਨਿਸਟਰ ਸੀ। ਕਿਸੇ ਸਮੇਂ ਗ੍ਰੰਥੀ ਸਿੰਘ ਦੀ ਸੇਵਾ ਵੀ ਕਰ ਚੁੱਕੇ ਸਨ। ਕ੍ਰਿਪਾਨ ਦੇ ਮਸਲੇ ਨੂੰ ਸਮਝਦੇ ਸਨ। ਪ੍ਰੰਤੂ ਇੰਦਰਾ ਗਾਂਧੀ ਦਾ ਝਾੜੂ- ਬਰਦਾਰ ਹੋਣ ਕਰਕੇ ਜ਼ਿੰਮੇਵਾਰੀ ਲੈਣ ਤੋਂ ਕਤਰਾਂਦੇ ਸਨ। ਇਸ ਲਈ ਇੰਦਰਾ ਗਾਂਧੀ ਉਸ ਸਮੇਂ ਦੀ ਪ੍ਰਾਈਮ ਮਨਿਸਟਰ ਸਾਹਮਣੇ ਆਪਣੀਆਂ ਮੰਗਾਂ ਰੱਖਣ ਦੀ ਪ੍ਰੇਰਨਾ ਦਿੱਤੀ ਤੇ ਦੂਸਰੇ ਦਿਨ ਮੁਲਾਕਾਤ ਕਰਵਾਉਣ ਦਾ ਪ੍ਰਬੰਧ ਵੀ ਕਰਵਾ ਦਿੱਤਾ। ਮਿੱਥੇ ਸਮੇਂ ਦੂਸਰੇ ਦਿਨ ਇਸ ਡੈਲੀਗੇਸ਼ਨ ਦੀ ਭੇਟ ਹੋਈ। ਬੈਠਕ ਬੜੇ ਚੰਗੇ ਮਾਹੌਲ ਵਿਚ ਹੋਈ। ਮੰਗਾਂ ਦਾ ਚਾਰਟ ਆਪਣੇ ਪਾਸ ਰੱਖ ਕੇ ਇੰਦਰਾ ਗਾਂਧੀ ਨੇ ਵਿਚਾਰ ਕਰਨ ਦਾ ਭਰੋਸਾ ਦਿਵਾਇਆ। ਇਸੇ ਹੀ ਦਿਨ ਡਾਇਰੈਕਟਰ ਜਨਰਲ ਸਕਿਉਰਿਟੀ ਸਿਵਲ ਐਵੀਏਸ਼ਨ ਗੌਰਮਿੰਟ ਆਫ਼ ਇੰਡੀਆ, ਨਿਊ ਦਿੱਲੀ ਨਾਲ ਮੁਲਾਕਾਤ ਹੋਈ। ਸਿੱਟਾ ਕੁਝ ਵੀ ਨਾ ਨਿਕਲਿਆ। ਮਗਰਮੱਛ ਦੇ ਆਂਸੂ ਸਾਰੇ ਵਹਾਂਦੇ ਸਨ ਪਰ ਆਪਣੇ ਸਿਰ ਜ਼ਿੰਮੇਵਾਰੀ ਲੈਣ ਨੂੰ ਕੋਈ ਵੀ ਤਿਆਰ ਨਹੀਂ ਸੀ। ਭਾਰਤ ਸਰਕਾਰ ਦੀ ਹੱਠਧਰਮੀ ਕਾਰਨ ਪ੍ਰਵਾਸੀ ਸਿੱਖਾਂ ’ਤੇ ਹਵਾਈ ਸਫ਼ਰ ਕਰਨ ਲੱਗਿਆਂ ਔਕੜਾਂ ਵਿਚ ਦਿਨ-ਬਦਿਨ ਵਾਧਾ ਹੁੰਦਾ ਗਿਆ, ਜਿਹੜਾ ਕਿ ਹੁਣ ਸਿਖਰਾਂ ਛੂਹ ਰਿਹਾ ਹੈ।

ਭਾਰਤੀ ਸਰਕਾਰ ਦਾ ਰਵੱਈਆ ਦੇਖ ਕੇ ਸ਼ਾਇਦ ਇਥੋਂ ਦੀ ਸਰਕਾਰ ਵੀ ਪਿੱਛੇ ਹੱਥ ਖਿੱਚਣ ਲੱਗ ਪਈ ਸੀ। ਸਿੱਖ ਰਿਲੀਜਸ ਸਿੰਬਲ ਐਕਸ਼ਨ ਕਮੇਟੀ ਨੂੰ ਬ੍ਰਿਟਿਸ਼ ਏਅਰਵੇਜ਼ ਲੰਡਨ ਵੱਲੋਂ ਖ਼ਤ ਨੰਬਰ SCT981 (TT13) ਤਾਰੀਖ਼ 14 ਅਕਤੂਬਰ, 1979 ਨੂੰ ਲਿਖਿਆ ਮਿਲਿਆ। ਇਸ ਵਿਚ ਕਮੇਟੀ ਨੂੰ ਬੇਨਤੀ ਕੀਤੀ ਗਈ ਸੀ

ਕਿ ਕ੍ਰਿਪਾਨ ਦਾ ਸਾਇਜ਼ ਜਿਹੜੀ ਕਿ ਸਿੱਖ ਧਰਮ ਵਿਚ ਪ੍ਰਵਾਨਿਤ ਮੰਨੀ ਜਾਂਦੀ ਹੈ, ਲਿਖ ਕੇ ਦੱਸਣ। ਹੋ ਸਕੇ ਤਾਂ ਉਸ ਦਾ ਸਕੈੱਚ ਵੀ ਭੇਜਿਆ ਜਾਵੇ।

7 ਨਵੰਬਰ, 1979 ਨੂੰ ਹੀਥਰੋ ਹਵਾਈ ਅੱਡੇ 'ਤੇ ਮਿਸਟਰ ਪੀਟਰ ਬੈਸਵਿਕ (Mr. Peter Beswick Assistant to Security Controller) ਤੇ ਉਸ ਦੇ ਸਾਥੀਆਂ ਨਾਲ ਕ੍ਰਿਪਾਨ ਦਾ ਸਾਈਜ਼ ਮੁਕੱਰਰ ਕਰਨ ਸੰਬੰਧੀ ਇਕ ਵਿਸ਼ੇਸ਼ ਬੈਠਕ ਹੋਈ। ਸਾਡੇ ਵੱਲੋਂ ਸ. ਕਰਤਾਰ ਸੁਰਿੰਦਰ ਸਿੰਘ, ਭਾਈ ਬੰਤਾ ਸਿੰਘ, ਭਾਈ ਸ਼ਿੰਗਾਰਾ ਸਿੰਘ ਤੇ ਦਾਸ (ਭਾਈ ਮਦਨ ਸਿੰਘ) ਨੇ ਹਿੱਸਾ ਲਿਆ। ਛੋਟੀ ਗਾਤਰਾ ਕ੍ਰਿਪਾਨ ਪਹਿਨ ਕੇ ਸਫ਼ਰ ਕਰਨ ਦੀ ਬੋਰਡ ਨੇ ਸਹਿਮਤੀ ਪ੍ਰਗਟਾਈ ਤੇ ਪੁਸ਼ਟੀ ਕਰਨ ਲਈ ਖ਼ਤ ਲਿਖਣ ਦਾ ਯਕੀਨ ਦਿਵਾਇਆ। ਦੋ ਕ੍ਰਿਪਾਨਾਂ 6 ਇੰਚ ਬਲੇਡ ਅਤੇ 9 ਇੰਚ ਬਲੇਡ ਦੀਆਂ ਕ੍ਰਿਪਾਨਾਂ ਅਤੇ ਸਕੈੱਚ ਅਸਾਡੇ ਕੋਲੋਂ ਲੈ ਕੇ ਰੱਖ ਲਏ। ਸਿੱਖ ਰਿਲੀਜਸ ਐਕਸ਼ਨ ਕਮੇਟੀ ਦੀਆਂ ਕੋਸ਼ਿਸ਼ਾਂ ਨੂੰ ਫਲ ਲੱਗਦਾ ਦੇਖ ਕੇ ਕਈ ਅਖੌਤੀ ਸਿੱਖ ਲੀਡਰਾਂ ਦੇ ਢਿੱਡੀਂ ਪੀੜਾਂ ਹੋਣ ਲੱਗ ਪਈਆਂ। ਇਕ ਅਖੌਤੀ ਲੀਡਰ ਨੇ ਬੋਰਡ ਪਾਸ ਜਾ ਕੇ ਚੁਗ਼ਲੀ ਖਾਧੀ। ਆਪਣੀ ਹਉਮੈ ਨੂੰ ਪੱਠੇ ਪਾਣ ਲਈ ਗਾਤਰਾ ਕ੍ਰਿਪਾਨ ਦਾ ਸਾਈਜ਼ ਦੋ ਇੰਚ ਬਲੇਡ ਸਿੱਖ ਧਰਮ ਵਿਚ ਪ੍ਰਵਾਨਿਤ ਦੱਸਿਆ ਜਦ ਕਿ ਪਬਲੀਸਿਟੀ ਮੀਡੀਆ ਵਿਚ ਬਾਰਾਂ ਬਾਰਾਂ ਇੰਚ, ਬਲੇਡ ਦੀਆਂ ਗਾਤਰਾ ਕ੍ਰਿਪਾਨਾਂ ਪਾ ਕੇ ਫ਼ੋਟੋ ਖਿਚਵਾਈਆਂ। 'ਅੰਨ੍ਹਾ ਕੀ ਮੰਗੇ ਦੋ ਅੱਖਾਂ' ਬੋਰਡ ਆਫ਼ ਟਰੇਡ ਯੂ.ਕੇ. (Aviation) ਨੇ ਨੌਂ ਜਾਂ ਛੇ ਇੰਚ ਦੀ ਬਜਾਇ ਦੋ ਇੰਚ ਦੀ ਪ੍ਰਵਾਨਗੀ ਦੇਣਾ ਸਸਤਾ ਸੌਦਾ ਸਮਝ ਕੇ ਆਪਣਾ ਖਹਿੜਾ ਛੁਡਾਉਣ ਵਿਚ ਹੀ ਆਪਣਾ ਭਲਾ ਸਮਝਿਆ। ਇਹ ਗੱਲ ਪੁਲਿਸ ਸੁਪਰਡੈਂਟ ਮਿਸਟਰ ਲੀਵਸਲੀ ਨੇ ਦਾਸ ਨੂੰ ਤੇ ਸ. ਕਰਤਾਰ ਸੁਰਿੰਦਰ ਸਿੰਘ ਨੂੰ ਆਪਣੇ ਸੋਰਸਾਂ ਰਾਹੀਂ ਪਤਾ ਕਰ ਕੇ ਦੱਸੀ।

ਦੁਨੀਆਂ ਦੇ ਹਰ ਮੁਲਕ ਵਿਚ ਸਿੱਖ ਆਪਣੇ ਰੁਜ਼ਗਾਰ ਦੀ ਭਾਲ ਕਾਰਨ ਵੱਸ ਚੁੱਕੇ ਹਨ। ਇਹਨਾਂ ਦਾ ਨਿਰਾਲਾਪਨ ਹੋਣ ਕਰਕੇ ਮੋਰਚੇ ਵੀ ਲੱਗੇ ਰਹਿੰਦੇ ਹਨ। ਕਕਾਰਾਂ ਸੰਬੰਧੀ, ਖ਼ਾਸ ਕਰਕੇ ਸਿਰੀ ਸਾਹਿਬ ਤੇ ਦਸਤਾਰ ਸੰਬੰਧੀ ਇਕੱਠੀ ਹੋਈ ਸਮੱਗਰੀ ਦੀ ਮੰਗ ਆਉਂਦੀ ਰਹਿੰਦੀ ਹੈ। ਤਜਰਬਿਆਂ ਭਰਪੂਰ ਫ਼ਾਈਲ ਇਹਨਾਂ ਮਸਲਿਆਂ ਨੂੰ ਨਜਿੱਠਣ ਲਈ ਬਹੁਤ ਸਹਾਇਕ ਹੋਈ ਹੈ ਤੇ ਹੋ ਰਹੀ ਹੈ। ਪੁਰਾਣੇ ਸਿੰਘਾਂ ਨੂੰ ਇਤਿਹਾਸਕ ਜੱਦੋਜਹਿਦ ਦਾ ਪਤਾ ਹੈ ਪ੍ਰੰਤੂ ਨਵੀਂ ਪੀੜ੍ਹੀ ਨੂੰ ਸ਼ਾਇਦ ਨਾ ਪਤਾ ਹੋਵੇ। ਨਵੀਂ ਪੀੜ੍ਹੀ ਹੀ ਅਸਲ ਕੌਮ ਹੈ। ਕੌਮ ਦੀ ਚੜ੍ਹਦੀ ਕਲਾ ਨੂੰ ਮੁੱਖ ਰੱਖਦਿਆਂ ਮੀਡੀਏ ਦਾ ਸਹਾਰਾ ਲਿਆ ਗਿਆ ਹੈ। ਕੌਮ ਦੀਆਂ ਬੇੜੀਆਂ ਵਿਚ ਜਿਥੇ ਪਾਖੰਡੀ ਸਾਧਾਂ ਨੇ ਵੱਟੇ ਪਾਏ ਹਨ, ਉਥੇ ਸਾਡੇ ਸਿੱਖ ਲੀਡਰ ਵੀ ਗੁਰਮਤੀ ਜੀਵਨ ਦੀ ਘਾਟ ਕਾਰਨ ਕੌਮ ਦੀ ਜੜ੍ਹੀਂ ਤੇਲ ਦੇਣ ਵਿਚ ਜੁਟੇ ਹੋਏ ਹਨ। ਅਰਦਾਸ ਹੈ ਵਾਹਿਗੁਰੂ ਪੰਥ ਦੀ ਲਾਜ ਰੱਖੇ!

*(ਦੇਸ ਪ੍ਰਦੇਸ, 22.12.1995)*

# ਸਿੱਖ ਧਰਮ ਤੇ ਮੀਰੀ-ਪੀਰੀ ਦਾ ਸਿੱਧਾਂਤ

ਸਿੱਖ ਜਗਤ ਮੀਰੀ-ਪੀਰੀ ਦੇ ਮਾਲਕ ਧੰਨ ਗੁਰੂ ਹਰਿਗੋਬਿੰਦ ਸਾਹਿਬ ਦਾ 400 ਸਾਲਾ ਪ੍ਰਕਾਸ਼ ਦਿਵਸ ਸ਼ਰਧਾ ਭਾਵਨਾ ਸਹਿਤ ਬੜੀ ਧੂਮਧਾਮ ਨਾਲ ਮਨਾ ਰਿਹਾ ਹੈ। ਇਸ ਲਈ 1995 ਦਾ ਸਾਲ ਸਿੱਖ ਧਰਮ ਦੇ ਅਨੁਆਈਆਂ ਲਈ ਬਹੁਤ ਮਹੱਤਤਾ ਪੂਰਕ ਹੈ। ਹੈੱਡਵਰਕ ਆਫ਼ ਸਿੱਖ ਆਰਗੇਨਾਈਜ਼ੇਸ਼ਨ, ਲੰਡਨ ਨੇ ਉੱਦਮ ਕਰਕੇ 2 ਜੁਲਾਈ, 1995 ਨੂੰ ਮਨਾਏ ਜਾ ਰਹੇ ਇਸ ਗੁਰਪੁਰਬ ਸੰਬੰਧੀ ਮੀਰੀ-ਪੀਰੀ ਦੇ ਸਿੱਧਾਂਤ ’ਤੇ ਇਕ ਵਿਸ਼ੇਸ਼ ਗੋਸ਼ਟੀ ਕਰਵਾਉਣ ਦਾ ਫ਼ੈਸਲਾ ਕੀਤਾ ਹੈ। ਇਸ ਸਮਾਗਮ ਵਿਚ ਉੱਚ ਕੋਟੀ ਦੇ ਵਿਦਵਾਨ ਮੀਰੀ-ਪੀਰੀ ਦੇ ਸਿੱਧਾਂਤ ’ਤੇ ਪਰਚੇ ਪੜ੍ਹਨ ਲਈ ਸੱਦੇ ਜਾ ਰਹੇ ਹਨ। ਮੁਬਾਰਕ ਹਨ ਇਹੋ ਜਿਹੇ ਯਤਨ ਕਿਉਂਕਿ ਇਹ ਸਮੇਂ ਦੀ ਪੁਕਾਰ ਹੈ। ਸਿੱਖ ਧਰਮ ਦੇ ਮੁੱਢਲੇ ਸਿੱਧਾਂਤ ਮੀਰੀ-ਪੀਰੀ ਬਾਰੇ ਬਹੁਤ ਗ਼ਲਤ ਫ਼ਹਿਮੀਆਂ ਪੈਦਾ ਹੋ ਚੁੱਕੀਆਂ ਹਨ ਜਾਂ ਪੈਦਾ ਕੀਤੀਆਂ ਜਾ ਰਹੀਆਂ ਹਨ। ਪੰਥ-ਦੋਖੀਆਂ ਨੇ ਤਾਂ ਅਨਹੋਣੀਆਂ ਬਹਿਸਾਂ ਛੇੜ ਕੇ ਗੁਰਮਤੀ ਸਿੱਧਾਂਤਾਂ ਨੂੰ ਧੁੰਦਲਾ ਕਰਨਾ ਹੀ ਹੁੰਦਾ ਹੈ ਪ੍ਰੰਤੂ ਸਾਡੇ ਨੀਮ-ਹਕੀਮ ਪ੍ਰਚਾਰਕ ਇਸ ਸਿੱਧਾਂਤ ਨੂੰ ਨਿਖਾਰ ਕੇ ਦੁਨੀਆਂ ਸਾਹਮਣੇ ਰੱਖਣ ਦੀ ਬਜਾਇ “ਰੋਟੀਆ ਕਾਰਣਿ ਪੂਰਹਿ ਤਾਲ”, ਵਿਚ ਹੀ ਰੁੱਝੇ ਹੋਏ ਹਨ ਤੇ ਕੌਮ ਭੰਬਲ-ਭੂਸਿਆਂ ਦੇ ਮਾਇਆ ਜਾਲ ਵਿਚ ਫਸਦੀ ਤੇ ਧਸਦੀ ਹੋਈ ਰਸਾਤਲ ਦੀ ਡੂੰਘੀ ਖੱਡ ਵਿਚ ਡਿੱਗ ਰਹੀ ਹੈ।

ਮੀਰ ਅਤੇ ਪੀਰ ਫ਼ਾਰਸੀ ਜ਼ਬਾਨ ਦੇ ਸ਼ਬਦ ਹਨ। ਮੀਰ ਦਾ ਅਰਥ ਹੈ ਵੱਡਾ ਜਗੀਰਦਾਰ ਜਾਂ ਬਾਦਸ਼ਾਹ ਅਤੇ ਪੀਰ ਦਾ ਅਰਥ ਹੈ ਧਾਰਮਿਕ ਆਗੂ ਜਾਂ ਰਹਿਬਰ। ਸੋ ਮੀਰੀ ਦੇ ਭਾਵ ਅਰਥ ਹੋਏ ਜੀਵਨ ਦੇ ਸਮੁੱਚੇ ਖੇਤਰ ਵਿਚ ਸੇਧ ਅਤੇ ਪੀਰੀ ਦੇ ਅਰਥ ਹੋਏ ਧਾਰਮਿਕ ਖੇਤਰ ਵਿਚ ਅਧਿਆਤਮਿਕ ਅਗਵਾਈ। ਮੀਰੀ ਪੀਰੀ ਦੀ ਥਾਂ ਧਰਮ ਤੇ ਸਿਆਸਤ ਦੇ ਲਫ਼ਜ਼ਾਂ ਨੇ ਮੱਲ ਲਈ ਜਾਪਦੀ ਹੈ। ਕਿਤੇ ਕਿਤੇ ਧਰਮ ਤੇ ਰਾਜਨੀਤੀ ਦੇ ਲਫ਼ਜ਼ ਮੀਰੀ-ਪੀਰੀ ਦੇ ਬਦਲ ਵਜੋਂ ਵੀ ਸੁਣਨ ਵਿਚ ਆਉਂਦੇ ਹਨ।

ਪੱਛਮੀ ਵਿਚਾਰਧਾਰਾ ਵਿਚ ਰਾਜਨੀਤੀ ਦੇ ਸਮਾਨ ਅਰਥਕ ਸ਼ਬਦ ਪੋਲਿਟਿਕਸ ਹੈ ਜੋ ਯੂਨਾਨੀ ਧਾਤੂ ਪਾਲਿਸ ਤੋਂ ਨਿਕਲਿਆ ਦੱਸਿਆ ਜਾਂਦਾ ਹੈ। ਪਲੈਟੋ ਸੁਕਰਾਤ ਤੇ ਅਰਸਤੂ ਪੋਲਿਟਿਕਸ ਵਿਸ਼ੇ ਦੇ ਮੋਢੀ ਤੇ ਜਨਮ-ਦਾਤਾ ਸਮਝੇ ਜਾਂਦੇ ਹਨ। ਇਹਨਾਂ ਵਿਦਵਾਨਾਂ ਨੇ ਪੋਲਿਟਿਕਸ ’ਤੇ ਆਪਣੇ ਆਪਣੇ ਖ਼ਿਆਲ ਪੁਸਤਕਾਂ ਵਿਚ ਲਿਖ ਕੇ ਦੁਨੀਆਂ ਸਾਹਮਣੇ ਰੱਖੇ ਹਨ। ਯੂਨੀਵਰਸਿਟੀਆਂ ਵਿਚ ਪੋਲਿਟਿਕਸ (ਰਾਜਨੀਤੀ)

ਇਕ ਵੱਖਰੇ ਮਜ਼ਮੂਨ ਦੇ ਤੌਰ 'ਤੇ ਪੜ੍ਹਾਇਆ ਜਾਂਦਾ ਹੈ। ਵਿਦਿਆਰਥੀਆਂ ਉੱਪਰ ਲਿਖੇ ਵਿਦਵਾਨਾਂ ਦੀਆਂ ਕਿਤਾਬਾਂ ਪੜ੍ਹਦੇ ਤੇ ਖੋਜ ਕਰਕੇ ਡਿਗਰੀਆਂ ਪ੍ਰਾਪਤ ਕਰਦੇ ਹਨ। ਡਾਕਟਰ ਕੰਵਲਜੀਤ ਸਿੰਘ ਦੇ ਲਫ਼ਜ਼ਾਂ ਵਿਚ 'ਖ਼ਾਲਸੇ ਦੀ ਰਾਜਨੀਤਿਕ ਵਿਚਾਰਧਾਰਾ ਦਾ ਆਧਾਰ ਗੁਰੂ ਸਾਹਿਬਾਨ ਦਾ ਧਰਮ ਚਿੰਤਨ ਹੀ ਹੈ। ਇਹ ਠੀਕ ਹੈ ਕਿ ਬੁਨਿਆਦੀ ਤੌਰ 'ਤੇ ਗੁਰੂ ਸਾਹਿਬਾਨ ਸੁਕਰਾਤ, ਪਲੈਟੋ ਜਾਂ ਅਰਸਤੂ ਦੀ ਤਰ੍ਹਾਂ ਕੇਵਲ ਰਾਜਨੀਤਕ ਚਿੰਤਕ ਨਹੀਂ ਸਨ ਅਤੇ ਨਾ ਹੀ ਉਹਨਾਂ ਨੇ ਪਲੈਟੋ ਦੀ ਰੀਪਬਲਿਕ ਜਾਂ ਅਰਸਤੂ ਦੀ ਪੋਲਿਟਿਕਸ ਵਾਂਗੂੰ ਕੋਈ ਰਾਜਨੀਤਕ ਗ੍ਰੰਥਾਂ ਦੀ ਸਿਰਜਣਾ ਕੀਤੀ। ਉਹਨਾਂ ਨੇ ਜੋ ਜੀਵਨ-ਜਾਚ ਬਾਣੀ ਅਤੇ ਆਪਣੇ ਜੀਵਨ ਰਾਹੀਂ ਸਾਨੂੰ ਦਿੱਤੀ, ਉਸ ਵਿਚ ਉਹਨਾਂ ਨੇ ਜੋ ਸ਼ਬਦਾਵਲੀ ਅਤੇ ਬਿੰਬਾਵਲੀ ਵਰਤੀ ਅਤੇ ਆਪਣੇ ਵਕਤ ਦੀਆਂ ਘਟਨਾਵਾਂ ਪ੍ਰਤੀ ਕਿਰਿਆਵਾਂ ਨਿਯੁਕਤ ਕੀਤੀਆਂ, ਉਹਨਾਂ ਤੋਂ ਅਸੀਂ ਖ਼ਾਲਸੇ ਦੀ ਰਾਜਨੀਤਕ ਵਿਚਾਰਧਾਰਾ ਦਾ ਸਹਜੇ ਹੀ ਅਨੁਮਾਨ ਲਗਾ ਸਕਦੇ ਹਾਂ। ਇਹ ਕਹਿਣਾ ਬਿਲਕੁਲ ਤਰਕਹੀਨ ਹੈ ਕਿ ਗੁਰੂ ਸਾਹਿਬਾਨ ਨੇ ਕਿਧਰੇ ਰਾਜਨੀਤੀ ਆਦਿ ਸ਼ਬਦ ਨਹੀਂ ਵਰਤੇ, ਇਸ ਲਈ ਉਹਨਾਂ ਦੀ ਕੋਈ ਰਾਜਨੀਤਕ ਵਿਚਾਰਧਾਰਾ ਨਹੀਂ ਹੈ।

ਬਹੁਤ ਸਾਰੇ ਸਿੱਖ ਇਤਿਹਾਸਕਾਰਾਂ ਅਨੁਸਾਰ ਮੀਰੀ ਪੀਰੀ ਦੇ ਸਿੱਧਾਂਤ ਦੇ ਕਰਤਾ ਤੇ ਪੱਕੀਆਂ ਲੀਹਾਂ ਦੇ ਪਾਉਣ ਵਾਲੇ ਗੁਰੂ ਹਰਿਗੋਬਿੰਦ ਸਾਹਿਬ ਹੀ ਸਨ। ਆਪ ਦਾ ਆਗਮਨ 19 ਜੂਨ, 1575, ਸੰਮਤ 1652) ਨੂੰ ਮਾਤਾ ਗੰਗਾ ਜੀ ਦੀ ਕੁੱਖੋਂ ਗੁਰੂ ਕੀ ਵਡਾਲੀ ਵਿਖੇ ਹੋਇਆ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਹਦਾਇਤ ਅਨੁਸਾਰ ਬਾਬਾ ਬੁੱਢਾ ਜੀ ਨੇ 25 ਮਈ, 1606 ਨੂੰ ਬਾਲ ਹਰਿਗੋਬਿੰਦ ਜੀ ਨੂੰ ਗਿਆਰਾਂ ਕੁ ਸਾਲ ਦੀ ਉਮਰ ਵਿਚ ਗੁਰਿਆਈ ਦਾ ਤਿਲਕ ਲਾਇਆ। ਮੀਰੀ ਪੀਰੀ ਦੀਆਂ ਦੋ ਤਲਵਾਰਾਂ ਪਹਿਨਾਉਣ ਦੇ ਨਾਲ ਨਾਲ ਦਸਤਾਰ ਅਤੇ ਕਲਗੀ ਵੀ ਸਜਾਈ। ਇਸ ਤਰ੍ਹਾਂ ਗੁਰੂ ਅਰਜਨ ਦੇਵ ਜੀ ਨੇ ਹੀ ਹਰਿਗੋਬਿੰਦ ਦਾ ਨਵਾਂ ਰੂਪ ਧਾਰ ਲਿਆ ਪਰ ਧਰਮ ਚਲਾਉਣ ਅਥਵਾ ਸਚਿਆਰ ਮਨੁੱਖ ਘੜਨ ਦੀ ਜੋਗ ਜੁਗਤੀ ਉਹੀ ਪਹਿਲੀ ਵਾਲੀ ਹੀ ਰਹੀ।

**ਪੰਜਿ ਪਿਆਲੇ ਪੰਜ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ ॥**
**ਅਰਜਨ ਕਾਇਆ ਪਲਟਿ ਕੈ ਮੂਰਤਿ ਹਰਗੋਬਿੰਦ ਸਵਾਰੀ ॥**

*(ਭਾਈ ਗੁਰਦਾਸ ਜੀ, ਵਾਰ 1, ਪਉੜੀ 48)*

ਸੈਮਟਿਕ ਸਿੱਧਾਂਤ ਅਨੁਸਾਰ ਸੰਸਾਰਕ ਅਤੇ ਰੂਹਾਨੀ ਸ਼ਕਤੀਆਂ ਤੇ ਪੰਜ ਪੀਰ ਅੱਡ ਅੱਡ ਸ਼ਕਤੀਆਂ ਦੇ ਮਾਲਕ ਹਨ। ਜਿਥੇ ਪੰਜ ਸ਼ਕਤੀਆਂ ਭਾਵ ਪੰਜ ਪੀਰ ਇਕੱਠੇ ਹੋ ਜਾਣ, ਖ਼ੁਦਾਵੰਦ ਕਰੀਮ ਦੀਆਂ ਸਾਰੀਆਂ ਸ਼ਕਤੀਆਂ ਇਕੱਤ੍ਰ ਹੋ ਜਾਂਦੀਆਂ ਹਨ, ਪ੍ਰੰਤੂ ਗੁਰਮਤਿ ਦਾ ਇਹ ਸਿੱਧਾਂਤ ਨਹੀਂ। ਗੁਰਮਤਿ ਅਨੁਸਾਰ ਅਕਾਲ ਪੁਰਖ ਵਾਹਿਗੁਰੂ ਸ੍ਰਿਸ਼ਟੀ ਦਾ ਕਰਤਾ ਤੇ ਭੰਨਣ ਘੜਨ ਦਾ ਸਮਰੱਥ ਆਪ ਹੀ ਹੈ। ਸਾਰੀਆਂ ਸ਼ਕਤੀਆਂ ਉਸ ਦੀ ਮੁੱਠੀ ਵਿਚ ਹਨ। ਮੂਲ-ਮੰਤਰ ਇਸੇ ਦੀ ਹੀ ਤਾਂ ਵਿਆਖਿਆ ਹੈ। ਖ਼ੈਰ, ਡਾਕਟਰ ਗੋਪਾਲ ਸਿੰਘ ਪ੍ਰਸਿੱਧ ਇਤਿਹਾਸਕਾਰ ਤੇ ਬੁੱਧੀਵਾਨ ਪ੍ਰਿੰਸੀਪਲ ਦੀ ਉਪਰ

ਲਿਖੀ ਵਿਚਾਰਧਾਰਾ ਨਾਲ ਸਹਿਮਤ ਨਹੀਂ। ਲਿਖਦੇ ਹਨ : "ਇਸੇ ਪ੍ਰਸੰਗ ਨੂੰ ਦੁਹਰਾਈ ਜਾਣਾ ਕਿ ਗੁਰੂ ਹਰਿਗੋਬਿੰਦ ਸਾਹਿਬ ਨੇ ਮੀਰੀ ਪੀਰੀ ਦੀਆਂ ਤਲਵਾਰਾਂ ਪਹਿਨੀਆਂ। ਇਸੇ ਲਈ ਧਰਮ ਤੇ ਰਾਜ ਦਾ ਸੁਮੇਲ ਕਰ ਗਏ ਸਨ। ਇਕ ਅਣਇਤਿਹਾਸਕ ਗੱਲ ਹੋਵੇਗੀ, ਜੇ ਅਜਿਹਾ ਹੀ ਉਹਨਾਂ ਦਾ ਉਦੇਸ਼ ਹੁੰਦਾ ਤਾਂ ਗੁਰੂ ਹਰਿਰਾਏ ਜਾਂ ਗੁਰੂ ਤੇਗ਼ ਬਹਾਦਰ, ਇਥੋਂ ਤਕ ਕਿ ਦਸਵੇਂ ਪਾਤਿਸ਼ਾਹ ਦੀ ਜੀਵਨ-ਕਥਾ ਵਿਚ ਕਿਸੇ ਵੀ ਇਤਿਹਾਸਕਾਰ ਨੇ ਉਹਨਾਂ ਦੇ ਦੋ ਤਲਵਾਰਾਂ ਪਹਿਨਣ ਦੀ ਕਥਾ ਨਹੀਂ ਲਿਖੀ। ਇਹ ਪਿਰਤ ਕਿਉਂ ਬੰਦ ਹੋ ਗਈ, ਕੇਵਲ ਇਕ ਸਤਿਗੁਰੂ ਨਾਲ ਜੁੜ ਕੇ।" ਯਾਦ ਰੱਖਣ ਵਾਲੀ ਗੱਲ ਹੈ ਕਿ ਡਾ. ਗੋਪਾਲ ਸਿੰਘ ਜੀ ਕਾਂਗਰਸੀ ਵਿਚਾਰਧਾਰਾ ਦੇ ਮਾਲਕ ਹੋਣ ਕਰਕੇ ਭਾਰਤ ਦੇ ਵੱਡੇ ਵੱਡੇ ਅਹੁਦਿਆਂ 'ਤੇ ਬਿਰਾਜਮਾਨ ਰਹੇ ਹਨ।

ਦੋ ਕ੍ਰਿਪਾਨਾਂ ਪਹਿਨੀਆਂ ਜਾਂ ਨਾ ਪਹਿਨੀਆਂ ਬਾਰੇ ਸਾਰੇ ਇਤਿਹਾਸਕਾਰ ਸ਼ਾਇਦ ਕਦੇ ਵੀ ਸਹਿਮਤ ਨਾ ਹੋਣ ਕਿਉਂਕਿ ਇਹਨਾਂ ਵਿੱਚੋਂ ਇਕ ਵੀ ਮੌਕੇ ਦਾ ਗਵਾਹ ਨਹੀਂ। ਪ੍ਰੰਤੂ ਮੀਰੀ ਪੀਰੀ ਸਿੱਖ ਧਰਮ ਦਾ ਮੁੱਢਲਾ ਸਿੱਧਾਂਤ ਹੈ, ਜਿਸ ਦੀ ਪੁਸ਼ਟੀ ਗੁਰੂ ਪਾਤਿਸ਼ਾਹਾਂ ਦੀ ਰਚਨਾ ਗੁਰੂ ਗ੍ਰੰਥ ਸਾਹਿਬ ਜੀ ਕਰਦੇ ਹਨ। ਸ਼ਾਇਦ ਹੀ ਕੋਈ ਨਾਨਕ ਨਾਮ-ਲੇਵਾ ਇਸ ਸਿੱਧਾਂਤ ਤੋਂ ਮੁਨਕਰ ਹੋਵੇ। ਤਥਾ :

**ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ ॥**
**ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ ॥**
**ਏਹਿ ਭੂਪਤਿ ਰਾਜੇ ਨ ਆਖੀਅਹਿ ਦੂਜੈ ਭਾਇ ਦੁਖੁ ਹੋਈ ॥** *(ਪੰਨਾ 1088)*

ਤਥਾ :

**ਤਖਤਿ ਬਹੈ ਤਖਤੈ ਕੀ ਲਾਇਕ ॥**
**ਪੰਚ ਸਮਾਏ ਗੁਰਮਤਿ ਪਾਇਕ ॥** *(ਪੰਨਾ 1039)*

**ਨਿਹਕੰਟਕ ਰਾਜੁ ਭੁੰਚਿ ਤੂ ਗੁਰਮੁਖਿ ਸਚੁ ਕਮਾਈ ॥**
**ਸਚੈ ਤਖਤਿ ਬੈਠਾ ਨਿਆਉ ਕਰਿ ਸਤਸੰਗਤਿ ਮੇਲਿ ਮਿਲਾਈ ॥**

*(ਪੰਨਾ 1087)*

ਇਸ ਤਰ੍ਹਾਂ ਦੇ ਅਨੇਕਾਂ ਹੀ ਗੁਰੂ ਫ਼ੁਰਮਾਨ ਹਨ ਜਿਹਨਾਂ ਤੋਂ ਮੀਰੀ ਪੀਰੀ ਸਿੱਧਾਂਤ ਦੀ ਪੁਸ਼ਟੀ ਹੁੰਦੀ ਹੈ। ਗੁਰੂ ਨਾਨਕ ਪਾਤਿਸ਼ਾਹ ਦੀ ਛੇਵੀਂ ਜੋਤਿ ਨੇ ਤਾਂ ਸਿਰਫ਼ ਜ਼ਾਲਮਾਂ ਨੂੰ ਦੰਡ ਦੇਣ ਲਈ ਹੀ ਮੀਰੀ ਪੀਰੀ ਦੇ ਸੁਮੇਲ ਦੇ ਸਿੱਧਾਂਤ 'ਤੇ ਆਪਣੀ ਪਰਵਾਨਗੀ ਦੀ ਮੋਹਰ ਲਾ ਕੇ ਆਪਣੇ ਅਨੁਆਈਆਂ ਨੂੰ ਖੜਗਧਾਰੀ ਬਣਨ ਦੀ ਪ੍ਰੇਰਨਾ ਬਖ਼ਸ਼ੀ। ਇਸੇ ਸਿੱਧਾਂਤ ਨੂੰ ਮੁੱਖ ਰੱਖਦਿਆਂ ਗੁਰੂ ਹਰਿਗੋਬਿੰਦ ਪਾਤਿਸ਼ਾਹ ਨੇ ਜਾਬਰਾਂ ਤੇ ਧਾੜਵੀਆਂ ਨੂੰ ਸੋਧਣ ਲਈ ਖੰਡਾ ਖੜਕਾਇਆ।

ਮੀਰੀ ਪੀਰੀ ਦੇ ਸੁਮੇਲ ਬਾਰੇ ਕਈ ਸ਼ੰਕੇ ਤੇ ਸੁਆਲ ਸਾਡੇ ਸਾਹਮਣੇ ਆਉਂਦੇ ਹੀ ਰਹਿੰਦੇ ਹਨ। ਉਹਨਾਂ ਦਾ ਸਮਾਧਾਨ ਕਰਨਾ ਵੀ ਸਾਡਾ ਫ਼ਰਜ਼ ਬਣਦਾ ਹੈ। ਉਦਾਹਰਣ ਦੇ ਤੌਰ 'ਤੇ :

(ੳ) ਕੀ ਧਰਮ ਤੇ ਸਿਆਸਤ ਇਕੱਠੇ ਚੱਲ ਸਕਦੇ ਹਨ ?

(ਅ) ਕੀ ਆਪਣੀਆਂ ਹੱਦਾਂ ਵਿਚ ਸੀਮਤ ਰਹਿ ਕੇ ਇਕ ਦੂਸਰੇ ਦੀ ਮਦਦ ਕਰ ਸਕਦੇ ਹਨ ?

(ੲ) ਕੀ ਧਰਮ ਸਿਆਸਤ ਦੀ ਛਤਰ-ਛਾਇਆ ਹੇਠ ਚੱਲਣਾ ਜ਼ਰੂਰੀ ਹੈ ? ਜਾਂ ਇਸ ਦੇ ਉਲਟ ਸਿਆਸਤ ਦੀ ਛਤਰ ਛਾਇਆ ਹੇਠ ਧਰਮ ?

(ਸ) ਕੀ ਧਰਮ ਤੇ ਸਿਆਸਤ ਵੱਖ ਵੱਖ ਰਹਿ ਕੇ ਆਪੋ-ਆਪਣਾ ਧਰਮ ਨਿਬਾਹ ਸਕਦੇ ਹਨ ? ਇਤਿ ਆਦਿ। ਮਾਸਟਰ ਤਾਰਾ ਸਿੰਘ ਜੀ ਪ੍ਰਸਿੱਧ ਧਾਰਮਿਕ ਤੇ ਸਿਆਸੀ ਲੀਡਰ ਹੋਏ ਹਨ। ਉਹਨਾਂ ਨੇ ਆਪਣੇ ਇਕ ਲੇਖ 'ਧਰਮ ਅਤੇ ਪੋਲਿਟਿਕਸ ਵੱਖ ਵੱਖ ਕਿ ਇਕੱਠੇ ਹੀ ?' ਵਿਚ ਲਿਖਿਆ ਸੀ : "ਮੈਂ ਇਹ ਮੰਨਦਾ ਹਾਂ ਕਿ ਧਰਮ ਤੇ ਪੋਲਿਟਿਕਸ ਦੇ ਦੋ ਵੱਖ ਵੱਖ ਨਾਮ ਹੋਏ ਹੀ ਦੱਸਦੇ ਹਨ ਕਿ ਇਹ ਕਿਸੇ ਨਾ ਕਿਸੇ ਗੱਲ ਵਿਚ ਵੱਖਰੇ ਜ਼ਰੂਰੀ ਹਨ। ਜਪੁਜੀ ਸਾਹਿਬ ਦਾ ਪਾਠ ਕਰਨਾ ਧਰਮ ਹੈ, ਪੋਲਿਟਿਕਸ ਨਹੀਂ। ਪ੍ਰੰਤੂ ਜਪੁਜੀ ਸਾਹਿਬ ਦਾ ਪਾਠ ਕਰਨ ਲਈ ਥਾਂ ਬਣਾਉਣਾ, ਉਸ ਥਾਂ ਦੀ ਆਜ਼ਾਦੀ ਕਾਇਮ ਕਰਨਾ ਅਤੇ ਉਸ ਦੀ ਆਜ਼ਾਦੀ ਕਾਇਮ ਰੱਖਣ ਲਈ ਲੜਨਾ ਪੋਲਿਟਿਕਸ ਬਣ ਜਾਂਦਾ ਹੈ। ਫਿਰ ਧਰਮ ਤੇ ਪੋਲਿਟਿਕਸ ਨੂੰ ਪੂਰੀ ਤਰ੍ਹਾਂ ਵੱਖ ਰੱਖਣਾ ਕੇਵਲ ਇਕ ਪੋਲਿਟਿਕਸ ਢਕੌਂਸਲਾ ਹੀ ਹੈ।" ਇਤਿਹਾਸਕ ਪੱਖੋਂ ਇਹ ਗੱਲ ਠੀਕ ਜਾਪਦੀ ਹੈ। ਮਿਸਾਲ ਦੇ ਤੌਰ 'ਤੇ ਗੁਰਦੁਆਰੇ, ਮਸੀਤਾਂ ਤੇ ਮੰਦਰ ਅਤੇ ਗਿਰਜਾਘਰ ਪਾਠ ਪੂਜਾ ਕਰਨ ਲਈ ਹੀ ਉਸਾਰੇ ਜਾਂਦੇ ਹਨ ਪਰ ਉਹਨਾਂ ਦੀ ਹਿਫ਼ਾਜ਼ਤ ਕਰਨਾ ਜਿਥੇ ਧਰਮ ਹੈ, ਉਥੇ ਰਾਜਨੀਤੀ ਵੀ ਕੰਮ ਕਰਦੀ ਹੈ। ਅਬਦਾਲੀ ਨੇ ਭਾਰਤ 'ਤੇ ਕਈ ਹਮਲੇ ਕੀਤੇ ਸਨ। ਹਿੰਦੂ ਮੰਦਰਾਂ ਨੂੰ ਖ਼ੂਬ ਲੁੱਟਿਆ ਤੇ ਢਾਹ ਢੇਰੀ ਕੀਤਾ। ਸਿੱਖਾਂ ਦੇ ਗੁਰਦੁਆਰੇ ਵੀ ਅਬਦਾਲੀ ਦੀ ਕਰੋਪੀ ਦਾ ਸ਼ਿਕਾਰ ਹੋਣ ਤੋਂ ਨਾ ਬਚ ਸਕੇ। ਬਾਬਾ ਗੁਰਬਖ਼ਸ਼ ਸਿੰਘ ਜੀ ਤੇ ਉਹਨਾਂ ਦੇ ਸਾਥੀ 30 ਹੋਰ ਸਿੰਘਾਂ ਨੇ ਹਥਿਆਰਬੰਦ ਹੋ ਕੇ ਦਰਬਾਰ ਸਾਹਿਬ, ਅੰਮ੍ਰਿਤਸਰ ਦੀ ਰੱਖਿਆ ਕਰਨ ਲਈ ਜ਼ਾਲਮਾਂ ਨਾਲ ਟੱਕਰ ਲਈ ਤੇ ਸ਼ਹੀਦ ਹੋ ਗਏ। ਇਹੋ ਜਿਹੇ ਸਮੇਂ ਗੁਰਦੁਆਰਿਆਂ ਨੂੰ ਕਿਲ੍ਹਿਆਂ ਦਾ ਰੂਪ ਦੇਣਾ ਜਿਥੇ ਧਰਮ ਹੈ, ਉਥੇ ਰਾਜਨੀਤੀ ਦਾ ਸਿੱਧਾਂਤ ਵੀ ਕੰਮ ਕਰਦਾ ਹੈ। ਪ੍ਰੰਤੂ ਦੂਸਰੇ ਬੰਨੇ ਭਾਰਤ ਦੇ ਹਿੰਦੂ ਰਾਜਿਆਂ ਨੇ ਤਾਕਤ ਦਾ ਨਾਂ ਇਸਤੇਮਾਲ ਕਰਕੇ ਆਪਣੇ ਗਲਾਂ ਵਿਚ ਗ਼ੁਲਾਮੀ ਦੀਆਂ ਜ਼ੰਜੀਰਾਂ ਪੁਆ ਲਈਆਂ, ਭਾਵ ਸਾਰਾ ਭਾਰਤ ਗ਼ੁਲਾਮ ਹੋ ਗਿਆ।

ਮੁਸਲਮਾਨ ਵੀ ਧਰਮ ਤੇ ਰਾਜ ਨੂੰ ਇਕੱਠਾ ਸਮਝਦੇ ਹਨ ਤੇ ਇਸ ਉੱਤੇ ਅਮਲ ਕਰਨਾ ਆਪਣੇ ਧੰਨ ਭਾਗ ਸਮਝਦੇ ਹਨ। ਕਿਉਂਕਿ ਉਹਨਾਂ ਦੇ ਵੱਡੇ ਪੀਰ ਹਜ਼ਰਤ ਮੁਹੰਮਦ ਸਾਹਿਬ ਨੇ ਆਪਣੇ ਜਿਉਂਦੇ-ਜੀਅ ਰਾਜ ਕੀਤਾ ਤੇ ਮੁਸਲਮ ਬਾਦਸ਼ਾਹਤ ਦੀ ਬੁਨਿਆਦ ਰੱਖੀ। ਸਿੱਧਾਂਤਕ ਤੌਰ 'ਤੇ ਮੁਸਲਮਾਨ ਤੇ ਸਿੱਖ ਇੱਕੋ ਖ਼ਿਆਲ ਦੇ ਜਾਪਦੇ ਹਨ ਪਰ ਬੁਨਿਆਦੀ ਤੌਰ 'ਤੇ ਜ਼ਮੀਨ ਅਸਮਾਨ ਜਿੰਨਾ ਫ਼ਰਕ ਹੈ। ਮਿਸਾਲਾਂ ਹਾਜ਼ਰ ਹਨ। ਮੁਸਲਮਾਨੀ ਅਕੀਦਾ ਹੈ ਸਿਰਫ਼ ਮੋਮਨ ਭਾਵ ਮੁਹੰਮਦ ਸਾਹਿਬ 'ਤੇ ਯਕੀਨ ਰੱਖਣ ਵਾਲਾ ਬਹਿਸ਼ਤਾਂ ਵਿਚ ਜਾਵੇਗਾ ਅਤੇ ਬਾਕੀ ਸਭ ਕਾਫ਼ਰ ਹਨ ਤੇ ਨਰਕਾਂ ਦੇ ਭਾਗੀ ਹਨ। ਕਾਫ਼ਰਾਂ ਨੂੰ ਲੁੱਟਣਾ, ਮਾਰਨਾ ਅਤੇ ਉਹਨਾਂ ਦੀਆਂ ਧੀਆਂ ਭੈਣਾਂ ਨੂੰ ਉਧਾਲਣਾ ਆਦਿ ਸਵਾਬ ਹੈ ਅਤੇ ਕਾਫ਼ਰਾਂ ਨੂੰ ਧਿੰਗੋਜ਼ੋਰੀ ਮੁਸਲਮਾਨ

ਬਣਾਉਣਾ ਵੀ ਵੱਡਾ ਪੁੰਨ ਹੈ। ਸ਼ਾਇਦ ਇਸੇ ਕਰਕੇ ਹੀ ਮੁਸਲਮਾਨ ਹਾਕਮਾਂ ਨੇ ਹਿੰਦੂਆਂ 'ਤੇ ਅਕਹਿ ਜ਼ੁਲਮ ਕੀਤੇ। ਜਬਰੀ ਸੁੰਨਤਾਂ ਕਰ ਕੇ ਮੁਸਲਮਾਨ ਬਣਾਇਆ।

ਗੁਰਮਤਿ ਫ਼ਿਲਾਸਫ਼ੀ ਇਸ ਦੇ ਉਲਟ ਹੈ। ਗੁਰੂ ਕਲਗ਼ੀਧਰ ਪਾਤਿਸ਼ਾਹ ਦਾ ਇਸ ਪ੍ਰਥਾਇ ਕਥਨ ਹੈ:

**ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ,**
**ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥...**
**ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ,**
**ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥** *(ਅਕਾਲ ਉਸਤਤ, ਪਾ. ੧੦)*

ਤਥਾ:

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥**
**ਲੋਗਾ ਭਰਮਿ ਨ ਭੂਲਹੁ ਭਾਈ॥**
**ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥**

*(ਪੰਨਾ 1349)*

ਸਿੱਖ ਨਿੱਤ ਦੀ ਅਰਦਾਸ ਵਿਚ ਆਪਣੇ ਸਤਿਗੁਰੂ ਪਾਸੋਂ ਮੰਗ ਕਰਦਾ ਹੈ:

**ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।**

ਗੁਰੂ ਨਾਨਕ ਦੇਵ ਜੀ ਦੀ ਫੇਰੀ ਸਮੇਂ ਕਾਜ਼ੀ ਮੁੱਲਾਂ ਇਕੱਠੇ ਹੋ ਕੇ ਜਦ ਪੁੱਛਣ ਲੱਗੇ ਕਿ ਹਿੰਦੂ ਚੰਗਾ ਹੈ ਜਾਂ ਮੁਸਲਮਾਨ ਤਾਂ "ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ॥" (ਵਾਰ ਭਾਈ ਗੁਰਦਾਸ ਜੀ)

ਡਾਕਟਰ ਗੋਪਾਲ ਸਿੰਘ ਜੀ ਇਸੇ ਪ੍ਰਸੰਗ ਵਿਚ ਇਕ ਹੋਰ ਜਗ੍ਹਾ ਲਿਖਦੇ ਹਨ ਕਿ ਜੇ ਕਿਸੇ ਰਾਜ ਦਾ ਕੋਈ ਆਪਣਾ ਧਰਮ ਹੋਵੇਗਾ ਤਾਂ ਦੂਸਰੇ ਧਰਮ ਵਾਲਿਆਂ ਨਾਲ ਬਹੁਤ ਵਿਤਕਰਾ ਹੋਵੇਗਾ। ਮੁਗ਼ਲਾਂ ਦੇ ਰਾਜ ਵਿਚ ਹਿੰਦੂਆਂ ਦੀ ਬਹੁ-ਗਿਣਤੀ ਨਾਲ ਬਹੁਤ ਭੈੜਾ ਸਲੂਕ ਕੀਤਾ ਗਿਆ ਸੀ।

## ਗੁਰਮਤੀ ਸਿੱਧਾਂਤ

ਰਾਜ ਦਾ ਸਰੂਪ ਕਿਹੋ ਜਿਹਾ ਹੋਵੇ ? ਇਕ ਪੁਰਖੀ ਰਾਜ (ਮੋਨਾਰਕੀ) ਹੋਵੇ ਜਾਂ ਬਹੁਪੱਖੀ ਰਾਜ (ਅਰਿਸਟੋਕਰੇਸੀ) ਹੋਵੇ ਜਾਂ ਲੋਕਤੰਤਰੀ (ਡੈਮੋਕਰੇਸੀ) ਹੋਵੇ, ਇਸ ਬਾਰੇ ਖ਼ਾਲਸਈ ਵਿਚਾਰਧਾਰਾ ਜ਼ੋਰ ਨਹੀਂ ਦਿੰਦੀ ਪ੍ਰੰਤੂ ਧਰਮੀ ਰਾਜ ਦੀ ਯਾਚਨਾ ਗੁਰਮਤਿ ਦੀ ਤੀਬਰ ਇੱਛਾ ਰਹੀ ਹੈ ਤੇ ਰਹੇਗੀ, ਜਿਸ ਨੂੰ ਹਲੀਮੀ ਰਾਜ ਕਿਹਾ ਗਿਆ ਹੈ। ਮਹਾਰਾਜਾ ਰਣਜੀਤ ਸਿੰਘ ਧਰਮੀ ਰਾਜਾ ਸਾਬਤ ਹੋਇਆ। ਇਸ ਦੇ ਰਾਜ-ਕਾਲ ਨੂੰ ਇਕ ਪੁਰਖੀ ਤੇ ਸਿੱਖ ਰਾਜ ਵੀ ਆਖਿਆ ਜਾਂਦਾ ਹੈ। ਡਾਕਟਰ ਗੋਪਾਲ ਸਿੰਘ ਦੇ ਲਫ਼ਜ਼ਾਂ ਵਿਚ: "ਮਹਾਰਾਜਾ ਰਣਜੀਤ ਸਿੰਘ ਦੀ ਅਦੁੱਤੀ ਸ਼ਖ਼ਸੀਅਤ ਨੇ ਐਨਾ ਸੈਕੁਲਰ ਬਣਾ ਦਿੱਤਾ ਕਿ ਉਹਨਾਂ ਦੀ ਮਿਸਾਲ ਹਿੰਦੁਸਤਾਨ ਦੇ ਚੋਣਵੇਂ ਸ਼ਹਿਨਸ਼ਾਹਾਂ ਨਾਲ ਦਿੱਤੀ ਜਾਂਦੀ ਹੈ—ਅਸ਼ੋਕ ਤੇ ਅਕਬਰ ਨਾਲ।" ਅਸਲ ਕਾਰਨ

ਹੈ ਕਿ ਮਹਾਰਾਜਾ ਰਣਜੀਤ ਸਿੰਘ ਨੇ ਮੀਰੀ ਪੀਰੀ ਦੇ ਗੁਰਮਤਿ ਸਿੱਧਾਂਤ ਨੂੰ ਪੱਲੇ ਬੰਨ੍ਹ ਲਿਆ ਸੀ। ਇਸੇ ਸਿੱਧਾਂਤ ਦੀ ਲੋਅ ਵਿਚ ਹਕੂਮਤ ਕੀਤੀ। ਉਹਦੇ ਰਾਜ ਵਿਚ ਹਿੰਦੂ ਮੁਸਲਮਾਨ ਤੇ ਸਿੱਖ ਆਪਣੇ ਗੁਣਾਂ ਤੇ ਬਹਾਦਰੀ ਕਰ ਕੇ ਵੱਡੇ ਵੱਡੇ ਅਹਿਲਕਾਰ ਬਣੇ। ਸਾਰੇ ਧਰਮਾਂ ਦੇ ਅਨੁਆਈ ਖ਼ੁਸ਼ ਸਨ ਤੇ ਆਪੋ-ਆਪਣੇ ਧਰਮਾਂ ਤੇ ਅਕੀਦਿਆਂ ਮੁਤਾਬਿਕ ਪਾਠ ਪੂਜਾ ਤੇ ਇਬਾਦਤ ਕਰਦੇ ਸਨ। ਇਹ ਫ਼ਖ਼ਰ ਵਾਲੀ ਗੱਲ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਕਿਸੇ ਇਕ ਨੂੰ ਵੀ ਫਾਂਸੀ ਨਹੀਂ ਸੀ ਦਿੱਤੀ ਗਈ।

ਭਾਰਤ ਦਾ ਲੋਕਤੰਤਰੀ ਰਾਜ ਦੁਨੀਆਂ ਵਿਚ ਸਭ ਤੋਂ ਵੱਡਾ ਤੇ ਉੱਤਮ ਸਮਝਿਆ ਜਾਂਦਾ ਹੈ ਅਤੇ ਵੋਟਾਂ ਰਾਹੀਂ ਹਕੂਮਤੀ ਮਸ਼ੀਨਰੀ ਚਲਾਉਣ ਵਾਲਿਆਂ ਦੀ ਚੋਣ ਕੀਤੀ ਜਾਂਦੀ ਹੈ। ਧਰਮ ਨਿਰਪੱਖਤਾ ਦੀਆਂ ਲਾਈਨਾਂ 'ਤੇ ਇਸ ਮੁਲਕ ਦਾ ਵਿਧਾਨ ਉਲੀਕਿਆ ਗਿਆ ਦੱਸਿਆ ਜਾਂਦਾ ਹੈ, ਪ੍ਰੰਤੂ ਘੱਟ-ਗਿਣਤੀ ਕੌਮਾਂ ਨਾਲ ਜੋ ਬੀਤ ਰਹੀ ਹੈ, ਰੱਬ ਹੀ ਜਾਣਦਾ ਹੈ। ਸਾਰੀਆਂ ਘੱਟ-ਗਿਣਤੀ ਵਾਲੀਆਂ ਕੌਮਾਂ ਆਪਣਾ ਧਰਮ, ਬੋਲੀ, ਸਭਿਆਚਾਰ ਤੇ ਇਤਿਹਾਸਕ ਰਵਾਇਤਾਂ ਨੂੰ ਬਚਾਉਣ ਲਈ ਫ਼ਿਕਰਮੰਦ ਹਨ। ਕੁਝ ਕੁ ਮਿਸਾਲਾਂ ਪਾਠਕਾਂ ਦੀ ਗਿਆਤ ਲਈ ਪੇਸ਼ ਹਨ:

1. ਸਿੱਖ ਸਭ ਨਾਲੋਂ ਘੱਟ ਗਿਣਤੀ ਵਾਲੀ ਕੌਮ ਭਾਰਤ ਵਿਚ ਵੱਸਦੀ ਹੈ। 1947 ਵਿਚ ਮੁਲਕ ਆਜ਼ਾਦ ਹੋਣ ਬਾਅਦ ਉਹਨਾਂ ਨੂੰ ਇਕ ਸਰਕਾਰੀ ਸਰਕੁਲਰ ਰਾਹੀਂ ਜਰਾਇਮ-ਪੇਸ਼ਾ ਕਰਾਰ ਦਿੱਤਾ ਗਿਆ, ਜਦ ਕਿ ਆਜ਼ਾਦੀ ਦੇ ਘੋਲ ਵਿਚ ਸਿੱਖਾਂ ਨੇ ਸਭ ਤੋਂ ਵੱਧ ਕੁਰਬਾਨੀਆਂ ਕੀਤੀਆਂ।

2. ਗੁਰਦੁਆਰਿਆਂ ਦਾ ਪ੍ਰਬੰਧ ਸਿੱਖ ਵੋਟਾਂ ਰਾਹੀਂ 1952 ਤੋਂ ਹਿੰਦੁਸਤਾਨ ਦੇ ਕਾਨੂੰਨ ਮੁਤਾਬਿਕ ਕਰਦੇ ਆ ਰਹੇ ਹਨ। ਚੋਣ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਜਾਂ ਦਿੱਲੀ ਦੀ ਹੋਵੇ, ਭਾਰਤ ਸਰਕਾਰ ਦੀ ਸਾਰੀ ਮਸ਼ੀਨਰੀ ਆਪਣੇ ਹੱਥ-ਠੋਕਿਆਂ ਨੂੰ ਕਾਮਯਾਬ ਕਰਨ ਲਈ ਹਰਕਤ ਵਿਚ ਆ ਜਾਂਦੀ ਹੈ—ਭਾਵ ਸਿੱਖ ਧਰਮ ਦੇ ਧਾਰਮਿਕ ਮਸਲਿਆਂ ਵਿਚ ਵਿੰਗੇ-ਟੇਡੇ ਤਰੀਕਿਆਂ ਨਾਲ ਦਖ਼ਲ-ਅੰਦਾਜ਼ੀ ਕੀਤੀ ਜਾਂਦੀ ਹੈ।

3. ਜੂਨ 1984 ਨੂੰ ਸਿੱਖਾਂ ਦੇ ਸ਼੍ਰੋਮਣੀ ਇਤਿਹਾਸਕ ਗੁਰਦੁਆਰਾ ਭਾਰਤੀ ਫ਼ੌਜਾਂ ਨੇ ਢਾਹ ਢੇਰੀ ਕੀਤੇ ਅਤੇ ਇਸ਼ਟ ਗੁਰੂ ਗ੍ਰੰਥ ਸਾਹਿਬ ਦੀ ਗੋਲੀਆਂ ਮਾਰ ਕੇ ਬੇਅਦਬੀ ਕੀਤੀ। ਹਜ਼ਾਰਾਂ ਸਿੱਖ ਵੀਰਾਂ, ਭੈਣਾਂ ਤੇ ਬੱਚਿਆਂ ਦਾ ਕਤਲੇਆਮ ਗੁਰਦੁਆਰਿਆਂ ਦੀ ਹਦੂਦ ਅੰਦਰ ਤੇ ਬਾਹਰ ਵੀ ਕੀਤਾ ਗਿਆ। ਇਸੇ ਤਰ੍ਹਾਂ ਨਵੰਬਰ 1984 ਨੂੰ ਸਾਰੇ ਭਾਰਤ ਵਿਚ ਸਿੱਖਾਂ ਦਾ ਕਤਲੇਆਮ ਹਿੰਦੂ ਫ਼ਿਰਕਾਪ੍ਰਸਤ ਗੁੰਡਿਆਂ ਨੇ ਇਕ ਯੋਜਨਾ ਮੁਤਾਬਿਕ ਕੀਤਾ। ਮੁਆਵਜ਼ਾ ਜਾਂ ਹਮਦਰਦੀ ਦੂਰ ਦੀ ਗੱਲ ਰਹੀ, ਸਿੱਖਾਂ ਦੇ ਜਜ਼ਬਾਤ ਨੂੰ ਸੱਟ ਮਾਰਨ ਲਈ ਰਾਜੀਵ ਗਾਂਧੀ ਨੇ ਆਖਿਆ: 'ਬੜੇ ਦਰੱਖ਼ਤ ਕੇ ਗਿਰਨੇ ਸੇ ਧਰਤੀ ਕਾਂਪਤੀ ਹੈ।' ਕਿਸੇ ਇਕ ਕਾਤਲ ਨੂੰ ਵੀ ਸਜ਼ਾ ਨਹੀਂ ਦਿੱਤੀ ਗਈ ਸਗੋਂ ਵਜ਼ੀਰੀਆਂ ਤਰੱਕੀਆਂ ਦੇ ਕੇ ਕਾਤਲਾਂ ਨੂੰ ਹੱਲਾਸ਼ੇਰੀ ਦਿੱਤੀ ਗਈ। ਦੂਸਰੇ ਬੰਨੇ ਭੁਪਾਲ ਵਿਚ ਜ਼ਹਿਰੀਲੀ ਗੈਸ ਦੇ ਲੀਕ ਹੋਣ 'ਤੇ ਤਕਰੀਬਨ ਤਿੰਨ ਹਜ਼ਾਰ ਹਿੰਦੂ ਮਰ ਗਏ। ਭਾਰਤ ਦੀ ਲੋਕ ਸਭਾ ਵਿਚ ਸ਼ੋਕ-ਮਤਾ ਪਾਸ ਕੀਤਾ ਗਿਆ ਤੇ ਵੱਡੀਆਂ

ਵੱਡੀਆਂ ਰਕਮਾਂ ਮੁਆਵਜ਼ੇ ਦੇ ਰੂਪ ਵਿਚ ਮਰਨ ਵਾਲਿਆਂ ਦੇ ਵਾਰਸਾਂ ਨੂੰ ਦਿੱਤੀਆਂ ਗਈਆਂ।

4. ਮੁਸਲਮਾਨ ਵੀ ਬਹੁਗਿਣਤੀ ਹਿੰਦੂ ਧਰਮੀਆਂ ਦੀ ਕਰੋਪੀ ਦਾ ਸ਼ਿਕਾਰ ਹੋ ਰਹੇ ਹਨ। ਉਹਨਾਂ ਦੀਆਂ ਇਤਿਹਾਸਕ ਮਸੀਤਾਂ ਅਯੁਧਿਆ ਤੇ ਹੋਰ ਕਈ ਥਾਵਾਂ ’ਤੇ ਢਾਹ ਢੇਰੀ ਕੀਤੀਆਂ ਗਈਆਂ। ਸਿਰਫ਼ ਮਗਰਮੱਛ ਦੇ ਅਾਂਸੂ ਹੀ ਬਹਾਏ ਗਏ। ਦੰਡ ਕਿਸੇ ਨੂੰ ਵੀ ਨਹੀਂ ਦਿੱਤਾ ਗਿਆ।

5. ਇਮਾਰਤਾਂ ਦੇ ਉਦਘਾਟਨ ’ਤੇ ਸਾਰੇ ਸਰਕਾਰੀ ਸਮਾਰੋਹ ਹਿੰਦੂ ਰਹੁ-ਰੀਤਾਂ ਅਨੁਸਾਰ ਹੀ ਹੁੰਦੇ ਹਨ। ਕਦੇ ਵੀ ਕੋਈ ਕਾਰਜ ਜਾਂ ਸਮਾਰੋਹ ਕਿਸੇ ਹੋਰ ਧਰਮ ਮਰਯਾਦਾ ਮੁਤਾਬਿਕ ਹੁੰਦਾ ਨਹੀਂ ਦੇਖਿਆ ਗਿਆ। ਕੌਮੀ ਤਰਾਨਾ ਬੰਦੇ ਮਾਤਰਮ, ਦੁਰਗਾ ਮਾਤਾ ਦੀ ਉਸਤਤ ਵਿਚ ਇਕ ਭਜਨ ਹੈ ਜੋ ਬੰਕਮ ਚੰਦਰ ਚੈਟਰਜੀ ਦੇ ਨਾਵਲ ਅਨੰਦ ਮੱਠ ਵਿੱਚੋਂ ਲਿਆ ਗਿਆ ਹੈ।

6. ਹਰੀਜਨ ਅਛੂਤਾਂ ਦੀ ਗਿਣਤੀ ਭਾਰਤ ਵਿਚ ਤਕਰੀਬਨ ਕੁਲ ਆਬਾਦੀ ਦਾ ਪੰਦਰਾਂ ਪ੍ਰਤੀਸ਼ਤ (15%) ਹੈ। ਪ੍ਰੰਤੂ ਇਹਨਾਂ ਗ਼ਰੀਬਾਂ ਦੀ ਹਾਲਤ ਜਹਨਮ ਦੇ ਵਸੇਬੇ ਵਰਗੀ ਹੈ। ਬਿਹਾਰ ਅਤੇ ਉੜੀਸਾ ਵਿਚ ਉੱਚ ਜਾਤੀ ਦੇ ਠਾਕੁਰਾਂ ਦਾ ਇਹਨਾਂ ਦੀਆਂ ਬਹੂ-ਬੇਟੀਆਂ ਦਾ ਬਲਾਤਕਾਰ ਕਰਨਾ ਇਕ ਸਾਧਾਰਨ ਸ਼ੁਗਲ ਸਮਝਿਆ ਜਾਂਦਾ ਹੈ। ਇਸ ਤੋਂ ਇਲਾਵਾ ਪਿੰਡਾਂ ਨੂੰ ਫੂਕ ਕੇ ਤਬਾਹ ਕਰਨਾ ਇਕ ਖੇਡ ਹੈ ਕਿਉਂਕਿ ਮੁਨਸਫ ਵੀ ਇਹ ਜਾਬਰ ਲੋਕ ਆਪ ਹੀ ਹੁੰਦੇ ਹਨ।

7. ਹਿੰਦੀ, ਹਿੰਦੂ, ਹਿੰਦੁਸਤਾਨ ਦੀਆਂ ਆਵਾਜ਼ਾਂ ਭਾਰਤ ਦੇ ਕੋਨੇ ਕੋਨੇ ਵਿੱਚੋਂ ਉੱਠ ਰਹੀਆਂ ਹਨ। ਬਾਲ ਠਾਕਰੇ ਘੱਟ-ਗਿਣਤੀ ਵਾਲੇ ਲੋਕਾਂ ਨੂੰ ਸ਼ਰੇਆਮ ਧਮਕੀਆਂ ਦੇ ਰਹੇ ਹਨ, ਪਰ ਭਾਰਤ ਦੀ ਕੌਮੀ ਸਰਕਾਰ ਦੇ ਕੰਨੀਂ ਜੂੰ ਨਹੀਂ ਸਰਕਦੀ।

ਮੁੱਕਦੀ ਗੱਲ, ਮੀਰੀ ਪੀਰੀ ਦਾ ਸਿੱਧਾਂਤ ਹੀ ਗੁਰਮਤੀ ਰਾਹ ਹੈ ਤੇ ਸਾਰਿਆਂ ਲਈ ਕਲਿਆਣਕਾਰੀ ਹੈ। ਇਹੋ ਜਿਹੇ ਰਾਜਸੀ ਬਣਤਰ ਬਾਰੇ ਭਗਤ ਰਵਿਦਾਸ ਜੀ ਦਾ ਫ਼ੁਰਮਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਉਂ ਦਰਜ ਹੈ:

**ਬੇਗਮਪੁਰਾ ਸਹਰ ਕੋ ਨਾਉ ॥**
**ਦੂਖੁ ਅੰਦੋਹੁ ਨਹੀ ਤਿਹਿ ਠਾਉ ॥**
**ਨਾਂ ਤਸਵੀਸ ਖਿਰਾਜੁ ਨ ਮਾਲੁ ॥**
**ਖਉਫੁ ਨ ਖਤਾ ਨ ਤਰਸੁ ਜਵਾਲੁ ॥**
**ਅਬ ਮੋਹਿ ਖੂਬ ਵਤਨ ਗਹਿ ਪਾਈ ॥**
**ਊਹਾਂ ਖੈਰਿ ਸਦਾ ਮੇਰੇ ਭਾਈ ॥**
**ਕਾਇਮੁ ਦਾਇਮੁ ਸਦਾ ਪਾਤਿਸਾਹੀ ॥**
**ਦੋਮ ਨ ਸੇਮ ਏਕ ਸੋ ਆਹੀ ॥**
**ਆਬਾਦਾਨੁ ਸਦਾ ਮਸਹੂਰ ॥**
**ਊਹਾਂ ਗਨੀ ਬਸਹਿ ਮਾਮੂਰ ॥** *(ਪੰਨਾ 345)*

ਭਾਵ ਉਹ ਰਾਜ ਅਜਿਹਾ ਹੋਣਾ ਚਾਹੀਦਾ ਹੈ ਜਿਸ ਵਿਚ ਕਿਸੇ ਨੂੰ ਦੁੱਖ ਤਕਲੀਫ਼ ਨਾ ਦਿੱਤੀ ਜਾਵੇ। ਕਿਸੇ ਨੂੰ ਰਿਜ਼ਕ ਦੀ ਚਿੰਤਾ ਨਾ ਹੋਵੇ। ਪਰਜਾ ਨੂੰ ਟੈਕਸਾਂ ਦੇ

ਬੋਝ ਥੱਲੇ ਨਾ ਕੁਚਲਿਆ ਜਾਵੇ। ਅਮੀਰ-ਗ਼ਰੀਬ ਦੇ ਫ਼ਰਕ ਦੀ ਦੀਵਾਰ ਨਾ ਹੋਵੇ ਅਤੇ ਪਰਜਾ ਹਰ ਕਿਸਮ ਦੇ ਡਰ ਤੋਂ ਮੁਕਤ ਹੋਵੇ।

ਕਾਸ਼! ਦੁਨੀਆਂ ਸਿੱਖ ਧਰਮ ਦੇ 'ਮੀਰੀ-ਪੀਰੀ' ਦੇ ਸਿੱਧਾਂਤ ਨੂੰ ਸਮਝ ਸਕਦੀ, ਜਿਸ ਵਿਚ "ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥" (ਪੰਨਾ 1299) ਦੀ ਸਿੱਖਿਆ ਦਿੱਤੀ ਜਾਂਦੀ ਹੈ।

*(ਸੰਤ ਸਿਪਾਹੀ, ਜੂਨ 1995)*

# ਸਿੱਖ ਕੌਮ ਨਾਲ ਧ੍ਰੋਹ

ਆਪਣੇ ਗੁਰੂ 'ਤੇ ਭਰੋਸਾ, ਸਿਦਕ ਤੇ ਵਿਸ਼ਵਾਸ ਰੱਖਣ ਲਈ ਸਿੱਖ ਧਰਮ ਵਿਚ ਇਕ ਵਾਰ ਨਹੀਂ, ਅਨੇਕਾਂ ਵਾਰ ਗੁਰਬਾਣੀ ਤੇ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਲਿਖਿਆ ਮਿਲਦਾ ਹੈ। ਇਸੇ ਤਰ੍ਹਾਂ ਹੋਰ ਧਰਮਾਂ ਦੇ ਗ੍ਰੰਥਾਂ ਵਿਚ ਵੀ ਆਪਣੇ ਇਸ਼ਟ, ਪੀਰ ਪੈਗ਼ੰਬਰਾਂ ਜਾਂ ਗੁਰੂਆਂ 'ਤੇ ਭਰੋਸਾ ਰੱਖਣ ਲਈ ਜ਼ੋਰ ਦਿੱਤਾ ਗਿਆ ਹੈ। ਪਰ ਇਸ ਪ੍ਰਣ ਨੂੰ ਨਿਭਾਉਣ ਲਈ ਗੁਰਸਿੱਖ ਆਪਣੀ ਨਿੱਤ ਦੀ ਅਰਦਾਸ ਵਿਚ ਆਪਣੇ ਗੁਰੂ ਪਾਸੋਂ ਸਿੱਖੀ ਦਾਨ, ਵਿਸਾਹ ਦਾਨ ਤੇ ਨਾਮ ਦਾਨ ਦੀ ਯਾਚਨਾ ਕਰਦਾ ਹੈ। ਸ਼ਾਇਦ ਇਸੇ ਕਰਕੇ ਸਿੱਖ ਕੌਮ ਦਾ ਆਪਣੇ ਤੇ ਬਿਗਾਨਿਆਂ 'ਤੇ ਵਿਸ਼ਵਾਸ ਕਰਨ ਦੀ ਆਦਤ ਹੀ ਬਣ ਗਈ ਹੈ। ਵੈਰੀਆਂ ਨੇ ਕਈ ਵਾਰ ਕਸਮ ਖਾ ਕੇ ਕੌਮ ਨੂੰ ਉਹਨਾਂ ਦੇ ਲੀਡਰਾਂ ਰਾਹੀਂ ਵਿਸ਼ਵਾਸ ਦਿਵਾਇਆ ਕਿ ਉਹਨਾਂ ਨਾਲ ਮਿੱਤਰਤਾ ਭਰਿਆ ਸਲੂਕ ਕੀਤਾ ਜਾਵੇਗਾ, ਪਰ ਜਲਦੀ ਹੀ ਥੋੜ੍ਹੇ ਸਮੇਂ ਬਾਅਦ ਆਪਣੀ ਕੁਟਲ ਤੇ ਵਿਸ਼ਵਾਸ ਘਾਤਕ ਨੀਤੀ ਅਨੁਸਾਰ ਡੰਗ ਮਾਰਿਆ ਜਾਂਦਾ ਰਿਹਾ ਹੈ। ਮਜ਼ੇਦਾਰ ਗੱਲ ਇਹ ਹੈ ਕਿ ਦੁਸ਼ਮਨ ਯਕੀਨ ਤੇ ਭਰੋਸਾ ਦੁਆ ਕੇ ਡੰਗ ਮਾਰਨ ਦੀ ਪਾਲਿਸੀ 'ਤੇ ਕਾਇਮ ਹੈ ਤੇ ਸਿੱਖ ਕੌਮ ਭਰੋਸਾ ਕਰੀ ਜਾਣ ਦੀ ਪਾਲਿਸੀ 'ਤੇ ਕਾਇਮ ਹੈ।

ਗੁਰੂ ਨਾਨਕ—ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮੇਂ ਵੀ ਇਹੋ ਜਿਹੀਆਂ ਅਨੇਕਾਂ ਮਿਸਾਲਾਂ ਮਿਲਦੀਆਂ ਸਨ। ਗੁਰੂ ਗੋਬਿੰਦ ਸਿੰਘ ਸਾਹਿਬ ਦੇ ਅਨੰਦਪੁਰ ਛੱਡਣ ਸਮੇਂ ਜਿਹੜਾ ਹਿੰਦੂ ਤੇ ਮੁਸਲਮਾਨ ਹੁਕਮਰਾਨਾਂ ਨੇ ਵਿਸ਼ਵਾਸਘਾਤ ਕੀਤਾ, ਸ਼ਾਇਦ ਕਦੇ ਵੀ ਭੁਲਾਇਆ ਨਾ ਜਾ ਸਕੇ। ਮੁਸਲਮਾਨਾਂ ਨੇ ਕੁਰਾਨ ਦੀਆਂ ਤੇ ਹਿੰਦੂਆਂ ਨੇ ਮਾਤਾ ਤੇ ਗਊ ਦੀਆਂ ਕਸਮਾਂ ਖਾਧੀਆਂ ਸਨ ਕਿ ਗੁਰੂ ਪਾਤਿਸ਼ਾਹ ਅਤੇ ਸਿੱਖਾਂ 'ਤੇ ਹਮਲਾ ਨਹੀਂ ਕੀਤਾ ਜਾਵੇਗਾ। ਪਰ ਇਹਨਾਂ ਜਰਵਾਣਿਆਂ ਨੇ ਸਿੱਖੀ ਨੂੰ ਇਸ ਧਰਤੀ ਤੋਂ ਸਦਾ ਲਈ ਖ਼ਤਮ ਕਰਨ ਲਈ ਆਪਣੀਆਂ ਕਸਮਾਂ ਛਿੱਕੇ ਟੰਗ ਕੇ ਭੁੱਖੇ ਤਿਹਾਏ ਸਿੱਖਾਂ 'ਤੇ ਹਮਲਾ ਕੀਤਾ। ਸਰਸਾ ਨਦੀ ਦਾ ਇਤਿਹਾਸ ਗਵਾਹ ਹੈ। ਇਸ ਨਦੀ ਵਿਚ ਅਨੇਕਾਂ ਹੀ ਸਿੰਘ-ਸਿੰਘਣੀਆਂ ਤੇ ਬੱਚੇ ਰੁੜ੍ਹ ਗਏ ਤੇ ਸ਼ਹੀਦੀਆਂ ਪਾ ਗਏ। ਬਹੁਤ ਸਾਰੀਆਂ ਗੁਰੂ ਪਾਤਿਸ਼ਾਹ ਦੀਆਂ ਵੱਡਮੁੱਲੀਆਂ ਲਿਖਤਾਂ ਵੀ ਇਸ ਨਦੀ ਵਿਚ ਰੁੜ੍ਹ ਗਈਆਂ। ਸਤਿਗੁਰੂ ਜੀ ਦੇ ਮਹੱਲ, ਬੱਚੇ ਤੇ ਮਾਤਾ ਗੁਜਰੀ ਜੀ ਵੀ ਵਿੱਛੜ ਗਏ। ਬਹੁਤ ਭਾਰੀ ਜਾਨੀ ਤੇ ਮਾਲੀ ਨੁਕਸਾਨ ਹੋਇਆ। ਮਾਤਾ ਗੁਜਰੀ ਜੀ ਤੇ ਬੱਚਿਆਂ ਨੂੰ ਗੁਰੂ ਸਾਹਿਬ ਦੇ ਬ੍ਰਾਹਮਣ ਰਸੋਈਏ ਨੇ ਵਿਸ਼ਵਾਸਘਾਤ ਕਰ ਕੇ ਸਰਹੰਦ ਦੇ ਮੁਸਲਮਾਨ ਨਵਾਬ ਦੇ ਹਵਾਲੇ ਕੀਤਾ। ਫ਼ਤਿਹਗੜ੍ਹ ਸਾਹਿਬ, ਜਿਥੇ ਅੱਜ-ਕੱਲ੍ਹ

ਬਹੁਤ ਸੁੰਦਰ ਗੁਰਦੁਆਰਾ ਹੈ, ਇਸ ਜਗ੍ਹਾ 'ਤੇ ਮਾਤਾ ਜੀ ਦੀ ਸ਼ਹਾਦਤ ਹੋਈ। ਦੋ ਮਾਸੂਮ ਬੱਚਿਆਂ ਨੂੰ ਜ਼ਿੰਦਾ ਨੀਹਾਂ ਵਿਚ ਚਿਣਵਾ ਦਿੱਤਾ ਗਿਆ। ਭੰਗਾਣੀ ਦੇ ਯੁੱਧ ਵਿਚ ਹਿੰਦੂ ਰਾਜਿਆਂ ਨੇ ਮੁਗ਼ਲਾਂ ਨਾਲ ਰਲ ਕੇ ਸਿੱਖ ਫ਼ੌਜਾਂ 'ਤੇ ਹਮਲਾ ਕੀਤਾ। ਇਹ ਸਾਰੀਆਂ ਵਿਸ਼ਵਾਸਘਾਤ ਦੀਆਂ ਹੀ ਮਿਸਾਲਾਂ ਹਨ।

## ਵੀਹਵੀਂ ਸਦੀ ਦਾ ਇਤਿਹਾਸ

'ਕਾਂਗਰਸ ਤੇ ਸਿੱਖ' 'ਤੇ ਵਿਚਾਰ ਕੀਤਿਆਂ ਕਈ ਤੱਥ ਸਾਹਮਣੇ ਆਉਂਦੇ ਹਨ। ਜੇਕਰ ਅਸੀਂ ਪੰਜਾਬ ਦੀ ਸਿਆਸਤ ਨੂੰ ਸਿੱਖ ਸਿਆਸਤ ਦੇ ਦੁਆਲੇ ਘੁੰਮਦੀ ਆਖ ਲਈਏ ਤਾਂ ਅਤਿਕਥਨੀ ਨਹੀਂ। ਕਾਂਗਰਸ ਤੇ ਹਿੰਦੂ ਸਭਾ ਸਿਆਸੀ ਪਾਰਟੀਆਂ ਤੇ ਇਸੇ ਤਰ੍ਹਾਂ ਮੁਸਲਮ ਲੀਗ ਪਾਰਟੀ ਕਿਸੇ ਨਾ ਕਿਸੇ ਰੂਪ ਵਿਚ ਸਿੱਖਾਂ ਨੂੰ ਆਪਣੇ ਵਿਸ਼ਵਾਸ ਦੇ ਪਾਤਰ ਬਣਾਉਣ ਦੇ ਆਹਰ ਵਿਚ ਲੱਗੀ ਰਹੀ। ਵਿਸ਼ਵਾਸ ਤੇ ਭਰੋਸੇ ਵਿਚ ਲੈ ਕੇ ਫਿਰ ਡੰਗ ਮਾਰਦੀਆਂ ਵੀ ਰਹੀਆਂ, ਸਿੱਖ ਲੀਡਰ ਯਕੀਨ ਕਰਦੇ ਵੀ ਰਹੇ ਤੇ ਪਛਤਾਉਂਦੇ ਵੀ ਰਹੇ।

1929 ਨੂੰ ਆਲ ਇੰਡੀਆ ਕਾਂਗਰਸ ਕਮੇਟੀ ਦਾ ਇਜਲਾਸ ਬੜੀ ਧੂਮ ਧਾਮ ਨਾਲ ਲਾਹੌਰ ਰਾਵੀ ਦੇ ਕੰਢੇ ਹੋਇਆ। ਜਲੂਸ ਵੀ ਨਿਕਲਿਆ। ਇਹ ਕਾਂਗਰਸ ਦਾ ਇਕ ਇਤਿਹਾਸਕ ਸਮਾਗਮ ਸੀ। ਇਸੇ ਸਮਾਗਮ ਵਿਚ ਕਾਂਗਰਸ ਨੇ ਮੁਲਕ ਦੀ ਪੂਰਨ ਆਜ਼ਾਦੀ ਦਾ ਮਤਾ ਪਾਸ ਕੀਤਾ ਸੀ। ਉਸ ਸਮੇਂ ਪੰਥਕ ਸਮਾਗਮ ਵੀ ਬਾਬਾ ਖੜਕ ਸਿੰਘ ਦੀ ਪ੍ਰਧਾਨਗੀ ਵਿਚ ਹੋ ਰਿਹਾ ਸੀ। ਉਸ ਸਮੇਂ ਲੰਡਨ ਦੇ *ਟਾਈਮਜ਼* ਅਖ਼ਬਾਰ ਨੇ ਟਿੱਪਣੀ ਕਰਦਿਆਂ ਲਿਖਿਆ ਸੀ :

> ਇਸ ਜਲੂਸ ਦੀ ਸ਼ਾਨ ਦੇ ਸਾਹਮਣੇ ਕਾਂਗਰਸ ਦੀ ਜਲਸੀ ਤੇ ਜਲੂਸੀ ਫਿੱਕੀ ਪੈ ਗਈ ਅਤੇ ਕਾਂਗਰਸੀਆਂ ਨੇ ਆਪਣਾ ਸਿਰ ਸ਼ਰਮ ਨਾਲ ਝੁਕਾ ਲਿਆ।

ਦੂਸਰੇ ਹੀ ਦਿਨ ਸਿੱਖ ਕੌਮ ਨੂੰ ਠੱਗਣ ਲਈ ਮਹਾਤਮਾ ਗਾਂਧੀ, ਪੰਡਿਤ ਮੋਤੀ ਲਾਲ ਨਹਿਰੂ ਤੇ ਪੰਡਿਤ ਜਵਾਹਰ ਲਾਲ ਨਹਿਰੂ ਨੇ ਬਾਬਾ ਖੜਕ ਸਿੰਘ ਦੇ ਘਰ ਜਾ ਕੇ ਲੀਡਰਾਂ ਨੂੰ ਯਕੀਨ ਦਿਵਾਇਆ ਸੀ ਕਿ ਕੋਈ ਵਿਧਾਨ ਅਜਿਹਾ ਨਹੀਂ ਬਣਾਇਆ ਜਾਵੇਗਾ ਜਿਹੜਾ ਸਿੱਖਾਂ ਨੂੰ ਮਨਜ਼ੂਰ ਨਾ ਹੋਵੇ। ਇਸੇ ਤਰ੍ਹਾਂ ਦਾ ਭਾਵ ਰੱਖਦਾ ਮਤਾ ਵੀ ਕਾਂਗਰਸ ਕਮੇਟੀ ਨੇ ਆਪਣੇ ਸਮਾਗਮ ਵਿਚ ਪਾਸ ਕੀਤਾ। ਇਕ ਵੇਰਾਂ ਤਾਂ ਸਿੱਖ ਲੀਡਰ ਇਹਨਾਂ ਮੋਮੋ ਠੱਗਣੀ ਚਾਲਾਂ ਵਿਚ ਆ ਗਏ ਤੇ ਮਿਲਵਰਤਣ ਰੱਖਣ ਦਾ ਫ਼ੈਸਲਾ ਕਰ ਲਿਆ। ਇਹ ਵੀਹਵੀਂ ਸਦੀ ਦਾ ਸਿੱਖਾਂ ਲਈ ਬਦਕਿਸਮਤੀ ਦਾ ਪਹਿਲਾ ਦਿਨ ਸੀ।

## 19 ਮਾਰਚ, 1931

*ਯੰਗ ਇੰਡੀਆ* ਅਖ਼ਬਾਰ ਵਿਚ ਮਹਾਤਮਾ ਗਾਂਧੀ ਦਾ ਬਿਆਨ ਵੀ ਲਿਖਤੀ ਸਬੂਤ ਹੈ। ਯਾਦ ਰੱਖਣ ਵਾਲੀ ਗੱਲ ਹੈ ਕਿ 16 ਮਾਰਚ, 1931 ਨੂੰ ਗੁਰਦੁਆਰਾ ਸੀਸ ਗੰਜ, ਦਿੱਲੀ ਵਿਖੇ ਮਹਾਤਮਾ ਗਾਂਧੀ ਨੇ ਆਪਣਾ ਇਕ ਭਾਸ਼ਣ ਦਿੱਤਾ ਸੀ,

ਜਿਹੜਾ ਕਿ ਮਿਤੀ 19 ਮਾਰਚ, 1931 ਨੂੰ *'ਯੰਗ ਇੰਡੀਆ'* ਵਿਚ ਛਪਿਆ ਸੀ :

> ਸਰਦਾਰ ਮਧੂਸੂਦਨ ਸਿੰਘ ਜੀ ਨੇ ਮੈਨੂੰ ਇਹ ਭਰੋਸਾ ਦਿਵਾਉਣ ਲਈ ਕਿਹਾ ਹੈ ਕਿ ਕਾਂਗਰਸ ਸਿੱਖਾਂ ਨਾਲ ਕੀਤੇ ਕੌਲ ਇਕਰਾਰ ਦੀ ਪਾਲਣਾ ਕਰੇਗੀ ਅਤੇ ਕਦੇ ਕੋਈ ਅਜਿਹਾ ਕਦਮ ਨਹੀਂ ਚੁੱਕੇਗੀ ਜਿਸ ਨਾਲ ਕਿ ਸਿੱਖਾਂ ਦੀ ਹਮਦਰਦੀ ਕਾਂਗਰਸ ਨਾਲੋਂ ਟੁੱਟ ਜਾਵੇ। ਭਰਾਵੋ, ਕਾਂਗਰਸ ਨੇ ਲਾਹੌਰ ਵਿਚ ਮਤਾ ਪਾਸ ਕਰ ਦਿੱਤਾ ਹੋਇਆ ਹੈ ਕਿ ਉਹ ਕੋਈ ਵਿਧਾਨ ਨਹੀਂ ਬਣਾਏਗੀ, ਜਿਸ ਨੂੰ ਸਿੱਖ ਆਪੂੰ ਪ੍ਰਵਾਨ ਨਾ ਕਰਨ। ਮੈਨੂੰ ਸਮਝ ਨਹੀਂ ਆਉਂਦੀ ਕਿ ਇਸ ਨਾਲੋਂ ਹੋਰ ਵੱਧ ਭਰੋਸਾ ਮੈਂ ਸਿੱਖਾਂ ਨੂੰ ਕੀ ਦੇਵਾਂ। ਮੈਂ ਸਿੱਖਾਂ ਨੂੰ ਆਖਦਾ ਹਾਂ ਕਿ ਉਹ ਮੇਰੇ ਵਚਨਾਂ ਉੱਤੇ ਵਿਸ਼ਵਾਸ ਕਰਨ ਅਤੇ ਕਾਂਗਰਸ ਦੇ ਮਤੇ ਉੱਤੇ ਭਰੋਸਾ ਰੱਖਣ ਕਿ ਕਾਂਗਰਸ ਸਿੱਖ ਜਾਤੀ ਨਾਲ ਤਾਂ ਕੀ, ਕਿਸੇ ਇਕ ਵਿਅਕਤੀ ਨਾਲ ਵੀ ਵਿਸ਼ਵਾਸਘਾਤ ਨਹੀਂ ਕਰੇਗੀ। ਜੇ ਉਸ ਨੇ ਅਜਿਹਾ ਕੀਤਾ ਤਾਂ ਉਹ ਆਪਣੀ ਮੌਤ ਆਪ ਹੀ ਮਰ ਜਾਵੇਗੀ।
>
> ਸਿੱਖੋ, ਭਾਈਓ ਤੇ ਭੈਣੋ, ਮੇਰੀ ਬੇਨਤੀ ਹੈ ਕਿ ਤੁਸੀਂ ਸਾਰੇ ਸ਼ੱਕ ਤੇ ਸੰਸੇ ਛੱਡ ਦਿਓ। ਇਸ ਤੋਂ ਵੱਧ ਮੈਂ ਹੋਰ ਕੀ ਆਖਾਂ। ਪਰਮਾਤਮਾ ਸਾਖੀ ਹੈ ਕਿ ਮੈਂ ਜੋ ਵਚਨ ਕਰ ਰਿਹਾ ਹਾਂ, ਉਸ ਤੋਂ ਮੈਂ ਅਤੇ ਕਾਂਗਰਸ ਕਦੇ ਨਹੀਂ ਫਿਰਾਂਗੇ।

ਜਦੋਂ ਪੁੱਛਿਆ ਕਿ ਮੁਲਕ ਆਜ਼ਾਦ ਹੋਣ ਤੇ ਸਾਰੀ ਤਾਕਤ ਹਿੰਦੂਆਂ ਦੇ ਹੱਥ ਆ ਜਾਵੇਗੀ ਤਾਂ ਸਿੱਖ ਨਿਹੱਥੇ ਹੋ ਜਾਣਗੇ। ਮਹਾਤਮਾ ਗਾਂਧੀ ਨੇ ਉੱਤਰ ਦਿੱਤਾ :

> ਉਸ ਸਮੇਂ ਸਿੱਖਾਂ ਦਾ ਇਹ ਹੱਕ ਹੋਵੇਗਾ ਕਿ ਉਹ ਹੱਥ ਵਿਚ ਤਲਵਾਰ ਫੜ ਕੇ ਬਗ਼ਾਵਤ ਕਰਨ ਅਤੇ ਵਾਹਿਗੁਰੂ ਤੇ ਮਨੁੱਖ ਜਾਤੀ ਦੀ ਆਤਮਾ ਉਹਨਾਂ ਦੀ ਸਹਾਇਤਾ ਕਰਨਗੇ।

ਪਾਠਕ ਆਪ ਹੀ ਹਿੰਦੂਆਂ ਦੇ ਗੁਰੂ ਘੰਟਾਲ ਮਹਾਤਮਾ ਗਾਂਧੀ ਦੀਆਂ ਕਸਮਾਂ ਤੇ ਵਚਨਾਂ ਦਾ ਅੱਜ-ਕੱਲ੍ਹ ਦੇ ਚੱਲਦੇ ਹਾਲਾਤ ਦੀ ਰੌਸ਼ਨੀ ਵਿਚ ਅੰਦਾਜ਼ਾ ਲਾ ਸਕਦੇ ਹਨ। ਕੀ ਕਾਂਗਰਸ ਨੇ ਆਪਣਾ ਵਚਨ ਕਦੇ ਪਾਲਿਆ ? ਕਦੇ ਵੀ ਨਹੀਂ।

ਜਮਨਾ ਦਾਸ ਅਖ਼ਤਰ ਦੇ ਲਿਖਣ ਮੁਤਾਬਿਕ, "ਖ਼ਾਲਿਸਤਾਨ ਦਾ ਸੁਝਾਅ ਵੀਰ ਸਾਵਰਕਰ, ਪ੍ਰਧਾਨ ਹਿੰਦੂ ਮਹਾਂ ਸਭਾ ਨੇ ਕਰਾਚੀ ਵਿਚ ਹੋਈ ਸਿੱਖ ਲੀਗ ਦੇ ਸੰਮੇਲਨ 'ਤੇ ਇਹ ਸੁਨੇਹਾ ਦਿੱਤਾ ਸੀ ਕਿ ਸਿੱਖ, ਸਿੱਖਸਤਾਨ ਦੀ ਮੰਗ ਕਰਨ। *ਪ੍ਰਤਾਪ*, *ਮਿਲਾਪ* ਸਮਾਚਾਰ ਪੱਤਰਾਂ ਨੇ ਇਸ ਸੁਝਾਅ ਦਾ ਵਿਰੋਧ ਹੀ ਨਹੀਂ ਕੀਤਾ, ਬਲਕਿ *ਪ੍ਰਭਾਤ* ਦੇ ਸੰਪਾਦਕ ਲਾਲਾ ਨਾਨਕ ਚੰਦ ਨਾਜ਼ ਨੇ ਇਸ ਦਾ ਸਮਰਥਨ ਕੀਤਾ ਤੇ ਇਸ ਸੰਬੰਧ ਵਿਚ ਇਸ ਸੰਮੇਲਨ ਦੀ ਪ੍ਰਧਾਨਗੀ ਕੀਤੀ।" ਦਰਅਸਲ ਇਹ ਵੀ ਪਾਕਿਸਤਾਨ ਦੀ ਮੰਗ ਨੂੰ ਕਮਜ਼ੋਰ ਕਰਨ ਦੀ ਮਹਾਸ਼ਿਆਂ ਦੀ ਚਾਲ ਸੀ, ਦਿਲੋਂ ਸਿੱਖਾਂ ਨਾਲ ਪਿਆਰ ਨਹੀਂ ਸੀ। ਜੇਕਰ ਪਿਆਰ ਮੰਨ ਵੀ ਲਿਆ ਜਾਵੇ ਤਾਂ ਕੀ ਹੁਣ ਬਿੱਲੀ ਛਿੱਕ ਗਈ ਹੈ। ਇਹ ਵੀ ਵਿਸ਼ਵਾਸਘਾਤ ਦੀ ਕੜੀ ਸੀ।

ਇਸੇ ਤਰ੍ਹਾਂ ਦੀਆਂ ਫੱਫੇ ਕੁੱਟਣੀਆਂ ਤੇ ਲੂੰਬੜ ਚਾਲਾਂ ਕੀ ਕਾਂਗਰਸੀ ਤੇ ਕੀ ਹਿੰਦੂ ਮਹਾਂ ਸਬਾਈ ਮੁਲਕ ਆਜ਼ਾਦ ਹੋਣ ਤਕ ਕਈ ਵੇਰਾਂ ਕਰਦੇ ਰਹੇ, ਸਿੱਖ ਲੀਡਰ ਗੁੰਮਰਾਹ ਹੁੰਦੇ ਰਹੇ ਤੇ ਕੌਮ ਨੂੰ ਵੀ ਗ਼ਲਤ ਰਾਹੇ ਤੋਰਦੇ ਰਹੇ।

## 6 ਜੁਲਾਈ, 1946

ਕਾਂਗਰਸ ਦਾ ਫਿਰ ਇਕ ਵੱਡਾ ਸੰਮੇਲਨ ਕਲਕੱਤੇ ਹੋਇਆ। ਇਕ ਪ੍ਰੈਸ ਕਾਨਫ਼ਰੰਸ ਨੂੰ ਸੰਬੋਧਨ ਕਰਦਿਆਂ ਕਾਂਗਰਸੀ ਪ੍ਰਧਾਨ ਪੰਡਿਤ ਜਵਾਹਰ ਲਾਲ ਨਹਿਰੂ ਨੇ ਫ਼ੁਰਮਾਇਆ ਕਿ "ਪੰਜਾਬ ਦੇ ਬਹਾਦਰ ਸਿੱਖ ਵਿਸ਼ੇਸ਼ ਸਲੂਕ ਦੇ ਅਧਿਕਾਰੀ ਹਨ। ਮੈਨੂੰ ਇਸ ਵਿਚ ਕੋਈ ਅਪੱਤੀ ਨਹੀਂ ਦਿੱਸਦੀ ਕਿ ਹਿੰਦੁਸਤਾਨ ਦੇ ਉੱਤਰ ਵਿਚ ਕੋਈ ਅਜਿਹਾ ਇਲਾਕਾ ਵੱਖਰਾ ਕਰ ਦਿੱਤਾ ਜਾਵੇ, ਜਿਥੇ ਕਿ ਸੁਤੰਤਰਤਾ ਦਾ ਨਿੱਘ ਸਿੱਖਾਂ ਦੇ ਲਹੂ ਨੂੰ ਗਰਮਾਵੇ।"

ਪੰਡਿਤ ਜੀ ਦਾ ਵਚਨ—'ਅਜਿਹਾ ਇਲਾਕਾ ਵੱਖਰਾ ਕਰ ਦਿੱਤਾ ਜਾਵੇ' ਦਾ ਸਿੱਧਾ ਤੇ ਸਪੱਸ਼ਟ ਭਾਵ ਹੈ ਕਿ ਸਿੱਖਾਂ ਦੇ ਬੋਲ-ਬਾਲੇ ਜਾਂ ਸਿੱਖਾਂ ਦਾ ਹੋਮ ਲੈਂਡ, ਜਿਥੇ ਇਹ ਵੀ ਆਜ਼ਾਦੀ ਦਾ ਨਿੱਘ ਮਾਣ ਸਕਣ। ਪਰ ਪੰਡਿਤ ਜੀ ਦੀ ਧੀ ਇੰਦਰਾ ਗਾਂਧੀ ਨੇ ਸ਼ਾਇਦ ਹੋਰ ਮਤਲਬ ਕੱਢਿਆ ਹੈ ਕਿ ਸਿੱਖਾਂ ਨੂੰ ਗੋਲੀਆਂ ਨਾਲ ਉਡਾ ਦਿੱਤਾ ਜਾਵੇ। ਨਿਹੱਥੇ ਸਿੱਖਾਂ ਦਾ ਨਿਰੰਕਾਰੀ (ਅਖੌਤੀ) ਬਦਮਾਸ਼ਾਂ ਰਾਹੀਂ ਹੱਲਾਸ਼ੇਰੀ ਦੇ ਕੇ, ਕਤਲੇਆਮ ਕਰਵਾ ਕੇ ਗਰਮ ਗਰਮ ਲਹੂ ਵਗਾਇਆ ਜਾਵੇ ਜਾਂ ਮਾਸੂਮ ਬੱਚਿਆਂ ਤੇ ਔਰਤਾਂ ਨੂੰ ਬਗ਼ੈਰ ਮੁਕੱਦਮੇਂ ਚਲਾਏ ਜੇਲ੍ਹਾਂ ਵਿਚ ਤਸੀਹੇ ਦਿੱਤੇ ਜਾਣ ਜਾਂ ਭਗੌੜੇ ਹੋਇਆਂ ਦੇ ਪਰਿਵਾਰਾਂ ਨੂੰ, ਡੰਗਰਾਂ ਸਮੇਤ ਤਬਾਹ, ਬਰਬਾਦ ਕੀਤਾ ਜਾਵੇ। ਕਿੰਨਾ ਵੱਡਾ ਗ਼ਲਤ ਅਰਥ ਇੰਦਰਾ ਗਾਂਧੀ ਨੇ ਕੱਢਿਆ ਹੈ।

## 9 ਦਸੰਬਰ, 1946

ਵਿਧਾਨ ਪ੍ਰੀਸ਼ਦ ਦੀ ਪਹਿਲੀ ਮੀਟਿੰਗ ਬਾਬੂ ਰਾਜਿੰਦਰ ਪ੍ਰਸ਼ਾਦ ਦੀ ਪ੍ਰਧਾਨਗੀ ਹੇਠ ਹੋਈ। ਪੰਡਿਤ ਨਹਿਰੂ ਨੇ ਮਤਾ ਪੇਸ਼ ਕੀਤਾ :

"ਘੱਟ-ਗਿਣਤੀਆਂ ਦੇ ਰਾਜਸੀ ਅਧਿਕਾਰਾਂ ਦੀ ਰੱਖਿਆ ਲਈ ਪੂਰਨ ਪ੍ਰਬੰਧ ਕੀਤੇ ਜਾਣਗੇ। ਇਹ ਸਾਡਾ ਐਲਾਨ ਹੈ ਤੇ ਇਹ ਸਾਡਾ ਪ੍ਰਣ ਹੈ ਤੇ ਇਹ ਸਾਡਾ ਵਚਨ ਹੈ ਜੋ ਅਸੀਂ ਸਾਰੇ ਸੰਸਾਰ ਦੇ ਰੂਬਰੂ ਹਿੰਦੋਸਤਾਨ ਦੇ ਕਰੋੜਾਂ ਸ਼ਹਿਰੀਆਂ ਨੂੰ ਦਿੰਦੇ ਹਾਂ। ਇਸ ਲਈ ਇਹ ਇਕ ਪਵਿੱਤਰ ਸੁਗੰਦ ਹੈ, ਜਿਸ ਦਾ ਪਾਲਣ ਕਰਨਾ ਸਾਡਾ ਪਰਮ ਧਰਮ ਹੈ।"

ਆਜ਼ਾਦੀ ਮਿਲਣ ਬਾਅਦ ਘੱਟ-ਗਿਣਤੀ ਵਾਲੀ ਕੌਮ ਨਾਲ ਜੋ ਸਲੂਕ ਹੋ ਰਿਹਾ ਹੈ, ਸਾਰਿਆਂ ਦੇ ਸਾਹਮਣੇ ਹੈ। ਵਿਚਾਰੇ ਅਛੂਤਾਂ ਦੇ ਪਿੰਡ ਸੁਆਹ ਕਰ ਦਿੱਤੇ ਗਏ। ਉਹਨਾਂ ਦੀਆਂ ਬਹੂ-ਬੇਟੀਆਂ ਦੀ ਪੱਤ ਲੁੱਟਣੀ ਇਕ ਮਾਮੂਲੀ ਗੱਲ ਹੈ। ਮੁਸਲਮਾਨਾਂ ਤੇ ਸਿੱਖਾਂ ਨਾਲ ਜੋ ਵਿਤਕਰਾ ਹੋ ਰਿਹਾ ਹੈ, ਦੁਨੀਆਂ ਮੂੰਹ ਵਿਚ ਉਂਗਲਾਂ ਲੈ ਕੇ ਤੱਕ ਰਹੀ ਹੈ। ਕੀ ਇਹੋ ਹੀ ਮਹਾਤਮਾ ਗਾਂਧੀ ਤੇ ਪੰਡਿਤ ਨਹਿਰੂ ਦੇ ਵਚਨ ਸਨ ?

ਜਿਨਾਹ ਨੇ ਵੀ ਸਿੱਖ ਲੀਡਰਾਂ ਨੂੰ ਕਈ ਵੇਰਾਂ ਸਬਜ਼-ਬਾਗ਼ ਵਿਖਾ ਕੇ ਡਾਹਨ ਦਾ ਯਤਨ ਕੀਤਾ। ਸਿੱਖਾਂ ਲਈ ਇਕ ਪਾਸੇ ਖੂਹ ਤੇ ਦੂਜੇ ਪਾਸੇ ਡੂੰਘੀ ਖੱਡ ਵਾਲੀ ਗੱਲ ਬਣੀ ਰਹੀ। ਦੋਨੋਂ ਕੌਮਾਂ ਦੇ ਲੀਡਰ ਸਿੱਖਾਂ ਨੂੰ ਨਿਗਲਣਾ ਚਾਹੁੰਦੇ ਸਨ। ਜਿਨਾਹ ਤਾਂ ਕਾਮਯਾਬ ਨਾ ਹੋ ਸਕਿਆ, ਪਰ ਲਾਲਾ ਜੀ ਨੇ ਸਿੱਖਾਂ ਨੂੰ ਵਾਹਵਾ ਡੰਗਿਆ।

## ਜੁਲਾਈ 1947

ਪੰਜਾਬ ਦੀ ਵੰਡ ਤੋਂ ਸਿਰਫ਼ ਇਕ ਮਹੀਨਾ ਪਹਿਲਾਂ ਪੰਜਾਬ ਅਸੈਂਬਲੀ ਦੇ ਹਿੰਦੂ ਸਿੱਖ ਮੈਂਬਰਾਂ ਦੀ ਦਿੱਲੀ ਵਿਖੇ ਇਕ ਮੀਟਿੰਗ ਹੋਈ। ਸਰਬ-ਸੰਮਤੀ ਨਾਲ ਹਿੰਦੁਸਤਾਨ ਦੀ ਵੰਡ ਸਵੀਕਾਰ ਕਰ ਲਈ ਗਈ ਤੇ ਸਿੱਖਾਂ ਸੰਬੰਧੀ ਮਤਾ ਪਾਸ ਕੀਤਾ ਗਿਆ :

"ਹਿੰਦੁਸਤਾਨ ਦੀ ਵੰਡ ਤੋਂ ਪਿੱਛੋਂ ਪੰਜਾਬ ਦਾ ਜੋ ਭਾਗ ਭਾਰਤ ਵਿਚ ਰਹਿ ਜਾਵੇਗਾ, ਉਸ ਵਿਚ ਇਹ ਅਤਿ ਜ਼ਰੂਰੀ ਹੈ ਕਿ ਸਿੱਖਾਂ ਦੇ ਵਿਸ਼ੇਸ਼ ਅਧਿਕਾਰਾਂ ਨੂੰ ਸੁਰੱਖਿਅਤ ਕਰਨ ਦਾ ਬਾਨਣੂ ਬੰਨ੍ਹਿਆ ਜਾਵੇ।"

ਇਹੋ ਜਿਹੇ ਅਨੇਕਾਂ ਹੀ ਮਤੇ, ਕਸਮਾਂ ਅਤੇ ਭਾਸ਼ਣ ਸਿੱਖਾਂ ਨੂੰ ਗੁਮਰਾਹ ਕਰਨ ਲਈ ਹਿੰਦੂ ਤੇ ਮੁਸਲਮਾਨ ਲੀਡਰ ਦਿੰਦੇ ਰਹੇ। ਅੰਤ ਮੁਲਕ ਆਜ਼ਾਦ ਹੋ ਗਿਆ।

## 15 ਅਗਸਤ, 1947

ਹਿੰਦੁਸਤਾਨ ਦੀ ਵੰਡ ਪਾਕਿਸਤਾਨ ਤੇ ਹਿੰਦੁਸਤਾਨ ਦੋ ਆਜ਼ਾਦ ਮੁਲਕਾਂ ਦੇ ਰੂਪ ਵਿਚ ਫ਼ਰੰਗੀ ਸਰਕਾਰ ਨੇ ਘੋਸ਼ਿਤ ਕਰ ਦਿੱਤਾ। ਇਸ ਵੰਡ ਦਾ ਸਭ ਤੋਂ ਭਿਆਨਕ ਤੇ ਮਾਰੂ ਅਸਰ ਸਿੱਖਾਂ 'ਤੇ ਹੀ ਪਿਆ। ਪਰਿਵਾਰਾਂ ਦੇ ਪਰਿਵਾਰ ਉੱਜੜ ਗਏ। ਬੇਅੰਤ ਕਤਲ ਕੀਤੇ ਗਏ। ਬੇਅੰਤ ਬੀਬੀਆਂ ਆਪਣੇ ਸਤ ਧਰਮ ਨੂੰ ਕਾਇਮ ਰੱਖਣ ਖ਼ਾਤਿਰ ਖੂਹਾਂ ਵਿਚ ਛਾਲਾਂ ਮਾਰ ਕੇ ਸ਼ਹੀਦ ਹੋ ਗਈਆਂ। ਬੇ-ਆਸਰਾ, ਜ਼ਖ਼ਮੀ ਤੇ ਬਗ਼ੈਰ ਫੁੱਟੀ ਕੌਡੀ ਸਿੱਖ ਵਹੀਰਾਂ ਘੱਤ ਕੇ ਆਪਣੇ ਆਜ਼ਾਦ ਮੁਲਕ ਹਿੰਦੁਸਤਾਨ ਨੂੰ ਤੁਰ ਪਏ। ਜਿਨ੍ਹਾਂ ਦੇਖਿਆ, ਉਹ ਜਾਣਦੇ ਹਨ, ਕਿੱਡਾ ਵੱਡਾ ਕਹਿਰ ਤੇ ਜ਼ੁਲਮ ਹੋਇਆ ਸੀ।

ਇਹਨਾਂ ਹੋਏ ਸ਼ਰਨਾਰਥੀਆਂ ਦੀਆਂ ਕੁਰਬਾਨੀਆਂ ਦਾ ਮੁੱਲ ਭਾਰਤ ਸਰਕਾਰ ਨੇ ਇਕ ਗੁਪਤ ਚਿੱਠੀ ਸਾਰੇ ਡਿਪਟੀ ਕਮਿਸ਼ਨਰਾਂ ਨੂੰ ਲਿਖ ਕੇ ਪਾਈ। ਇਹ ਚਿੱਠੀ ਇਸ ਸਮੇਂ ਵੀ ਸਰਕਾਰੀ ਰਿਕਾਰਡ ਵਿਚ ਹੈ।

LETTER NO EXECUTIVE
D 11/77 of
10th Oct., 1947

"ਸਿੱਖ ਸਮੁੱਚੇ ਤੌਰ ਤੇ ਜਮਾਂਦਰੂ ਫ਼ਸਾਦੀ ਅਤੇ ਜਰਾਇਮ ਪੇਸ਼ਾ ਲੋਕ ਹਨ। ਇਹ ਸੂਬੇ ਦੇ ਅਮਨ ਪਸੰਦ ਹਿੰਦੂਆਂ ਲਈ ਖ਼ਤਰੇ ਭਰੀ ਵੰਗਾਰ ਬਣੇ ਹੋਏ ਹਨ। ਡਿਪਟੀ ਕਮਿਸ਼ਨਰ ਇਹਨਾਂ ਦੇ ਵਿਸ਼ੇਸ਼ ਸਾਧਨ ਅਪਨਾਉਣ...ਸਿੱਖਾਂ ਨੂੰ ਬੇਕਾਨੂੰਨੀ ਦੇ ਰਾਹ ਪਾਉਣ ਵਾਲੀਆਂ ਉਹਨਾਂ

ਦੀਆਂ ਜਮਾਂਦਰੂ ਪ੍ਰਬਲ ਰੁਚੀਆਂ ਹਨ, ਜਿਨ੍ਹਾਂ ਦਾ ਝੁਕਾਅ ਇਸਤਰੀ ਹਰਨ ਅਤੇ ਲੁੱਟ ਮਾਰ ਵਲ ਹੈ।"

ਬਿੱਲੀ ਥੈਲੇ ਤੋਂ ਬਾਹਰ ਆ ਗਈ। ਸਾਰੀ ਦੀ ਸਾਰੀ ਫ਼ਿਰਕੂ ਸਰਕਾਰ ਸਮੇਤ ਉਹਨਾਂ ਦੇ ਹਮਖ਼ਿਆਲ ਸਿੱਖਾਂ ਨੂੰ ਜਮਾਂਦਰੂ ਜਰਾਇਮ-ਪੇਸ਼ਾ ਆਖ ਕੇ ਖ਼ਤਮ ਕਰਨ 'ਤੇ ਤੁਲੀ ਬੈਠੀ ਹੈ। ਇਸ ਤੋਂ ਵੱਡਾ ਹੋਰ ਵਿਸ਼ਵਾਸਘਾਤ ਕੀ ਹੋ ਸਕਦਾ ਹੈ।

## ਸੰਨ 1950

ਸੁੰਤਤਰ ਭਾਰਤ ਦਾ ਨਵਾਂ ਵਿਧਾਨ ਬਣਾਇਆ ਗਿਆ। ਇਸ ਨੂੰ ਸੈਕੂਲਰ ਵਿਧਾਨ ਦੇ ਨਾਮ ਨਾਲ ਨਿਵਾਜਿਆ ਗਿਆ। ਪਾਰਲੀਮੈਂਟ ਦੀ ਇਲੈਕਸ਼ਨ ਸਾਂਝੀਆਂ ਵੋਟਾਂ ਦੇ ਆਧਾਰ 'ਤੇ ਮੰਨੀ ਗਈ। ਇਥੇ ਕਾਂਗਰਸ ਫਿਰ ਧੋਖਾ ਕਰ ਗਈ। ਪਹਿਲੀ ਗੱਲ ਕਿਸੇ ਸਿੱਖ ਸੰਸਥਾ ਨੂੰ ਆਪਣੇ ਭਰੋਸੇ ਵਿਚ ਨਹੀਂ ਲਿਆ ਗਿਆ। ਇਸ ਤਰੀਕੇ ਨਾਲ ਸਿੱਖਾਂ ਦੇ ਦੋ ਜਾਂ ਤਿੰਨ ਨੁਮਾਇੰਦਿਆਂ ਤੋਂ ਜ਼ਿਆਦਾ ਚੁਣੇ ਹੀ ਨਹੀਂ ਜਾ ਸਕਦੇ। ਪੰਜਾਬ ਦੇ ਕੁਲ 13 ਮੈਂਬਰ ਚੁਣੇ ਜਾਂਦੇ ਹਨ। ਜੇਕਰ ਮੰਨ ਵੀ ਲਈਏ ਕਿ 13 ਦੇ 13 ਚੁਣੇ ਗਏ ਤਾਂ ਸੈਂਕੜੇ ਮੈਂਬਰਾਂ ਦੀ ਪਾਰਲੀਮੈਂਟ ਵਿਚ ਇਹਨਾਂ ਨੂੰ ਕੌਣ ਸੁਣੇਗਾ । ਜਿਸ ਦੀ ਮੈਜਾਰਟੀ ਹੋਵੇਗੀ, ਉਸ ਦਾ ਹੀ ਰਾਜ ਹੋਵੇਗਾ। ਇਸ ਸਮੇਂ ਇਸ ਫ਼ਿਰਕੂ ਜਮਾਤ ਦਾ ਨਿਸ਼ਾਨਾ ਸਿੱਖ ਬਣ ਰਹੇ ਹਨ।

## ਸੰਨ 1954

ਮਾਸਟਰ ਤਾਰਾ ਸਿੰਘ ਨੇ ਪੰਡਿਤ ਨਹਿਰੂ ਨੂੰ ਯਾਦ ਕਰਾਇਆ ਕਿ ਸਿੱਖਾਂ ਨਾਲ ਕੀਤੇ ਵਾਅਦੇ ਪੂਰੇ ਨਹੀਂ ਹੋਏ। ਪੰਡਿਤ ਜੀ ਨੇ ਪੂਰੀ ਢੀਠਤਾ ਨਾਲ ਜਵਾਬ ਦਿੱਤਾ, 'ਹੁਣ ਸਮਾਂ ਬਦਲ ਗਿਆ ਹੈ।' ਸਮਾਂ ਤਾਂ ਆਪੇ ਹੀ ਬਦਲ ਗਿਆ ਜਦ ਸਿੱਖ ਲੀਡਰਾਂ ਨੇ ਇਹਨਾਂ ਮਹਾਸ਼ਿਆਂ 'ਤੇ ਭਰੋਸਾ ਕਰ ਕੇ ਕੌਮ ਦੀ ਵਾਗਡੋਰ ਇਹਨਾਂ ਦੇ ਰਹਿਮ ਕਰਮ 'ਤੇ ਛੱਡ ਦਿੱਤੀ। ਹੁਣ ਪਛਤਾਇਆਂ ਕੀ ਬਣੇ, ਜਦ ਚਿੜੀਆਂ ਚੁਗ ਗਈ ਖੇਤ। ਵਕਤ ਸੰਭਾਲਿਆ ਨਾ ਗਿਆ।

ਪੰਜਾਬੀ ਸੂਬੇ ਦਾ ਮੋਰਚਾ ਲੱਗਿਆ। ਹਜ਼ਾਰਾਂ ਦੀ ਗਿਣਤੀ ਵਿਚ ਸਿੱਖਾਂ ਨੇ ਜੇਲ੍ਹਾਂ ਜਾ ਮੱਲੀਆਂ। ਬੜੀ ਤਕੜੀ ਐਜੀਟੇਸ਼ਨ ਚੱਲੀ। ਮਹਾਸ਼ਿਆਂ ਪੰਜਾਬੀ ਬੋਲੀ ਨੂੰ ਆਪਣੀ ਮਾਂ ਬੋਲੀ ਮੰਨਣ ਤੋਂ ਹੀ ਇਨਕਾਰ ਕਰ ਦਿੱਤਾ। ਜਨਸੰਘੀ, ਕਾਂਗਰਸ ਤੇ ਸਿੱਖ ਚਮਚਿਆਂ ਨੇ ਰੱਜ ਕੇ ਵਿਰੋਧਤਾ ਕੀਤੀ, ਆਖ਼ਿਰ ਹਿੰਦ ਸਰਕਾਰ ਨੂੰ ਝੁਕਣਾ ਪਿਆ।

## 21 ਮਾਰਚ, 1966

ਸ਼ਾਹ ਕਮਿਸ਼ਨ ਬਣਾ ਦਿੱਤਾ ਗਿਆ। ਸੂਬਿਆਂ ਦੀ ਵੰਡ 1961 ਦੀ ਜਨਸੰਖਿਆ ਮੰਨਿਆ ਗਿਆ। ਸ਼ਾਹ ਕਮਿਸ਼ਨ, ਨੇ ਆਪਣੀ ਸਰਕਾਰੀ ਫ਼ਿਰਕੂ

ਪਾਲਿਸੀ ’ਤੇ ਫੁੱਲ ਚੜ੍ਹਾਏ। ਸਿੱਖਾਂ ਦਾ ਹਰ ਪਹਿਲੂ ’ਤੇ ਲੱਕ ਤੋੜਨ ਲਈ ਇਕ ਸੂਬੀ ਬਣਾ ਦਿੱਤੀ। ਬਹੁਤ ਸਾਰੇ ਪੰਜਾਬੀ ਬੋਲਦੇ ਇਲਾਕੇ ਹਰਿਆਣਾ ਤੇ ਹਿਮਾਚਲ ਵਿਚ ਦੇ ਦਿੱਤੇ। ਬਾਂਦਰ ਵੰਡ ਕਰ ਕੇ ਚੰਡੀਗੜ੍ਹ ਆਪਣੇ ਹੀ ਅਧੀਨ ਰੱਖ ਲਿਆ। ਇਸ ਤਰ੍ਹਾਂ ਲੰਗੜਾ ਸੂਬਾ ਹੋਂਦ ਵਿਚ ਆਇਆ।

ਮੁੱਢ ਤੋਂ ਹੀ ਸਿੱਖਾਂ ਨਾਲ ਜ਼ਿਆਦਤੀ ਤੇ ਜਬਰ ਹੁੰਦਾ ਰਿਹਾ ਹੈ। ਅੱਜ-ਕੱਲ੍ਹ ਸਾਰੀ ਕੌਮ ਕਹਿਰ ਤੇ ਜ਼ੁਲਮ ਦਾ ਨਿਸ਼ਾਨਾ ਬਣਾਈ ਜਾ ਰਹੀ ਹੈ, ਮਤੇ ਸਿੱਖਾਂ ਨੂੰ ਕੋਈ ਫ਼ਾਇਦਾ ਪਹੁੰਚ ਜਾਵੇ। ਪੰਜਾਬ ਵਿਚ ਕੋਈ ਵੱਡੀ ਇੰਡਸਟਰੀ ਨਹੀਂ ਲਗਾਈ ਜਾ ਰਹੀ। ਦਰਿਆਵਾਂ ਦੇ ਪਾਣੀ ਦੀ ਕਾਣੀ ਵੰਡ, ਤੇ ਵੱਡੇ ਵੱਡੇ ਬਿਜਲੀ ਘਰ ਸੈਂਟਰ ਦੇ ਹੱਥ। ਸਿੱਖਾਂ ਨੂੰ ਹੀਣ ਕਰਨ ਲਈ ਪਤਿਤ ਸਿੱਖਾਂ ਨੂੰ ਤਰੱਕੀਆਂ ਤੇ ਅੰਮ੍ਰਿਤਧਾਰੀ ਸਿੱਖ ਪਿੱਛੇ ਸੁੱਟੇ ਜਾ ਰਹੇ ਹਨ। ਸਿੱਖ ਧਰਮ ਦੀ ਮੁੱਢਲੀ ਚੱਲੀ ਆ ਰਹੀ ਮਰਯਾਦਾ ਵਿਚ ਰਲਾ ਪਾਉਣ ਲਈ ਨਿਰੰਕਾਰੀ (ਅਖੌਤੀ), ਰਾਧਾ ਸਵਾਮੀ ਤੇ ਪਾਖੰਡੀ ਸਾਧ ਸੰਤਾਂ ਨੂੰ ਮਾਇਕ ਤੇ ਸਿਆਸੀ ਸਹਾਇਤਾ ਦਿੱਤੀ ਜਾ ਰਹੀ ਹੈ। ਪੁਲਿਸ ਨੂੰ ਸ਼ਾਇਦ ਅੰਮ੍ਰਿਤਧਾਰੀ ਸਿੰਘਾਂ ਤੇ ਸਿੰਘਣੀਆਂ ’ਤੇ ਜ਼ੁਲਮ ਕਰਨ ਲਈ ਖੁੱਲ੍ਹਾ ਛੱਡ ਦਿੱਤਾ ਗਿਆ ਹੈ।

ਜ਼ੁਲਮ ਦੀ ਅਤਿ ਹੋ ਗਈ ਹੈ। ਸਿੱਖ ਲੀਡਰਾਂ ਨੂੰ ਹੀ ਬੈਠ ਕੇ, ਵਿਚਾਰ ਕਰ ਕੇ ਸਾਂਝਾ ਫ਼ਰੰਟ ਬਣਾਉਣਾ ਚਾਹੀਦਾ ਹੈ। ਵਿਸ਼ਵਾਸਘਾਤੀਆਂ ਤੋਂ ਕੌਮ ਨੂੰ ਬਚਾਇਆ ਜਾਵੇ।

*(ਦੇਸ ਪ੍ਰਦੇਸ, 12.2.1982)*

# ਪੰਜਾਬ ਦੇ ਵਾਰਸ

'ਪੰਜਾਬ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ' ਵਾਲੀ ਕਹਾਵਤ ਪੰਜਾਬੀਆਂ 'ਤੇ ਪੂਰੀ ਉਤਰਦੀ ਹੈ। ਪੰਜਾਬ ਦੇ ਸਿੱਖਾਂ ਨੇ ਅਨੇਕਾਂ ਤੂਫ਼ਾਨਾਂ ਦਾ ਸਾਹਮਣਾ ਬੜੀ ਬਹਾਦਰੀ ਨਾਲ ਕੀਤਾ। ਹਿੰਦੁਸਤਾਨ ਦੇ ਹਮਲਾਵਰਾਂ, ਦੁਰਾਨੀਆਂ, ਅਫ਼ਗ਼ਾਨਾਂ ਤੇ ਈਰਾਨੀਆਂ ਦੇ ਇਹਨਾਂ ਮਰਜੀਵੜਿਆਂ ਨੇ ਛੱਕੇ ਛੁਡਾ ਦਿੱਤੇ। ਬਨਾਰਸ ਤੇ ਬ੍ਰਿੰਦਾਬਨ ਦੇ ਮੰਦਰਾਂ ਵਿੱਚੋਂ ਹੀਰੇ ਲੁੱਟ ਕੇ ਲੈ ਜਾਣ ਵਾਲਿਆਂ ਦਾ ਪਿੱਛਾ ਕਰਨ ਵਾਲੇ ਵੀ ਇਹੋ ਬਹਾਦਰ ਯੋਧੇ ਸਨ। ਗ਼ਜ਼ਨੀ ਵਿਚ ਟਕੇ ਟਕੇ 'ਤੇ ਵਿਕਦੀਆਂ ਹਿੰਦੂ ਕੁੜੀਆਂ ਦੇ ਮੁਹਾਫ਼ਿਜ਼ ਵੀ ਇਹੋ ਪੰਜਾਬੀ ਵਾਰਸ ਬਣੇ। ਬੰਦਾ ਬਹਾਦਰ ਦੀ ਕਮਾਂਡ ਥੱਲੇ ਸਿੱਖਾਂ ਨੇ ਮੁਗ਼ਲ ਰਾਜ ਦੀਆਂ ਜੜ੍ਹਾਂ ਹਿਲਾ ਦਿੱਤੀਆਂ।

ਪ੍ਰਸਿੱਧ ਇਤਿਹਾਸਕਾਰ ਗੋਕਲ ਚੰਦ ਨਾਰੰਗ ਪੰਜਾਬ ਦੇ ਵਾਰਸਾਂ ਬਾਰੇ ਆਪਣੀ ਪੁਸਤਕ *ਸਿੱਖ ਮਤ ਦਾ ਪਰੀਵਰਤਨ* (ਅਨੁਵਾਦਕ ਗੁਰਚਰਨ ਸਿੰਘ) ਵਿਚ ਲਿਖਦਾ ਹੈ ਕਿ ਬੰਦੇ ਦੀ ਹਾਰ ਅਤੇ ਉਸ ਦੀ ਸੈਨਾ ਦੀ ਤਬਾਹੀ ਪਿੱਛੋਂ ਸਿੱਖਾਂ ਵਾਸਤੇ ਕੁਝ ਸਮਾਂ ਬੜਾ ਘਾਤਕ ਸਿੱਧ ਹੋਇਆ। ਮੁਗ਼ਲ ਹਾਕਮਾਂ ਦੀ ਹੱਠ-ਧਰਮੀ ਤੇ ਕੱਟੜਤਾ ਦਾ ਸ਼ਿਕਾਰ ਸੈਂਕੜੇ ਸਿੱਖ ਹਰ ਰੋਜ਼ ਹੁੰਦੇ। 1716 ਵਿਚ ਫ਼ਰੁਖ਼ਸੀਅਰ ਨੇ ਹੁਕਮ ਜਾਰੀ ਕੀਤੇ :

1. ਪੰਜਾਬ ਦਾ ਕੋਈ ਹਿੰਦੂ ਲੰਮੇ ਕੇਸ ਜਾਂ ਦਾੜ੍ਹੀ ਨਾ ਰੱਖੇ। ਕੇਸ ਜਾਂ ਦਾੜ੍ਹੀ ਕਟਾਉਣ ਤੋਂ ਇਨਕਾਰੀ ਹਿੰਦੁਸਤਾਨੀ ਨੂੰ ਤੁਰੰਤ ਜਾਨੋਂ ਮਾਰ ਦਿੱਤਾ ਜਾਂਦਾ।

2. ਸਿੱਖਾਂ ਦੇ ਖ਼ਾਤਮੇ ਲਈ ਮਿਲਵਰਤਣ ਦੇਣ ਵਾਲਿਆਂ ਵਾਸਤੇ ਇਨਾਮ ਮੁਕੱਰਰ ਕੀਤੇ ਗਏ।

3. ਕਿਸੇ ਸਿੱਖ ਨੂੰ ਆਸਰਾ ਦੇਣ ਜਾਂ ਕਿਸੇ ਵੀ ਤਰ੍ਹਾਂ ਉਸ ਦੀ ਮਦਦ ਕਰਨ ਨੂੰ ਜੁਰਮ ਕਰਾਰ ਦਿੱਤਾ ਗਿਆ।

ਸਿੱਖਾਂ ਨੂੰ ਦੇਖਦੇ ਸਾਰ ਮਾਰ ਮੁਕਾਉਣ ਲਈ ਕਈ ਹਜ਼ਾਰ ਦਾ ਇਕ ਗਸ਼ਤੀ ਫ਼ੌਜੀ ਦਸਤਾ ਮੁਕੱਰਰ ਕੀਤਾ, ਜਿਸ ਕਰਕੇ ਹਜ਼ਾਰਾਂ ਹੀ ਸਿੱਖ ਜਿਹੜੇ ਕੇਵਲ ਲੁੱਟ ਮਾਰ ਕਰਨ ਲਈ ਸਿੰਘ ਸਜੇ ਸਨ, ਆਪਣੇ ਕੇਸ ਦਾੜ੍ਹੀ ਮੁਨਾ ਕੇ ਹਿੰਦੂਆਂ ਵਿਚ ਜਾ ਰਲੇ। ਸੱਚੇ ਸਿੱਖ ਜੰਗਲਾਂ, ਪਹਾੜਾਂ ਤੇ ਰਾਜਪੂਤਾਨੇ ਤੇ ਬੀਕਾਨੇਰ ਦੇ ਮਾਰੂਥਲਾਂ ਵਿਚ ਜਾ ਲੁਕੇ। ਉਹਨਾਂ ਦੇ ਸਿਰਾਂ ਦੇ ਮੁੱਲ ਪੈ ਗਏ। ਉਹਨਾਂ ਵਿੱਚੋਂ ਜਦ ਵੀ ਕੋਈ ਫੜਿਆ ਜਾਂਦਾ ਜਾਂ ਧੋਖੇ ਨਾਲ ਫੜਵਾ ਦਿੱਤਾ ਜਾਂਦਾ ਤਾਂ ਉਸ 'ਤੇ ਕੋਈ ਦਇਆ ਨਾ ਕੀਤੀ ਜਾਂਦੀ। ਇਹਨਾਂ ਜ਼ੁਲਮਾਂ ਤੋਂ ਸਮਝਿਆ ਇਹ ਜਾਂਦਾ ਸੀ ਕਿ ਸਿੱਖ ਕੌਮ ਖ਼ਤਮ ਕਰ ਦਿੱਤੀ ਜਾਵੇਗੀ, ਪਰ ਹੋਇਆ ਇਸ ਦੇ ਉਲਟ। ਜਦੋਂ ਕਿਸੇ ਮਾਂ ਤੋਂ

ਪੁੱਛਿਆ ਜਾਂਦਾ ਹੈ ਕਿ ਉਸ ਦੇ ਕਿੰਨੇ ਪੁੱਤਰ ਹਨ ਤਾਂ ਅੱਗੋਂ ਜਵਾਬ ਮਿਲਦਾ ਹੈ, 'ਮੇਰੇ ਚਾਰ ਪੁੱਤਰ ਹਨ, ਪਰ ਇਕ ਸਿੱਖ ਬਣ ਗਿਆ ਹੈ।' ਸਿੱਖ ਬਣਨਾ ਅਵੱਸ਼ ਹੀ ਮੌਤ ਵਿਹਾਜਣਾ ਹੁੰਦਾ ਸੀ। 1716-1724 ਈਸਵੀ ਸਿੱਖਾਂ ਲਈ ਤਲਵਾਰ ਦੀ ਧਾਰ 'ਤੇ ਗੁਜ਼ਾਰਨ ਵਾਲਾ ਅਤਿ ਕਠਿਨ ਸਮਾਂ ਸੀ। ਸਿੱਖ ਦਰੱਖ਼ਤਾਂ ਦੇ ਪੱਤੇ ਖਾ ਕੇ, ਘੋੜਿਆਂ ਉੱਤੇ ਸੌਂ ਕੇ ਅਤੇ ਲੁਕ ਛਿਪ ਕੇ ਵਕਤ ਕੱਟ ਰਹੇ ਸਨ। ਪਰ ਧੰਨ ਗੁਰੂ ਗੋਬਿੰਦ ਸਿੰਘ ਤੇ ਧੰਨ ਗੁਰੂ ਦੇ ਸਿੰਘ, ਭੁੱਖੇ-ਤਿਹਾਏ ਰਹਿ ਕੇ ਵੀ ਦ੍ਰਿੜ੍ਹਤਾ ਨਾਲ ਵੈਰੀਆਂ ਦੇ ਆਹੂ ਲਾਹੁੰਦੇ ਰਹੇ।

1724 ਦਾ ਸਾਲ ਹਾਲੇ ਸਮਾਪਤ ਹੀ ਹੋਇਆ ਸੀ ਜਦੋਂ ਉਹ ਦੁਬਾਰਾ ਪੰਜਾਬ ਦੇ ਮੈਦਾਨਾਂ ਵਿਚ ਗੁਰੀਲੇ ਯੁੱਧ ਕਰਦੇ ਪ੍ਰਗਟ ਹੋਏ। *ਅਲੀ-ਉਦ ਇਬਰਤਨਾਮਾ* ਤੇ ਗਿਆਨੀ ਗਿਆਨ ਸਿੰਘ ਲਿਖਤ *ਪੰਥ ਪ੍ਰਕਾਸ਼* ਮੁਤਾਬਿਕ :

ਪਹਿਲਾ ਕੰਮ ਜਿਹੜਾ ਪੁਨਰ ਜਾਗਰਿਤ ਖ਼ਾਲਸੇ ਨੇ ਕੀਤਾ, ਉਹ ਉਹਨਾਂ ਗ਼ੱਦਾਰਾਂ ਨੂੰ ਸਜ਼ਾ ਦੇਣਾ ਸੀ ਜਿਹਨਾਂ ਨੇ ਸਰਕਾਰ ਦੀ ਸ਼ਹਿ 'ਤੇ ਆਪਣੇ ਭਾਈਆਂ ਨਾਲ ਬੇਵਫ਼ਾਈ ਕੀਤੀ ਸੀ ਅਤੇ ਉਹਨਾਂ ਹੋਛੇ ਜਾਬਰਾਂ ਨੂੰ, ਜਿਹਨਾਂ ਨੇ ਕਮੀਨੇ ਕਾਇਰਾਂ ਦੀ ਤਰ੍ਹਾਂ ਬੇਸਹਾਰਾ ਬੀਵੀਆਂ ਤੇ ਬੱਚਿਆਂ 'ਤੇ ਜ਼ੁਲਮ ਢਾਹੇ ਸਨ।

ਪਾਠਕ ਪੁਰਾਣੇ ਇਤਿਹਾਸ ਦੀ ਲੋਅ ਵਿਚ ਅੰਦਾਜ਼ਾ ਲਾ ਸਕਦੇ ਹਨ ਕਿ ਇਸ ਸਮੇਂ ਪੰਜਾਬ ਦੇ ਵਾਰਸਾਂ ਨਾਲ ਕੀ ਹੋ ਰਿਹਾ ਹੈ। ਇਹ ਧਰਮ-ਯੁੱਧ ਮੋਰਚਾ ਕਿੱਥੋਂ ਤਕ ਚੱਲ ਸਕਦਾ ਹੈ, ਦਾ ਅੰਦਾਜ਼ਾ ਲਾਉਣਾ ਮੁਸ਼ਕਿਲ ਗੱਲ ਹੈ। ਸਿੱਖ ਕੌਮ ਦੇ ਸਬਰ ਨੂੰ ਬਾਰ ਬਾਰ ਅਜ਼ਮਾਉਣਾ ਸਿਆਣਪ ਨਹੀਂ।

ਧੰਨਾ ਸਿੰਘ ਗੁਲਸ਼ਨ *ਅੱਜ ਦਾ ਪੰਜਾਬ ਤੇ ਸਿੱਖ ਰਾਜਨੀਤੀ* ਪੁਸਤਕ ਪੰਨਾ 83 ਵਿਚ ਲਿਖਦਾ ਹੈ ਕਿ ਸਿੱਖ ਰਾਜ ਸਮੇਂ ਸਿੱਖਾਂ ਦੀ ਗਿਣਤੀ 48 ਲੱਖ ਦੇ ਲਗਪਗ ਸੀ। ਦੂਸਰੀ ਮਰਦਮ ਸ਼ੁਮਾਰੀ ਸਮੇਂ 15 ਲੱਖ ਤੇ ਤੀਸਰੀ ਮਰਦਮ ਸ਼ੁਮਾਰੀ ਸਮੇਂ 12 ਲੱਖ ਹੀ ਰਹਿ ਗਈ। ਕਈ ਅੰਗਰੇਜ਼ ਤੇ ਹੋਰ ਲਿਖਾਰੀ ਲਿਖਣ ਲੱਗ ਪਏ ਸਨ ਕਿ ਸਿੱਖ ਛੇਤੀ ਮੁੱਕ ਜਾਣਗੇ....। ਪਰ ਸਿਆਸਤਦਾਨਾਂ ਨੂੰ ਯਾਦ ਭੁੱਲ ਗਿਆ ਕਿ ਸਿੱਖ ਧਰਮ ਦੀ ਬੁਨਿਆਦ ਨੂੰ ਪੱਕਿਆਂ ਕਰਨ ਲਈ ਗੁਰੂ ਪਾਤਸ਼ਾਹਾਂ ਨੇ ਆਪਣੇ ਬਲੀਦਾਨ ਦਿੱਤੇ। ਅਨੇਕਾਂ ਸਿੰਘ ਸਿੰਘਣੀਆਂ ਤੇ ਬੱਚਿਆਂ ਨੇ ਆਪਣੇ ਖ਼ੂਨ ਤੇ ਮਿੱਝ ਦੀ ਘਾਣੀ ਬਣਾ ਕੇ ਸਿੱਖ ਮਹਿਲ ਦੀ ਉਸਾਰੀ ਵਿਚ ਹਿੱਸਾ ਪਾਇਆ।

ਦਸਮ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਦੀ ਦਾਤ ਬਖ਼ਸ਼ ਕੇ 'ਸਵਾ ਲਾਖ ਸੇ ਏਕ ਲੜਾਊਂ' ਦੀ ਸ਼ਕਤੀ ਬਖ਼ਸ਼ੀ। ਸਿੱਖ ਰਾਜ ਸਮੇਂ ਸਿੱਖਾਂ ਦੀ ਆਬਾਦੀ ਸਿਖਰਾਂ 'ਤੇ ਸੀ। ਆਬਾਦੀ ਦਾ ਘਟਣਾ ਵਧਣਾ ਰਾਜਸੀ ਸ਼ਕਤੀ 'ਤੇ ਨਿਰਭਰ ਹੋਇਆ ਕਰਦਾ ਹੈ। ਇਸ ਸਮੇਂ ਸਿੱਖਾਂ ਨਾਲ ਵਿਤਕਰਾ ਹੋਣ ਕਰਕੇ ਬਹੁਤ ਸਾਰੇ ਢਿੱਲੜ ਸੁਆਰਥੀ ਸਿੱਖੀ ਖੰਨਿਉਂ ਤਿੱਖੀ ਤੋਂ ਪਿੱਠ ਮੋੜ ਰਹੇ ਹਨ। ਕਾਂਗਰਸੀ ਟੋਡੀ ਸਿੱਖ, ਕੁਰਸੀ ਦੇ ਲਾਲਚ ਵਿਚ ਕੱਟੜ ਫ਼ਿਰਕਾਪ੍ਰਸਤ ਹਿੰਦੂਆਂ ਵਾਲੀ ਬੋਲੀ ਬੋਲ ਰਹੇ ਹਨ। ਇਸ ਸਮੇਂ ਸਾਰੀ ਦੁਨੀਆਂ ਵਿਚ ਸਿੱਖਾਂ ਦੀ ਆਬਾਦੀ ਤਕਰੀਬਨ ਡੇਢ ਕਰੋੜ ਹੈ। ਗੁਰੂ ਸਹਾਈ ਹੋਵੇ—ਵਾਪਰ ਰਹੀਆਂ ਘਟਨਾਵਾਂ ਨੇ ਖ਼ਾਲਸੇ ਨੂੰ ਇਕ ਵੇਰਾਂ ਫੇਰ ਖ਼ਤਰਨਾਕ ਮੋੜ 'ਤੇ ਲਿਆ ਖੜਾ ਕੀਤਾ ਹੈ।

ਇਸ ਸਮੇਂ ਭਾਰਤ ਦੀ ਆਰਥਿਕ, ਸਮਾਜਕ, ਧਾਰਮਿਕ ਤੇ ਸਿਆਸੀ ਹਾਲਤ ਬੜੀ ਗੰਭੀਰ ਹੈ। ਕੁਰੱਪਸ਼ਨ, ਕੁਨਬਾ-ਪਰਵਰੀ, ਉਪਰ ਲੈ ਕੇ ਚਪੜਾਸੀ ਤਕ ਫੈਲ ਚੁੱਕੀ ਹੈ। ਵਰਤਮਾਨ ਸਰਕਾਰ ਫ਼ੈਸਲੇ ਕਰਨ ਸਮੇਂ ਧਰਮ ਨਿਰਪੱਖਤਾ ਤੇ ਬਰਾਬਰਤਾ ਦੇ ਅਸੂਲ ਨੂੰ ਛਿੱਕੇ ਟੰਗ ਰਹੀ ਹੈ। ਬਹੁ-ਗਿਣਤੀ ਵਾਲਾ ਵਰਗ, ਘੱਟ-ਗਿਣਤੀ ਵਾਲੀਆਂ ਕੌਮਾਂ ਨੂੰ ਕੀੜੇ-ਮਕੌੜੇ ਸਮਝ ਕੇ ਮਾਰਨ ’ਤੇ ਤੁਲਿਆ ਬੈਠਾ ਹੈ। ਇਸ ਦੀ ਜਿਊਂਦੀ ਜਾਗਦੀ ਮਿਸਾਲ ਤਰਸੇਮ ਸਿੰਘ ਪੁਰੇਵਾਲ ਸੰਪਾਦਕ *ਦੇਸ ਪ੍ਰਦੇਸ* ਦੀ ਆਪਣੀ ਜ਼ਬਾਨੀ ਦੇਸ਼-ਨਿਕਾਲੇ ਦੀ ਦਾਸਤਾਨ 25 ਨਵੰਬਰ, 1983 ਦੇ ਪਰਚੇ ਵਿਚ ਛਪੀ ਹੈ।

ਉਸ ਨੂੰ ਬਜ਼ੁਰਗ ਮਾਂ ਦੀ ਬੀਮਾਰ-ਪੁਰਸੀ ਕਰਨ ਲਈ ਵੀ ਪੰਜਾਬ ਵਿਚ ਨਹੀਂ ਠਹਿਰਣ ਦਿੱਤਾ। ਪੁਲਿਸ ਕਰਮਚਾਰੀਆਂ ਨੇ ਆਪ ਆਪਣੇ ਤਸ਼ੱਦਦਾਂ ਦਾ ਇਕਬਾਲ ਕਰ ਕੇ ਕੁਰੱਪਟ ਸਰਕਾਰ ਦੇ ਪਰਦੇ ਫ਼ਾਸ਼ ਕੀਤੇ ਹਨ। ਇੰਦਰਾ ਗਾਂਧੀ ਆਪ ਇਲੈਕਸ਼ਨ ਵਿਚ ਆਪਣੀ ਜਿੱਤ ਪ੍ਰਾਪਤ ਕਰਨ ਲਈ ਹਿੰਦੂਆਂ ਦੇ ਫ਼ਿਰਕਾਪ੍ਰਸਤ ਅਨਸਰ ਨੂੰ ਸ਼ਹਿ ਦੇ ਕੇ ਘੱਟ-ਗਿਣਤੀ ਵਾਲੇ ਸਿੱਖ, ਮੁਸਲਮਾਨ ਤੇ ਈਸਾਈਆਂ ਨੂੰ ਲਿਤਾੜ ਰਹੀ ਹੈ। ਇਹੋ ਹੀ ਵੱਡਾ ਕਾਰਨ ਹੈ ਕਿ ਯੂ.ਪੀ. ਦੇ ਭਈਏ ਪੰਜਾਬ ਸਟੇਟ ਵਿਚ ਵਸਾਏ ਜਾ ਰਹੇ ਹਨ।

ਪੰਜਾਬ ਦੀ ਸਿਆਸਤ ਨੂੰ ਸਿੱਖ ਸਿਆਸਤ ਆਖੀਏ ਤਾਂ ਅਤਿਕਥਨੀ ਨਹੀਂ। ਜਿੰਨੇ ਵੀ ਝੱਖੜ ਝੁੱਲੇ, ਸਭ ਸਿੱਖਾਂ ਦੇ ਧੁਰੇ ਦੁਆਲੇ ਘੁੰਮਦੇ ਰਹੇ। ਬੋਲੀ ਦਾ ਮਸਲਾ ਉਠਿਆ ਤਾਂ ਸਿੱਖਾਂ ਨਾਲ ਜੋੜਿਆ ਗਿਆ। ਪੰਜਾਬੀ ਸੂਬੇ ਦੀ ਮੰਗ ਉੱਠੀ ਤਾਂ ਸਿੱਖ ਮਸਲਾ ਬਣ ਗਈ। ਧਾਰਮਿਕ ਮਾਮਲਾ ਜਿਸ ਤਰ੍ਹਾਂ ਕਿ ਆਲ ਇੰਡੀਆ ਗੁਰਦੁਆਰਾ ਐਕਟ ਬਣਾਉਣ ਦਾ ਸਵਾਲ ਉਠਿਆ ਤਾਂ ਫਿਰ ਸੈਂਟਰਲ ਤੇ ਸੂਬਾਈ ਸਰਕਾਰਾਂ ਇਸ ਮਸਲੇ ਵਿਚ ਉਲਝ ਗਈਆਂ। ਸਿੱਖ ਗੁਰਦੁਆਰਿਆਂ ਦਾ ਪ੍ਰਬੰਧ ਸਿੱਖਾਂ ਦਾ ਘਰੇਲੂ ਮਸਲਾ ਹੈ। ਪਰ ਪੰਜਾਬ ਦੀ ਕਾਂਗਰਸ ਪਾਰਟੀ ਸੂਬਾਈ ਤੇ ਸੈਂਟਰਲ ਸਰਕਾਰ ਨੇ ਗੁਰੂ ਦੀ ਗੋਲਕ ’ਤੇ ਕਬਜ਼ਾ ਕਰਨ ਲਈ ਆਪਣੇ ਹੱਥ-ਠੋਕਿਆਂ ਦੀਆਂ ਡੰਗ-ਟਪਾਊ ਪਾਰਟੀਆਂ ਬਣਾ ਕੇ ਇਲੈਕਸ਼ਨ ਵਿਚ ਹਿੱਸਾ ਲਿਆ। ਦਸੰਬਰ 1954 ਗੁਰਦੁਆਰਾ ਚੋਣਾਂ ਸਮੇਂ ਕਾਂਗਰਸ ਸਰਕਾਰ ਨੇ ‘ਖ਼ਾਲਸਾ ਦਲ’ ਦੇ ਨਾਮ ਥੱਲੇ ਇਲੈਕਸ਼ਨ ਲੜੀ।

ਊਧਮ ਸਿੰਘ ਨਾਗੋਕੇ ਤੇ ਈਸ਼ਰ ਸਿੰਘ ਮਝੈਲ ਕਾਂਗਰਸ ਪਾਰਟੀ ਦੇ ਹੱਥ-ਠੋਕੇ ਬਣ ਕੇ ‘ਖ਼ਾਲਸਾ ਦਲ’ ਦੇ ਮੁਖੀ ਸਨ। ਪਰ ਪੰਥਕ ਜਜ਼ਬੇ ਦੇ ਹੜ੍ਹ ਮੂਹਰੇ ਤਿਣਕੇ ਦੀ ਤਰ੍ਹਾਂ ਰੁੜ੍ਹ ਗਏ। 6 ਮਈ, 1971 ਨੂੰ ਦਿੱਲੀ ਸਰਕਾਰ ਦੀ ਸ਼ਹਿ ’ਤੇ ਬੀਬੀ ਨਿਰਲੇਪ ਕੌਰ ਸਾਬਕਾ ਐਮ.ਪੀ. ਨੇ ਕੁਝ ਗੁੰਡਿਆਂ ਦੀ ਮਦਦ ਨਾਲ ਗੁਰਦੁਆਰਾ ਸੀਸ ਗੰਜ ਦਿੱਲੀ ’ਤੇ ਕਬਜ਼ਾ ਕਰ ਲਿਆ। ਕੇਂਦਰੀ ਸਰਕਾਰ ਨੇ ਆਪਣੇ ਹੱਥ-ਠੋਕਿਆਂ ਦਾ ਕਬਜ਼ਾ ਕਾਇਮ ਰੱਖਣ ਲਈ 20 ਮਈ, 1971 ਨੂੰ ਪ੍ਰੈਜ਼ੀਡੈਂਟ ਪਾਸੋਂ ਖ਼ਾਸ ਆਰਡੀਨੈਂਸ ਜਾਰੀ ਕਰਵਾ ਕੇ ਗੁਰਦੁਆਰਾ ਪ੍ਰਬੰਧ ਲਈ ਪੰਜ ਮੈਂਬਰੀ ਬੋਰਡ ਸਥਾਪਤ ਕਰ ਦਿੱਤਾ। ਇਹ ਪੰਜੇ ਵਿਅਕਤੀ ਕਾਂਗਰਸੀ ਸਿੱਖ ਸਨ। ਸਿੰਘਾਂ ਨੇ ਇਸ ਧਰਮ ਧੱਕੇ ਵਿਰੁੱਧ ਸੰਘਰਸ਼ ਕੀਤਾ ਤੇ ਸਰਕਾਰ ਨੂੰ ਗੋਡੇ ਟੇਕਣੇ ਪਏ।

ਵਰਤਮਾਨ ‘ਦਲ ਖ਼ਾਲਸਾ’ ਸਿੱਖਾਂ ਨੂੰ ਲੜਾਉਣ ਲਈ ਮਹਾਸ਼ਾ ਨੀਤੀ ਬਨਾਮ

ਕਾਂਗਰਸ ਪਾਰਟੀ ਨੂੰ ਜਨਮ ਦਿੱਤਾ। ਗਿ. ਜ਼ੈਲ ਸਿੰਘ ਐਂਡ ਪਾਰਟੀ ਨੇ ਮਾਇਕ ਤੇ ਪੁਲੀਟੀਕਲ ਸਹਾਇਤਾ ਕਰ ਕੇ 'ਦਲ ਖ਼ਾਲਸਾ' ਅਕਾਲੀ ਦਲ ਮੱਥੇ ਮੜ੍ਹਨ ਦਾ ਪੂਰਾ ਪੂਰਾ ਯਤਨ ਕੀਤਾ। ਇਸੇ ਤਰ੍ਹਾਂ ਜਰਨੈਲ ਸਿੰਘ ਭਿੰਡਰਾਂਵਾਲੇ (ਸੰਤ) ਨੂੰ ਪੁਲੀਟੀਕਲ ਸਪੋਰਟ ਦੇ ਕੇ ਅਕਾਲੀ ਦਲ ਵਿਰੁੱਧ ਵਰਤਣ ਦਾ ਯਤਨ ਕੀਤਾ। ਸਿੱਖਾਂ ਦੀ ਖ਼ੁਸ਼ਕਿਸਮਤੀ ਤੇ ਮਹਾਸ਼ਿਆਂ ਦੀ ਬਦਕਿਸਮਤੀ ਕਿ 'ਦਲ ਖ਼ਾਲਸੇ' ਦੇ ਨੌਜਵਾਨਾਂ ਦੀਆਂ ਅੱਖਾਂ ਸਮੇਂ ਸਿਰ ਖੁੱਲ੍ਹ ਗਈਆਂ। ਮਹਾਸ਼ਿਆਂ ਨੂੰ ਫਿਰ ਨਿਰਾਸ਼ਾ ਹੋਈ। ਜਰਨੈਲ ਸਿੰਘ ਭਿੰਡਰਾਂਵਾਲੇ (ਸੰਤ) ਨੂੰ ਗਿਆਨ ਹੋ ਗਿਆ। ਗੁਰੂ ਦੀ ਬਖ਼ਸ਼ਿਸ਼ ਨਾਲ ਖ਼ਾਲਸਾ ਦਲ ਫਿਰ ਇਕਮੁੱਠ ਹੋ ਗਿਆ।

ਹਿੰਦੂ ਸਿੱਖਾਂ ਵਿਚ ਤਨਾਓ ਰੱਖਣ ਲਈ ਕਾਂਗਰਸ ਪਾਰਟੀ ਦਾ ਪੂਰਾ ਜ਼ੋਰ ਲੱਗ ਰਿਹਾ ਹੈ। ਹਿੰਦੂ ਸਿੱਖਾਂ ਨੂੰ ਪਾੜਨ ਨਾਲ ਹਿੰਦੂ ਵੋਟਾਂ ਕਾਂਗਰਸ ਨੂੰ ਪੈਣਗੀਆਂ। ਸਿੱਖ ਵੋਟਾਂ ਦੀ ਵੰਡ ਹੋ ਜਾਣ ਦੇ ਬਹੁਤ ਚਾਨਸ ਹਨ। ਜਨਸੰਘ ਪਾਰਟੀ ਹਮੇਸ਼ਾ ਹਿੰਦੂ ਵੋਟਾਂ ਦੇ ਸਹਾਰੇ ਸਾਹ ਲੈਂਦੀ ਹੈ। ਇਸ ਸਮੇਂ ਕਾਂਗਰਸ, ਹਿੰਦੂ ਵੋਟਰਾਂ ਨੂੰ ਸਬਜ਼-ਬਾਗ਼ ਦਿਖਾ ਕੇ ਆਪਣੇ ਨਾਲ ਗੰਢਣ ਦਾ ਯਤਨ ਕਰ ਰਹੀ ਹੈ। ਇਸ ਵਿਚ ਹੁਣ ਕਿਸੇ ਨੂੰ ਸ਼ੱਕ ਨਹੀਂ ਰਿਹਾ ਕਿ ਕਾਂਗਰਸ ਪਾਰਟੀ ਵਿਚ ਪੁਰਾਣੇ ਕੱਟੜ ਫ਼ਿਰਕਾਪ੍ਰਸਤ ਹਨ। ਧਰਮ ਨਿਰਪੱਖਤਾ ਇਕ ਢੌਂਗ ਹੈ। ਇਸ ਪਰਦੇ ਥੱਲੇ 'ਹਿੰਦੀ ਹਿੰਦੂ ਹਿੰਦੁਸਤਾਨ' ਦਾ ਹੋਕਾ ਦੇ ਕੇ ਘੱਟ-ਗਿਣਤੀ ਵਾਲੀਆਂ ਕੌਮਾਂ ਨੂੰ ਦਬਾਇਆ ਜਾਂਦਾ ਹੈ। ਕਸ਼ਮੀਰ ਦੀ ਮੁਸਲਮਾਨ ਆਬਾਦੀ ਕਾਂਗਰਸ ਦੇ ਜੂਲੇ 'ਚੋਂ ਆਜ਼ਾਦ ਹੋ ਚੁੱਕੀ ਹੈ। ਤੇ ਕਾਂਗਰਸ ਨੂੰ ਪਿਛਲੀਆਂ ਇਲੈਕਸ਼ਨਾਂ ਵਿਚ ਬੁਰੀ ਤਰ੍ਹਾਂ ਹਾਰ ਹੋਈ ਹੈ। ਇਸੇ ਤਰ੍ਹਾਂ ਦੂਸਰੇ ਸੂਬਿਆਂ ਵਿਚ ਵੀ ਕਾਂਗਰਸ ਦੀ ਪਤਲੀ ਹਾਲਤ ਹੈ। ਸਿਰਫ਼ ਫ਼ਿਰਕੂ ਦੰਗੇ ਕਰਵਾ ਕੇ ਹਿੰਦੂ ਬਹੁਗਿਣਤੀ ਦੇ ਸਹਾਰੇ ਆਪਣੀ ਸਰਕਾਰ ਬਣਾਉਣ ਦੇ ਯਤਨਾਂ ਵਿਚ ਹੈ। ਇਹੋ ਹੀ ਕਾਰਨ ਹੈ ਕਿ ਇੰਦਰਾ, ਪੰਜਾਬ ਦੀਆਂ ਹੱਕੀ ਮੰਗਾਂ ਵੱਲ ਧਿਆਨ ਨਹੀਂ ਦਿੰਦੀ।

ਸਾਨੂੰ ਅਫ਼ਸੋਸ ਹੈ ਕਿ ਪੰਜਾਬ ਦੇ ਵਾਰਸਾਂ ਦਾ ਇਕ ਵਰਗ ਪੰਜਾਬੀ ਬੋਲਦੇ ਹੋਏ ਵੀ ਆਪਣੀ ਮਾਤਰੀ ਜ਼ਬਾਨ ਪੰਜਾਬੀ ਤੋਂ ਮੁਨਕਰ ਹੈ। ਦੂਸਰਿਆਂ ਸੂਬਿਆਂ ਦੀ ਬੋਲੀ ਨੂੰ ਪੰਜਾਬੀਆਂ 'ਤੇ ਠੋਸਣ ਦਾ ਯਤਨ 1947 ਤੋਂ ਸ਼ੁਰੂ ਹੋ ਚੁੱਕਾ ਹੈ। ਪੰਜਾਬ ਦੇ ਦਰਿਆਵਾਂ ਦਾ ਪਾਣੀ ਤੇ ਬਿਜਲੀ ਦੂਸਰੇ ਸੂਬਿਆਂ ਨੂੰ ਦੇ ਕੇ ਪੰਜਾਬੀਆਂ ਦੀ ਲਾਈਫ਼ ਲਾਈਨ ਕੱਟੀ ਜਾ ਰਹੀ ਹੈ। ਇਥੇ ਹੀ ਬਸ ਨਹੀਂ, ਪੰਜਾਬੀ ਬੋਲਦੇ ਇਲਾਕੇ ਅਤੇ ਚੰਡੀਗੜ੍ਹ ਹਰਿਆਣਾ ਨੂੰ ਦੇ ਕੇ ਆਪਣੀ ਹੀ ਮਾਤਰ ਭੂਮੀ ਨਾਲ ਗ਼ੱਦਾਰੀ ਕਰ ਰਿਹਾ ਹੈ। ਅਨੰਦਪੁਰ ਦਾ ਮਤਾ ਪੰਜਾਬ ਤੇ ਪੰਜਾਬੀਅਤ ਨੂੰ ਬਚਾਉਣ ਦੀ ਇਕ ਸੇਧ ਹੈ। ਸਾਨੂੰ ਸਾਰਿਆਂ ਨੂੰ ਇਸ ਦੀ ਪ੍ਰਾਪਤੀ ਲਈ ਸਿਰ ਧੜ ਦੀ ਬਾਜ਼ੀ ਲਾ ਦੇਣੀ ਚਾਹੀਦੀ ਹੈ। ਸਿੱਖ ਕੌਮ ਨੂੰ ਫ਼ਖ਼ਰ ਹੈ ਕਿ ਪੰਜਾਬ ਦੀ ਖ਼ੁਸ਼ਹਾਲੀ ਲਈ ਉਹ ਮੋਰਚਾ-ਬੱਧ ਹੈ। ਇਸ ਵਿਚ ਸਾਰੇ ਪੰਜਾਬੀਆਂ ਨੂੰ ਲਾਭ ਹੈ। ਹਿੰਦੂ ਪੰਜਾਬੀ ਭਰਾਵਾਂ ਨੂੰ ਅਪੀਲ ਹੈ ਕਿ ਉਹ ਵੀ ਇਸ ਧਰਮ-ਯੁੱਧ ਵਿਚ ਆਪਣਾ ਯੋਗ ਹਿੱਸਾ ਪਾਉਣ।

*(ਦੇਸ ਪ੍ਰਦੇਸ, 9.12.1983)*

# ਕੌਮ-ਘਾਤਕ

ਕੌਮ ਘਾਤਕਾਂ ਦਾ ਵੀ ਲੰਮਾ ਇਤਿਹਾਸ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਨ੍ਹਾਂ ਭੱਦਰ ਪੁਰਸ਼ਾਂ ਨੂੰ ਲਾਹਨਤਾਂ ਵੀ ਪੈਂਦੀਆਂ ਆ ਰਹੀਆਂ ਹਨ, ਪਰ ਮੌਕਾ-ਪ੍ਰਸਤ ਅਤੇ ਮਤਲਬ-ਪ੍ਰਸਤ ਹੋਣ ਕਰਕੇ ਵੱਡੇ ਵੱਡੇ ਰੁਤਬਿਆਂ ’ਤੇ ਰਹੇ ਹਨ। ਵਕਤ ਦੀ ਸਰਕਾਰ ਦੇ ਪੁਜਾਰੀਆਂ ਦੀ ਅੱਜ ਵੀ ਭਰਮਾਰ ਹੈ, ਇਹ ਕੌਮ ਘਾਤਕ ਵਕਤ ਦੀ ਸਰਕਾਰ ਨੂੰ ਆਪਣਾ ਉੱਲੂ ਸਿੱਧਾ ਕਰਨ ਲਈ ਬੇਮੁੱਲੇ ਮਿਲ ਜਾਂਦੇ ਹਨ। ਇਨ੍ਹਾਂ ਦਾ ਧਰਮ ਸ਼ਕਲ ਮੋਮਨਾਂ ਕੰਮ ਕਾਫ਼ਰਾਂ ਰਿਹਾ ਹੈ, ਭਾਵ ਦੇਖਣ ਪਰਖਣ ਨੂੰ ਇਕਦਮ ਸੀਲ ਸੰਤੋਖ ਤੇ ਸੱਚ ਦੀ ਮੂਰਤ ਦਿਖਾਈ ਦੇਣਗੇ ਪਰ ਸੱਚ ਦੀ ਕਸਵੱਟੀ ’ਤੇ ਪਰਖਿਆਂ ਨਿਰਾ ਮੁਲੰਮਾ ਹੀ ਸਾਬਤ ਹੋਣਗੇ। ਆਪਣੀ ਕੌਮ ਨਾਲ ਗ਼ੱਦਾਰੀ ਇਨ੍ਹਾਂ ਲਈ ਕੋਈ ਪਾਪ ਨਹੀਂ। ਇਨ੍ਹਾਂ ਨੂੰ ਸਿਰਫ਼ ਧਨ-ਦੌਲਤ, ਵਜ਼ੀਰੀਆਂ ਜਾਂ ਚਾਰ ਦਿਹਾੜੇ ਦੀ ਬੱਲੇ ਬੱਲੇ ਹੀ ਚਾਹੀਦੀ ਹੈ। ਇਹ ਭੱਦਰ ਪੁਰਸ਼ ਤਕਰੀਬਨ ਹਰੇਕ ਮੁਲਕ ਤੇ ਕੌਮ ਵਿਚ ਹਰ ਮੌਸਮ ਵਿਚ ਮਿਲਦੇ ਹਨ। ਕੁੱਤੇ ਨੂੰ ਮਾਸ ਦਾ ਟੁਕੜਾ ਜਿਸ ਤਰ੍ਹਾਂ ਧੂਅ ਪਾਉਂਦਾ ਹੈ, ਇਸ ਤਰ੍ਹਾਂ ਇਹ ਦੁਟੰਗੇ ਆਪਣੇ ਲੋਭ ਲਾਲਚ ਹਿੱਤ ਆਪਣੇ ਮੁਲਕ, ਆਪਣੀ ਕੌਮ, ਆਪਣੇ ਧਰਮ ਦੀਆਂ ਧੱਜੀਆਂ ਉਡਾਉਂਦੇ ਹਨ।

‘ਸਿੱਖ ਕੌਮ’ ਦੀ ਉਮਰ ਨਿਆਣੀ ਹੈ, ਪਰ ਜ਼ਿੰਦਗੀ ਦੀ ਹਰ ਦੌੜ ਵਿਚ ਸਭ ਤੋਂ ਮੁਹਰੇ ਹੈ। ਇਹ ਸਭ ਗੁਰੂ ਨਾਨਕ—ਗੁਰੂ ਗੋਬਿੰਦ ਸਿੰਘ ਜੀ ਦੀ ਘਾਲ ਕਮਾਈ ਸਦਕਾ ਹੈ। ਗੁਰੂ ਦਾ ਸਿੱਖ ਮੁਸ਼ਕਿਲ ਸਮੇਂ ਵੀ ਚੜ੍ਹਦੀਆਂ ਕਲਾਂ ਵਿਚ ਰਹੇਗਾ। ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਅੰਮ੍ਰਿਤ ਦੀ ਦਾਤ ਬਖ਼ਸ਼ ਕੇ ਸੰਤ ਸਿਪਾਹੀ ਬਣਾ ਦਿੱਤਾ, “ਖਾਲਸਾ ਅਕਾਲ ਪੁਰਖ ਕੀ ਫ਼ੌਜ, ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ,” ਫ਼ਰਮਾਨ ਕਰ ਕੇ ਭਗਤੀ ਤੇ ਸ਼ਕਤੀ ਸਮਤੁਲ ਕਰ ਦਿੱਤੀ। ਸਿੱਖ ਇਤਿਹਾਸ ਦੇ ਪਰਚੇ ਵਾਚਿਆਂ ਤੋਂ ਪਤਾ ਲੱਗਦਾ ਹੈ ਕਿ ਗੁਰੂ ਦਾ ਸਿੱਖ ਦੁਨਿਆਵੀ ਸੁੱਖਾਂ ਨੂੰ ਲੱਤ ਮਾਰ ਕੇ ਧਰਮ ਦੀ ਖ਼ਾਤਿਰ ਸ਼ਹੀਦ ਹੋਣ ਵਿਚ ਆਪਣੇ ਧੰਨ ਭਾਗ ਸਮਝਦਾ ਹੈ। ਨਿੱਕੀ ਜਿਹੀ ਕੌਮ ਨੇ ਆਪਣੇ ਵਿੱਤ ਤੋਂ ਵੱਧ ਆਪਣੇ ਧਰਮ ਅਸਥਾਨ ਆਜ਼ਾਦ ਕਰਾਉਣ ਤੇ ਫ਼ਰੰਗੀਆਂ ਤੋਂ ਮੁਲਕ ਆਜ਼ਾਦ ਕਰਾਉਣ ਲਈ ਫਾਂਸੀ ਦੇ ਰੱਸਿਆਂ ਨੂੰ ਹੱਸ ਹੱਸ ਚੁੰਮਿਆ, ਉਮਰ ਕੈਦਾਂ ਕੱਟੀਆਂ। ਜਲਾਵਤਨੀ ਦੀਆਂ ਸਜ਼ਾਵਾਂ ਨੂੰ ਜੀ ਆਇਆਂ ਆਖਿਆ ਤੇ ਡੋਲੇ ਨਹੀਂ। ਗੁਰੂ ਪਾਤਸ਼ਾਹ ਨੇ ਜਿਥੇ ਆਪਣੇ ਖ਼ਾਲਸੇ ਨੂੰ ਸ਼ਾਂਤਮਈ ਰਹਿਣ ਦੀ ਤਾਕਤ ਬਖ਼ਸ਼ੀ ਹੈ, ਉਥੇ ਦੁਸ਼ਟਾਂ ਨੂੰ ਸੋਧਣ ਦਾ ਹੁਕਮ ਵੀ ਕੀਤਾ ਹੈ :

**ਯਾਹੀ ਕਾਜ ਧਰਾ ਹਮ ਜਨਮੰ॥**
**ਸਮਝ ਲੇਹੁ ਸਾਧੂ ਸਭ ਮਨਮੰ॥**
**ਧਰਮ ਚਲਾਵਨ ਸੰਤ ਉਬਾਰਨ॥**
**ਦੁਸਟ ਸਭਨ ਕੋ ਮੂਲ ਉਪਾਰਨ॥** *(ਬਚਿੱਤ੍ਰ ਨਾਟਕ)*

ਇਸੇ ਸਪਿਰਟ ਨੂੰ ਖ਼ਾਲਸੇ ਨੇ ਆਪਣੇ ਜੀਵਨ ਦਾ ਆਧਾਰ ਬਣਾ ਕੇ ਅਨੇਕਾਂ ਮੋਰਚਿਆਂ ਵਿਚ ਫ਼ਤਹਿ ਪਾਈ।

ਇੰਨਾ ਸ਼ਾਨਦਾਰ ਇਤਿਹਾਸ ਹੋਣ ਦੇ ਬਾਵਜੂਦ ਗ਼ੱਦਾਰਾਂ ਦੀਆਂ ਕੌਮ ਘਾਤਕ ਮੱਕਾਰੀ ਕਾਰਵਾਈਆਂ ਨੂੰ ਭੁਲਾਇਆ ਨਹੀਂ ਜਾ ਸਕਦਾ। ਸ਼ਹੀਦ ਸਿੰਘਾਂ ਦੀਆਂ ਜੀਵਨੀਆਂ ਤੋਂ ਜਿਥੇ ਕੌਮ ਨੂੰ ਉਤਸ਼ਾਹ, ਜੋਸ਼ ਤੇ ਆਪਣੇ ਧਰਮ ਅਸਥਾਨਾਂ ਦੀ ਪਵਿੱਤਰਤਾ ਕਾਇਮ ਰੱਖਣ ਲਈ ਮਰ ਮਿਟਣ ਦਾ ਜਜ਼ਬਾ ਮਿਲਦਾ ਹੈ, ਉਥੇ ਗ਼ੱਦਾਰਾਂ ਨੂੰ ਫਿਟ ਲਾਹਨਤਾਂ ਪਾ ਕੇ ਆਉਣ ਵਾਲੀ ਨਸਲ ਨੂੰ ਵੀ ਚਿਤਾਵਨੀ ਮਿਲਦੀ ਹੈ। ਗ਼ੱਦਾਰਾਂ ਦੀ ਕਤਾਰ ਤਾਂ ਬੜੀ ਲੰਮੀ ਹੈ, ਪਰ ਕੁਛ ਕੁ ਕਮੀਨੀਆਂ ਹਰਕਤਾਂ ਤੋਂ ਪਰਦਾ ਚੁੱਕਣ ਦੀ ਮੁਆਫ਼ੀ ਮੰਗਦਾ ਹਾਂ।

ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ, ਸਰਹੱਦੀ ਸੂਬੇ ਤੇ ਕਸ਼ਮੀਰ ’ਤੇ ਲਗਪਗ ਚਾਲ੍ਹੀ ਸਾਲ ਰਾਜ ਕੀਤਾ। ਸ਼ਾਸਨ-ਪ੍ਰਬੰਧ ਸਿੱਧਾ ਸਾਦਾ ਸੀ। ਧਰਮ ਨਿਰਪੱਖਤਾ ਦੇ ਆਧਾਰ ’ਤੇ ਇਨਸਾਫ਼ ਹੁੰਦਾ ਸੀ। ਹਰ ਕੋਈ ਆਪਣੇ ਅਕੀਦੇ ਮੁਤਾਬਿਕ ਆਪਣੇ ਇਸ਼ਟ ਦੇਵ ਦੀ ਪੂਜਾ ਆਜ਼ਾਦੀ ਨਾਲ ਕਰਦਾ ਸੀ। ਮਹਾਰਾਜਾ ਰਣਜੀਤ ਸਿੰਘ ਨੇ ਜਿਥੇ ਗੁਰਦੁਆਰਿਆਂ ਨੂੰ ਮੁੜ ਉਸਾਰਨ ਦੀ ਸੇਵਾ ਕੀਤੀ (ਯਾਦ ਰਹੇ ਮੁਸਲਮਾਨ ਹਾਕਮਾਂ ਸਮੇਂ ਬਹੁਤ ਸਾਰੇ ਮੰਦਰ ਤੇ ਗੁਰਦੁਆਰੇ ਢਾਹ ਕੇ ਮਸੀਤਾਂ ਬਣਾ ਦਿੱਤੀਆਂ ਗਈਆਂ ਸਨ), ਉਥੇ ਮੰਦਰ ਤੇ ਮਸੀਤਾਂ ਨੂੰ ਵੀ ਮਾਲੀ ਤੇ ਰਾਜਸੀ ਮਦਦ ਦੇ ਕੇ ਖੜ੍ਹਾ ਕੀਤਾ।

ਮਹਾਰਾਜਾ ਰਣਜੀਤ ਸਿੰਘ ਦੀ ਸ਼ਖ਼ਸੀਅਤ ਅਤਿ ਪ੍ਰਭਾਵਸ਼ਾਲੀ ਸੀ। ਉਸ ਮੂਹਰੇ ਕੋਈ ਕੁਸਕਦਾ ਨਹੀਂ ਸੀ। ਰਣਜੀਤ ਸਿੰਘ ਦੇ ਅੱਖਾਂ ਮੀਟਣ ਦੀ ਦੇਰ ਸੀ ਕਿ ਮੱਕਾਰ ਟੋਲਾ ਨੰਗਾ ਹੋ ਕੇ ਨੱਚਣ ਲੱਗ ਪਿਆ, ਭਾਵ ਆਪਣੀਆਂ ਕਰਤੂਤਾਂ ਰਾਹੀਂ ਮਹਾਰਾਜੇ ਦੇ ਉਤਰਾਧਿਕਾਰੀਆਂ ਵਿਚ ਫੁੱਟ ਪਾ ਕੇ ਕਤਲੋ-ਗ਼ਾਰਤ ਕਰ ਕੇ ਆਪਣੀਆਂ ਗੱਦੀਆਂ ਪੱਕੀਆਂ ਕਰਨ ਦੀ ਦੌੜ ਵਿਚ ਲੱਗ ਤੁਰਿਆ।

ਲਾਲ ਸਿੰਘ, ਗੁਲਾਬ ਸਿੰਘ, ਤੇਜਾ ਸਿੰਘ ਤੇ ਧਿਆਨ ਸਿੰਘ ਨੇ ਮੂਹਰਲੀ ਕਤਾਰ ਵਿਚ ਹੋ ਕੇ ਮਹਾਰਾਜੇ ਦਾ ਨਿਮਕ ਹਰਾਮ ਕੀਤਾ। ਮਹਾਰਾਜਾ ਰਣਜੀਤ ਸਿੰਘ ਦੇ ਨੌਨਿਹਾਲਾਂ ਨੂੰ ਖ਼ਤਮ ਕੀਤਾ ਤੇ ਕੌਮ ਨਾਲ ਧਰੋਹ ਕਮਾਇਆ। ਇਹਨਾਂ ਦੁਸ਼ਟਾਂ ਨੇ ਫ਼ਰੰਗੀਆਂ ਨਾਲ ਰਲ ਕੇ ਸਿੱਖ ਸਲਤਨਤ ਦਾ ਖ਼ਾਤਮਾ ਕੀਤਾ। 26 ਫ਼ਰਵਰੀ, 1846 ਸਿੱਖ ਕੌਮ ਲਈ ਮਨਹੂਸ ਦਿਨ ਸਮਝਿਆ ਜਾਵੇਗਾ। ਇਸ ਦਿਨ ਲਾਰਡ ਹਾਰਡਿੰਗ ਨੇ ਲਾਹੌਰ ਦੇ ਸ਼ਾਹੀ ਕਿਲ੍ਹੇ ਵਿਚ ਖ਼ਾਸ ਦਰਬਾਰ ਲਾ ਕੇ ਇਹਨਾਂ ਨਮਕ-ਹਰਾਮੀ ਕੁੱਤਿਆਂ ਨੂੰ ਇਨਾਮ ਵੰਡੇ। 9 ਸਾਲ ਦੇ ਨਾਬਾਲਗ਼ ਬੱਚੇ ਕੰਵਰ ਦਲੀਪ ਸਿੰਘ ਨੂੰ ਕਠਪੁਤਲੀ ਮਹਾਰਾਜਾ ਬਣਾ ਕੇ ਵਜ਼ੀਰ ਸ. ਲਾਲ ਸਿੰਘ (ਮਿਸਰ) ਤੇ ਫ਼ੌਜ ਦਾ ਕਮਾਂਡਰ ਤੇਜਾ ਸਿਘ ਭਾਵ ‘ਦੁੱਧ ਦਾ ਰਾਖਾ ਬਿੱਲਾ’ ਮਕਾਰ ਬਿਠਾ ਦਿੱਤਾ। ਗੁਲਾਬ ਸਿੰਘ

ਨੂੰ ਕਈ ਇਲਾਕਿਆਂ ਦਾ ਖ਼ੁਦ ਮੁਖ਼ਤਿਆਰ ਬਣਾ ਕੇ ਰਾਜਾ ਥਾਪ ਦਿੱਤਾ। ਆਪਣੀ ਸਰਦਾਰੀ ਬਰਕਰਾਰ ਰੱਖਣ ਲਈ ਇਹਨਾਂ ਦੁਸ਼ਟਾਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਪਰਿਵਾਰ ਨੂੰ ਬੇਰਹਿਮੀ ਨਾਲ ਕਤਲ ਕਰਵਾਇਆ, ਜਿਸ ਨੂੰ ਸਿੱਖ ਕੌਮ ਕਦੇ ਨਹੀਂ ਭੁੱਲੇਗੀ। ਪਰ ਗੁਰੂ ਹੁਕਮ ਅਨੁਸਾਰ "ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ" ਇਹਨਾਂ ਦੀ ਕੂੜ ਦੀ ਕਮਾਈ ਨੇ ਵੀ ਸਾਥ ਨਾ ਦਿੱਤਾ ਤੇ ਸਾਰੇ ਪੰਜਾਬ 'ਤੇ ਫ਼ਰੰਗੀਆਂ ਦਾ ਰਾਜ ਹੋ ਗਿਆ।

ਅੰਗਰੇਜ਼ਾਂ ਨੇ ਤਕਰੀਬਨ 150 ਸਾਲ ਭਾਰਤ 'ਤੇ ਹਕੂਮਤ ਕੀਤੀ। ਆਜ਼ਾਦੀ ਲਈ ਕਈ ਪਾਸਿਉਂ ਲਹਿਰਾਂ ਚੱਲੀਆਂ। ਮਹਾਤਮਾ ਗਾਂਧੀ ਦੀ ਕਮਾਂਡ ਹੇਠ ਕਾਂਗਰਸ ਪਾਰਟੀ, ਸੁਭਾਸ਼ ਚੰਦਰ ਬੋਸ ਦੀ 'ਆਜ਼ਾਦ ਹਿੰਦ ਫ਼ੌਜ' ਅਤੇ ਬੱਬਰ ਲਹਿਰ ਦੇ ਨਾਲ ਨਾਲ ਗੁਰਦੁਆਰਾ ਸੁਧਾਰ ਲਹਿਰਾਂ ਵੀ ਚੱਲੀਆਂ। ਅੰਤ ਅੰਗਰੇਜ਼ੀ ਸਰਕਾਰ ਨੇ ਭਾਰਤ ਨੂੰ ਆਜ਼ਾਦ ਕਰਨ ਦਾ ਫ਼ੈਸਲਾ ਕੀਤਾ। ਮੁਸਲਿਮ ਲੀਗ ਨੂੰ ਜਿਨਾਹ ਦੀ ਸਰਪ੍ਰਸਤੀ ਹਾਸਿਲ ਸੀ। ਸਿੱਖਾਂ ਵਿਚ ਅਕਾਲੀ ਦਲ ਦੇ ਮੁਖੀ ਮਾਸਟਰ ਤਾਰਾ ਸਿੰਘ, ਸ. ਬਲਦੇਵ ਸਿੰਘ, ਗਿਆਨੀ ਕਰਤਾਰ ਸਿੰਘ, ਮਹਾਰਾਜਾ ਪਟਿਆਲਾ ਆਦਿ ਲੀਡਰ ਸਨ।

ਮਹਾਤਮਾ ਗਾਂਧੀ, ਪੰਡਿਤ ਨਹਿਰੂ ਤੇ ਪਟੇਲ ਆਦਿ ਹਿੰਦੂ ਲੀਡਰ ਕਾਂਗਰਸ ਦੇ ਨਾਮ 'ਤੇ ਸੌਦੇਬਾਜ਼ੀ ਕਰ ਰਹੇ ਸਨ। ਕਈ ਗੋਲਮੇਜ਼ ਕਾਨਫ਼ਰੰਸਾਂ ਹੋ ਚੁੱਕੀਆਂ ਸਨ। ਮਿ. ਜਿਨਾਹ ਸਿੱਖਾਂ ਨਾਲ ਸਮਝੌਤਾ ਕਰ ਕੇ ਹਿੰਦੂਆਂ ਦੀਆਂ ਮੱਕਾਰ ਲੂੰਬੜ ਚਾਲਾਂ ਤੋਂ ਛੁਟਕਾਰਾ ਪਾਉਣਾ ਚਾਹੁੰਦਾ ਸੀ। ਗਿਆਨੀ ਕਰਤਾਰ ਸਿੰਘ (ਸਿੱਖਾਂ ਦਾ ਦਿਮਾਗ਼) ਨੇ ਮਾਸਟਰ ਤਾਰਾ ਸਿੰਘ ਨਾਲ ਰਲ ਕੇ ਸਿੱਖਾਂ ਦੀਆਂ ਮੰਗਾਂ ਦਾ ਚਿੱਠਾ ਤਿਆਰ ਕੀਤਾ ਤੇ ਮਿ. ਜਿਨਾਹ ਨੂੰ ਭੇਜਣ ਦਾ ਪ੍ਰੋਗਰਾਮ ਬਣਾਇਆ ਜਿਹੜਾ ਠੀਕ ਜਗ੍ਹਾ ਪਹੁੰਚ ਨਾ ਸਕਿਆ। ਇਸ ਦਾ ਕਾਰਨ ਲਾਹੌਰ ਦੇ ਰੋਜ਼ਾਨਾ ਅਖ਼ਬਾਰ *ਨਵਾਇ ਰੋਜ਼ਾਨਾ* 6 ਦਸੰਬਰ, 1968 ਦੇ ਅੰਕ ਵਿਚ 'ਮ:ਸ: ਕੀ ਡਾਇਰੀ' ਵਿਚ ਲਿਖ ਕੇ ਸਿੱਖ ਕੌਮ ਦੇ ਇਕ ਹੋਰ ਗ਼ੱਦਾਰ ਗੁਪਾਲ ਸਿੰਘ ਦਰਦੀ ਨੂੰ ਨੰਗਿਆਂ ਕੀਤਾ :

"ਜਬ ਯੇਹ ਮੈਮੋਰੈਂਡਮ ਟਾਈਪ ਹੋਕਰ ਤਿਆਰ ਹੋ ਗਿਆ ਤੋ ਯਹ ਫ਼ੈਸਲਾ ਹੂਆ ਕਿ ਇਸੇ ਡਾਕ ਮੇਂ ਭੇਜਨੇ ਕੀ ਬਜਾਏ ਡਾ. ਗੁਪਾਲ ਸਿੰਘ ਦਰਦੀ ਕੋ ਬੁਲਾ ਕਰ ਇਨ ਕੇ ਹਵਾਲੇ ਕਰਤੇ ਹੂਏ ਤਾਕੀਦ ਕੀ ਕਿ ਵੋਹ.....ਦਿਹਲੀ ਜਾ ਕਰ ਯਹ ਦਸਤਾਵੇਜ਼ ਮਿ. ਜਿਨਾਹ ਕੋ ਦੇ ਆਏ। ਮਿਸਟਰ ਦਰਦੀ ਨੇ ਯਹ ਕਾਗ਼ਜ਼ਾਤ ਕਾਇਦੇ ਆਜ਼ਮ ਕੀ ਬਜਾਇ ਪੰਡਿਤ ਜਵਾਹਰ ਲਾਲ ਨਹਿਰੂ ਕੇ ਸਪੁਰਦ ਕਰ ਦੀਏ।" ਯਾਦ ਰੱਖਣ ਵਾਲੀ ਗੱਲ ਹੈ ਕਿ ਗੁਪਾਲ ਸਿੰਘ ਦਰਦੀ ਗਿਆਨੀ ਕਰਤਾਰ ਸਿੰਘ ਦਾ ਖ਼ਾਸ ਸਲਾਹਕਾਰ ਤੇ ਮਿੱਤਰ ਸੀ। ਸਿੱਖ ਲੀਡਰਾਂ ਵਿਚ ਵੀ ਇਕ ਖ਼ਾਸ ਪੁਜ਼ੀਸ਼ਨ ਰੱਖਦਾ ਸੀ। ਇਸ ਗ਼ੱਦਾਰ ਦੀ ਇਸ ਕਰਤੂਤ ਨਾਲ ਤਵਾਰੀਖ਼ ਮੇਂ ਏਕ ਔਰ ਇਜ਼ਾਫ਼ਾ ਹੋ ਗਿਆ। ਅਗਰ ਵੋਹ ਕਾਗ਼ਜ਼ ਕਾਇਦੇ ਆਜ਼ਮ ਤਕ ਪਹੁੰਚ ਜਾਤੇ ਤੋ ਐਨ ਮੁਮਕਿਨ ਹੈ ਸਿੱਖੋਂ ਔਰ ਮੁਸਲਮਾਨੋਂ ਮੇਂ ਮੁਫਾਹਿਮਤ (ਸਮਝੌਤੇ) ਕੀ ਕੋਈ ਸ਼ਕਲ ਨਿਕਲ ਆਤੀ।... ਆਜ ਬੱਰੇਸਗ਼ੀਰ (ਭਾਰਤ) ਕੀ ਸਿਆਸਤ ਕਾ ਨਕਸ਼ਾ ਹੀ ਕੁਛ ਔਰ ਹੋਤਾ...।"

ਸਿੱਖ ਕੌਮ ਨਾਲ ਗ਼ੱਦਾਰੀ ਦਾ ਫਲ—ਪੰਡਿਤ ਨਹਿਰੂ ਨੇ ਇਸ ਗ਼ੱਦਾਰ ਨੂੰ 1962

ਵਿਚ ਪੰਜਾਬ ਵਿਧਾਨ ਸਭਾ ਦਾ ਮੈਂਬਰ ਬਣਾਇਆ, ਜਦ ਕਿ ਪੰਜਾਬ ਵਿਧਾਨ ਸਭਾ ਨੇ ਨਹੀਂ ਸੀ ਚੁਣਿਆ। ਫਿਰ ਗੁਪਾਲ ਸਿੰਘ ਦਰਦੀ ਨੂੰ ਭਾਰਤ ਦਾ ਵਿਦੇਸ਼ੀ ਸਫ਼ੀਰ ਤੇ ਉੱਚੇ ਅਹੁਦੇ ’ਤੇ ਨਿਯੁਕਤ ਕੀਤਾ ਤੇ ਹੋਰ ਇਹੋ ਜਿਹੀਆਂ ਬੇਸ਼ੁਮਾਰ ਰਹਿਮਤਾਂ ਕਰ ਕੇ ਨਿਵਾਜਿਆ।

ਆਜ ਸਿੱਖ ਆਵਾਮ ਗੁਪਾਲ ਸਿੰਘ ਦਰਦੀ ਕੋ ਮੁਖ਼ਾਤਬ ਕਰ ਕੇ ਕਹਿ ਸਕਤਾ ਹੈ ‘ਕੌਮੇ ਫਿਰੁਖਤੰਦੋ ਚਿਹ ਅਰਜ਼ਾਂ ਫਿਰਖੂਤੰਦ’ (ਇਸ ਨੀਚ ਨੇ ਪੰਥ ਨੂੰ ਕੌਡੀਆਂ ਦੇ ਭਾਅ ਵੇਚ ਦਿੱਤਾ) ਕਲਾਬਾਜ਼ੀਆਂ... ਤਕਰੀਬਨ 99 ਪ੍ਰਤੀਸ਼ਤ ਕਾਂਗਰਸੀ ਸਿੱਖ ਲੀਡਰ ਅਕਾਲੀ ਦਲ ਵਿੱਚੋਂ ਗਏ ਹਨ। ਇਸ ਦਾ ਕਾਰਨ ਇਹ ਨਹੀਂ ਕਿ ਅਕਾਲੀ ਦਲ ਦਾ ਪ੍ਰੋਗਰਾਮ ਗ਼ਲਤ ਹੈ। ਅਸਲ ਵਿਚ ਇਸ ਦਲ-ਬਦਲੂ ਦਾ ਕਾਰਨ ਕੁਰਸੀ ਹੈ। ਕਾਂਗਰਸ ਹਿੰਦੁਸਤਾਨ ਦੀ ਸਭ ਤੋਂ ਵੱਡੀ ਸਿਆਸੀ ਪਾਰਟੀ ਚਲੀ ਆ ਰਹੀ ਹੈ।

ਆਜ਼ਾਦੀ ਮਿਲਣ ਤੋਂ ਬਾਅਦ ਹਿੰਦੁਸਤਾਨ ਦੀ ਸੈਂਟਰਲ ਤੇ ਸੂਬਾਈ ਸਰਕਾਰਾਂ ’ਤੇ ਕਬਜ਼ਾ ਵੀ ਤਕਰੀਬਨ ਇਸੇ ਪਾਰਟੀ ਦਾ ਚਲਿਆ ਆ ਰਿਹਾ ਹੈ। ਵਜ਼ੀਰੀ ਦੇ ਭੁੱਖਿਆਂ ਦੀ ਤ੍ਰਿਪਤੀ ਕਾਂਗਰਸ ਵਿਚ ਰਲ ਕੇ ਹੀ ਹੋ ਸਕਦੀ ਸੀ। ਇਸ ਲਈ ਇਹ ਲੀਡਰ ਵਿਕਾਊ ਮਾਲ ਬਣ ਗਏ। ਗਿਆਨੀ ਕਰਤਾਰ ਸਿੰਘ, ਬਲਦੇਵ ਸਿੰਘ, ਹੁਕਮ ਸਿੰਘ, ਅਮਰ ਸਿੰਘ ਦੁਸਾਂਝ, ਗਿਆਨ ਸਿੰਘ ਰਾੜੇਵਾਲਾ, ਮੁਸਾਫ਼ਿਰ, ਪਰਤਾਪ ਸਿੰਘ ਕੈਰੋਂ, ਸਵਰਨ ਸਿੰਘ ਤੇ ਗਿਆਨੀ ਜ਼ੈਲ ਸਿੰਘ ਆਦਿ ਨੇ ਆਪਣਾ ਸਿਆਸੀ ਜੀਵਨ ਪੰਥਕ ਵਿਚਾਰਧਾਰਾ ਨੂੰ ਅਪਣਾ ਕੇ ਸ਼ੁਰੂ ਕੀਤਾ ਪਰ ਖ਼ੁਦਗ਼ਰਜ਼ੀ ਵਿਚ ਅੰਨ੍ਹੇ ਹੋ ਕੇ ਪੰਥ ਤੋਂ ਬੇਮੁਖ ਹੋ ਗਏ।

ਗਿਆਨੀ ਕਰਤਾਰ ਸਿੰਘ ਰਿਜਨਲ ਫ਼ਾਰਮੂਲਾ ਬਣਾਉਣ ਵਾਲੇ ਮੋਢੀਆਂ ਵਿੱਚੋਂ ਇਕ ਸੀ। ਪਰਤਾਪ ਸਿੰਘ ਕੈਰੋਂ ਚੀਫ਼ ਮਨਿਸਟਰ ਪੰਜਾਬ ਦੇ ਸਮੇਂ ਇਹ ਲੀਡਰ ਮਾਲ ਮੰਤਰੀ ਸੀ। 19 ਨਵੰਬਰ, 1958 ਨੂੰ ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰਾਂ ਦੀ ਚੋਣ ਸਮੇਂ ਪਰਤਾਪ ਸਿੰਘ ਕੈਰੋਂ, ਗਿਆਨੀ ਕਰਤਾਰ ਸਿੰਘ, ਗਿਆਨ ਸਿੰਘ ਰਾੜੇਵਾਲੇ ਨੇ ਲਾਲਿਆਂ ਦੀਆਂ ਤਿਜੌਰੀਆਂ ਦੀ ਮਦਦ ਨਾਲ ਮਾਸਟਰ ਤਾਰਾ ਸਿੰਘ ਨੂੰ ਹਾਰ ਦੇ ਕੇ ਪ੍ਰੇਮ ਸਿੰਘ ਲਾਲਪੁਰਾ ਨੂੰ ਪ੍ਰਧਾਨ ਚੁਣ ਲਿਆ। ਗਿਆਨੀ ਕਰਤਾਰ ਸਿੰਘ ਨੇ ਪੱਤਰਕਾਰਾਂ ਨਾਲ ਗੱਲ-ਬਾਤ ਕਰਦਿਆਂ ਆਖਿਆ ਕਿ “ਇਹ ਹਾਰ ਮਾਸਟਰ ਤਾਰਾ ਸਿੰਘ ਦੀ ਨਹੀਂ ਸਗੋਂ ਪੰਜਾਬੀ ਸੂਬੇ ਦੀ ਮੰਗ ਦੀ ਹੋਈ ਹੈ।”

ਉਪਰੰਤ ਇਸ ਜੁੰਡਲੀ ਨੇ ਇਕ ਹੋਰ ਨਵਾਂ ਅਕਾਲੀ ਦਲ ਸਥਾਪਿਤ ਕਰ ਲਿਆ, ਜਿਸ ਦਾ ਪ੍ਰਧਾਨ ਜਸਵੰਤ ਸਿੰਘ ਦਾਨੇਵਾਲੀਆ ਨੂੰ ਬਣਾਇਆ। ਆਮ ਸਿੱਖ ਜਗਤ ਇਸ ਅਕਾਲੀ ਦਲ ਨੂੰ ਜਾਪਾਨੀ ਅਕਾਲੀ ਦਲ ਆਖਣ ਲੱਗ ਪਿਆ ਤੇ ਕੁਝ ਸਮੇਂ ਬਾਅਦ ਆਪਣੀ ਮੌਤ ਆਪ ਹੀ ਮਰ ਗਿਆ।

## ਪੰਥਕ ਲੀਡਰਾਂ ਵਿਚ ਚੌਧਰਮੇਂ ਦੀ ਲੜਾਈ

ਸਿੱਖ ਕੌਮ ਦੀ ਬਦਕਿਸਮਤੀ ਕਿ ਮਹਾਸ਼ਿਆਂ ਤੇ ਮੁਸਲਮਾਨਾਂ ਦੀਆਂ ਸਿਆਸੀ ਚਾਲਾਂ ਦਾ ਮੁਕਾਬਲਾ ਕਰਨ ਲਈ ਕੋਈ ਸੁੱਘੜ ਸਿਆਣਾ ਲੀਡਰ ਨਾ ਪੈਦਾ ਹੋ

ਸਕਿਆ। ਵਰਤਮਾਨ ਲੀਡਰ ਮਹਾਸ਼ਿਆਂ ਦੀਆਂ ਮੋਮੋਠੱਗਣੀਆਂ ਵਿਚ ਆ ਕੇ ਗੁੰਮਰਾਹ ਹੁੰਦੇ ਰਹੇ ਤੇ ਕੌਮ ਨੂੰ ਗਧੀ ਗੇੜੇ ਪਾਈ ਰੱਖਿਆ। ਬਾਬਾ ਖੜਕ ਸਿੰਘ ਬਾਅਦ ਮਾਸਟਰ ਤਾਰਾ ਸਿੰਘ 40 ਸਾਲ ਸਿੱਖਾਂ ਦੇ ਲੀਡਰ ਬਣੇ ਰਹੇ ਪਰ ਨਹਿਰੂ ਤੇ ਗਾਂਧੀ ਦੀਆਂ ਲੂੰਬੜ ਚਾਲਾਂ ਨੂੰ ਨਾ ਸਮਝ ਸਕੇ।

ਹਿੰਦੁਸਤਾਨ ਦੀ ਸੂਬਾਈ ਹੱਦ ਬੰਦੀ ਜ਼ਬਾਨ ਦੇ ਆਧਾਰ ’ਤੇ ਹੋ ਚੁੱਕੀ ਸੀ। ਪੰਜਾਬੀ ਸੂਬੇ ਦੀ ਮੰਗ ਸਿੱਖਾਂ ਦੀ ਪ੍ਰਤਿਨਿਧ ਜਮਾਤ ਅਕਾਲੀ ਦਲ ਨੇ ਕੀਤੀ, ਇਸ ਲਈ ਫ਼ਿਰਕੂ ਰੰਗਤ ਦਿੱਤਾ ਗਿਆ। ਸੈਂਟਰ ਦੀ ਸ਼ਹਿ ’ਤੇ ਪੰਜਾਬੀ ਮਹਾਸ਼ਿਆਂ ਨੇ ਪੰਜਾਬੀ ਜ਼ਬਾਨ ਨੂੰ ਆਪਣੀ ਮਾਂ-ਬੋਲੀ ਹੀ ਮੰਨਣ ਤੋਂ ਇਨਕਾਰ ਕਰ ਦਿੱਤਾ।

## 1957 ਦਾ ਹਿੰਦੀ ਅੰਦੋਲਨ

ਰਿਜਨਲ ਫ਼ਾਰਮੂਲਾ ਪਾਸ ਹੋਣ ਉਪਰੰਤ ਹਿੰਦੀ ਸੰਮਤੀ ਨੇ ਪੰਜਾਬ ਵਿਚ ਇਕ ਭਾਰੀ ਅੰਦੋਲਨ ਸ਼ੁਰੂ ਕਰ ਦਿੱਤਾ। ਇਹ ਇਕ ਤਰ੍ਹਾਂ ਨਾਲ ਸਿੱਖਾਂ ਦੇ ਵਿਰੁੱਧ ਸੀ, ਭਾਵੇਂ ਹਿੰਦੀ ਸੰਮਤੀ ਵਾਲੇ ਇਸ ਤੋਂ ਇਨਕਾਰੀ ਸਨ। ਧੰਨਾ ਸਿੰਘ ਗੁਲਸ਼ਨ *ਅੱਜ ਦਾ ਪੰਜਾਬ* ਪੁਸਤਕ ਵਿਚ ਸਫ਼ਾ 77 ’ਤੇ ਲਿਖਦਾ ਹੈ : “ਪਟਿਆਲਾ ਦੇ ਜਨ-ਸੰਘੀ ਲੀਡਰ ਬੰਸੀ ਲਾਲ ਵਕੀਲ ਨੇ ਸ੍ਰੀ ਦਰਬਾਰ ਸਾਹਿਬ ਦਾ ਮਜ਼ਾਕ ਉਡਾਉਂਦਿਆਂ ਆਖਿਆ ਕਿ ਉਹ ਜਲ ਅੰਮ੍ਰਿਤ ਜਾਂ ਪਵਿੱਤਰ ਕਿਵੇਂ ਹੋ ਸਕਦਾ ਹੈ ਜਿਸ ਦੀ ਨੀਂਹ ਗਊ ਖਾਣ ਵਾਲੇ ਮੁਸਲਮਾਨ ਨੇ ਰੱਖੀ...।

21.7.57 ਲਖਨਊ ਦੇ ਇਕ ਸਤਿਆਗ੍ਰਹਿ ਜਥੇ ਦੇ ਮੁਖੀ ਸੋਹਨ ਲਾਲ ਨੇ ‘ਕੜਾ, ਜੂੜਾ ਰਾਵੀਉਂ ਪਾਰ’ ਦੇ ਨਾਹਰੇ ਲਗਾਏ। ਉਸ ਨੇ ਇਹ ਵੀ ਆਖਿਆ ਕਿ ਆਰੀਆ ਨੌਜਵਾਨ ਹੁਣ ਗੁਰਦੁਆਰਿਆਂ ਵੱਲ ਧਾਵਾ ਬੋਲਣਗੇ। 8 ਜੁਲਾਈ, 1957 ਮੰਡੀ ਹਿਮਾਚਲ ਪ੍ਰਦੇਸ਼ ਵਿਚ ਇਕ ਜਲਸੇ ਨੂੰ ਸੰਬੋਧਨ ਕਰਦਿਆਂ ਸ੍ਰੀ ਰਾਮੇਸ਼੍ਵਰਾ ਨੰਦ ਨੇ ਕਿਹਾ—“ਸਿੱਖ ਆਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਨੇ ਹਿੰਦੂਆਂ ਦੀ ਰੱਖਿਆ ਕੀਤੀ। ਪਰ ਮੈਂ ਆਖਦਾ ਹਾਂ ਕਿ ਗੁਰੂ ਗੋਬਿੰਦ ਸਿੰਘ ਆਪਣੇ ਬਾਲ ਬੱਚੇ ਖ਼ਤਮ ਕਰਵਾ ਕੇ ਭੱਜ ਗਿਆ ਸੀ ਅਤੇ ਉਸ ਦਾ ਬਦਲਾ ਵੀਰ ਬੈਰਾਗੀ ‘ਬੰਦੇ’ ਨੇ ਲਿਆ।

“ਗੁਰੂ ਸਾਹਿਬ ਤਾਂ ਡਾਕੂਆਂ ਦੇ ਜਥੇ ਨਾਲ ਰਹਿੰਦੇ ਸਨ। ਇਹ ਵੀ ਡਾਕੂ ਜਮਾਤ ਹੈ। ਊੜਾ, ਐੜਾ ਨਹੀਂ ਪੜ੍ਹਾਂਗੇ, ਮੰਦੀ ਭਾਸ਼ਾ ਨਹੀਂ ਪੜ੍ਹਾਂਗੇ। ਸੋਹਨ ਲਾਲ ਤਿਵਾੜੀ ਨੇ ਜਗਾਧਰੀ ਜਲਸੇ ਵਿਚ ਆਖਿਆ ਕਿ ਅਗਰ ਸਿੱਖੋਂ ਨੇ ਯਹਾਂ ਰਹਿਨਾ ਹੈ ਤੋ ਹਿੰਦੂਓਂ ਕੀ ਸ਼ਕਲ ਬਨਾ ਕਰ ਰਹਿਨਾ ਹੋਗਾ...”

ਇਹਨਾਂ ਭੜਕਾਊ ਤਕਰੀਰਾਂ ਦਾ ਮੁਕਾਬਲਾ ਕਰਨਾ ਤਾਂ ਇਕ ਪਾਸੇ ਰਿਹਾ, ਕਾਂਗਰਸੀ ਸਿੱਖ ਮੂੰਹ ਵਿਚ ਘੁੰਗਣੀਆਂ ਪਾਈ ਆਪਣੀ ਸੰਸਕ੍ਰਿਤੀ ਦਾ ਮਖ਼ੌਲ ਉੱਡਦਾ ਦੇਖ ਰਹੇ ਸਨ। ਸੁਆਰਥੀ ਆਦਮੀ ਕਿਥੋਂ ਤਕ ਗ਼ੁਲਾਮ ਬਣ ਜਾਂਦਾ ਹੈ, ਇਹ ਅਨੁਮਾਨ ਇਥੋਂ ਲਗਾਇਆ ਜਾ ਸਕਦਾ ਹੈ।

ਪੰਜਾਬੀ ਸੂਬਾ ਪ੍ਰਾਪਤ ਕਰਨ ਲਈ ਸੰਤ ਫ਼ਤਹ ਸਿੰਘ ਨੇ 18 ਦਸੰਬਰ, 1960 ਨੂੰ ਅੰਮ੍ਰਿਤਸਰ ਵਿਚ ਮਰਨ ਵਰਤ ਰੱਖਿਆ। ਅਕਾਲ ਤਖ਼ਤ ਦੇ ਸਿੰਘ ਸਾਹਿਬ ਪਾਸੋਂ

ਪ੍ਰਤਿਗਿਆ ਪੂਰੀ ਹੋਣ ਦੀ ਅਰਦਾਸ ਕਰਵਾਈ। ਪ੍ਰਤਿਗਿਆ ਉਦੋਂ ਪੂਰੀ ਸਮਝੀ ਜਾਵੇਗੀ ਜਦੋਂ ਪ੍ਰਧਾਨ ਮੰਤਰੀ ਪੰਜਾਬੀ ਸੂਬੇ ਦੀ ਵਿਧਾਨਕ ਮੰਗ ਦਾ ਐਲਾਨ ਕਰ ਦੇਵੇਗਾ। ਪੰਡਿਤ ਨਹਿਰੂ ਤੇ ਪਾਰਟੀ ਨੇ ਆਪਣੇ ਹੱਥ-ਠੋਕਿਆਂ ਰਾਹੀਂ ਰਵਾਇਤੀ ਝੂਠੇ ਵਾਇਦੇ ਕਰ ਕੇ ਸੰਤਾਂ ਦਾ ਵਰਤ ਖੁਲ੍ਹਵਾ ਦਿੱਤਾ। ਸੰਤ ਜੀ ਨੇ ਜੂਸ ਪੀ ਕੇ ਵਰਤ ਖੋਲ੍ਹ ਦਿੱਤਾ, ਪਰ ਮਿਲਿਆ ਕੁਛ ਵੀ ਨਾ। ਨਤੀਜਾ ਇਹ ਨਿਕਲਿਆ ਕਿ ਮਾਸਟਰ ਤੇ ਸੰਤ ਦੋ ਗਰੁੱਪਾਂ ਵਿਚ ਵੰਡੇ ਗਏ। ਖ਼ਾਨਾ ਜੰਗੀ ਸ਼ੁਰੂ ਹੋ ਗਈ।

15 ਅਗਸਤ, 1962 ਨੂੰ ਮਾਸਟਰ ਤਾਰਾ ਸਿੰਘ ਨੇ ਪੰਜਾਬੀ ਸੂਬੇ ਦੀ ਪ੍ਰਾਪਤੀ ਲਈ ਪ੍ਰਤਿਗਿਆ ਕੀਤੀ ਤੇ ਆਖਿਆ ਕਿ ਸੰਤ ਫ਼ਤਹਿ ਸਿੰਘ ਤੇ ਨਹਿਰੂ ਵਿਚਕਾਰ ਹੋਈਆਂ ਅਸਫਲ ਮੁਲਾਕਾਤਾਂ ਕਾਰਨ ਸਿੱਖ ਕੌਮ ਨੂੰ ਜੋ ਮਾਯੂਸੀ ਹੋਈ ਹੈ, ਮੈਂ ਇਸ ਨੂੰ ਦੂਰ ਕਰਾਂਗਾ। ਮਾਸਟਰ ਜੀ ਦੇ ਵਰਤ ਦਾ ਹਸ਼ਰ ਵੀ ਉਹੋ ਹੋਇਆ।

ਸਿੱਖ ਸੰਗਤਾਂ ਦੀਆਂ ਲਾਹਨਤਾਂ ਕਾਰਨ ਮਾਸਟਰ ਤਾਰਾ ਸਿੰਘ ਤੇ ਸੰਤ ਫ਼ਤਹਿ ਸਿੰਘ ਨੂੰ 29 ਨਵੰਬਰ, 1961 ਨੂੰ ਅਕਾਲ ਤਖ਼ਤ ਪੰਜਾਂ ਪਿਆਰਿਆਂ ਦਾ ਫ਼ੈਸਲਾ ਸੁਣਨ ਲਈ ਪੇਸ਼ ਹੋਣਾ ਪਿਆ। ਮੁਖੀ ਜਥੇਦਾਰ ਅੱਛਰ ਸਿੰਘ ਨੇ ਲਿਖਤੀ ਰੂਪ ਵਿਚ ਫ਼ੈਸਲਾ ਪੜ੍ਹ ਕੇ ਸੁਣਾਇਆ। ਫ਼ੈਸਲੇ ਮੁਤਾਬਿਕ ਤਾਰਾ ਸਿੰਘ ਤੇ ਫ਼ਤਹਿ ਸਿੰਘ ਨੂੰ ਤਨਖਾਹੀਆ ਗਰਦਾਨਿਆ ਗਿਆ ਅਤੇ ਗੁਰਮਤਿ ਮਰਯਾਦਾ ਮੁਤਾਬਿਕ ਪਾਠ, ਪ੍ਰਸ਼ਾਦ ਤੇ ਭਾਂਡੇ ਮਾਂਜਣ ਦੀ ਸਜ਼ਾ ਸੁਣਾਈ ਗਈ। ਇਹਨਾਂ ਦੇ ਅੱਠ ਹੋਰ ਸਹਾਇਕਾਂ ਨੂੰ ਇਸੇ ਤਰ੍ਹਾਂ ਦੰਡ ਦਿੱਤਾ ਗਿਆ।

ਸਿੱਖ ਕੌਮ ਦੇ ਲੀਡਰਾਂ ਦੀਆਂ ਗ਼ਲਤੀਆਂ ਜਾਂ ਗ਼ੱਦਾਰੀਆਂ ਦੀ ਇਕ ਲੰਮੀ ਦਾਸਤਾਨ ਹੈ, ਲਿਖਣ ਲੱਗਿਆਂ ਕਿਤਾਬਾਂ ਲਿਖੀਆਂ ਜਾ ਸਕਦੀਆਂ ਹਨ। ਪਰ ਆਪਣੇ ਘਰ ਨੂੰ ਠੀਕ ਢੰਗ ਨਾਲ ਚਲਾਉਣ ਲਈ ਲੇਖਾ-ਜੋਖਾ ਕਰਨਾ ਬਹੁਤ ਜ਼ਰੂਰੀ ਹੈ। ਆਪਣੀਆਂ ਗ਼ਲਤੀਆਂ ਸੋਧ ਕੇ ਅੱਗੋਂ ਸਹੀ ਰਾਹ 'ਤੇ ਚਲਿਆ ਜਾ ਸਕਦਾ ਹੈ।

*(ਦੇਸ ਪ੍ਰਦੇਸ, 30.3.1984)*

# ਪੰਥ ਦੀ ਆਜ਼ਾਦ ਹਸਤੀ

**ਅਕਾਲ ਪੁਰਖ ਬਾਚ॥ ਚੌਪਈ॥**
**ਮੈ ਅਪਨਾ ਸੁਤ ਤੋਹਿ ਨਿਵਾਜਾ॥**
**ਪੰਥ ਪ੍ਰਚੁਰ ਕਰਬੇ ਕਹੁ ਸਾਜਾ॥**
**ਜਾਹਿ ਤਹਾਂ ਤੈ ਧਰਮੁ ਚਲਾਇ॥**
**ਕਬੁਧਿ ਕਰਨ ਤੇ ਲੋਕ ਹਟਾਇ॥**

**ਦੋਹਰਾ॥**
**ਠਾਢ ਭਯੋ ਮੈ ਜੋਰਿ ਕਰ,**
**ਬਚਨ ਕਹਾ ਸਿਰ ਨਿਆਇ॥**
**ਪੰਥ ਚਲੈ ਤਬ ਜਗਤ ਮੈ,**
**ਜਬ ਤੁਮ ਕਰਹੁ ਸਹਾਇ॥**

ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਪੁਰਖ ਦੇ ਹੁਕਮ ਅਨੁਸਾਰ 13 ਅਪ੍ਰੈਲ, 1699 ਨੂੰ ਪੰਥ ਦੀ ਸਿਰਜਣਾ ਕੀਤੀ। ਗੁਰੂ ਦੇ ਸਿੱਖਾਂ ਨੇ ਸਿਰ ਦੇ ਕੇ ਸਿੱਖੀ ਧਾਰਨ ਕੀਤੀ। ਗੁਰੂ ਪਾਤਸ਼ਾਹ ਨੇ ਸਿੱਖਾਂ ਨੂੰ ਅੰਮ੍ਰਿਤ ਦੀ ਦਾਤ ਬਖ਼ਸ਼ ਕੇ ਪੰਜ ਕਕਾਰ ਧਾਰਨ ਦੀ ਤਾਕੀਦ ਕੀਤੀ। ਨਿੱਤਨੇਮ, ਪੰਜ ਬਾਣੀਆਂ ਜ਼ਰੂਰੀ ਪੜ੍ਹ ਕੇ ਤੇ ਨਾਮ ਵਿਚ ਲਿਵਲੀਨ ਰਹਿ ਕੇ ਅਮਲੀ ਜੀਵਨ ਜੀਉਣ ਦੀ ਜਾਚ ਸਿਖਾਈ। ਫਿਰ ਆਪ ਸਨਮਾਨੀਯੇ ਪੰਜ ਪਿਆਰਿਆਂ ਅੱਗੇ ਹੱਥ ਜੋੜ ਕੇ ਅੰਮ੍ਰਿਤ ਦੀ ਦਾਤ ਮੰਗੀ। "ਵਾਹੁ ਵਾਹੁ ਗੋਬਿੰਦ ਸਿੰਘ, ਆਪੇ ਗੁਰ ਚੇਲਾ।" ਖ਼ਾਲਸੇ ਨੂੰ ਅਕਾਲ ਪੁਰਖ ਦੀ ਫ਼ੌਜ ਦਾ ਰੁਤਬਾ ਬਖ਼ਸ਼ਿਆ। ਅੰਮ੍ਰਿਤਧਾਰੀ ਸ਼ਸਤਰ ਬਸਤਰਧਾਰੀ ਖ਼ਾਲਸੇ ਤੋਂ ਕੁਰਬਾਨ ਹੁੰਦੇ ਹੋਇਆਂ ਗੁਰੂ ਸਾਹਿਬ ਨੇ ਉਚਾਰਨ ਕੀਤਾ—"ਮੋ ਗ੍ਰਿਹਿ ਮੇਂ ਤਨ ਮਨ ਤੇ, ਸਿਰ ਲਉ ਧਨ ਹੈ, ਸਭ ਹੀ ਇਨ ਹੀ ਕਉ॥" ਸਿਰਫ਼ ਆਖਿਆ ਹੀ ਨਹੀਂ, ਕਹਿਣੀ ਕਥਨੀ ਦੇ ਸੂਰੇ ਦਾਤੇ ਨੇ ਆਪਣੇ ਪਿਤਾ, ਮਾਂ, ਬੱਚੇ ਤੇ ਆਪਣਾ ਆਪ ਸਿੱਖ ਪੰਥ ਤੋਂ ਨਿਛਾਵਰ ਕਰ ਕੇ ਸਿੱਖ ਧਰਮ ਦੀ ਨੀਂਹ ਰੱਖੀ। ਅੱਜ ਭਾਰਤ ਦੀ ਸਰਕਾਰ ਸਿੱਖ ਪੰਥ ਦੀ ਆਜ਼ਾਦ ਹਸਤੀ ਮੰਨਣ ਤੋਂ ਮੁਨਕਰ ਹੈ। ਭਾਰਤੀ ਸੰਵਿਧਾਨ ਦੀ ਧਾਰਾ 25 ਸਿੱਖਾਂ ਨੂੰ ਕੇਸਾਧਾਰੀ ਹਿੰਦੂ ਗਰਦਾਨਦੀ ਹੈ, ਜਿਸ ਕਰਕੇ ਸਿੱਖ ਲੀਡਰਾਂ ਵੱਲੋਂ ਚਲਾਏ ਜਾ ਰਹੇ ਧਰਮ ਯੁੱਧ ਮੋਰਚੇ ਵਿਚ ਧਾਰਾ 25 ਦੀ ਕਰੜੀ ਨਿਖੇਧੀ ਕੀਤੀ ਗਈ ਤੇ 25 ਫ਼ਰਵਰੀ ਨੂੰ ਟੌਹੜਾ ਪਾਰਟੀ ਨੇ ਚੰਡੀਗੜ੍ਹ ਵਿਚ ਤੇ ਬਾਦਲ ਪਾਰਟੀ ਨੇ ਦਿੱਲੀ ਵਿਚ ਇਸ ਨੂੰ ਰੋਸ ਵਜੋਂ ਸਾੜਿਆ। ਇਸ ਤੋਂ ਬਾਅਦ ਪੰਜਾਬ ਦੇ ਵੱਡੇ ਸ਼ਹਿਰਾਂ ਵਿਚ ਇਸ ਦੀ ਹੋਲੀ ਬਾਲੀ ਜਾਣ ਲੱਗੀ। ਪ੍ਰਦੇਸਾਂ ਵਿਚ ਵੱਸਦੇ ਸਿੱਖ ਵੀ ਪਿੱਛੇ ਨਹੀਂ

ਰਹੇ। ਯੂ.ਕੇ. ਵਿਚ ਹਰ ਸੋਮਵਾਰ ਨੂੰ ਇੰਡੀਅਨ ਹਾਈ ਕਮਿਸ਼ਨ ਦੇ ਦਫ਼ਤਰ ਦੇ ਸਾਹਮਣੇ 25ਵੀਂ ਧਾਰਾ ਦੀ ਅੱਗ ਬਾਲੀ ਜਾਂਦੀ ਰਹੀ ਹੈ। ਭਾਰਤੀ ਸਰਕਾਰ ਇਸ ਰੋਸ ਮੁਹਿੰਮ ਨੂੰ ਗ਼ੱਦਾਰੀ ਆਖ ਕੇ ਮੁਕੱਦਮੇ ਦਰਜ ਕਰ ਰਹੀ ਹੈ। 31.3.84 ਨੂੰ ਬੀ.ਬੀ.ਸੀ. ਵਰਲਡ ਸਰਵਿਸ ਨੇ ਖ਼ੁਸ਼ਖ਼ਬਰੀ ਸੁਣਾਈ ਹੈ ਕਿ ਭਾਰਤੀ ਕੇਂਦਰ ਸਰਕਾਰ ਨੇ ਧਾਰਾ 25 ਵਿਚ ਤਬਦੀਲੀ ਕਰਨ ਲਈ ਯਕੀਨ ਦਿਵਾਇਆ ਹੈ ਤੇ ਸਿੱਖ ਜਗਤ ਨੇ ਵੀ ਧਾਰਾ 25 ਸਾੜਨ ਦਾ ਵਿਸ਼ਵ ਪ੍ਰੋਗਰਾਮ ਵਾਪਸ ਲੈ ਲਿਆ ਹੈ।

ਗਿ. ਜ਼ੈਲ ਸਿੰਘ ਮੁਤਾਬਿਕ ਭਾਰਤੀ ਸੰਵਿਧਾਨ ਦਾ ਅਪਮਾਨ ਕਰ ਕੇ ਅਕਾਲੀ ਦਲ ਨੇ ਸਾਰੀ ਸਿੱਖ ਕੌਮ ਦਾ ਸਿਰ ਨੀਵਾਂ ਕਰ ਦਿੱਤਾ ਹੈ। ਗਿਆਨੀ ਜੀ ਦੀਆਂ ਨਜ਼ਰਾਂ ਵਿਚ ਸਿੱਖਾਂ ਹੱਥੋਂ ਘੋਰ ਪਾਪ ਹੋਇਆ ਹੈ। ਸ. ਬੂਟਾ ਸਿੰਘ ਨੇ 'ਤਾਏ ਦੀ ਧੀ ਚੱਲੀ ਤੇ ਮੈਂ ਕਿਉਂ ਰਹਾਂ ਇਕੱਲੀ' ਦੇ ਅਖਾਣ ਮੁਤਾਬਿਕ ਨਿਖੇਧੀ ਕੀਤੀ। ਇੰਦਰਾ ਗਾਂਧੀ ਤੇ ਰਫ਼ੀਕ ਜ਼ਕਰੀਆ, ਮੈਂਬਰ ਪਾਰਲੀਮੈਂਟ ਨੇ ਪਾਰਲੀਮੈਂਟ ਇਜਲਾਸ ਵਿਚ ਬਿਆਨ ਦਿੱਤਾ ਕਿ ਇਹ ਧਾਰਾ 25 ਉਸ ਸਮੇਂ ਸੰਵਿਧਾਨ ਕਮੇਟੀ ਨੇ ਸਿੱਖ ਮੈਂਬਰਾਂ ਦੇ ਜ਼ੋਰ ਦੇਣ 'ਤੇ ਵਿਧਾਨ ਵਿਚ ਦਰਜ ਕੀਤੀ ਸੀ। ਸਿੱਖਾਂ ਦੀ ਬਹੁ-ਸੰਮਤੀ ਇਸ ਧਾਰਾ 25 ਨੂੰ ਸਿੱਖਾਂ ਦੇ ਮੱਥੇ ਕਲੰਕ ਸਮਝਦੀ ਹੈ ਤੇ ਸਾੜਨ 'ਤੇ ਖ਼ੁਸ਼ ਹੁੰਦੀ ਜਾਪਦੀ ਹੈ। ਥੋੜੇ ਲਫ਼ਜ਼ਾਂ ਵਿਚ ਧਾਰਾ 25 ਦਾ ਭਾਵ ਹੈ ਕਿ ਸਿੱਖ ਕੇਸਾਧਾਰੀ ਹਿੰਦੂ ਹਨ ਤੇ ਹਿੰਦੂਆਂ ਵਾਲੇ ਸਾਰੇ ਕਾਨੂੰਨ ਸਿੱਖਾਂ 'ਤੇ ਲਾਗੂ ਹੁੰਦੇ ਹਨ। ਮੁਸਲਮਾਨ, ਪਾਰਸੀ, ਈਸਾਈ ਤੇ ਯਹੂਦੀਆਂ 'ਤੇ ਹਿੰਦੂ ਕੋਡ ਬਿਲ ਜਾਂ ਧਾਰਾ 25 ਲਾਗੂ ਨਹੀਂ ਹੁੰਦੀ। ਇਹਨਾਂ ਦੀ ਆਪਣੇ ਧਾਰਮਿਕ ਅਕੀਦੇ ਅਨੁਸਾਰ ਹਿੰਦੁਸਤਾਨ ਦਾ ਕਾਨੂੰਨ ਰੱਖਿਆ ਕਰਨ ਲਈ ਵਚਨਬੱਧ ਹੈ। ਸੰਵਿਧਾਨ ਵਿਚ ਧਰਮ ਨਿਰਪੱਖਤਾ ਹੋਣ ਦਾ ਬੜਾ ਰੌਲਾ ਹੈ ਪਰ ਪ੍ਰੈਕਟੀਕਲੀ ਘੱਟ-ਗਿਣਤੀ ਵਾਲੇ ਫ਼ਿਰਕੇ ਆਪਣੇ ਆਪ ਨੂੰ ਅਸੁਰੱਖਿਅਤ ਸਮਝਦੇ ਹਨ ਤੇ ਆਪਣੇ ਬਚਾਓ ਲਈ ਆਵਾਜ਼ ਉਠਾ ਰਹੇ ਹਨ। ਇਹਨਾਂ ਸਾਰਿਆਂ ਨੂੰ ਹਿੰਦੂ ਕੱਟੜ ਫ਼ਿਰਕਾਪ੍ਰਸਤੀ ਤੋਂ ਖ਼ਤਰਾ ਹੈ।

ਜਨਤਾ ਪਾਰਟੀ ਦੇ ਪ੍ਰਧਾਨ ਚੰਦਰ ਸ਼ੇਖਰ ਦਾ ਬਿਆਨ ਜਿਹੜਾ ਉਹਨਾਂ ਪਾਰਟੀ ਦੇ ਸੈਸ਼ਨ ਨੂੰ ਸ਼ੁਰੂ ਕਰਦਿਆਂ ਆਖਿਆ :

> ਸਹੀ ਅਰਥਾਂ ਵਿਚ ਧਰਮ ਨਿਰਪੱਖ ਸਮਾਜ ਮੰਗ ਕਰਦਾ ਹੈ ਕਿ ਘੱਟ-ਗਿਣਤੀਆਂ (ਛੋਟੀਆਂ ਤੋਂ ਛੋਟੀਆਂ) ਦੀ ਸ਼ਾਨ ਬਹਾਲ ਰੱਖੀ ਜਾਵੇ। ਹੁਣ ਸਾਰੀਆਂ ਘੱਟ-ਗਿਣਤੀਆਂ ਆਪਣੇ ਹੱਕਾਂ ਲਈ ਚੌਕਸ ਹਨ ਤੇ ਆਪਣੇ ਆਪ ਨੂੰ ਅਸੁਰੱਖਿਅਤ ਸਮਝਦੀਆਂ ਹਨ ਅਤੇ ਬਹੁ-ਗਿਣਤੀ ਵੱਲੋਂ ਪਹਿਲਾਂ ਵਾਲੀ ਸਥਿਤੀ ਨੂੰ ਬਰਕਰਾਰ ਰੱਖਣ ਲਈ ਕੀਤੇ ਜਾ ਰਹੇ ਯਤਨਾਂ ਦਾ ਵਿਰੋਧ ਕਰਦੀਆਂ ਹਨ।..... ਆਪ ਨੇ ਧਾਰਮਿਕ ਕੱਟੜਤਾ ਅਤੇ ਜਾਤੀਵਾਦ ਦਾ ਵਿਰੋਧ ਕਰਦਿਆਂ ਇਹਨਾਂ ਰੁਚੀਆਂ ਨੂੰ ਦੇਸ਼ ਲਈ ਅਤਿ ਖ਼ਤਰਨਾਕ ਦੱਸਿਆ। ਭਾਸ਼ਾਈ ਸਭਿਆਚਾਰਕ ਘੱਟ-ਗਿਣਤੀ ਨੂੰ ਇਹ ਅਹਿਸਾਸ ਕਰਾਉਣ ਲਈ ਲੋੜ ਹੈ ਕਿ ਉਹ ਦੇਸ਼ ਲਈ ਅਨਿੱਖੜਵਾਂ ਅੰਗ ਹਨ। ਇਹ ਕਾਰਵਾਈ ਇਕ ਨਿਆਂ ਪੂਰਵਕ ਅਤੇ ਧਰਮ ਨਿਰਪੱਖ ਸਮਾਜ ਕਰ ਕੇ ਹੀ ਕਾਇਮ ਕੀਤੀ ਜਾ ਸਕਦੀ ਹੈ। *(ਦੇਸ ਪ੍ਰਦੇਸ, 23.2.84)*

ਸੁਪਰੀਮ ਕੋਰਟ ਦੇ ਸਾਬਕਾ ਜੱਜ ਐਚ.ਆਰ. ਖੰਨਾ ਨੇ ਇਕ ਗੋਸ਼ਟੀ ਵਿਚ ਤਕਰੀਰ ਕਰਦਿਆਂ ਆਖਿਆ ਕਿ "ਸਾਨੂੰ ਆਪਣੇ ਦਿਲਾਂ ਵਿਚ ਝਾਤੀ ਮਾਰ ਕੇ ਦੇਖਣਾ ਚਾਹੀਦਾ ਹੈ ਕਿ ਸਿੱਖ, ਜਿਹਨਾਂ ਦੀ ਮਾਤਭੂਮੀ ਲਈ ਕੁਰਬਾਨੀਆਂ ਦਾ ਸ਼ਾਨਦਾਰ ਇਤਿਹਾਸ ਹੈ, ਕਿਉਂ ਬੈਚੈਨ ਹਨ ਅਤੇ ਉਹਨਾਂ ਨੂੰ ਸ਼ਿਕਾਇਤ ਕਿਉਂ ਪੈਦਾ ਹੋਈ ? ਉਹਨਾਂ ਕਿਹਾ ਕਿ ਭਾਵੇਂ ਸਿੱਖ ਆਬਾਦੀ ਦਾ ਬਹੁਤ ਛੋਟਾ ਹਿੱਸਾ ਹਨ, ਪਰ ਉਹਨਾਂ ਨੇ ਖੇਤੀ ਤੇ ਸਨਅਤ ਵਿਚ ਵਿਸ਼ੇਸ਼ ਥਾਂ ਪ੍ਰਾਪਤ ਕੀਤੀ। ਉਹਨਾਂ ਕਿਹਾ ਕਿ ਅੱਜ ਸੈਕੂਲਰਇਜ਼ਮ ਨੂੰ ਭਾਰੀ ਖ਼ਤਰਾ ਹੈ।"

ਪਰ ਅਫ਼ਸੋਸ ਇਸ ਗੱਲ ਦਾ ਹੈ ਕਿ ਇਹਨਾਂ ਲੀਡਰਾਂ ਦੀਆਂ ਸੱਚੀਆਂ ਤੇ ਨਿਰਪੱਖ ਗੱਲਾਂ ਵੱਲ ਧਿਆਨ ਕੌਣ ਦੇਵੇ, ਜਦ ਕਿ ਹੁਕਮਰਾਨ ਟੋਲਾ ਆਪ ਧਰਮ ਨਿਰਪੱਖਤਾ ਦੇ ਪਰਦੇ ਹੇਠ ਰਾਸ਼ਟਰੀਯ ਸੋਇਮ ਸੇਵਕ ਸੰਘ (ਜਨਸੰਘ) ਹਿੰਦੂ ਸਭਾ, ਸ਼ਿਵ ਸੈਨਾ ਆਦਿ ਕੱਟੜ ਹਿੰਦੂ ਸਭਾਵਾਂ ਨੂੰ ਸ਼ਹਿ ਦੇ ਕੇ ਘੱਟ-ਗਿਣਤੀਆਂ ਨੂੰ ਹਿੰਦੂ ਧਰਮ ਵਿਚ ਜਜ਼ਬ ਕਰਨ ਲਈ ਭਾਈਵਾਲ ਬਣ ਗਿਆ ਹੈ। ਜਦ ਵਾੜ ਹੀ ਖੇਤ ਨੂੰ ਖਾਣ ਲੱਗ ਪਵੇ, ਫਿਰ ਤਾਂ ਘੱਟ-ਗਿਣਤੀਆਂ ਦਾ ਚੌਕਸ ਹੋ ਜਾਣਾ ਬਹੁਤ ਜ਼ਰੂਰੀ ਹੈ।

ਇੰਦਰਾ ਗਾਂਧੀ ਤੇ ਉਸ ਦੇ ਚਮਚੇ ਝੂਠ ਬੋਲਣ ਵਿਚ ਗੋਬਲਿਜ਼ ਨੂੰ ਵੀ ਮਾਤ ਪਾ ਗਏ ਹਨ। ਸ. ਭੁਪਿੰਦਰ ਸਿੰਘ ਮਾਨ ਤੇ ਸ. ਹੁਕਮ ਸਿੰਘ ਸੰਵਿਧਾਨ-ਘੜਤ ਕਮੇਟੀ ਦੇ ਸਿੱਖਾਂ ਵੱਲੋਂ ਨੁਮਾਇੰਦੇ ਸਨ। ਸ. ਹੁਕਮ ਸਿੰਘ ਜੀ ਚਲਾਣਾ ਕਰ ਚੁੱਕੇ ਹਨ ਤੇ ਭੁਪਿੰਦਰ ਸਿੰਘ ਮਾਨ ਸਾਖੀ ਹਨ। ਪੰਜ ਮਾਰਚ 1984 ਰੋਜ਼ਾਨਾ *ਅਜੀਤ* ਜਲੰਧਰ ਵਿਚ ਉਹਨਾਂ ਵੱਲੋਂ ਦਿੱਤਾ ਬਿਆਨ ਛਪਿਆ ਹੈ ਜੋ ਇੰਦਰਾ ਗਾਂਧੀ ਤੇ ਰਫ਼ੀਕ ਜ਼ਕਰੀਆ ਦੇ ਝੂਠ ਦਾ ਪੋਲ ਖੋਲ੍ਹਦਾ ਹੈ। ਉਹ ਇਸ ਤਰ੍ਹਾਂ ਹੈ :

ਸਿੱਖਾਂ ਨੂੰ ਹਿੰਦੂਆਂ ਨਾਲ ਜੋੜਨ ਦੀ ਸਾਜ਼ਸ਼ ਵਿਰੁੱਧ ਸੰਵਿਧਾਨ 'ਤੇ ਦਸਤਖ਼ਤ ਨਹੀਂ ਕੀਤੇ, ਭਾਰਤੀ ਸੰਵਿਧਾਨ-ਘੜਨੀ ਅਸੈਂਬਲੀ ਦੇ ਮੈਂਬਰ ਭੁਪਿੰਦਰ ਸਿੰਘ ਦਾ ਬਿਆਨ :

ਸ. ਮਾਨ ਨੇ ਸ਼੍ਰੀਮਤੀ ਇੰਦਰਾ ਗਾਂਧੀ ਤੇ ਰਫ਼ੀਕ ਜ਼ਕਰੀਆ ਦੇ ਬਿਆਨਾਂ ਨੂੰ ਵੰਗਾਰਿਆ ਕਿ ਸਿੱਖ ਪ੍ਰਤਿਨਿਧ ਜਾਂ ਅਕਾਲੀ ਆਗੂਆਂ ਨੇ ਇਸ ਸੰਵਿਧਾਨ ਨੂੰ ਹੂ-ਬ-ਹੂ ਪਰਵਾਨ ਕਰ ਲਿਆ ਸੀ। ਸ. ਮਾਨ ਨੇ ਕਿਹਾ ਕਿ ਨਾ ਕੇਵਲ ਸੰਵਿਧਾਨ-ਘੜਨੀ ਅਸੈਂਬਲੀ ਵਿਚ ਹੀ ਸਿੱਖਾਂ ਨੂੰ ਹਿੰਦੂਆਂ ਵਿਚ ਸ਼ਾਮਿਲ ਕਰਨ ਦਾ ਵਿਰੋਧ ਕੀਤਾ ਗਿਆ ਸਗੋਂ ਵਿਰਾਸਤ ਐਕਟ ਬਿੱਲ ਦਾ ਵੀ ਇਸੇ ਬਿਨਾਅ 'ਤੇ ਵਿਰੋਧ ਕੀਤਾ ਗਿਆ। ਸ. ਮਾਨ ਨੇ ਹੋਰ ਇੰਕਸ਼ਾਫ਼ ਕੀਤਾ ਕਿ ਸ. ਪਟੇਲ ਨੇ ਉਹਨਾਂ ਨੂੰ ਕਿਹਾ ਸੀ ਕਿ ਉਹ ਕਾਂਗਰਸ ਪਾਰਟੀ ਦੇ ਮੈਂਬਰ ਹਨ, ਇਸ ਲਈ ਚੁੱਪ-ਚਾਪ ਵਿਧਾਨ ਦੇ ਖਰੜੇ 'ਤੇ ਦਸਖ਼ਤ ਕਰ ਦੇਣ। ਪਰ ਉਹਨਾਂ ਕਿਹਾ ਕਿ ਉਹ ਪਹਿਲਾਂ ਸਿੱਖ ਹਨ ਤੇ ਮਗਰੋਂ ਕਾਂਗਰਸੀ। ਇਸੇ ਕਰਕੇ ਹੀ ਉਹਨਾਂ ਨੇ ਰੋਸ ਵਜੋਂ ਕਾਂਗਰਸ ਤੋਂ ਅਸਤੀਫ਼ਾ ਦੇ ਦਿੱਤਾ।

ਸਿੱਖਾਂ ਦੀ ਪ੍ਰਤਿਨਿਧ ਪਾਰਟੀ ਅਕਾਲੀ ਦਲ ਤੇ ਸ. ਭੁਪਿੰਦਰ ਸਿੰਘ ਜਿਹੜੇ ਉਸ ਸਮੇਂ ਕਾਂਗਰਸੀ ਸਨ, ਹਿੰਦੂ ਕੋਡ ਬਿੱਲ ਆਦਿ ਜਿਹਨਾਂ ਰਾਹੀਂ ਸਿੱਖ ਕੌਮ ਨੂੰ

ਨੂੜਿਆ ਗਿਆ, ਕਦੇ ਵੀ ਪਰਵਾਨ ਨਹੀਂ ਕੀਤਾ ਪਰ ਬਹੁ-ਗਿਣਤੀ ਪਾਰਟੀ ਨੇ ਜ਼ੋਰ ਨਾਲ ਇਹ ਸੰਵਿਧਾਨ ਸਿੱਖਾਂ 'ਤੇ ਠੋਸ ਜ਼ਰੂਰ ਦਿੱਤਾ। ਇਹ ਜ਼ੁਲਮ ਨਹੀਂ ਤਾਂ ਹੋਰ ਕੀ ਆਖੀਏ।

ਧੁਰ ਕੀ ਬਾਣੀ ਗੁਰੂ ਗ੍ਰੰਥ ਸਾਹਿਬ ਤੇ ਦਸਮ ਪਾਤਿਸ਼ਾਹ ਵਾਚ 'ਤੇ ਵਿਚਾਰ ਕੀਤਿਆਂ ਇਹ ਗੱਲ ਨਿਖਰ ਕੇ ਸਾਹਮਣੇ ਆ ਜਾਂਦੀ ਹੈ ਕਿ ਸਿੱਖ ਧਰਮ ਇਕ ਆਜ਼ਾਦ ਧਾਰਾ 'ਤੇ ਕਾਇਮ ਹੈ। ਹਿੰਦੂ ਧਰਮ ਮਹਿਜ਼ ਕਰਮ-ਕਾਂਡਾਂ ਦਾ ਪਲੰਦਾ ਦੇਖ ਕੇ ਗੁਰੂ ਨਾਨਕ ਨੇ ਬਗ਼ਾਵਤ ਦਾ ਝੰਡਾ ਖੜਾ ਕਰ ਦਿੱਤਾ ਸੀ। ਗੁਰਮਤਿ ਫ਼ਿਲਾਸਫ਼ੀ ਕਿਸੇ ਫ਼ਲਸਫ਼ੇ ਦੀ ਮੁਹਤਾਜ ਨਹੀਂ। ਗੁਰੂ ਪਾਤਿਸ਼ਾਹ ਨੇ ਡੰਕੇ ਦੀ ਚੋਟ ਨਾਲ ਫ਼ਰਮਾਇਆ :

**ਨਾ ਹਮ ਹਿੰਦੂ ਨ ਮੁਸਲਮਾਨ ॥**
**ਅਲਹ ਰਾਮ ਕੇ ਪਿੰਡੁ ਪਰਾਨ ॥** *(ਪੰਨਾ 1136)*

ਹਿੰਦੂਇਜ਼ਮ ਜਿਸ ਨੇ ਬੁੱਧ ਧਰਮ ਤੇ ਜੈਨ ਮਤ ਨਿਗਲ ਲਏ, ਕਦੇ ਬਰਦਾਸ਼ਤ ਨਹੀਂ ਕਰ ਸਕਦਾ ਸੀ ਕਿ ਗੁਰੂ ਨਾਨਕ ਉਹਨਾਂ ਵਿੱਚੋਂ ਹੀ ਪੈਦਾ ਹੋ ਕੇ ਬ੍ਰਾਹਮਣਵਾਦ ਦੀਆਂ ਜੜ੍ਹਾਂ ਵੱਢਣ ਲੱਗ ਪਵੇ। ਕਿਸੇ ਨੇ ਕੁਰਾਹੀਆ ਤੇ ਕਿਸੇ ਨੇ ਭੂਤਨਾ ਆਖ ਕੇ "ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥ ਕੋਈ ਆਖੈ ਆਦਮੀ ਨਾਨਕੁ ਵੇਚਾਰਾ ॥" (ਪੰਨਾ 991) ਸਿੱਖ ਧਰਮ ਦੇ ਮੌਲ ਰਹੇ ਬੂਟੇ ਨੂੰ ਜੜ੍ਹੋਂ ਉਖਾੜਨ ਦਾ ਨਿਸਫਲ ਯਤਨ ਕੀਤਾ ਤੇ ਲਗਾਤਾਰ ਹੋ ਰਿਹਾ ਹੈ। ਸਿੱਖ ਧਰਮ ਮੁੱਢ ਤੋਂ ਹੀ ਆਜ਼ਾਦੀ ਲਈ ਜੱਦੋਜਹਿਦ ਕਰਦਾ ਆ ਰਿਹਾ ਹੈ ਅਤੇ ਹਿੰਦੂ ਧਰਮ ਗ਼ੁਲਾਮ ਰੱਖਣ ਦੀ ਸਿਰ ਤੋੜ ਕੋਸ਼ਿਸ਼ ਕਰਦਾ ਆ ਰਿਹਾ ਹੈ। ਆਖ਼ਰ ਫ਼ਤਹਿ 'ਸਚੁ' ਦੀ, ਜਿਸ ਦਾ ਮੁੱਦਈ ਸਿੱਖ ਧਰਮ ਹੈ, ਜ਼ਰੂਰ ਹੋਵੇਗੀ। ਡਾ. ਗੰਡਾ ਸਿੰਘ ਮੁਤਾਬਿਕ :

> ਅਸਲ ਵਿਚ ਆਰੀਆ ਸਮਾਜੀ ਤੇ ਉਹਨਾਂ ਦਾ ਕੁਝ ਪਿੱਛਲੱਗ ਭਾਈਚਾਰਾ ਇਹ ਬਰਦਾਸ਼ਤ ਹੀ ਨਹੀਂ ਕਰ ਸਕਦਾ ਕਿ ਸਿੱਖ ਧਾਰਮਿਕ ਤੌਰ 'ਤੇ ਆਪਣੇ ਆਪ ਨੂੰ ਹਿੰਦੂ ਧਰਮ ਤੋਂ ਆਜ਼ਾਦ ਕਰ ਸਕਣ ਵਿਚ ਪੂਰੀ ਤਰ੍ਹਾਂ ਸਫਲ ਹੋ ਜਾਣ ਜਾਂ ਰਾਜਸੀ ਤੌਰ 'ਤੇ ਆਪਣੀਆਂ ਕੋਈ ਵੱਖਰੀਆਂ ਤੇ ਆਜ਼ਾਦ ਉਮੰਗਾਂ ਤੇ ਆਸਾਂ ਲਾਈ ਰੱਖਣ। ਉਹ ਸਿੱਖ ਧਰਮ ਨੂੰ ਹਿੰਦੂ ਧਰਮ ਦੇ ਇਕ ਫ਼ਿਰਕੇ ਤੋਂ ਵੱਧ ਨਹੀਂ ਰਹਿਣ ਦੇਣਾ ਚਾਹੁੰਦੇ ਅਤੇ ਸਿੱਖਾਂ ਨੂੰ ਆਪਣੀ ਇਕ ਫ਼ੌਜੀ ਜਮਾਤ ਤੋਂ ਵੱਧ ਨਹੀਂ ਦੇਖਣਾ ਚਾਹੁੰਦੇ, ਤਾਂ ਕਿ ਹੌਲੀ ਹੌਲੀ ਹਿੰਦੂਆਂ ਵਿਚ ਜਜ਼ਬ ਹੋ ਕੇ ਇਹਨਾਂ ਦੀ ਵੱਖਰੀ ਹਸਤੀ ਹੀ ਸਦਾ ਲਈ ਖ਼ਤਮ ਹੋ ਜਾਵੇ। ਇਹ ਇਕ ਪਾਪ ਦੀ ਸੋਚਣੀ ਹੈ ਜੋ ਅੰਤ ਪਾਪੀ ਨੂੰ ਮਹਿੰਗੀ ਪਿਆ ਕਰਦੀ ਹੈ।

*(ਮੁਖਬੰਧ, ਸਾਚੀ ਸਾਖੀ ਵਿੱਚੋਂ)*

ਮੁਸਲਮਾਨਾਂ ਨੇ ਵੀ ਪਹਿਲੋਂ ਪਹਿਲ ਸਿੱਖਾਂ ਨੂੰ ਇਕ ਸਾਧਾਂ ਦਾ ਟੋਲਾ ਜਾਂ ਧਾੜਵੀਆਂ ਦਾ ਗਰੋਹ ਸਮਝ ਕੇ ਝਟਕਾਉਣਾ ਸ਼ੁਰੂ ਕੀਤਾ। ਅਫ਼ਗ਼ਾਨੀਆਂ, ਈਰਾਨੀਆਂ ਤੇ ਮੁਗ਼ਲਾਂ ਨੇ ਸਿੱਖਾਂ ਦਾ ਖੁਰਾ ਖੋਜ ਮਿਟਾਉਣ ਲਈ ਹਰ ਹੀਲਾ ਵਰਤਿਆ। ***ਤੁਜ਼ਕਿ ਜਹਾਂਗੀਰੀ*** ਪੰਨਾ 35 'ਤੇ ਜਹਾਂਗੀਰ ਬਾਦਸ਼ਾਹ ਲਿਖਦਾ ਹੈ :

> ਉਸ (ਗੁਰੂ ਅਰਜਨ ਦੇਵ) ਦੀ ਇਹ ਦੁਕਾਨਦਾਰੀ ਤਿੰਨ ਚਾਰ ਪੁਸ਼ਤਾਂ ਤੋਂ ਖ਼ੂਬ ਭੱਖੀ ਹੋਈ ਸੀ। ਚਿਰਾਂ ਤੋਂ ਮੈਂ ਝੂਠ ਦੀ ਇਸ ਦੁਕਾਨ ਨੂੰ ਬੰਦ ਕਰਨ ਜਾਂ ਉਸ ਨੂੰ ਮੁਸਲਮਾਨ ਬਣਾਉਣ ਦੀ ਸੋਚ ਰਿਹਾ ਸਾਂ ਕਿ ਖ਼ੁਸਰੋ ਉਸ ਪਾਸਿਉਂ ਲੰਘਿਆ। ਮੂਰਖ ਸ਼ਹਿਜ਼ਾਦੇ ਨੂੰ ਉਸ ਦੇ ਪਿਛਲੱਗਾਂ ਵਿਚ ਸ਼ਾਮਿਲ ਹੋਣ ਦੀ ਸੁੱਝੀ। ਮੈਂ ਗੁਰੂ ਦੇ ਕੂੜ ਮਤ ਤੋਂ ਪਹਿਲਾਂ ਹੀ ਜਾਣੂ ਸਾਂ। ਮੈਂ ਉਸ ਦੀ ਗ੍ਰਿਫ਼ਤਾਰੀ ਦਾ ਹੁਕਮ ਦੇ ਦਿੱਤਾ ਅਤੇ ਉਸ ਦਾ ਘਰ ਤੇ ਪਰਿਵਾਰ ਮੁਰਤਜ਼ਾ ਖ਼ਾਂ ਦੇ ਹਵਾਲੇ ਕਰ ਦਿੱਤਾ। ਮੈਂ ਉਸ ਦੀ ਸਾਰੀ ਜਾਇਦਾਦ ਜ਼ਬਤ ਕਰ ਲਈ ਤੇ ਉਸ ਨੂੰ ਤਸੀਹੇ ਦੇ ਕੇ ਮੌਤ ਦੇ ਘਾਟ ਉਤਾਰ ਦੇਣ ਦਾ ਹੁਕਮ ਦੇ ਦਿੱਤਾ।

ਸ਼ਹੀਦਾਂ ਤੇ ਸਿਰਤਾਜ ਗੁਰੂ ਅਰਜਨ ਪਾਤਿਸ਼ਾਹ ਨੇ ਸਭ ਤੋਂ ਪਹਿਲਾਂ ਸਿੱਖ ਕੌਮ ਦੇ ਮਹਿਲ ਦੀ ਉਸਾਰੀ ਵਿਚ ਆਪਾ ਵਾਰਿਆ। ਫਿਰ ਤਾਂ ਗੁਰੂ ਤੇਗ਼ ਬਹਾਦਰ, ਗੁਰੂ ਗੋਬਿੰਦ ਸਿੰਘ, ਸਾਹਿਬਜ਼ਾਦੇ, ਸਾਰਾ ਖ਼ਾਨਦਾਨ ਤੇ ਸਿੱਖ ਸ਼ਹੀਦਾਂ ਦੀ ਨਾ ਟੁੱਟਣ ਵਾਲੀ ਕਤਾਰ ਨੇ ਆਪਣੇ ਲਹੂ ਮਿੱਝ ਨਾਲ ਸਿੱਖ-ਧਰਮ ਨੂੰ ਪੱਕੀਆਂ ਲੀਹਾਂ 'ਤੇ ਪਾ ਦਿੱਤਾ। ਅੱਜ ਦੁਨੀਆਂ ਦੇ ਹਰ ਹਿੱਸੇ ਵਿਚ ਗੁਰੂ ਨਾਨਕ ਨਾਮ-ਲੇਵਾ ਦੇ ਦਰਸ਼ਨ ਹੁੰਦੇ ਹਨ। ਹਿੰਦੂ ਤੇ ਮੁਸਲਮਾਨਾਂ ਨੇ ਸਿੱਖ ਕੌਮ ਨੂੰ ਸਹੀ ਅਰਥਾਂ ਵਿਚ ਸਮਝਣ ਦਾ ਯਤਨ ਨਹੀਂ ਕੀਤਾ।

ਮਿ. ਡੀ. ਪੈਟਪੀ ਜੋ ਫ਼ਰੰਗੀਆਂ ਦੀ ਹਕਮੂਤ ਸਮੇਂ ਖ਼ੁਫ਼ੀਆ ਵਿਭਾਗ ਦੇ ਮੁਖੀ ਸਨ, ਆਪਣੀ ਰਿਪੋਰਟ ਈ. 11.9.1901 (ਨੈਸ਼ਨਲ ਆਰਕਾਈਵਜ਼) ਨਵੀਂ ਦਿੱਲੀ ਵਿਚ ਲਿਖਦੇ ਹਨ :

> ਹਿੰਦੂ ਮਤ ਦੇ ਅਨੁਆਈ ਹਮੇਸ਼ਾ ਤੋਂ ਹੀ ਸਿੱਖ ਮਤ ਨੂੰ ਕੈਰੀਆਂ ਅੱਖਾਂ ਨਾਲ ਦੇਖਦੇ ਆਏ ਹਨ, ਕਿਉਂਕਿ ਇਸ ਦੇ ਗੁਰੂ ਸਾਹਿਬਾਨ ਨੇ ਪੂਰਨ ਸਫਲਤਾ ਸਹਿਤ ਬ੍ਰਾਹਮਣਵਾਦ 'ਤੇ ਆਧਾਰਿਤ ਛੂਤ-ਛਾਤ ਦਾ ਭਰਪੂਰ ਵਿਰੋਧ ਕੀਤਾ ਸੀ। ਇਸ ਕਾਰਨ ਹਿੰਦੂਆਂ ਦੀ ਹਮੇਸ਼ਾ ਤੋਂ ਹੀ ਇਹ ਕੋਸ਼ਿਸ਼ ਰਹੀ ਹੈ ਕਿ ਸਿੱਖ ਸਰਦਾਰਾਂ ਦੇ ਬੱਚਿਆਂ ਨੂੰ ਖੰਡੇ ਦੀ ਪਾਹੁਲ ਛਕਣ ਤੋਂ ਰੋਕਿਆ ਜਾਵੇ ਅਤੇ ਵੱਧ ਤੋਂ ਵੱਧ ਸਿੱਖਾਂ ਨੂੰ ਆਪਣੇ ਮਜ਼੍ਹਬੀ ਅਕੀਦੇ ਤੋਂ ਰੋਕਿਆ ਜਾਵੇ। ਹਿੰਦੂ ਮਤ ਸ਼ਕਤੀਸ਼ਾਲੀ ਬੁੱਧ ਮਤ ਤੇ ਜੈਨ ਮਤ ਤਾਂ ਪਹਿਲਾਂ ਹੀ ਨਿਗਲ ਚੁੱਕੀ ਹੈ ਅਤੇ ਹੁਣ ਇਸ ਨੇ ਸਿੱਖ ਮਤ ਦੀਆਂ ਸਫ਼ਾਂ ਵਿਚ ਵੀ ਕਈ ਥਾਈਂ ਦਰਾੜਾਂ ਪਾ ਦਿੱਤੀਆਂ ਹਨ।

ਹਫ਼ਤਾਵਾਰੀ ਆਰੀਆ ਅਖ਼ਬਾਰ ਸੇਵੀ ਯੁਗ 16.8.83 ਵਿਚ ਆਚਾਰੀਯ ਮੁਨੀਸ਼ ਤਿਆਗੀ ਜੀ ਲਿਖਦੇ ਹਨ :

> ਬੇਸ਼ਰਮੀ ਦੀ ਹੱਦ ਹੈ। ਜਬ ਦੇਸ਼ ਕਾ ਬਟਵਾਰਾ ਹੂਆ ਥਾ ਤੋ ਯਹੀ ਬਹਾਦਰ ਸਿੱਖ ਰਾਵਲਪਿੰਡੀ, ਲਾਹੌਰ, ਗੁਜਰਾਂਵਾਲਾ, ਮੁਲਤਾਨ ਆਦਿ ਸੇ ਦੁੰਮ ਦਬਾ ਕਰ ਭਾਗੇ ਥੇ, ਉਨਕੇ ਬੱਚੇ ਖੌਲਤੇ ਤੇਲ ਮੇਂ ਭੁੰਨੇ ਗਏ ਥੇ, ਇਸਤ੍ਰੀਉਂ ਕੀ ਇਜ਼ਤ ਉਨਕੇ ਸਾਹਮਨੇ ਲੂਟੀ ਗਈ ਥੀ, ਯਦੀ ਯਿਹ ਅਕਾਲੀ ਬਹਾਦਰ

> ਹੈਂ ਤੋ ਕਿਉਂ ਨਹੀਂ ਅਪਨੀ ਉਸੀ ਮਾਤਰ ਭੂਮੀ ਕੋ ਵਾਪਿਸ ਲੇ ਲੇਤੇ, ਜਹਾਂ ਇਨਕੀ ਮੀਠੀ ਯਾਦੇਂ ਜੁੜੀ ਹੈਂ.....ਦੂਸਰੇ ਪਰਾਂਤੋਂ ਮੇਂ ਢੂੰਡ ਕਰ ਅਕਾਲੀ ਮਾਰੇ ਜਾ ਸਕਤੇ ਹੈਂ.....।

ਸਿੱਖੀ ਸਰੂਪ ਤੋਂ ਘਿਰਣਾ ਦੀ ਇਸ ਤੋਂ ਵੱਡੀ ਮਿਸਾਲ ਹੋਰ ਕੀ ਹੋ ਸਕਦੀ ਹੈ ? ਦੇਸ਼ ਦੀ ਵੰਡ ਕਰਨ ਵਾਲੇ ਹਿੰਦੂ ਖੱਦਰ-ਪੋਸ਼ ਹੀ ਸਨ। ਸਿੱਖਾਂ ਨੂੰ ਕੁਰਬਾਨੀ ਦਾ ਬੱਕਰਾ ਬਣਾਇਆ ਗਿਆ ਤਾਂ ਕਿ ਰਾਜ ਸੱਤਾ ਕੱਟੜ ਹਿੰਦੂ ਫ਼ਿਰਕਾਪ੍ਰਸਤਾਂ ਦੇ ਹੱਥ ਆ ਜਾਵੇ ਤੇ ਹਿੰਦੀ, ਹਿੰਦੂ, ਹਿੰਦੁਸਤਾਨ ਦੇ ਪਲਾਨ ਨੂੰ ਸਿਰੇ ਚੜ੍ਹਾਇਆ ਜਾਵੇ।

ਅੱਜ ਦਾ ਚੱਲ ਰਿਹਾ ਮੋਰਚਾ ਪੰਜਾਬੀ ਸਿੱਖਾਂ ’ਤੇ ਹੋ ਰਹੇ ਜ਼ੁਲਮ ਵਿਰੁੱਧ ਹੈ। 1947 ਤੋਂ ਬਾਅਦ ਉਮੀਦ ਸੀ, ਕਾਂਗਰਸੀ ਲੀਡਰ ਆਪਣੇ ਬਚਨ ਪਾਲਣਗੇ। ਪਰ ਇਕਦਮ ਇਹਨਾਂ ਗਊ ਦੇ ਜਾਇਆਂ ਵਿਚ ਚੰਦੂ ਬ੍ਰਾਹਮਣ ਤੇ ਮੀਰ ਮੰਨੂ ਦੁਸ਼ਟਾਂ ਦੀ ਰੂਹ ਨੇ ਆ ਪਰਵੇਸ਼ ਕੀਤਾ। ਹਰ ਸਿੱਖ ਨੂੰ ਕੈਰੀ ਅੱਖ ਨਾਲ ਦੇਖਿਆ ਜਾ ਰਿਹਾ ਹੈ।

ਸਿੱਖ ਗੁਰਦੁਆਰੇ ਢਾਹ ਕੇ ਮੰਦਰ ਉਸਾਰੇ ਜਾ ਰਹੇ ਹਨ। ਘੱਟ-ਗਿਣਤੀ ਕਮਿਸ਼ਨ ਜਿਹੜਾ ਸਰਕਾਰ ਨੇ ਆਪ ਥਾਪਿਆ ਹੈ, ਵਿਚ ਲਿਖਿਆ ਹੈ ਕਿ ਇਹ ਮੰਦਰ (ਕਰਨਾਲ) ਪੂਜਾ ਪਾਠ ਲਈ ਨਹੀਂ, ਸਿੱਖਾਂ ਦੇ ਜਜ਼ਬਾਤਾਂ ਨੂੰ ਭੜਕਾਉਣ ਲਈ ਤੇ ਸਿੱਖਾਂ ਨੂੰ ਚਿੜਾਉਣ ਲਈ ਉਸਾਰਿਆ ਗਿਆ ਹੈ।

ਕਲਕੱਤੇ ਗੁਰਦੁਆਰੇ ਦੀ ਜ਼ਮੀਨ ’ਤੇ ਬਣੇ ਮੰਦਰ ਨੂੰ ਗੁਰਦੁਆਰੇ ਉੱਤੇ ਪੱਥਰ ਮਾਰਨ ਲਈ ਵਰਤਿਆ ਗਿਆ। ਮੇਰਠ ਵਿਚ ਵੀ ਇਹੋ ਕੋਸ਼ਿਸ਼ ਕੀਤੀ ਜਾ ਰਹੀ ਹੈ। ਉੱਤਰ ਪ੍ਰਦੇਸ਼ ਵਿਚ ਨਾਨਕ ਪੰਥੀਆਂ ਦੇ ਪੂਜਾ ਅਸਥਾਨ ਖ਼ਤਮ ਕਰ ਦਿੱਤੇ ਗਏ ਹਨ। ਸਿਗਰਟਾਂ ਤੇ ਦੁਰਗੰਧ ਸੁੱਟ ਕੇ ਗੁਰਦੁਆਰਿਆਂ ਦਾ ਅਪਮਾਨ ਕੀਤਾ ਜਾ ਰਿਹਾ ਹੈ। ਇਹਨਾਂ ਸਾਰੀਆਂ ਬੁਰਿਆਈਆਂ ਦੀ ਜੜ੍ਹ ਚੌਧਰੀ ਭਜਨ ਲਾਲ ਕਾਂਗਰਸੀ ਤੇ ਧਰਮ ਨਿਰਪੱਖਤਾ ਦਾ ਠੇਕੇਦਾਰ ਗਊ ਜਾਇਆ ਹੈ। ਕੁਲਦੀਪ ਨਈਅਰ ਨੇ ਇਕ ਭਾਰਤੀ ਤੇ ਪੰਜਾਬੀ ਹੋਣ ਦੇ ਨਾਤੇ ਅਸਲੀਅਤ ਫ਼ਾਸ਼ ਕੀਤੀ ਅਤੇ ਪ੍ਰਣਾਬ ਕੇਂਦਰ ਦੇ ਪ੍ਰਤਿਨਿਧ ਨੂੰ ਭਜਨ ਲਾਲ ਦੇ ਵਤੀਰੇ ਵਿਰੁੱਧ ਸ਼ਿਕਾਇਤ ਕੀਤੀ ਤਾਂ ਪ੍ਰਣਾਬ ਨੇ ਅਫ਼ਸੋਸ ਪ੍ਰਗਟ ਕੀਤਾ ਤੇ ਕਿਹਾ ਕਿ ਭਜਨ ਲਾਲ ਨੂੰ ਅਜਿਹਾ ਵਤੀਰਾ ਅਪਨਾਉਣ ਲਈ ਨਹੀਂ ਕਿਹਾ ਗਿਆ ਸੀ। ਭਜਨ ਲਾਲ ਇੰਦਰਾ ਗਾਂਧੀ ਦੀ ਚੁੱਕ ’ਤੇ ਗੱਲਾਂ ਮਾਰ ਰਿਹਾ ਸੀ। ਸੋ ਇਸ ਜ਼ੁਲਮ ਦੀ ਦੋਸ਼ੀ ਇੰਦਰਾ ਗਾਂਧੀ ਤੇ ਉਸ ਦੇ ਚਮਚੇ ਹਨ। ਇੰਦਰਾ ਗਾਂਧੀ ਦੀਆਂ ਨੀਤੀਆਂ ਨੇ ਹਿੰਦੂ ਤੇ ਸਿੱਖਾਂ ਨੂੰ ਵੰਡ ਦਿੱਤਾ ਹੈ। ਜੋ ਕਦੇ ਇੱਕੋ ਸਿੱਕੇ ਦੇ ਦੋ ਪਾਸੇ ਸਨ। ਮੋਰਚੇ ਵਿਚ 180 ਹਜ਼ਾਰ ਸਿੰਘਾਂ ਦੀ ਗ੍ਰਿਫ਼ਤਾਰੀ ਦੇਣ ਤੋਂ ਬਾਅਦ ਵੀ ਇੰਦਰਾ ਗਾਂਧੀ ਉਹਨਾਂ ਦੀਆਂ ਮੰਗਾਂ ਮੰਨਣਾ ਤਾਂ ਇਕ ਪਾਸੇ, ਉਹਨਾਂ ਦੀ ਸਾਖ ਬਚਾਉਣ ਲਈ ਕੋਈ ਫ਼ਾਰਮੂਲਾ ਦੇਣ ਲਈ ਤਿਆਰ ਨਹੀਂ।

ਸਿੱਖ ਪੰਥ ਅੱਜ ਆਜ਼ਾਦ ਭਾਰਤ ਦੇ 36 ਸਾਲ ਦੇ ਤਜਰਬੇ ਤੋਂ ਕਾਂਗਰਸ ਦੇ ਅਖੌਤੀ ਸੈਕੁਲਰ ਸਟੰਟ ਸਮਝ ਚੁੱਕਿਆ ਹੈ ਅਤੇ ਆਪਣੀ ਧਾਰਮਿਕ ਤੇ ਰਾਜਸੀ ਆਜ਼ਾਦੀ ਲਈ ਮੈਦਾਨ ਵਿਚ ਡੱਟ ਗਿਆ ਹੈ। ਸਿੱਖਾਂ ਨੂੰ ਸਹੀ ਪਤਾ ਲੱਗ ਚੁੱਕਿਆ

ਹੈ ਕਿ ਸਿੱਖ ਧਰਮ ਦੇ ਮੁੱਢਲੇ ਅਸੂਲ ਹਿੰਦੂਆਂ ਤੋਂ ਬਿਲਕੁਲ ਵੱਖਰੇ ਹਨ। ***ਦਬਿਸਤਾਨ ਮਜ਼ਾਹਿਬ*** ਦਾ ਲੇਖਕ ਮੋਹਸਨ ਫ਼ਾਨੀ ਛੇਵੇਂ ਪਾਤਿਸ਼ਾਹ ਗੁਰੂ ਹਰਿਗੋਬਿੰਦ ਪਾਤਿਸ਼ਾਹ ਦਾ ਸਮਕਾਲੀ ਸਿੱਖਾਂ ਬਾਰੇ ਲਿਖਦਾ ਹੈ:

> ਗੁਰੂ ਨਾਨਕ ਦੇਵ ਜੀ ਦੇ ਸਿੱਖ ਹਰ ਗੁਰੂ ਸਾਹਿਬ ਨੂੰ ਗੁਰੂ ਨਾਨਕ ਦੇਵ ਜੀ ਦਾ ਹੀ ਰੂਪ ਸਮਝਦੇ ਹਨ ਤੇ ਮੂਰਤੀ ਪੂਜਾ ਦੇ ਸਖ਼ਤ ਵਿਰੋਧੀ ਹਨ। ਨਾ ਤਾਂ ਉਹ ਹਿੰਦੂ ਅਵਤਾਰਾਂ ਵਿਚ ਯਕੀਨ ਰੱਖਦੇ ਹਨ ਅਤੇ ਨਾ ਹੀ ਸੰਸਕ੍ਰਿਤ ਜ਼ਬਾਨ ਨੂੰ ਹਿੰਦੂ ਦੇਵਤਿਆਂ ਦੀ ਸਨਮਾਨੀ ਪਰਮਾਣੀ ਜ਼ਬਾਨ ਸਮਝ ਕੇ ਪੜ੍ਹਦੇ ਹਨ। ਸਿੱਖ ਪ੍ਰਮਾਣਤ ਕਰਮ-ਕਾਂਡਾਂ ਅਤੇ ਰਸਮ ਰਿਵਾਜਾਂ ਵਿਚ ਰਤਾ ਜਿੰਨਾ ਵੀ ਵਿਸ਼ਵਾਸ ਨਹੀਂ ਰੱਖਦੇ ਤੇ ਨਾ ਹੀ ਉਹ ਖਾਣ ਪੀਣ ਸੰਬੰਧੀ ਫੋਕੀਆਂ ਪਾਬੰਦੀਆ ਨੂੰ ਮੰਨਦੇ ਹਨ।

ਇਹ ਫੋਕੀ ਲੀਡਰੀ ਦੇ ਫੁੰਬਿਆਂ ਨੇ ਪੰਥ ਦਾ ਕੀ ਵਿਗਾੜ ਲੈਣਾ ਹੈ ? ਹੁਣ ਹਰ ਸਿੱਖ ਨੇ ਪ੍ਰਣ ਕਰ ਲਿਆ ਹੈ ਕਿ 'ਕਰੋ ਜਾਂ ਮਰੋ'..... "ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥" (ਪੰਨਾ 142) ਸਤਿਗੁਰੂ ਆਪ ਪੰਥ ਦੀ ਰਖਵਾਲੀ ਕਰੇਗਾ।

*(ਦੇਸ ਪ੍ਰਦੇਸ, 18.5.1984)*

# 1984 : ਲਹੂ ਦੇ ਹੰਝੂ

ਸਿੱਖ ਇਤਿਹਾਸ ਦੀ ਸਿਰਜਨਾ ਅਨੇਕਾਂ ਹੀ ਛੋਟੇ ਤੇ ਵੱਡੇ ਘੱਲੂਘਾਰਿਆਂ ਨੇ ਕੀਤੀ ਹੈ। ਇਕ ਨਿੱਕੀ ਜਿਹੀ ਪਰ ਅਗਾਂਹ-ਵਧੂ ਤੇ ਸਿੱਖ ਸੰਤ ਸਿਪਾਹੀਆਂ ਦੀ ਕੌਮ ਨੇ ਅਨੇਕਾਂ ਹੀ ਬਹਾਦਰ ਸ਼ਹੀਦਾਂ ਨੂੰ ਜਨਮ ਦਿੱਤਾ। ਸੱਚ ਤਾਂ ਇਹ ਹੈ ਕਿ ਅਸੀਂ ਨਾਮ-ਧਰੀਕ ਸਿੱਖ ਇਹਨਾਂ ਗੁਰੂ ਪਿਆਰਿਆਂ ਦੀਆਂ ਮਾਰੀਆਂ ਤੇਗ਼ਾਂ ਤੇ ਦੇਗਾਂ ਦੀ ਬਰਕਤ ਨਾਲ ਸਿਰ ਉੱਚਾ ਕਰ ਕੇ ਫ਼ਖ਼ਰ ਨਾਲ ਦੁਨੀਆਂ ਦੇ ਹਰ ਕੋਨੇ ਵਿਚ ਗ਼ੈਰਤ ਨਾਲ ਵਿਚਰ ਰਹੇ ਹਾਂ। ਇਹਨਾਂ ਸੂਰਬੀਰਾਂ ਦੀਆਂ ਕੁਰਬਾਨੀਆਂ ਨੂੰ ਯਾਦ ਕਰ ਕੇ ਸਿੱਖ ਕੌਮ ਭਗਤੀ ਤੇ ਸ਼ਕਤੀ ਦੇ ਸੁਮੇਲ ਨੂੰ ਸਮਤੁਲ ਰੱਖਣ ਲਈ ਉਤਸ਼ਾਹਿਤ ਹੁੰਦੀ ਹੈ।

6 ਜੂਨ, 1984 ਦਾ ਦਿਨ ਵੀ ਸਿੱਖ ਇਤਿਹਾਸ ਵਿਚ ਇਕ ਘੱਲੂਘਾਰੇ ਦੇ ਨਾਮ ਨਾਲ ਲਿਖਿਆ ਜਾਵੇਗਾ। ਇਸ ਦਿਨ ਆਜ਼ਾਦ ਅਖੌਤੀ ਸੈਕੂਲਰ ਸਟੇਟ ਹਿੰਦੁਸਤਾਨ ਦੀ ਹਿੰਦੂ ਸਰਕਾਰ ਨੇ ਸ੍ਰੀ ਅਕਾਲ ਤਖ਼ਤ, ਅੰਮ੍ਰਿਤਸਰ ਨੂੰ ਬੰਬਾਂ ਨਾਲ ਉਡਾ ਦਿੱਤਾ ਤੇ ਹਜ਼ਾਰਾਂ ਹੀ ਸਿੰਘ ਸਿੰਘਣੀਆਂ ਅਤੇ ਬੱਚੇ ਮਿਲਟਰੀ ਨੇ ਸਟੇਨ ਗੰਨਾਂ ਨਾਲ ਭੁੰਨ ਦਿੱਤੇ। ਅਨੇਕਾਂ ਹੀ ਨਿਰਦੋਸ਼ ਗੁਰੂ ਦੇ ਸੇਵਕ ਔਰਤਾਂ ਤੇ ਬੱਚੇ ਸਤਿਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਿਵਸ ਦੀ ਯਾਦ ਵਿਚ ਦਰਬਾਰ ਸਾਹਿਬ ਅੰਮ੍ਰਿਤਸਰ ਪਹੁੰਚੇ ਸਨ, ਜ਼ਾਲਮਾਂ ਦੀਆਂ ਨਿਰਦਈ ਤੋਪਾਂ ਨਾਲ ਸ਼ਹੀਦ ਕਰ ਦਿੱਤੇ ਗਏ। ਇੰਨਾ ਜ਼ੁਲਮ ਹੋਣ ਦੇ ਬਾਵਜੂਦ ਹੁਣ ਤਕ ਵੀ ਪੰਜਾਬ ਦੀ ਸਿੱਖ ਵਸੋਂ ਡਰ ਤੇ ਸਹਿਮ ਦਾ ਜੀਵਨ ਜੀਉਂ ਰਹੀ ਹੈ। ਪੰਜਾਬੋਂ ਆਏ ਲੋਕ ਇਹਨਾਂ ਜ਼ਾਲਮਾਂ ਦੀਆਂ ਲੂੰ-ਕੰਡੇ ਖੜੇ ਕਰਨ ਵਾਲੀਆਂ ਕਰਤੂਤਾਂ ਦੱਸਦੇ ਹਨ। ਪੰਜਾਬ ਵਿਚ ਇਸ ਸਮੇਂ ਮਿਲਟਰੀ ਹੀ ਮਿਲਟਰੀ ਨਜ਼ਰ ਆਉਂਦੀ ਹੈ। ਇੰਦਰਾ ਸਰਕਾਰ ਪੂਰੀ ਸ਼ਕਤੀ ਨਾਲ ਸਿੱਖ ਨਸਲ ਨੂੰ ਖ਼ਤਮ ਜਾਂ ਨਿਰਬਲ ਕਰਨ ਲਈ ਤੁਲੀ ਬੈਠੀ ਹੈ, ਸਮਾਂ ਦੱਸੇਗਾ ਕਿ ਹਾਲਾਤ ਕਿਸ ਕਰਵਟ ਬੈਠਦੇ ਹਨ।

ਲਾਸ਼ਾਂ ਦੇ ਅੰਬਾਰ, ਗੁਰਦੁਆਰਿਆਂ ਨੂੰ ਢਾਹ ਢੇਰੀ ਕਰਨਾ, ਰਹਿੰਦੇ ਸਿੱਖਾਂ ਦੇ ਸਿਰਾਂ ਦੇ ਮੁੱਲ ਪੈਣੇ ਅਤੇ ਜ਼ੁਲਮ ਦੀ ਚੱਕੀ ਵਿਚ ਝੂਠੇ ਮੁਕੱਦਮੇ ਦਰਜ ਕਰਨੇ, ਵਕਤ ਦੀਆਂ ਹਕੂਮਤਾਂ ਦੇ ਜ਼ੁਲਮ ਸਿੱਖ ਕੌਮ ਨੇ ਪਹਿਲੀ ਵਾਰ ਨਹੀਂ ਤੱਕੇ। ਸਿੱਖ ਕੌਮ ਦਾ ਜਨਮ ਹੀ ਖੰਡੇ ਦੀ ਧਾਰ ਤੋਂ ਹੋਇਆ ਹੈ। ਸੱਚ ’ਤੇ ਚੱਲਣਾ ਅਤਿ ਕਠਿਨ ਹੈ, ਜਦ ਕਿ ਹਰ ਪਾਸੇ ਝੂਠ ਦੀ ਕਾਲੀ ਹਨੇਰੀ ਰਾਤ ਦਾ ਪਾਸਾਰਾ ਹੋਵੇ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਮੁਸਲਮਾਨ ਹਾਕਮਾਂ ਤੇ ਪਹਾੜੀ ਰਾਜਿਆਂ ਨੇ ਅਨੰਦਪੁਰ ਦੁਆਲੇ ਬਹੁਤ

ਲੰਮਾ ਸਮਾਂ ਘੇਰਾ ਪਾ ਰੱਖਿਆ ਸੀ। ਅੱਜ-ਕੱਲ੍ਹ ਦੇ ਦਿੱਲੀ ਦੇ ਤਾਜਦਾਰਾਂ ਦੇ ਬਾਬਿਆਂ ਤੇ ਨਕੜਦਾਦਿਆਂ ਨੇ ਝੂਠੀਆਂ ਕਸਮਾਂ ਖਾ ਕੇ ਘੇਰਾ ਚੁੱਕਣ ਦਾ ਬਚਨ ਦਿੱਤਾ ਸੀ ਪਰ ਹੋਇਆ ਕੀ ? ਹਜ਼ਾਰਾਂ ਹੀ ਸਿੰਘ ਸਿੰਘਣੀਆਂ ਤੇ ਬੱਚੇ ਸ਼ਹੀਦ ਕਰ ਦਿੱਤੇ। ਅਨੇਕਾਂ ਹੀ ਸਰਸਾ ਨਦੀ ਦੇ ਭੇਟ ਚੜ੍ਹੇ ਤੇ ਬਹੁਤ ਸਾਰੇ ਗੁਰੂ ਪਾਤਿਸ਼ਾਹ, ਉਹਨਾਂ ਦੇ ਦਰਬਾਰੀ ਕਵੀਆਂ ਤੇ ਫ਼ਿਲਾਸਫ਼ਰਾਂ ਦੇ ਹੱਥ ਲਿਖਤ ਗ੍ਰੰਥ ਵੀ ਸਰਸਾ ਨਦੀ ਵਿਚ ਰੁੜ੍ਹ ਗਏ। ਮਾਤਾ ਗੁਜਰੀ ਜੀ ਤੇ ਗੁਰੂ ਕੇ ਮਹਿਲ ਅਤੇ ਬੱਚੇ ਵਿਛੜ ਗਏ। ਮਾਤਾ ਜੀ ਤੇ ਦੋ ਛੋਟੇ ਸਾਹਿਬਜ਼ਾਦੇ ਕਪਟੀ ਗੰਗੂ ਬ੍ਰਾਹਮਣ ਨੇ ਜ਼ਾਲਮਾਂ ਦੇ ਹਵਾਲੇ ਕਰ ਦਿੱਤੇ। ਫ਼ਤਹਿਗੜ੍ਹ ਸਾਹਿਬ ਗੁਰਦੁਆਰਾ ਛੋਟੇ ਸਾਹਿਬਜ਼ਾਦੇ ਤੇ ਮਾਤਾ ਜੀ ਦੀ ਸ਼ਹਾਦਤ ਦੀ ਨਿਸ਼ਾਨੀ ਹੈ। 22 ਦਸੰਬਰ, 1704 ਚਮਕੌਰ ਸਾਹਿਬ ਦੀ ਗੜ੍ਹੀ ਵੀ ਇਸੇ ਤਰ੍ਹਾਂ ਘੱਲੂਘਾਰੇ ਦੀ ਯਾਦਗਾਰ ਹੈ। ਇਸ ਵਿਚ ਵੀ ਹਜ਼ਾਰਾਂ ਸਿੰਘਾਂ ਦਾ ਜਾਨੀ ਤੇ ਮਾਲੀ ਨੁਕਸਾਨ ਹੋਇਆ। ਪਰ ਪੰਥ ਦੇ ਵਾਲੀ ਗੁਰੂ ਗੋਬਿੰਦ ਸਿੰਘ ਅਡੋਲ ਸੱਚੇ ਮਾਰਗ 'ਤੇ ਚੱਲਦੇ ਰਹੇ ਤੇ ਸੰਗਤਾਂ ਨੂੰ ਸੱਚੀ ਸੇਧ ਦਿੰਦੇ ਰਹੇ।

**ਦੇਹ ਸਿਵਾ ਬਰ ਮੋਹਿ ਇਹੈ,**
**ਸੁਭ ਕਰਮਨ ਤੇ ਕਬਹੂੰ ਨ ਟਰੋਂ॥**
**ਨ ਡਰੋਂ ਅਰੁ ਸੋਂ ਜਬ ਜਾਇ ਲਰੋਂ,**
**ਨਿਸਚੈ ਕਰ ਆਪਨੀ ਜੀਤ ਕਰੋਂ॥**
**ਅਰੁ ਸਿਖ ਹੋਂ ਆਪਨੇ ਹੀ ਮਨ ਕੌਂ,**
**ਇਹ ਲਾਲਚ ਹਉ ਗੁਨ ਤਉ ਉਚਰੋਂ॥**
**ਜਬ ਆਵ ਕੀ ਅਉਧ ਨਿਧਾਨ ਬਨੈ,**
**ਅਤ ਹੀ ਰਨ ਮੈ ਤਬ ਜੂਝ ਮਰੋਂ॥** *(ਸ੍ਵੈਯਾ, ਚੰਡੀ ਚਰਿਤ੍ਰ)*

ਦੀ ਮਿਸਾਲ ਕਾਇਮ ਕੀਤੀ। ਦਸਮ ਪਾਤਿਸ਼ਾਹ ਦੇ ਜੋਤੀ ਜੋਤਿ ਸਮਾਉਣ ਬਾਅਦ ਵੀ ਇਹ ਘੱਲੂਘਾਰੇ ਜਾਰੀ ਰਹੇ।

ਸੰਨ 1748 ਰਾਮਰੌਣੀ, ਕੱਚੀ ਗੜ੍ਹੀ ਜਾਂ ਕਿਲ੍ਹਾ (ਰਾਮਗੜ੍ਹ ਅੰਮ੍ਰਿਤਸਰ) ਵਿਚ 500 ਸਿੰਘ ਸਨ। ਅਦੀਨਾ ਬੇਗ ਦੀਆਂ ਫ਼ੌਜਾਂ ਨੇ ਘੇਰਾ ਪਾ ਰੱਖਿਆ ਸੀ। ਜੱਸਾ ਸਿੰਘ ਰਾਮਗੜ੍ਹੀਆ ਅਦੀਨਾ ਬੇਗ ਦਾ ਸਿਪਾਹ-ਸਾਲਾਰ ਸੀ, ਸਿੱਖਾਂ ਵਿਰੁੱਧ ਲੜਿਆ। ਪਰ ਸਿੱਖਾਂ ਦੀਆਂ ਕੁਰਬਾਨੀਆਂ ਤੇ ਕਤਲੇਆਮ ਨੂੰ ਦੇਖ ਕੇ ਪਸੀਜ ਗਿਆ। ਪੰਥ ਪਾਸੋਂ ਮੁਆਫ਼ੀ ਮੰਗ ਕੇ ਸਿੱਖ ਫ਼ੌਜਾਂ ਨਾਲ ਆ ਰਲਿਆ। 5 ਫ਼ਰਵਰੀ, 1762 ਵਿਚ ਵੱਡਾ ਘੱਲੂਘਾਰਾ ਹੋਇਆ। ਅਬਦਾਲੀ ਤੇ ਸਿੱਖਾਂ ਵਿਚ ਜੰਗ ਹੋਈ। ਇਸ ਵਿਚ ਸਿੱਖਾਂ ਦੀ ਹਾਰ ਹੋਈ। *ਤਾਰੀਖ਼ਿ-ਅਹਿਮਦੀ* ਵਿਚ 30,000 ਸਿੰਘ ਸ਼ਹੀਦ ਹੋਏ ਲਿਖਿਆ ਹੈ। ਮੁਹੰਮਦ ਲਤੀਫ਼ ਤੇ ਕਨ੍ਹਈਆ ਲਾਲ 24,000 ਦੱਸਦਾ ਹੈ। ਖ਼ੈਰ, ਸਿੱਖ ਖ਼ਤਮ ਨਾ ਹੋਏ। ਲੁਕ ਛਿਪ ਕੇ ਸਮੇਂ ਦੀ ਉਡੀਕ ਕਰਨ ਲੱਗੇ। ਮੈਲਕਮ ਲਿਖਦਾ ਹੈ :

> ਸਿੱਖ ਭਾਵੇਂ ਅਤਿ ਨਿਰਬਲ ਹੋ ਚੁੱਕੇ ਸਨ, ਪਰ ਉਹਨਾਂ ਈਨ ਨਹੀਂ ਸੀ ਮੰਨੀ। ਸਿੱਖ ਕੌਮ ਆਪਣੇ ਸਮੁੱਚੇ ਮੁੱਢਲੇ ਇਤਿਹਾਸ ਵਿਚ ਉਸ ਲਾਟ ਵਾਂਗ ਬਲੀ ਹੈ, ਜਿਸ ਨੂੰ ਜਿੰਨਾ ਬੁਝਾਉਣ ਦੀ ਕੋਸ਼ਿਸ਼ ਕੀਤੀ ਗਈ, ਉਹ ਵਧੇਰੇ

ਜ਼ੋਰ ਨਾਲ ਭੜਕੀ। ਉਹਨਾਂ ਅੰਦਰ ਇਹ ਭਾਵਨਾ ਪੈਦਾ ਹੋ ਗਈ ਸੀ ਕਿ ਉਹ ਇਕ 'ਕੌਮ' ਹਨ, ਉਹ ਕੇਵਲ ਲੁਟੇਰਿਆਂ ਦਾ ਟੋਲਾ ਹੀ ਨਹੀਂ ਸਨ, ਜਿਸ ਨੂੰ ਕਿਸੇ ਵੀ ਕਾਨੂੰਨ ਦੁਆਰਾ ਬਣੀ ਸਰਕਾਰ ਦਬਾਉਂਦੀ, ਸਤਾਉਂਦੀ ਤੇ ਕੁਚਲਦੀ ਰਹੇ।

ਮੁਈਨ-ਉਦ-ਦੀਨ ਜਿਸ ਨੂੰ ਸਿੱਖ ਮੀਰ ਮੰਨੂੰ ਆਖਦੇ ਹਨ, ਨੇ ਅਕਹਿ ਜ਼ੁਲਮ ਢਾਹੇ। ਸਿੱਖੀ ਸਰੂਪ ਤੇ ਸਿੱਖ ਕੌਮ ਨੂੰ ਖ਼ਤਮ ਕਰਨ ਦਾ ਬੀੜਾ ਚੁੱਕਿਆ। ਪਰ ਸਿੱਖ ਹੱਸ ਹੱਸ ਕੇ ਆਰਿਆਂ ਨਾਲ ਦੋਫਾੜ ਹੁੰਦੇ ਰਹੇ ਤੇ ਗਾਉਂਦੇ ਰਹੇ:

*ਮੰਨੂੰ ਸਾਡੀ ਦਾਤਰੀ, ਅਸੀਂ ਮੰਨੂੰ ਦੇ ਸੋਇ।*
*ਜਿਉਂ ਜਿਉਂ ਮੰਨੂੰ ਵੱਢਦਾ ਅਸੀਂ ਦੂਣੇ ਚਉਣੇ ਹੋਇ।*

ਮੁਹੰਮਦ ਲਤੀਫ਼ ਲਿਖਦਾ ਹੈ:

ਮੀਰ ਮੰਨੂੰ ਨੇ ਪਹਾੜੀ ਰਾਜਿਆਂ ਨੂੰ ਸਖ਼ਤ ਹੁਕਮ ਜਾਰੀ ਕਰ ਦਿੱਤੇ ਕਿ ਸਿੱਖ ਪਕੜ ਕੇ ਪਿੰਜਰਿਆਂ ਵਿਚ ਬੰਦ ਕਰ ਕੇ ਲਾਹੌਰ ਭੇਜਣਾ। ਇਹਨਾਂ ਹੁਕਮਾਂ ਦੀ ਪਾਲਣਾ ਹੋਈ ਤੇ ਸੈਂਕੜੇ ਸਿੱਖ ਰੋਜ਼ਾਨਾ ਲਾਹੌਰ ਭੇਜੇ ਗਏ ਅਤੇ ਦਿੱਲੀ ਦਰਵਾਜ਼ੇ ਤੋਂ ਬਾਹਰ ਨਖਾਸ ਜਾਂ ਸ਼ਹੀਦ ਗੰਜ ਵਿਖੇ ਲੱਖਾਂ ਦਰਸ਼ਕਾਂ ਸਾਹਮਣੇ ਕਤਲ ਕੀਤੇ ਗਏ।

ਉਪਰ ਲਿਖੇ ਇਤਿਹਾਸਕ ਹਵਾਲਿਆਂ ਤੋਂ ਸਿੱਧ ਹੁੰਦਾ ਹੈ ਕਿ ਸਿੱਖਾਂ 'ਤੇ ਜ਼ੁਲਮ ਨਵੀਂ ਗੱਲ ਨਹੀਂ। ਇਹਨਾਂ ਦਾ ਨਿਰਾਲਾਪਨ ਤੇ ਨਿਆਰਾ ਗੁਰਮਤਿ ਫ਼ਲਸਫ਼ਾ ਦੁਸ਼ਮਣਾਂ ਦੀਆਂ ਨਜ਼ਰਾਂ ਵਿਚ ਖਟਕਦਾ ਰਿਹਾ ਹੈ ਤੇ ਰਹੇਗਾ। ਸਿੱਖ ਕੌਮ ਆਪਣੀ ਪੁਰਾਤਨ ਪ੍ਰੰਪਰਾ 'ਤੇ ਚੱਲਦੀ ਰਹੇਗੀ ਤੇ ਜ਼ੁਲਮ ਦਾ ਮੁਕਾਬਲਾ ਕਰਦੀ ਰਹੇਗੀ। ਗੁਰੂ ਪਾਤਿਸ਼ਾਹ ਨੇ ਖ਼ਾਲਸੇ ਨੂੰ ਹੁਕਮ ਕਰ ਕੇ ਦ੍ਰਿੜ੍ਹ ਕਰਵਾ ਦਿੱਤਾ ਹੈ:

**ਖ਼ਾਲਸਾ ਜੋ ਨਿਰਧਨ ਕੋ ਪਾਲੇ॥**
**ਖ਼ਾਲਸਾ ਸੋ ਜੋ ਦੁਸਟ ਕਉ ਗਾਲੇ॥**

ਤਥਾ:

**ਸੰਤ ਉਬਾਰਨ ਦੁਸਟ ਉਖਾੜਨ ਜੈ ਤੇਗੰ ਜੈ ਤੇਗੰ॥**

ਗੋਕਲ ਚੰਦ ਨਾਰੰਗ ਆਪਣੀ ਪੁਸਤਕ *Tranformation of Sikhism* ਵਿਚ ਲਿਖਦਾ ਹੈ:

ਗੁਰੂ ਗੋਬਿੰਦ ਸਿੰਘ ਦੇ ਸਮੇਂ ਵਿਚ ਵਿਗਸਣ ਵਾਲਾ ਬੀਜ ਗੁਰੂ ਨਾਨਕ ਨੇ ਬੀਜਿਆ ਸੀ ਅਤੇ ਉਹਨਾਂ ਦੇ ਉਤਰਾਧਿਕਾਰੀਆਂ ਨੇ ਸਿੰਜਿਆ ਸੀ। ਉਹ ਤੇਗ਼ ਜਿਸ ਨੇ ਖ਼ਾਲਸੇ ਦੀ ਪ੍ਰਤਿਸ਼ਠਾ ਦਾ ਮਾਰਗ ਬਣਾਇਆ, ਨਿਰਸੰਦੇਹ ਗੁਰੂ ਗੋਬਿੰਦ ਸਿੰਘ ਨੇ ਢਾਲੀ ਸੀ, ਪ੍ਰੰਤੂ ਉਸ ਦਾ ਫ਼ੌਲਾਦ ਗੁਰੂ ਨਾਨਕ ਨੇ ਪ੍ਰਦਾਨ ਕੀਤਾ ਸੀ, ਜਿਹੜਾ ਕਿ ਮਾਨੋਂ ਉਹਨਾਂ ਨੇ ਹਿੰਦੂ ਖਣਿਜ ਨੂੰ ਢਾਲ ਕੇ ਲੋਕਾਂ ਵਿੱਚੋਂ ਜੜ੍ਹਤਾ ਤੇ ਵਹਿਮਪ੍ਰਸਤੀ ਤਥਾ ਪੁਜਾਰੀਆਂ ਦੇ ਦੰਭ ਤੇ ਪਾਖੰਡ ਦੀ ਮੈਲ ਨੂੰ ਕੱਢ ਕੇ ਤਿਆਰ ਕੀਤਾ ਸੀ।

ਸ਼ਹੀਦਾਂ ਦੇ ਸਿਰਤਾਜ ਗੁਰੂ ਅਰਜਨ ਤੇ ਨੌਵੇਂ ਪਾਤਿਸ਼ਾਹ ਗੁਰੂ ਤੇਗ਼ ਬਹਾਦਰ ਨੇ ਖ਼ੂਨ ਨਾਲ ਇਸ ਬੂਟੇ ਨੂੰ ਸਿੰਜਿਆ। ਕਵੀ ਬੁੱਲ੍ਹੇ ਸ਼ਾਹ ਲਿਖਦਾ ਹੈ :

*ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ ਤੋ ਸੁੰਨਤ ਹੋਤੀ ਸਭ ਕੀ।*

ਹਿੰਦੂ, ਹਿੰਦੀ, ਹਿੰਦੁਸਤਾਨ ਦੇ ਨਾਹਰੇ ਲਾਉਣ ਵਾਲਿਆਂ ਨੂੰ ਧਿਰਕਾਰ ਹੈ, ਜਿਹੜੇ ਆਪਣਾ ਪਿਛੋਕੜ ਭੁੱਲ ਬੈਠੇ ਹਨ। ਸਾਰੇ ਹਿੰਦੂ ਮਾੜੇ ਨਹੀਂ। ਬਹੁਤ ਸਾਰੇ ਗੁਰੂ ਘਰ ਦੇ ਸ਼ਰਧਾਲੂ ਹਨ ਪਰ ਮੁਲਕ ਦੀ ਵਾਗਡੋਰ ਕੱਟੜ ਹਿੰਦੂ ਫ਼ਿਰਕਾ-ਪ੍ਰਸਤਾਂ ਦੇ ਹੱਥ ਆ ਚੁੱਕੀ ਹੈ। 1947 ਤੋਂ ਲੈ ਕੇ ਹੁਣ ਤਕ ਘੱਟ-ਗਿਣਤੀ ਵਾਲੇ ਫ਼ਿਰਕਿਆਂ ’ਤੇ ਹਮਲੇ ਜਾਰੀ ਹਨ। ਖ਼ਾਸ ਕਰਕੇ ਸਿੱਖਾਂ ਨੂੰ ਗ਼ਲਤ ਪ੍ਰਾਪੇਗੰਡੇ ਰਾਹੀਂ ਬਦਨਾਮ ਕਰ ਕੇ ਖ਼ਤਮ ਕਰਨਾ ਹਿੰਦ ਸਰਕਾਰ ਦਾ ਪਲਾਨ ਹੈ। ਜੇਕਰ ਕੋਈ ਹਿੰਦੂ ਸੱਚ ਆਖਦਾ ਵੀ ਹੈ ਤਾਂ ਉਸ ਦੀ ਕੌਣ ਸੁਣਦਾ ਹੈ ? ਹਿੰਦੁਸਤਾਨ ਦੀ 1956 ਵਿਚ ਪਾਰਲੀਮੈਂਟ ਦੀ ਇਕ ਬੈਠਕ ਵਿਚ ਬੋਲਦਿਆਂ ਅਸ਼ੋਕ ਮਹਿਤਾ ਨੇ ਆਖਿਆ, “ਦੇਸ਼ ਦੀ ਵੱਡੀ ਬਹੁ-ਗਿਣਤੀ ਦੇਸ਼ ਦੇ ਇਕ ਛੋਟੇ ਜਿਹੇ ਹਿੱਸੇ ਵਿਚ ਵੀ ਘੱਟ-ਗਿਣਤੀ ਦੀ ਤਾਕਤ ਬਰਦਾਸ਼ਤ ਕਰਨ ਨੂੰ ਤਿਆਰ ਨਹੀਂ। ਅਸੀਂ ਦੇਸ਼ ਦੀ ਸਿਆਸਤ ਵਿਚ ਇਸ ਘੱਟ-ਗਿਣਤੀ ਨੂੰ ਆਪਣੇ ਨਾਲ ਕਿਸ ਤਰ੍ਹਾਂ ਰੱਖ ਸਕਾਂਗੇ, ਜੇ ਹਰ ਥਾਂ, ਹਰ ਸੂਬੇ ਵਿਚ ਤੇ ਹਰ ਤਰ੍ਹਾਂ ਦੇ ਹਾਲਾਤ ਵਿਚ ਬਹੁ-ਗਿਣਤੀ ਆਪਣੇ ਆਪ ਨੂੰ ਬਹੁ-ਗਿਣਤੀ ਵਿਚ ਰੱਖਣਾ ਚਾਹੁੰਦੀ ਹੋਵੇ।’ ਬਹੁ-ਗਿਣਤੀ ਦੀ ਸੀਨਾ-ਜ਼ੋਰੀ ਦੀਆਂ ਮਿਸਾਲਾਂ ਪੰਜਾਬ ਵਿੱਚੋਂ ਅਕਾਲੀ ਮਨਿਸਟਰੀ ਦਾ ਖ਼ਾਤਮਾ ਕਰ ਕੇ ਆਪਣੇ ਚਮਚਿਆਂ ਨੂੰ ਸਤਾ ਵਿਚ ਲਿਆਉਣਾ—ਇਹੋ ਹਾਲ ਕਸ਼ਮੀਰ ਵਿਚ ਡਾਕਟਰ ਫ਼ਾਰੂਕ ਅਬਦੁੱਲਾ ਦੀ ਸਰਕਾਰ ਨੂੰ ਡਿਸਮਿਸ ਕਰ ਕੇ ਆਪਣੀ ਕਠਪੁਤਲੀ ਸਰਕਾਰ ਨੂੰ ਚਾਰ ਦਿਨ ਦੀ ਚਾਂਦਨੀ ਦੀ ਬਖ਼ਸ਼ੀਸ਼ ਦਿੱਤੀ। ਹਿੰਦੁਸਤਾਨ ਸਰਕਾਰ ਦਾ ਸੈਕੁਲਰਇਜ਼ਮ ਦਾ ਪਾਜ ਨੰਗਾ ਹੋ ਕੇ ਦੁਨੀਆਂ ਸਾਹਮਣੇ ਆ ਗਿਆ ਹੈ। ਅਕਾਲੀਆਂ ਦੀਆਂ ਮੰਗਾਂ ਅਨੰਦਪੁਰ ਸਾਹਿਬ ਦਾ ਮਤਾ, ਸਿਆਸਤ ਤੇ ਧਰਮ ਨਿਰਪੱਖਤਾ ਦੇ ਅਸੂਲ ’ਤੇ ਪੂਰੀਆਂ ਉਤਰਦੀਆਂ ਹਨ, ਪਰ ਕਿਉਂਕਿ ਇਹਨਾਂ ਮੰਗਾਂ ਦੀ ਪੂਰਤੀ ਨਾਲ ਸਿੱਖ ਹਿਰਦਾ ਸ਼ਾਂਤ ਹੁੰਦਾ ਸੀ, ਇਸ ਲਈ ਫ਼ਿਰਕੂ ਅਤਿਵਾਦੀ, ਵੱਖਵਾਦੀ ਆਖ ਕੇ ਭੰਡਿਆ ਜਾ ਰਿਹਾ ਹੈ।

ਬਾਬਾ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲੇ ‘ਸੱਚ’ ਨੂੰ ਖੁੱਲ੍ਹੇਆਮ ਕਹਿ ਰਹੇ ਸਨ। ਇਹ ਸੱਚ ਦਾ ਨਾਹਰਾ ਕੱਟੜ ਫ਼ਿਰਕਾਪ੍ਰਸਤ ਹਿੰਦੂ ਰਾਜ ਦੇ ਪਾਜ ਉਘੇੜਦਾ ਸੀ ਤੇ ਦੁਨੀਆਂ ਨੂੰ ਸਿੱਖਾਂ ’ਤੇ ਹੋ ਰਹੇ ਜ਼ੁਲਮਾਂ ਦਾ ਨਸ਼ਰ ਕਰਦਾ ਸੀ। ਇਸ ਲਈ ਸੰਤ ਜਰਨੈਲ ਸਿੰਘ ਸਰਕਾਰ ਦਾ ਦੁਸ਼ਮਨ ਬਣ ਗਿਆ। ਭਿੰਡਰਾਂਵਾਲਾ ਤੇ ਉਸ ਦੇ ਹਜ਼ਾਰਾਂ ਹੀ ਸਾਥੀ ਮੌਤ ਦੇ ਘਾਟ ਉਤਾਰ ਦਿੱਤੇ—ਨਾਲ ਹੀ ਪਾਪੀਆਂ ਨੇ ਬੇਗੁਨਾਹ ਦਰਸ਼ਨ ਅਭਿਲਾਸ਼ੀਆਂ ਨੂੰ ਅਨਿਆਈ ਮੌਤੇ ਮਾਰ ਦਿੱਤਾ। ਮਹਾਨ ਪਵਿੱਤਰ ਅਸਥਾਨ ਦੀ ਪਵਿੱਤਰਤਾ ਭੰਗ ਕੀਤੀ, ਅੰਮ੍ਰਿਤਸਰ ਸਰੋਵਰ ਖ਼ੂਨੋ ਖ਼ੂਨ ਕਰ ਦਿੱਤਾ। ਅਕਾਲ ਤਖ਼ਤ ਨੂੰ ਢਾਹ ਢੇਰੀ ਕਰ ਕੇ ਸਿੱਖਾਂ ਦੀ ਸਰਦਾਰੀ ਨੂੰ ਵੰਗਾਰਿਆ। ਇਸ ਸਮੇਂ ਹਰ ਸਿੱਖ, ਕੀ ਬੁੱਢਾ, ਕੀ ਜੁਆਨ, ਕੀ ਬੱਚਾ ਤੇ ਕੀ ਔਰਤ, ਬਦਲੇ ਦੀ ਭਾਵਨਾ ਨਾਲ ਉਬਲ ਰਿਹਾ ਹੈ। ਪਤਾ ਨਹੀਂ ਕਦੋਂ ਇਹ ਲਾਵਾ ਫੁੱਟ ਕੇ ਇਹਨਾਂ ਪਾਪੀਆਂ ਨੂੰ ਨਾਸ਼ ਕਰ ਦੇਵੇ।

ਕਈ ਵਕਤ ਦੀਆਂ ਸਰਕਾਰਾਂ ਜ਼ੁਲਮ ਕਰਦੀਆਂ ਨਾਸ ਹੋ ਗਈਆਂ। ਪੁਰਾਤਨ ਤੇ ਵਰਤਮਾਨ ਇਤਿਹਾਸ ਗਵਾਹ ਹੈ ਕਿ ਬੰਦੂਕ ਦੀ ਗੋਲੀ ਸਿੱਖ ਕੌਮ ਨੂੰ ਦਬਾ ਨਹੀਂ ਸਕੇਗੀ। ਹਿੰਦੂ ਸਰਕਾਰ ਦਾ ਹਸ਼ਰ ਵੀ ਮੁਗ਼ਲਾਂ ਤੇ ਗੋਰਾ ਸ਼ਾਹੀ ਵਾਲਾ ਹੀ ਹੋਵੇਗਾ। ਹਿੰਦ ਸਰਕਾਰ ਤੇ ਸਿੱਖਾਂ ਵਿਚ ਹੁਣ ਬਹੁਤ ਵੱਡਾ ਪਾੜਾ ਪੈ ਚੁੱਕਿਆ ਹੈ। ਹਿੰਦੂ ਤੇ ਸਿੱਖ ਵੀ ਇਕ ਦੂਸਰੇ ’ਤੇ ਇਤਬਾਰ ਨਹੀਂ ਕਰ ਰਹੇ। ਜੇਕਰ ਅਕਾਲੀ ਦਲ ਦੀਆਂ ਸਾਰੀਆਂ ਮੰਗਾਂ ਪੂਰੀਆਂ ਵੀ ਕਰ ਦਿੱਤੀਆਂ ਜਾਣ ਤਾਂ ਵੀ ਸਿੱਖ ਕੌਮ ਅਕਾਲ ਤਖ਼ਤ ਦੀ ਘੋਰ ਬੇਅਦਬੀ ਨੂੰ ਸਦਾ ਯਾਦ ਰੱਖੇਗੀ ਅਤੇ ਸਮਾਂ ਆਉਣ ’ਤੇ ਪਾਈ ਭਾਜੀ ਵਿਆਜ ਸਮੇਤ ਵਾਪਸ ਕਰ ਕੇ ਸਾਹ ਲਵੇਗੀ। ਇਹ ਸਾਡੀ ਪ੍ਰੰਪਰਾ ਹੈ ਤੇ ਸੀਨਾ-ਬਸੀਨਾ ਚਲੀ ਆ ਰਹੀ ਮਰਯਾਦਾ ਹੈ।

*(ਦੇਸ ਪ੍ਰਦੇਸ, 10.8.1984)*

# ਸ਼ਾਹ ਮੁਹੰਮਦਾ ਅੰਤ ਨੂੰ ਸੋਈ ਹੋਣਾ
# ਜੋ ਕਰੇਗਾ ਖ਼ਾਲਸਾ ਪੰਥ ਮੀਆਂ

ਸਿਆਸੀ ਪੰਡਿਤਾਂ ਦੇ ਅਖਾਣ ਮੁਤਾਬਿਕ ਇਤਿਹਾਸ ਖੂਹ ਦੀਆਂ ਟਿੰਡਾਂ ਵਾਂਗੂੰ ਬਾਰ ਬਾਰ ਦੁਹਰਾਇਆ ਜਾਂਦਾ ਹੈ। ਸ਼ਾਇਦ ਅੱਜ-ਕੱਲ੍ਹ ਅੰਮ੍ਰਿਤਧਾਰੀ ਸਿੰਘ ਸਿੰਘਣੀਆਂ 'ਤੇ ਹੋ ਰਿਹਾ ਜ਼ੁਲਮ ਪਿਛਲੇ ਇਤਿਹਾਸ ਦੇ ਵਰਕੇ ਦੀ ਹੀ ਤਸਵੀਰ ਹੈ। ਪੰਜ ਸਦੀਆਂ ਪੁਰਾਣਾ ਸਿੱਖ ਇਤਿਹਾਸ ਖ਼ੂਨ ਭਿੱਜਾ ਹੀ ਕਿਹਾ ਜਾ ਸਕਦਾ ਹੈ। ਇਸ ਸਮੇਂ ਵਿਚ ਸਿੱਖ ਕੌਮ ਨੇ ਕਈ ਤਬਾਹੀ ਦੇ ਝੱਖੜਾਂ ਦਾ ਮੁਕਾਬਲਾ ਕੀਤਾ। ਕਈ ਮੱਲਾਂ ਵੀ ਮਾਰੀਆਂ ਤੇ ਕਈ ਵੇਰਾਂ ਹਾਰ ਦਾ ਮੂੰਹ ਵੀ ਵੇਖਿਆ, ਪਰ ਈਨ ਕਦੇ ਨਹੀਂ ਮੰਨੀ। ਉਂਜ ਵੇਖਿਆ ਜਾਵੇ ਤਾਂ ਵਕਤੀ ਜਿੱਤਾਂ ਹਾਰਾਂ ਤਾਂ ਹਰ ਮੁਲਕ ਤੇ ਕੌਮ ਦੇ ਇਤਿਹਾਸ ਵਿਚ ਆਉਂਦੀਆਂ ਹਨ। ਹਿੰਦੂ ਕੌਮ 'ਤੇ ਵੀ ਐਸਾ ਸਮਾਂ ਆਇਆ ਜਿਸ ਨੂੰ ਅਤਿ ਕਠਿਨਾਈਆਂ ਤੇ ਜ਼ਿੱਲਤ ਭਰਿਆ ਆਖ ਸਕਦੇ ਹਾਂ। ਇਹ ਗ਼ੁਲਾਮੀ ਦਾ ਸਮਾਂ ਕਈ ਸਦੀਆਂ ਰਿਹਾ, ਜਿਸ ਦਾ ਅਸਰ ਹਰ ਬੰਦੇ ਦੇ ਦਿਲ ਦਿਮਾਗ਼ 'ਤੇ ਭਾਰੂ ਰਹਿਣ ਕਰ ਕੇ ਸਮਾਜੀ ਪੱਖੋਂ ਵੀ ਹੀਣਾ ਤੇ ਨੀਵਾਂ ਰਿਹਾ।

ਪੰਦਰ੍ਹਵੀਂ ਸਦੀ ਦੇ ਅੰਤਲੇ ਦਹਾਕੇ ਵਿਚ ਦਿੱਲੀ ਦੇ ਬਾਦਸ਼ਾਹ ਸਿਕੰਦਰ ਲੋਧੀ ਬਾਰੇ ਤਾਰੀਖ਼-ਏ-ਦਉਦੀ ਦਾ ਰਚੇਤਾ ਲਿਖਦਾ ਹੈ ਕਿ ਉਸ ਨੇ ਮਥਰਾ ਦੇ ਹਿੰਦੂ ਮੰਦਰਾਂ ਨੂੰ ਢਾਹ ਢੇਰੀ ਕਰ ਕੇ ਕਾਫ਼ਰਾਂ ਦੇ ਇਸ ਵੱਡੇ ਗੜ੍ਹ ਨੂੰ ਮਿੱਟੀ ਵਿਚ ਮਿਲਾ ਦਿੱਤਾ ਸੀ ਅਤੇ ਮੰਦਰਾਂ ਦੀਆਂ ਪੱਥਰਾਂ ਦੀਆਂ ਮੂਰਤੀਆਂ ਨੂੰ ਕਸਾਈਆਂ ਦੇ ਹਵਾਲੇ ਕਰ ਦਿੱਤਾ ਸੀ ਤਾਂ ਕਿ ਉਹ ਉਹਨਾਂ ਨੂੰ ਗਊ ਦਾ ਮਾਸ ਤੋਲਣ ਲਈ ਵੱਟਿਆਂ ਦੇ ਤੌਰ 'ਤੇ ਇਸਤੇਮਾਲ ਕਰਨ। ਇਸੇ ਤਰ੍ਹਾਂ ਉਸ ਨੇ ਨਗਰਕੋਟ ਤੇ ਜਵਾਲਾਮੁਖੀ ਦੇ ਮੰਦਰਾਂ ਦੀਆਂ ਮੂਰਤੀਆਂ ਤੋੜ ਕੇ ਕਸਾਈਆਂ ਦੇ ਹਵਾਲੇ ਕਰ ਦਿੱਤੀਆਂ। ਉਸ ਨੇ ਹਿੰਦੂਆਂ ਦੀ ਹਜਾਮਤ ਕਰਨ ਦੀ ਵੀ ਮਨਾਹੀ ਦੇ ਹੁਕਮ ਦੇ ਰੱਖੇ ਸਨ, ਜਿਸ ਕਾਰਨ ਕੋਈ ਵੀ ਨਾਈ ਉਹਨਾਂ ਦੀ ਹਜਾਮਤ ਕਰਨ ਲਈ ਤਿਆਰ ਨਹੀਂ ਸੀ ਹੁੰਦਾ।

ਇਹ ਜ਼ੁਲਮ ਲਗਾਤਾਰ ਸਾਰੇ ਮੁਗ਼ਲ ਬਾਦਸ਼ਾਹਾਂ ਸਮੇਂ ਚੱਲਦਾ ਰਿਹਾ। ਅਕਬਰ ਬਾਦਸ਼ਾਹ ਨੂੰ ਰਾਜਪੂਤਾਂ ਨੇ ਆਪਣੀਆਂ ਕੁੜੀਆਂ ਦੇ ਡੋਲੇ ਵੀ ਦਿੱਤੇ। ਪ੍ਰਸਿੱਧ ਇਤਿਹਾਸਕਾਰ ਸ੍ਰੀ ਰਾਮ ਸ਼ਰਮਾ ਅਤੇ ਹਰੀ ਰਾਮ ਗੁਪਤਾ ਅਨੁਸਾਰ ਉਸ ਦੇ ਰਾਜਕਾਲ ਸਮੇਂ ਵੀ ਹਿੰਦੂਆਂ ਨਾਲ ਅਜਿਹੇ ਵਤੀਰੇ ਵਿਚ ਕੋਈ ਬਹੁਤਾ ਫ਼ਰਕ ਨਹੀਂ ਸੀ ਪਿਆ। ਹਿੰਦੂ ਕੌਮ ਨੇ ਇਸ ਗ਼ੁਲਾਮੀ ਦੇ ਜੂਲੇ ਨੂੰ ਤਨੋਂ ਮਨੋਂ ਸਵੀਕਾਰ ਕਰ ਲਿਆ ਸੀ।

ਇਸ ਹੋ ਰਹੀ ਦੁਰਦਸ਼ਾ ਵਿਰੁੱਧ ਇਹਨਾਂ ਦੇ ਕਿਸੇ ਇਕ ਆਗੂ ਨੇ ਵੀ ਆਵਾਜ਼ ਨਹੀਂ ਸੀ ਉਠਾਈ। ਗੋਕਲ ਚੰਦ ਨਾਰੰਗ ਨੇ ਠੋਕ ਵਜਾ ਕੇ ਸੱਚ ਲਿਖਿਆ ਕਿ ਹਿੰਦ ਦੇ ਪੀਰ ਗੁਰੂ ਨਾਨਕ ਤੋਂ ਪਹਿਲੋਂ ਤੇ ਕਾਫ਼ੀ ਸਮੇਂ ਬਾਅਦ ਤਕ ਕਿਸੇ ਹਿੰਦੂ ਨੇ ਇਸ ਜ਼ੁਲਮ ਸਿਤਮ ਦੇ ਖ਼ਿਲਾਫ਼ ਆਵਾਜ਼ ਬੁਲੰਦ ਨਹੀਂ ਕੀਤੀ। ਗੁਰੂ ਨਾਨਕ ਪਾਤਿਸ਼ਾਹ ਨੇ ਇਹਨਾਂ ਜਾਬਰਾਂ ਨੂੰ "ਰਾਜੇ ਸੀਹ ਮੁਕਦਮ ਕੁਤੇ" ਆਖਿਆ ਅਤੇ ਬਾਬਰ ਦੇ ਜ਼ੁਲਮ ਨੂੰ ਪਵਿੱਤਰ ਬਾਣੀ ਰਾਹੀਂ ਨੰਗਿਆਂ ਕੀਤਾ :

**ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥**
**ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥**
**ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥**

*(ਪੰਨਾ 722)*

ਤੇ ਬਾਕੀ ਨੌਂ ਪਾਤਿਸ਼ਾਹਾਂ ਨੇ ਜ਼ੁਲਮ ਮੂਹਰੇ ਝੁਕਣ ਦੀ ਬਜਾਇ ਸ਼ਾਂਤਮਈ ਤੇ ਸੂਰਮਤਾਈ ਨਾਲ ਮੁਕਾਬਲਾ ਕਰਨ ਦੀ ਪ੍ਰੇਰਨਾ ਦਿੱਤੀ। ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ ਮੁਤਾਬਿਕ ਕਿ ਜਦ ਸ਼ਾਂਤਮਈ ਚਾਰਾ ਨਾ ਚੱਲੇ ਤਾਂ ਸਿੱਖ ਦਾ ਧਰਮ ਹੈ ਕਿ ਜਬਰ ਨੂੰ ਸੋਧ ਦੇਵੇ, "ਚੂੰਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ ॥ ਹਲਾਲ ਅਸਤ ਬੁਰਦਨ ਬਾ ਸ਼ਮਸ਼ੀਰ ਦਸਤ ॥" ਇਹੋ ਹੀ ਕਾਰਨ ਹੈ ਕਿ ਸਿੱਖ ਕੌਮ ਨੇ ਕਦੀ ਵੀ ਈਨ ਨਹੀਂ ਮੰਨੀ। ਵੱਡੇ ਘੱਲੂਘਾਰੇ ਵਿਚ 30,000 ਸਿੰਘ ਸਿੰਘਣੀਆਂ ਸ਼ਹੀਦ ਹੋਏ। ਗਿਣਤੀ ਦੇ ਸਿੱਖ ਰਹਿ ਗਏ ਸਨ ਤੇ ਉਹ ਵੀ ਜੰਗਲਾਂ ਪਹਾੜਾਂ ਵਿਚ ਲੁਕ ਛਿਪ ਕੇ ਵਕਤ ਕੱਟ ਰਹੇ ਸਨ। ਪਹਾੜੀ ਤੇ ਮੁਸਲਮਾਨ ਰਾਜੇ ਸਿੱਖਾਂ ਨੂੰ ਖ਼ਤਮ ਕਰ ਦੇਣ ਦੀਆਂ ਬੜ੍ਹਕਾਂ ਮਾਰ ਰਹੇ ਸਨ ਪਰ ਸਿੱਖ ਖ਼ਤਮ ਨਹੀਂ ਹੋਏ। ਹਿੰਦੂ ਤੇ ਸਿੱਖਾਂ ਵਿਚ ਇਹੋ ਹੀ ਵੱਡਾ ਫ਼ਰਕ ਹੈ ਕਿ ਹਿੰਦੂਆਂ ਨੇ ਸਦੀਆਂ ਗ਼ੁਲਾਮ ਰਹਿ ਕੇ ਇਸ ਨੂੰ ਸਵੀਕਾਰ ਕਰ ਲਿਆ ਸੀ ਤੇ ਸਿੱਖਾਂ ਨੇ ਇਸ ਦੁਰਦਸ਼ਾ ਨੂੰ ਕਦੇ ਵੀ ਬਰਦਾਸ਼ਤ ਨਹੀਂ ਕੀਤਾ।

ਦੁਨੀਆਂ ਵਿਚ ਹੋਰ ਵੀ ਬਹਾਦਰ ਕੌਮਾਂ ਵੱਸਦੀਆਂ ਹਨ। ਯਹੂਦੀਆਂ ਦਾ ਇਤਿਹਾਸ ਵੀ ਸਿੱਖਾਂ ਵਾਗੂੰ ਸ਼ਹੀਦੀਆਂ ਨਾਲ ਭਰਿਆ ਹੋਇਆ ਹੈ। ਹਿਟਲਰ ਨੇ ਲੱਖਾਂ ਹੀ ਯਹੂਦੀ ਮਰਦਾਂ, ਔਰਤਾਂ ਤੇ ਬੱਚਿਆਂ ਨੂੰ ਗੈਸ ਕੈਂਪਾਂ ਵਿਚ ਬੰਦ ਕਰ ਕੇ ਮੌਤ ਦੇ ਘਾਟ ਉਤਾਰਿਆ। ਯਹੂਦੀਆਂ ਦੀ ਏਡੀ ਵੱਡੀ ਤਬਾਹੀ ਇਤਿਹਾਸ ਵਿਚ ਕਿਧਰੇ ਹੋਰ ਨਹੀਂ ਮਿਲਦੀ। ਇਹਨਾਂ ਬਹਾਦਰਾਂ ਨੇ ਵੀ ਈਨ ਨਹੀਂ ਮੰਨੀ ਤੇ ਧਰਮ ਨਹੀਂ ਛੱਡਿਆ। ਇਸ ਸਮੇਂ ਇਜ਼ਰਾਈਲ ਇਹਨਾਂ ਦਾ ਆਪਣਾ ਮੁਲਕ ਹੈ ਤੇ ਦੁਨੀਆਂ ਵਿਚ ਤਾਕਤਵਰ ਸਮਝਿਆ ਜਾਂਦਾ ਹੈ। ਇਸੇ ਤਰ੍ਹਾਂ ਹਿਟਲਰ ਨੇ ਰੂਸ ਦੇ ਵੱਡੇ ਵੱਡੇ ਸ਼ਹਿਰਾਂ 'ਤੇ ਕਬਜ਼ਾ ਕਰ ਕੇ ਲਾਸ਼ਾਂ ਦੇ ਪਹਾੜ ਖੜੇ ਕਰ ਦਿੱਤੇ, ਪਰ ਬਹਾਦਰ ਰੂਸੀ ਲੜਦੇ ਰਹੇ ਤੇ ਈਨ ਨਹੀਂ ਮੰਨੀ। ਅੱਜ ਰੂਸ ਦੁਨੀਆਂ ਦੀ ਮਹਾਨ ਤਾਕਤ ਹੈ ਤੇ ਅਮਰੀਕਾ ਵੀ ਭੈ ਖਾਂਦਾ ਹੈ। ਇਹਨਾਂ ਗੱਲਾਂ ਤੋਂ ਇਹ ਸਿੱਧ ਹੋ ਜਾਂਦਾ ਹੈ ਕਿ ਹਾਰ ਉਸ ਸਮੇਂ ਹੁੰਦੀ ਹੈ ਜਦ ਬੰਦਾ ਜਾਂ ਕੌਮ ਹਾਰ ਸਵੀਕਾਰ ਕਰ ਲਵੇ।

ਗੁਰੂ ਗੋਬਿੰਦ ਸਿੰਘ ਜੀ ਨੂੰ ਅਨੰਦਪੁਰ ਛੱਡਣ ਬਾਅਦ ਕਿੱਡੀ ਵੱਡੀ ਤਬਾਹੀ ਦਾ ਸਾਹਮਣਾ ਕਰਨਾ ਪਿਆ, ਪਰ ਹਾਰ ਨਹੀਂ ਮੰਨੀ ਤੇ ਖ਼ਾਲਸਾ ਕੌਮ ਨੂੰ ਜ਼ੁਲਮ ਵਿਰੁੱਧ ਲੜਨ ਲਈ ਤਿਆਰ ਕੀਤਾ, "ਚਿੜੀਓਂ ਸੇ ਮੈਂ ਬਾਜ਼ ਤੁੜਾਊਂ ॥ ਸਵਾ ਲਾਖ ਸੇ ਏਕ

ਲੜਾਊਂ॥ ਤਬੈ ਗੋਬਿੰਦ ਸਿੰਘ ਨਾਮ ਕਹਾਊਂ॥ 'ਜ਼ਫ਼ਰਨਾਮਾ' ਸਿਰਲੇਖ ਥੱਲੇ ਜ਼ਾਲਮ ਔਰੰਗਜ਼ੇਬ ਨੂੰ ਫ਼ਤਹਿਨਾਮਾ ਭੇਜ ਕੇ ਚੈਲੰਜ ਕੀਤਾ ਕਿ ਖ਼ਾਲਸਾ ਪੰਥ ਹਾਰਿਆ ਨਹੀਂ। ਜਾਬਰ ਸਦਾ ਕਾਮਯਾਬ ਨਹੀਂ ਹੁੰਦਾ। ਇਕ ਨਾ ਇਕ ਦਿਨ ਉਹਦੇ ਆਪਣੇ ਕੀਤੇ ਪਾਪ ਹੀ ਉਸ ਨੂੰ ਲੈ ਡੁੱਬਦੇ ਹਨ।

ਪ੍ਰਸਿੱਧ ਇਤਿਹਾਸਕਾਰ ਮੈਲਕਮ 1758-1768 ਸਮੇਂ ਸਿੱਖਾਂ 'ਤੇ ਹੋਏ ਜ਼ੁਲਮਾਂ ਬਾਰੇ ਲਿਖਦਾ ਹੈ:

> ਸਿੱਖ ਭਾਵੇਂ ਅਤਿ ਨਿਰਬਲ ਹੋ ਚੁੱਕੇ ਸਨ, ਪਰ ਉਹਨਾਂ ਈਨ ਨਹੀਂ ਸੀ ਮੰਨੀ। ਸਿੱਖ ਕੌਮ ਆਪਣੇ ਸਮੁੱਚੇ ਮੁੱਢਲੇ ਇਤਿਹਾਸ ਵਿਚ ਉਸ ਲਾਟ ਵਾਂਗ ਬਲਦੀ ਰਹੀ ਹੈ, ਜਿਸ ਨੂੰ ਜਿੰਨਾ ਬੁਝਾਉਣ ਦੀ ਕੋਸ਼ਿਸ਼ ਕੀਤੀ ਗਈ, ਉਹ ਵਧੇਰੇ ਜ਼ੋਰ ਨਾਲ ਭੜਕੀ। ਉਹਨਾਂ ਅੰਦਰ ਹੁਣ ਇਹ ਭਾਵਨਾ ਪੈਦਾ ਹੋ ਗਈ ਸੀ ਕਿ ਉਹ ਇਕ 'ਕੌਮ' ਹਨ ਅਤੇ ਉਹ ਹੁਣ ਲੁਟੇਰਿਆਂ ਦਾ ਟੋਲਾ ਹੀ ਨਹੀਂ ਸਨ, ਜਿਸ ਨੂੰ ਕਿਸੇ ਵੀ ਕਾਨੂੰਨ ਦੁਆਰਾ ਬਣੀ ਸਰਕਾਰ ਦਬਾਉਂਦੀ, ਸਤਾਉਂਦੀ ਤੇ ਕੁਚਲਦੀ ਰਹੇ।

ਮੈਲਕਮ ਦੀ ਲਿਖਤ ਪੜ੍ਹਿਆਂ ਮਹਿਸੂਸ ਹੋਣ ਲੱਗ ਪੈਂਦਾ ਹੈ, ਜਿਸ ਤਰ੍ਹਾਂ ਕਿ ਉਹ ਵਰਤਮਾਨ ਸਮੇਂ ਸਿੱਖਾਂ ਨਾਲ ਹੋ ਰਹੇ ਜ਼ੁਲਮਾਂ ਦਾ ਜ਼ਿਕਰ ਕਰ ਰਿਹਾ ਹੋਵੇ। ਇਸ ਸਮੇਂ ਹਰ ਅੰਮ੍ਰਿਤਧਾਰੀ ਸਿੱਖ ਨੂੰ ਅਤਿਵਾਦੀ, ਵੱਖਵਾਦੀ ਤੇ ਮੁਲਕ ਦਾ ਗ਼ੱਦਾਰ ਕਹਿ ਕੇ ਮੁਕਾਬਲੇ ਦਾ ਡਰਾਮਾ ਰਚ ਕੇ ਸ਼ਿਕਾਰ ਕੀਤਾ ਜਾ ਰਿਹਾ ਹੈ। ਗੁਰਦੁਆਰਿਆਂ ਨੂੰ ਤੋਪਾਂ ਨਾਲ ਢਾਹ ਢੇਰੀ ਕੀਤਾ ਜਾ ਰਿਹਾ ਹੈ। ਅੱਜ ਦੁਰਾਨੀਆਂ ਦੇ ਜ਼ੁਲਮ ਦੀ ਯਾਦ ਤਾਜ਼ਾ ਹੋ ਰਹੀ ਹੈ।

ਹਿੰਦੂਆਂ ਨੂੰ ਤੇ ਹਿੰਦੂ ਸਰਕਾਰ ਨੂੰ ਸਿੱਖਾਂ ਦੀਆਂ ਆਜ਼ਾਦੀ ਲਈ ਕੀਤੀਆਂ ਕੁਰਬਾਨੀਆਂ ਦਾ ਅਹਿਸਾਨਮੰਦ ਹੋਣਾ ਚਾਹੀਦਾ ਸੀ, ਪਰ ਤਾਕਤ ਹੱਥ ਆਉਣ ਬਾਅਦ ਉਹ ਹੋਛੀਆਂ ਕਰਤੂਤਾਂ ਕਰਨ ਲੱਗੇ। ਸਿੱਖਾਂ ਨੂੰ ਬਹਾਦਰ ਕੌਮ ਤਾਂ ਕੀ, ਆਜ਼ਾਦ ਹਿੰਦੁਸਤਾਨ ਦੇ ਸਹੀ ਸ਼ਹਿਰੀ ਵੀ ਮੰਨਣ ਤੋਂ ਇਨਕਾਰੀ ਹਨ। ਸਰਕਾਰੀ ਰੇਡੀਓ, ਟੀ.ਵੀ., ਸਰਕਾਰੀ ਪ੍ਰੈਸ ਰਾਹੀਂ ਸਿੱਖਾਂ ਨੂੰ ਨਵੇਂ ਨਵੇਂ ਵਿਸ਼ਲੇਸ਼ਣ ਲਾ ਕੇ ਬਦਨਾਮ ਕੀਤਾ ਜਾ ਰਿਹਾ ਹੈ। ਇਸ ਪ੍ਰਾਪੇਗੰਡੇ ਦਾ ਉੱਤਰ ਦੇਣ ਵਾਸਤੇ ਸਿੱਖ ਕੌਮ ਦੇ ਵਸੀਲੇ ਸੀਲ ਕੀਤੇ ਗਏ ਹਨ। ਸਿੱਖ ਅਖ਼ਬਾਰਾਂ ਉੱਪਰ ਸੈਂਸਰ ਬਿਠਾਇਆ ਹੋਇਆ ਹੈ ਤੇ ਸਿੰਘਾਂ ਦਾ ਮੂੰਹ ਮਿਲਟਰੀ ਤਾਕਤ ਨਾਲ ਬੰਦ ਕੀਤਾ ਹੋਇਆ ਹੈ। ਪ੍ਰਦੇਸਾਂ ਵਿਚ ਭਾਰਤ ਦੇ ਰਾਜਦੂਤ ਵੀ ਕਿਸੇ ਗੱਲੋਂ ਘੱਟ ਨਹੀਂ। ਇਹ ਵੀਡੀਓ ਟੇਪਸ ਰਾਹੀਂ, ਲਿਟਰੇਚਰ ਰਾਹੀਂ ਤੇ ਆਪਣੇ ਪਾਲਤੂ (ਏਜੰਟਾਂ) ਕੁੱਤਿਆਂ ਰਾਹੀਂ ਸਿੱਖਾਂ ਨੂੰ ਬਦਨਾਮ ਕਰਨ ਦਾ ਹਰ ਹੀਲਾ ਵਰਤ ਰਹੇ ਹਨ।

6 ਜੂਨ, 1984 ਦੇ ਖ਼ੂਨੀ ਸਾਕੇ ਨੂੰ ਸਿੱਧ ਕਰਨ ਲਈ ਇੰਦਰਾ ਮਾਈ ਤੇ ਉਸ ਦੇ ਮਾਊਥ ਪੀਸ ਗਿਆਨੀ ਜ਼ੈਲ ਸਿੰਘ ਆਖ ਰਿਹਾ ਹੈ ਕਿ ਉਹਨਾਂ ਨੇ:

1. ਗੁਰਦੁਆਰਿਆਂ ਨੂੰ ਕਾਤਲਾਂ ਤੋਂ ਆਜ਼ਾਦ ਕਰਵਾਇਆ। ਪਵਿੱਤਰਤਾ ਮੁੜ ਕਾਇਮ ਕੀਤੀ।

2. ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਡਾਕੂ ਸੀ ਤੇ ਹਿੰਦੂਆਂ ਦਾ ਕਾਤਲ ਸੀ। ਉਸ ਦੀ ਸ਼ਹਿ 'ਤੇ ਪੰਜਾਬ ਵਿਚ ਡਾਕੇ ਤੇ ਕਤਲ ਹੁੰਦੇ ਸਨ। ਹਿੰਦੂ ਸਿੱਖਾਂ ਵਿਚ ਇਸੇ ਨੇ ਹੀ ਤਨਾਓ ਪੈਦਾ ਕੀਤਾ। ਸੰਤ ਭਿੰਡਰਾਂਵਾਲਾ ਤੇ ਉਸ ਦੇ ਪੈਰੋਕਾਰਾਂ ਨੂੰ ਪਕੜਨ ਲਈ ਮਿਲਟਰੀ ਐਕਸ਼ਨ ਕਰਨਾ ਪਿਆ।
3. ਸੰਤ ਭਿੰਡਰਾਂਵਾਲਾ ਦੂਸਰੇ ਮੁਲਕਾਂ ਦੀ ਮਦਦ ਨਾਲ ਮੁਲਕ ਦੇ ਟੁਕੜੇ ਕਰਨਾ ਚਾਹੁੰਦਾ ਸੀ....ਆਦਿ। ਇਸ ਤਰ੍ਹਾਂ ਦੇ ਬੇਥਵੇ ਦੂਸ਼ਣ ਲਾ ਕੇ ਦਰਬਾਰ ਸਾਹਿਬ ਤੇ ਅਕਾਲ ਤਖ਼ਤ ਉੱਪਰ ਮਿਲਟਰੀ ਹਮਲਾ ਕੀਤਾ ਗਿਆ। ਹੋਰ ਵੀ 41 ਗੁਰਦੁਆਰਿਆਂ 'ਤੇ ਮਿਲਟਰੀ ਧਾਵਾ ਬੋਲਿਆ ਗਿਆ।

ਇਹ ਸਭ ਮਨਘੜਤ ਦਲੀਲਾਂ ਹੀ ਹਨ।

1. ਹਿੰਦੁਸਤਾਨ ਦਾ ਕਾਨੂੰਨ ਕਿਥੇ ਗਿਆ ? ਕਾਨੂੰਨ ਮੁਤਾਬਿਕ ਮੁਜਰਮ ਨੂੰ ਦੋਸ਼ੀ ਸਾਬਤ ਕਰਨ ਲਈ ਮੁਕੱਦਮਾ ਚਲਾਇਆ ਜਾਂਦਾ ਹੈ। ਪਰ ਸੰਤ ਭਿੰਡਰਾਂਵਾਲੇ ਨੂੰ ਕਿਸੇ ਕੋਰਟ ਵਿਚ ਜੱਜ ਨੇ ਦੋਸ਼ੀ ਸਾਬਤ ਨਹੀਂ ਕੀਤਾ, ਫਿਰ ਸੀਨਾਜ਼ੋਰੀ ਕਿਉਂ ?
2. ਸਰਕਾਰੀ ਰੌਲੇ ਅਨੁਸਾਰ ਸੰਤ ਭਿੰਡਰਾਂਵਾਲੇ ਨਾਲ 241 ਹਥਿਆਰਬੰਦ ਪੈਰੋਕਾਰ ਸਨ। ਫਿਰ ਏਡੀ ਵੱਡੀ ਮਿਲਟਰੀ ਤਾਕਤ ਮੁੱਠੀ ਭਰ ਬੰਦਿਆਂ ਨੂੰ ਪਕੜਨ ਲਈ ਫ਼ਜ਼ੂਲ ਤਬਾਹ ਕਰਵਾਈ ਗਈ। ਬਾਕੀ 40 ਹੋਰ ਗੁਰਦੁਆਰਿਆਂ 'ਤੇ ਕਿਉਂ ਹਮਲਾ ਕੀਤਾ ਗਿਆ ? ਕੀ ਉਥੇ ਵੀ ਭਿੰਡਰਾਂਵਾਲੇ ਤੇ ਉਸ ਦੇ ਸਾਥੀ ਸਨ ?

ਜਰਨਲ ਜਗਜੀਤ ਸਿੰਘ ਬੰਗਲਾਦੇਸ਼ ਦੇ ਜੇਤੂ ਇਕ ਮਹਾਨ ਤਜਰਬੇਕਾਰ ਜਰਨੈਲ ਨੇ ਆਪਣੇ ਇਕ ਬਿਆਨ ਵਿਚ ਆਖਿਆ ਹੈ :

> ਇੰਦਰਾ ਗਾਂਧੀ ਦਾ ਇਹ ਐਕਸ਼ਨ ਬੇਸਮਝੀ ਦਾ ਪ੍ਰਤੀਕ ਹੈ। ਜੇਕਰ ਸਰਕਾਰ ਚਾਹੁੰਦੀ ਤਾਂ ਭਿੰਡਰਾਂਵਾਲੇ ਨੂੰ ਗ੍ਰਿਫ਼ਤਾਰ ਕਰਨਾ ਕੋਈ ਮੁਸ਼ਕਿਲ ਨਹੀਂ ਸੀ। ਉਂਜ ਵੀ ਇੰਦਰਾ ਸਰਕਾਰ ਬੜੇ ਅਜੀਬ ਢੰਗ ਨਾਲ ਪੇਸ਼ ਆ ਰਹੀ ਹੈ। ਅਜੇ ਕੁਝ ਹਫ਼ਤੇ ਪਹਿਲਾਂ ਰਾਜੀਵ ਗਾਂਧੀ ਨੇ ਸੰਤ ਭਿੰਡਰਾਂਵਾਲੇ ਨੂੰ ਇਕ ਧਾਰਮਿਕ ਸ਼ਖ਼ਸੀਅਤ ਆਖਿਆ ਸੀ।

ਜਰਨਲ ਅਰੋੜਾ ਦੇ ਬਿਆਨ ਦੀ ਪੁਸ਼ਟੀ ਕਈ ਪੱਛਮੀ ਦੇਸ਼ਾਂ ਦੇ ਮਿਲਟਰੀ ਮਾਹਿਰਾਂ ਨੇ ਵੀ ਕੀਤੀ ਹੈ। ਜੇਕਰ ਮਿਲਟਰੀ ਐਕਸ਼ਨ ਕਰਨ ਦੀ ਇੰਦਰਾ ਗਾਂਧੀ ਦੀ ਦਲੀਲ ਸੱਚ ਵੀ ਮੰਨ ਲਈਏ ਤਾਂ ਸੰਤ ਭਿੰਡਰਾਂਵਾਲੇ ਤੇ ਉਹਨਾਂ ਦੇ ਸਾਥੀਆਂ ਨੂੰ ਮਾਰਨ ਜਾਂ ਪਕੜਨ ਬਾਅਦ ਪੰਜਾਬ ਵਿਚ ਅਮਨ ਹੋਣਾ ਚਾਹੀਦਾ ਸੀ ਪਰ ਹੋਇਆ ਨਹੀਂ। ਇਸ ਦਾ ਮਤਲਬ ਇਹ ਹੋਇਆ ਕਿ ਇਹ ਘੋਰ ਪਾਪ ਸਿੱਖਾਂ ਦੀ ਪ੍ਰਤਿਨਿਧ ਸੰਸਥਾ ਸ਼੍ਰੋਮਣੀ ਅਕਾਲੀ ਦਲ ਨੂੰ ਖ਼ਤਮ ਕਰ ਕੇ ਸਿੱਖ ਕੌਮ ਨੂੰ ਖੇਰੂੰ ਖੇਰੂੰ ਕਰਨ ਲਈ ਕੀਤਾ ਗਿਆ। ਪਰ ਸਾਡਾ ਯਕੀਨ ਹੈ ਤੇ ਸਿੱਖ ਇਤਿਹਾਸ ਗਵਾਹ ਹੈ ਕਿ ਗੁਰੂ ਦਾ ਸਿੱਖ ਕਦੇ ਵੀ ਜ਼ੁਲਮ ਮੂਹਰੇ ਝੁਕੇਗਾ ਨਹੀਂ, ਸ਼ਹੀਦ ਜ਼ਰੂਰ ਹੋ ਜਾਵੇਗਾ। ਗੁਰੂ ਹੁਕਮ ਹੈ :

**ਜਬ ਆਵ ਕੀ ਅਉਧ ਨਿਧਾਨ ਬਨੈ,**
**ਅਤ ਹੀ ਰਨ ਮੈ ਤਬ ਜੂਝ ਮਰੋਂ॥**

ਇਹ ਗੁੜ੍ਹਤੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਕੌਮ ਨੂੰ ਬਖ਼ਸ਼ੀ, ਜਿਸ ਦਾ ਸਬੂਤ ਮੁੱਠੀ ਭਰ ਸਿੰਘਾਂ ਨੇ ਹਿੰਦੁਸਤਾਨ ਦੀ ਸ਼ਕਤੀਸ਼ਾਲੀ ਮਿਲਟਰੀ ਦੇ ਦੰਦ ਖੱਟੇ ਕਰ ਕੇ ਦਿੱਤਾ। ਕੌਮ ਜਾਗ ਉਠੀ ਹੈ ਅਤੇ ਆਪਣੇ ਵਿਰਸੇ ਨੂੰ ਪਛਾਣ ਰਹੀ ਹੈ।

ਕੌਮ ਨੂੰ ਕਈ ਫ਼ਰੰਟਾਂ ਤੋਂ ਲੜਨਾ ਪੈ ਰਿਹਾ ਹੈ। ਬਾਹਰੋਂ ਹਿੰਦੂ ਸਾਮਰਾਜ ਨੇ ਹੱਲਾ ਬੋਲ ਰੱਖਿਆ ਹੈ, ਅੰਦਰੋਂ ਬੁੱਕਲ ਦੇ ਸੱਪ ਕਈ ਸਿੱਖ ਸਰਦਾਰ ਬਣ ਕੇ ਕੌਮ ਨੂੰ ਡੱਸ ਰਹੇ ਹਨ। ਕਈ ਪਾਖੰਡੀ ਸਾਧਾਂ ਸੰਤਾਂ ਨੂੰ ਮਾਇਆ ਦੇ ਖੁੱਲ੍ਹੇ ਗੱਫੇ ਬਖ਼ਸ਼ ਕੇ ਸਿੱਖ ਰਹਿਤ ਮਰਯਾਦਾ ਦੀ ਰੂਪ-ਰੇਖਾ ਬਦਲਣ ਦਾ ਯਤਨ ਹੈ। ਯੂ.ਕੇ., ਕੈਨੇਡਾ ਤੇ ਅਮਰੀਕਾ ਦੇ ਸਿੱਖ ਇਸ ਹੋ ਰਹੇ ਜ਼ੁਲਮ ਵਿਰੁੱਧ ਜੋਸ਼ ਵਿਚ ਹਨ ਤੇ ਬਦਲਾ ਲੈਣ ਦੀਆਂ ਸੋਚਾਂ ਸੋਚ ਰਹੇ ਹਨ। ਇਹਨਾਂ ਦਾ ਖ਼ਿਆਲ ਤੇ ਤਾਕਤ ਦੂਸਰੇ ਪਾਸੇ ਪਾਉਣ ਲਈ ਦਰਸ਼ਨ ਦਾਸ ਦੇ ਚੇਲਿਆਂ ਪਾਸੋਂ ਜੁਝਾਰੂ ਸਿੱਖਾਂ ਨੂੰ ਚੈਲੰਜ ਕੀਤਾ ਜਾਣ ਲੱਗ ਪਿਆ ਹੈ। 'ਕਿਆ ਪਿੱਦੀ ਤੇ ਕਿਆ ਪਿੱਦੀ ਦਾ ਸ਼ੋਰਬਾ'। ਕਹਿੰਦੇ ਹਨ ਕਿ ਜਦ ਗਿੱਦੜ ਦੀ ਮੌਤ ਆਉਂਦੀ ਹੈ ਤਾਂ ਜੱਟ ਦੇ ਸੁਹਾਗੇ ਨਾਲ ਜਾ ਖਹਿੰਦਾ ਹੈ। ਇਹਨਾਂ ਨਾਨਕ ਧਾਮੀਆਂ ਨੂੰ ਨਰਕਧਾਰੀਆਂ ਵਾਂਗ ਜਲਦੀ ਹੀ ਆਪਣੇ ਅਸਲੇ ਦਾ ਗਿਆਨ ਹੋ ਜਾਵੇਗਾ। ਗੁਰੂ ਖ਼ਾਲਸਾ ਅਮਰ ਹੈ। ਪੰਥ ਖ਼ਾਲਸੇ ਦਾ ਰਾਖਾ ਗੁਰੂ ਗੋਬਿੰਦ ਸਿੰਘ ਆਪ ਹੈ। ਅੰਤ ਨੂੰ ਫ਼ਤਹਿ ਸੱਚ ਦੀ ਹੋਣੀ ਹੈ। ਖ਼ਾਲਸਾ ਸੱਚ ਲਈ ਲੜ ਰਿਹਾ ਹੈ। ਜਿਥੇ ਆਪਣੇ ਸਿੱਖੀ ਸਰੂਪ ਨੂੰ ਬਚਾਉਣ ਲਈ ਕੁਰਬਾਨੀਆਂ ਕਰ ਰਿਹਾ ਹੈ, ਉਥੇ ਸਮੁੱਚੇ ਪੰਜਾਬੀਆਂ ਦੀ ਖ਼ੁਸ਼ਹਾਲੀ ਦਾ ਵੀ ਜ਼ਾਮਨ ਹੈ। ਇਸ ਲਈ 'ਸ਼ਾਹ ਮੁਹੰਮਦਾ ਅੰਤ ਨੂੰ ਸੋਈ ਹੋਣਾ, ਜੋ ਕਰੇਗਾ ਖ਼ਾਲਸਾ ਪੰਥ ਮੀਆਂ।'

*(ਦੇਸ ਪ੍ਰਦੇਸ, 9.11.1984)*

## ਦਿੱਲੀ ਦੇ ਨਵੇਂ ਤਾਜਦਾਰੋ !

# ਪੰਥ ਖ਼ਾਲਸਾ ਨੂੰ ਸਮਝੋ

ਦਸੰਬਰ 1984 ਵਿਚ ਹੋਈਆਂ ਚੋਣਾਂ ਵਿਚ ਰਾਜੀਵ ਗਾਂਧੀ ਦੀ ਕਾਂਗਰਸ ਪਾਰਟੀ ਨੇ ਉੱਚ ਪੱਧਰ 'ਤੇ ਜਿੱਤ ਪ੍ਰਾਪਤ ਕੀਤੀ ਹੈ, ਜਿਸ ਨਾਲ ਸਾਰੀਆਂ ਹੀ ਆਪੋਜ਼ੀਸ਼ਨ ਪਾਰਟੀਆਂ ਦਾ ਥੱਲਾ ਲੱਗ ਗਿਆ। 507 ਦੇ ਹਾਊਸ ਵਿਚ ਕਾਂਗਰਸ ਪਾਰਟੀ ਦੇ 401 ਪਾਰਲੀਮੈਂਟ ਮੈਂਬਰ ਹੋਣਗੇ। ਕਾਂਗਰਸ ਪਾਰਟੀ ਦੀ ਇਹ ਸ਼ਾਨਦਾਰ ਜਿੱਤ ਇਕ ਚਮਤਕਾਰ ਤੋਂ ਘੱਟ ਨਹੀਂ, ਜਦ ਕਿ ਹਰ ਕੋਈ ਜਾਣਦਾ ਹੈ ਕਿ ਕਾਂਗਰਸ ਮੁਲਕ ਦੀ ਨਿਘਰਦੀ ਜਾ ਰਹੀ ਹਾਲਤ ਦੀ ਜ਼ੁੰਮੇਵਾਰ ਹੈ। ਈਸਟ ਤੇ ਵੈਸਟ ਦੀਆਂ ਅਖ਼ਬਾਰਾਂ ਰਾਜੀਵ ਤੇ ਕਾਂਗਰਸ ਪਾਰਟੀ ਦੀ ਕਾਮਯਾਬੀ ਦੇ ਕਾਰਨਾਂ 'ਤੇ ਟੀਕਾ ਟਿੱਪਣੀ ਕਰ ਰਹੀਆਂ ਹਨ। ਕਾਰਨ ਕਈ ਹੋ ਸਕਦੇ ਹਨ ਪਰ ਇਸ ਕਾਰਨ ਦੇ ਸਭ ਬੁੱਧੀਵਾਨ ਸਹਿਮਤ ਹਨ ਕਿ ਇੰਦਰਾ ਦਾ ਕਤਲ ਤੇ ਸਿੱਖਾਂ ਦਾ ਕਤਲੇਆਮ ਕਰ ਕੇ ਝੂਠੇ ਪ੍ਰਾਪੇਗੰਡੇ ਰਾਹੀਂ ਸਿੱਖਾਂ ਨੂੰ ਅਤਿਵਾਦੀ, ਵੱਖਵਾਦੀ, ਮੁਲਕ ਦੇ ਗ਼ੱਦਾਰ, ਮੁਲਕ ਦੇ ਟੁਕੜੇ ਕਰਨ ਵਾਲਿਆਂ ਦੇ ਖ਼ਿਲਾਫ਼ ਚਲਾਈ ਗਈ ਮੁਹਿੰਮ ਹੈ। ਪ੍ਰਾਪੇਗੰਡੇ ਦਾ ਜ਼ਮਾਨਾ ਹੋਣ ਕਰਕੇ ਤੇ ਸਾਰੇ ਵਸੀਲੇ ਰਾਜੀਵ ਪਾਰਟੀ ਦੇ ਹੱਥ ਹੋਣ ਕਰ ਕੇ ਇੰਦਰਾ ਨੂੰ ਸ਼ਹੀਦ ਦਾ ਦਰਜਾ ਦਿੱਤਾ ਗਿਆ ਤੇ ਸਮੁੱਚੀ ਸਿੱਖ ਕੌਮ ਨੂੰ ਜ਼ਾਲਮ, ਹਤਿਆਰੇ ਗਰਦਾਨਿਆ ਗਿਆ। ਇਸ ਥਿਊਰੀ ਨੂੰ ਖ਼ੂਬ ਪਰਚਾਰਿਆ ਗਿਆ। 'ਮੁਲਕ ਕੋ ਬਚਾਓ, ਕਾਂਗਰਸ ਕੋ ਵੋਟ ਡਾਲੋ' ਦੇ ਨਾਹਰੇ ਲਾ ਕੇ ਸਮੁੱਚੀ ਜਨਤਾ ਨੂੰ ਗੁੰਮਰਾਹ ਕੀਤਾ ਗਿਆ। ਸਰਮਾਏਦਾਰਾਂ ਦੀਆਂ ਤਿਜੋਰੀਆਂ ਖੋਲ੍ਹੀਆਂ ਗਈਆਂ ਤੇ ਵੋਟਾਂ ਖ਼ਰੀਦੀਆਂ ਗਈਆਂ।

**ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥** *(ਪੰਨਾ 145)*

ਕੂੜ ਦੀ ਹਨੇਰੀ ਰਾਤ ਨੇ ਸਰਬੱਤ ਦਾ ਭਲਾ ਮੰਗਣ ਵਾਲੀ ਸਿੱਖ ਕੌਮ ਦੇ ਸੱਚੇ ਤੇ ਸੁੱਚੇ ਪੱਖ ਨੂੰ ਆਪਣੀ ਬੁੱਕਲ ਵਿਚ ਲੁਕੋ ਲਿਆ ਤੇ ਦੁਨੀਆਂ ਅੱਗੇ ਭਾਰਤ ਦੇ ਪਿਛਲੇ ਤੇ ਨਵੀਨ ਹਾਕਮਾਂ ਨੇ ਸਿੱਖਾਂ ਦਾ ਚਰਿੱਤਰ ਅਤਿ ਘਟੀਆ ਪੇਸ਼ ਕੀਤਾ। ਪਰ ਸਾਨੂੰ ਯਕੀਨ ਹੈ ਤੇ ਆਪਣੇ ਗੁਰੂ 'ਤੇ ਪੂਰਨ ਭਰੋਸਾ ਹੈ :

**ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥** *(ਪੰਨਾ 953)*

ਦੀ ਅਟੱਲ ਸੱਚਾਈ ਪ੍ਰਤੱਖ ਸਾਹਮਣੇ ਆਵੇਗੀ। ਦੇਰ ਹੋ ਸਕਦੀ ਹੈ ਪਰ ਹਨੇਰ ਨਹੀਂ। ਖ਼ੈਰ, ਕਾਰਨ ਮਾੜੇ ਹੋਣ ਜਾਂ ਚੰਗੇ। ਇਹ ਗੱਲ ਸਪੱਸ਼ਟ ਹੋ ਗਈ ਹੈ ਕਿ ਅਗਲੇ ਪੰਜਾਂ

ਸਾਲਾਂ ਲਈ ਕਾਂਗਰਸ ਪਾਰਟੀ ਮੁਲਕ ਦੀ ਕਿਸਮਤ ਦੀ ਮਾਲਕ ਹੋਵੇਗੀ।

ਭਾਰਤ ਦੀ ਨਵੀਂ ਪਾਰਲੀਮੈਂਟ ਵਿਚ ਕੋਈ ਵੀ ਐਸੀ ਆਪੋਜ਼ੀਸ਼ਨ ਪਾਰਟੀ ਨਹੀਂ ਹੋਵੇਗੀ, ਜਿਹੜੀ ਕਾਂਗਰਸ ਸਰਕਾਰ 'ਤੇ ਸਿਹਤਮੰਦ ਨੁਕਤਾਚੀਨੀ ਕਰ ਸਕੇ, ਕਿਉਂਕਿ ਆਪੋਜ਼ੀਸ਼ਨ ਦੀਆਂ ਸਾਰੀਆਂ ਹੀ ਵੱਡੀਆਂ ਤੋਪਾਂ ਜਿਨ੍ਹਾਂ ਵਿੱਚੋਂ ਜਾਰਜ ਫ਼ਰਨਾਂਡਿਜ਼, ਚੰਦਰ ਸ਼ੇਖਰ, ਵਾਜਪਾਈ, ਬਹੁਗੁਣਾ ਖ਼ਾਸ ਮਹੱਤਤਾ ਵਾਲੀ ਪੋਜ਼ੀਸ਼ਨ ਰੱਖਦੇ ਸਨ, ਲੁੜਕ ਗਈਆਂ। ਸਿਰਫ਼ ਇਕ ਪੁਰਾਣਾ ਖੁੰਡ, ਉਹ ਵੀ ਚਲਿਆ ਕਾਰਤੂਸ ਤੇ ਮਰਨ ਕਿਨਾਰੇ ਪਿਆ ਬੁੱਢਾ ਚਰਨ ਸਿਹੁੰ ਮਹਾਸ਼ਾ ਕਾਮਯਾਬ ਹੋ ਗਿਆ ਹੈ। ਇਸ ਗੱਲ ਤੋਂ ਕੋਈ ਵੀ ਇਨਕਾਰ ਨਹੀਂ ਕਰ ਸਕਦਾ ਕਿ ਡੈਮੋਕਰੈਟਿਕ ਸਿਸਟਮ ਵਿਚ ਆਪੋਜ਼ੀਸ਼ਨ ਪਾਰਟੀਆਂ ਦਾ ਖ਼ਾਸ ਰੋਲ ਹੁੰਦਾ ਹੈ ਤੇ ਇਹ ਹਾਕਮ ਧੜੇ 'ਤੇ ਨੁਕਤਾਚੀਨੀ ਕਰ ਕੇ ਲੋਕ ਰਾਏ ਦੀ ਮਦਦ ਨਾਲ ਮੁਲਕ ਦੀ ਭਲਾਈ ਲਈ ਪ੍ਰੇਰਦੀਆਂ ਹਨ।

ਪੰਜਾਬ ਤੇ ਆਸਾਮ ਵਿਚ ਹਾਕਮ ਧੜੇ ਨੇ ਇਲੈਕਸ਼ਨ ਨਹੀਂ ਕਰਵਾਈ। ਇਸ ਲਈ ਨਵੀਂ ਪਾਰਲੀਮੈਂਟ ਵਿਚ ਇਨ੍ਹਾਂ ਦੋਨਾਂ ਸੂਬਿਆਂ ਦਾ ਕੋਈ ਨੁਮਾਇੰਦਾ ਨਹੀਂ ਬੈਠੇਗਾ। ਪੰਜਾਬੀ ਹਿੰਦੂਆਂ ਦੇ ਹੱਕਾਂ ਦੀ ਰਾਖੀ ਕਰਨ ਵਾਲੇ ਸਾਰੇ ਹੀ ਪਾਰਲੀਮੈਂਟ ਮੈਂਬਰ ਹੋਣਗੇ ਪਰ ਸਿੱਖਾਂ ਦਾ ਕੋਈ ਵੀ ਨਹੀਂ। ਇਸ ਲਈ ਭਾਰਤ ਦੀ ਪਾਰਲੀਮੈਂਟ ਦੀ ਅਥਾਰਿਟੀ ਨੂੰ ਸਿੱਖਾਂ 'ਤੇ ਕਿਵੇਂ ਠੀਕ ਸਮਝਿਆ ਜਾਵੇ ? ਸਾਨੂੰ ਪਤਾ ਹੈ ਕਿ ਸਿੱਖਾਂ ਨਾਲ ਸਦਾ ਤੋਂ ਹੀ ਦਿੱਲੀ ਦੇ ਤਾਜਦਾਰ ਧੱਕਾ ਕਰਦੇ ਆਏ ਹਨ। ਹੁਣ ਵੀ ਘੱਟ ਨਹੀਂ ਗੁਜ਼ਾਰਨਗੇ। ਰਾਜੀਵ ਮਾਈਨੋਰਿਟੀ ਦੇ ਹੱਕਾਂ ਦੀ ਗੱਲ ਕਰਦਾ ਹੈ ਪਰ ਸਾਨੂੰ ਇਹ ਸੁਣ ਕੇ ਹਾਸਾ ਆਉਂਦਾ ਹੈ ਜਦ ਵੇਖਦੇ ਹਾਂ ਕਿ ਸਿੱਖਾਂ ਦਾ ਇਕ ਵੀ ਨੁਮਾਇੰਦਾ ਪਾਰਲੀਮੈਂਟ ਵਿਚ ਨਹੀਂ ਆਉਣ ਦਿੱਤਾ ਗਿਆ। ਇਕ ਬਹੁਰੂਪੀਆ ਸਿੱਖ ਬੂਟਾ ਸਿੰਘ ਜ਼ਰੂਰ ਹੈ, ਉਹ ਵੀ ਕਾਂਗਰਸ ਪਾਰਟੀ ਦਾ ਝਾੜੂ ਬਰਦਾਰ ਤੇ ਅਕਾਲ ਤਖ਼ਤ ਸਾਹਿਬ ਤੋਂ ਤਨਖ਼ਾਹੀਆ ਗਰਦਾਨਿਆ ਹੋਇਆ। ਉਹ ਸਿੱਖਾਂ ਲਈ ਕੀ ਆਵਾਜ਼ ਉਠਾਏਗਾ ? ਜਦ ਕਿ ਗਿਆਨੀ ਜ਼ੈਲ ਸਿੰਘ, ਬੂਟਾ ਸਿੰਘ ਤੇ ਰਾਜੀਵ ਦੇ ਨੱਕ ਥੱਲੇ ਬੇਕਸੂਰ ਸਿੱਖਾਂ ਦਾ ਘਾਣ ਬੱਚਾ ਪੀੜਿਆ ਗਿਆ।

ਇੰਦਰਾ ਗਾਂਧੀ ਬਹੁਸੰਮਤੀ ਦੇ ਜ਼ੋਰ ਕਰ ਕੇ ਡਿਕਟੇਟਰ ਬਣ ਗਈ ਸੀ, ਜਿਸ ਕਰ ਕੇ ਮਾਈਨੋਰੀਟੀਜ਼ 'ਤੇ ਜ਼ੁਲਮ ਹੋਣ ਲੱਗੇ। ਆਪਣੀ ਗੱਦੀ ਨੂੰ ਸਦੀਵੀ ਰੱਖਣ ਲਈ ਹਿੰਦੂ, ਮੁਸਲਿਮ ਤੇ ਹਿੰਦੂ ਸਿੱਖਾਂ ਵਿਚ ਫ਼ਸਾਦ ਕਰਵਾ ਕੇ ਬੇਭਰੋਸਗੀ ਦੀ ਕੰਧ ਉਸਾਰ ਦਿੱਤੀ। ਇਹੋ ਫ਼ਿਰਕੂ ਜ਼ਹਿਰ ਹੀ ਉਸ ਦੀ ਮੌਤ ਦਾ ਕਾਰਨ ਬਣਿਆ। ਰਾਜੀਵ ਦੀ ਪੁਜ਼ੀਸ਼ਨ ਇਸ ਪੱਖੋਂ ਆਪਣੀ ਮਾਂ ਨਾਲੋਂ ਕਿਤੇ ਵੱਧ ਮਜ਼ਬੂਤ ਹੈ। ਇਸ ਲਈ ਆਪਣੀ ਮਾਂ ਦੇ ਪਾਏ ਪੂਰਨਿਆਂ 'ਤੇ ਚੱਲਣ ਲਈ ਇਸ ਨੂੰ ਕੋਈ ਦਿੱਕਤ ਪੇਸ਼ ਨਹੀਂ ਆਵੇਗੀ। ਰਾਜੀਵ ਇਨ੍ਹਾਂ ਹਾਲਤਾਂ ਵਿਚ ਮਾਂ ਨਾਲੋਂ ਵੀ ਕਿਤੇ ਵੱਡਾ ਡਿਕਟੇਟਰ ਬਣ ਸਕਦਾ ਹੈ।

ਦੁਨੀਆਂ ਦੇ ਸਿਆਸਤਦਾਨ ਰਾਜੀਵ ਦੇ ਪ੍ਰਧਾਨ ਮੰਤਰੀ ਬਣਨ ਉਪਰੰਤ ਗੋਸ਼ਟੀਆਂ ਕਰ ਰਹੇ ਹਨ। ਸਿੱਖ ਭਾਈਚਾਰਾ ਆਪਣੇ ਨੁਕਤੇ ਨਿਗਾਹ ਨਾਲ ਇਨ੍ਹਾਂ ਬਿਆਨਾਂ 'ਤੇ ਵਿਚਾਰ ਕਰ ਰਿਹਾ ਹੈ। ਪਾਠਕਾਂ ਦੀ ਗਿਆਤ ਲਈ ਕੁਛ ਟੂਕਾਂ ਰਾਜੀਵ ਦੇ ਬਿਆਨਾਂ ਵਿੱਚੋਂ ਦੇ ਰਿਹਾ ਹਾਂ :

'Rajiv pledged new Sikh deal. He promised a new strategy for solving the problems of the troubled Punjab province, where Sikh extremists have been locked in confrontation with the Army for two years. (*London Observer,* 30.12.84)

His top priority would be a solution of the crises in the Punjab Northern Sikh State in which extremists have been waging an insuregency compaign for a separate state, which has claimed hundreds of lives. Mr. Gandhi declared, we have some plan to find a solution but it would not be prudent for me to reveal it now. (*Daily Telegraph*, 31.12.84)

ਇਹੋ ਜਿਹੇ ਮਿਲਦੇ-ਜੁਲਦੇ ਬਿਆਨ ਹੋਰ ਦੂਸਰੀਆਂ ਅਖ਼ਬਾਰਾਂ ਵਿਚ ਵੀ ਛਪੇ ਹਨ। ਟੈਲੀਵੀਜ਼ਨ ਤੇ ਰੇਡੀਓ ਵਿਚ ਵੀ ਬ੍ਰਾਡਕਾਸਟ ਕੀਤੇ ਜਾ ਚੁੱਕੇ ਹਨ। ਇਨ੍ਹਾਂ ਬਿਆਨਾਂ ਦਾ ਸਾਰਾਂਸ਼ ਇਹ ਹੈ ਕਿ ਰਾਜੀਵ ਸਭ ਤੋਂ ਪਹਿਲਾਂ ਪੰਜਾਬ ਦੇ ਸਿੱਖਾਂ ਦੇ ਮਸਲੇ ਨੂੰ ਹੱਲ ਕਰੇਗਾ। ਇਹ ਸਕੀਮ ਅਜੇ ਗੁਪਤ ਹੀ ਰੱਖੀ ਗਈ ਹੈ। ਪ੍ਰੈਸ ਰੀਪੋਰਟਰਾਂ ਦੇ ਬਾਰ ਬਾਰ ਪੁੱਛਣ 'ਤੇ ਵੀ ਇਹਦੀ ਰੂਪ-ਰੇਖਾ ਦੱਸਣ ਤੋਂ ਇਨਕਾਰ ਕਰ ਦਿੱਤਾ ਗਿਆ ਹੈ। ਸਾਡੀ ਸਮਝੇ ਇਹ ਪਲਾਨ ਦੋ ਤਰ੍ਹਾਂ ਦਾ ਹੋ ਸਕਦਾ ਹੈ।

ਸਿੱਖਾਂ 'ਤੇ ਹੋਰ ਸਖ਼ਤੀ ਤੇ ਜ਼ੁਲਮ ਕਰਨ ਦੀ ਸੋਚੀ ਸਮਝੀ ਸਕੀਮ ਦਾ ਸੱਦ ਭਾਵਨਾ ਭਰਿਆ ਪ੍ਰੋਗਰਾਮ ਭਾਵ ਤੰਗ-ਦਿਲੀ ਤੇ ਫ਼ਿਰਕੂ ਭਾਵਨਾ ਤੋਂ ਉੱਪਰ ਉਠ ਕੇ ਸਿੱਖਾਂ ਨਾਲ ਮੁੜ ਭ੍ਰਾਤਰੀ ਪਿਆਰ ਤੇ ਸਤਿਕਾਰ ਭਰਿਆ ਸਲੂਕ। ਉਪਰੰਤ ਉਨ੍ਹਾਂ ਦੀਆਂ ਹੱਕੀ ਮੰਗਾਂ ਨੂੰ ਬਿਨਾਂ ਹੀਲ ਹੁੱਜਤ ਦੇ ਸਵੀਕਾਰ ਕਰਨਾ।

ਸਿੱਖ ਕੌਮ ਦੋਨਾਂ ਕਿਸਮ ਦੇ ਪਲਾਨਾਂ ਦਾ ਮਜ਼ਾ ਚੱਖ ਚੁੱਕੀ ਹੈ। ਪਹਿਲੀ ਕਿਸਮ ਦਾ ਜ਼ੁਲਮ ਤੇ ਕਹਿਰਾਂ ਭਰਿਆ ਪਲਾਨ ਮੁਗ਼ਲਾਂ ਤੇ ਫ਼ਰੰਗੀਆਂ ਨੇ ਅਜ਼ਮਾਇਆ, ਅੰਤ ਫ਼ੇਲ੍ਹ ਹੋ ਗਏ ਤੇ ਸਿੱਖ ਚੜ੍ਹਦੀਆਂ ਕਲਾਂ ਵਿਚ ਗਏ। ਦੂਸਰਾ ਦੌਰ 1947 ਤੋਂ ਲਗਾਤਾਰ ਹਿੰਦੂ ਸਰਕਾਰ ਸਿੱਖਾਂ ਨੂੰ ਦੁਬੇਲ ਬਣਾਉਣ ਲਈ ਚਲਾ ਰਹੀ ਹੈ। ਇਸ ਜਾਬਰਾਨਾ ਕਹਿਰ ਦਾ ਪ੍ਰਤਿਕਰਮ ਬਹੁਤ ਤਿੱਖਾ ਹੋਇਆ ਤੇ :

1. ਖ਼ਾਲਿਸਤਾਨ ਦੀ ਮੰਗ;
2. ਹਿੰਦੂ ਸਿੱਖਾਂ ਵਿਚ ਫ਼ਸਾਦ;
3. ਮੁਲਕ ਦੀ ਤਰੱਕੀ ਵਿਚ ਭਾਰੀ ਰੁਕਾਵਟ;
4. ਬਾਹਰਲੀਆਂ ਤਾਕਤਾਂ ਦੀ ਦਖ਼ਲ-ਅੰਦਾਜ਼ੀ;
5. ਇੰਦਰਾ ਗਾਂਧੀ ਦਾ ਕਤਲ ਇਸੇ ਜ਼ਾਲਮਾਨਾਂ ਨੀਤੀ ਦਾ ਨਤੀਜਾ ਸੀ।

ਜ਼ੁਲਮ ਦੀ ਹੱਦ ਹੋ ਚੁੱਕੀ ਹੈ। ਇਸ ਜ਼ੁਲਮ ਦੀ ਚੱਕੀ ਵਿਚ ਸਿਰਫ਼ ਸਿੱਖ ਹੀ ਨਹੀਂ, ਸਗੋਂ ਮੁਸਲਮਾਨ ਆਦਿ ਹੋਰ ਘੱਟ-ਗਿਣਤੀ ਕੌਮਾਂ ਦਾ ਘਾਣ ਬੱਚਾ ਵੀ ਪੀੜਿਆ ਜਾ ਚੁੱਕਾ ਹੈ। ਦਿੱਲੀ ਦੇ ਸ਼ਾਹੀ ਇਮਾਮ ਸੱਯਦ ਅਬਦੁਲ ਬੁਖ਼ਾਰੀ ਨੇ ਈਰਾਨ ਤੇ ਪਾਕਿਸਤਾਨ ਦੇ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਭਾਰਤ ਸਰਕਾਰ 'ਤੇ ਦੋਸ਼ ਲਾਇਆ ਕਿ ਭਾਰਤ ਦੇ ਆਜ਼ਾਦ ਹੋਣ 'ਤੇ 37 ਵਰ੍ਹੇ ਬਾਅਦ ਵੀ ਉਥੇ

ਮੁਸਲਮਾਨਾਂ ਉੱਤੇ ਜ਼ੁਲਮ ਜਾਰੀ ਹਨ। ਹੁਣ ਤਕ ਪੰਜ ਹਜ਼ਾਰ ਤੋਂ ਵੱਧ ਹਿੰਦੂ ਮੁਸਲਮ ਫ਼ਸਾਦ ਹੋ ਚੁੱਕੇ ਹਨ ਤੇ ਲੱਖਾਂ ਮੁਸਲਮਾਨ ਫ਼ਿਰਕੂ ਹਿੰਦੂਆਂ ਹੱਥੋਂ ਕਤਲ ਹੋ ਚੁੱਕੇ ਹਨ।

ਉਸ ਨੇ ਕਿਹਾ ਕਿ ਇਨ੍ਹਾਂ ਕਤਲਾਂ ਦੀ ਪੂਰੀ ਜ਼ੁੰਮੇਵਾਰੀ ਸਰਕਾਰ ਉੱਤੇ ਆਉਂਦੀ ਹੈ ਜਿਸ ਦੀ ਕੋਸ਼ਿਸ਼ ਹੈ ਕਿ ਮੁਸਲਮਾਨਾਂ ਨੂੰ ਵੀ ਹਿੰਦੂਆਂ ਵਿਚ ਸ਼ਾਮਿਲ ਕਰ ਦਿੱਤਾ ਜਾਵੇ। ਉਮੀਦ ਕਰਦੇ ਹਾਂ ਕਿ ਰਾਜੀਵ ਗਾਂਧੀ ਆਪਣੀ ਮਾਂ ਦੀ ਚਲਾਈ ਜ਼ਾਲਮਾਨਾ ਤੇ ਜਾਬਰਾਨਾ ਪਾਲਿਸੀ 'ਤੇ ਨਹੀਂ ਚੱਲੇਗਾ, ਨਹੀਂ ਤਾਂ ਉਸ ਦਾ ਹਸ਼ਰ ਵੀ ਉਹਦੀ ਮਾਂ ਵਰਗਾ ਹੀ ਹੋਵੇਗਾ। ਜ਼ਾਲਮ ਜ਼ੁਲਮ ਕਰ ਕੇ ਅੰਤ ਹਾਰ ਖਾ ਜਾਂਦਾ ਹੈ ਤੇ ਜ਼ੁਲਮ ਸਹਿਣ ਵਾਲਾ ਇਕ ਦਿਨ ਜ਼ਰੂਰ ਕਾਮਯਾਬ ਹੋ ਕੇ ਜ਼ਾਲਮ ਦਾ ਖ਼ਾਤਮਾ ਕਰ ਦਿੰਦਾ ਹੈ। ਇਸ ਸੱਚਾਈ ਨੂੰ ਸਭ ਧਰਮਾਂ ਦੇ ਅਨੁਯਾਈ ਮੰਨਦੇ ਹਨ।

ਸੱਦ ਭਾਵਨਾ ਜੇਕਰ ਸੱਚੀ ਤੇ ਨੇਕ ਨੀਯਤੀ ਨਾਲ ਕੀਤੀ ਜਾਵੇ ਤਾਂ ਇਹ ਅਕਾਲ ਪੁਰਖ ਦੀ ਬਖ਼ਸ਼ਿਸ਼ ਤੇ ਦੈਵੀ ਗੁਣਾਂ ਭਰੀ ਹੈ। ਪਰ ਪਿਛਲਾ ਰੀਕਾਰਡ ਦੱਸਦਾ ਹੈ—'ਮੂੰਹ ਮੇਂ ਰਾਮ ਰਾਮ ਬਗ਼ਲ ਮੇਂ ਛੁਰੀ' ਦੀ ਪਾਲਿਸੀ ਹਿੰਦੂ ਸਦਾ ਹੀ ਅਪਨਾਉਂਦਾ ਆਇਆ ਹੈ। ਮਿਸਾਲਾਂ ਸਾਡੇ ਸਾਹਮਣੇ ਹਨ। ਭਾਰਤ ਦੀ ਆਜ਼ਾਦੀ ਤੋਂ ਪਹਿਲਾਂ ਪੰਡਿਤ ਨਹਿਰੂ, ਮਹਾਤਮਾ ਗਾਂਧੀ ਅਤੇ ਹੋਰ ਉੱਘੇ ਕਾਂਗਰਸੀ ਲੀਡਰਾਂ ਨੇ ਸਿੱਖ ਕੌਮ ਨੂੰ ਲਾਰੇ ਲੱਪੇ ਲਾ ਕੇ ਭਰਮਾਈ ਰੱਖਿਆ। ਅੰਗਰੇਜ਼ ਮੁਲਕ ਛੱਡਣ ਸਮੇਂ ਸਿੱਖਾਂ ਨੂੰ ਕੁਝ ਦੇਣਾ ਚਾਹੁੰਦੇ ਸਨ। ਮਿਸਟਰ ਜਿਨਾਹ ਨੇ ਵੀ ਦੋਸਤੀ ਦਾ ਹੱਥ ਵਧਾਇਆ ਸੀ ਪਰ ਸਿੱਖ ਲੀਡਰਾਂ ਨੇ ਇਨ੍ਹਾਂ ਦੀਆਂ ਕਸਮਾਂ ਤੇ ਵਾਅਦਿਆਂ ਨੂੰ ਸੱਚ ਜਾਣ ਕੇ ਭਰੋਸਾ ਕੀਤਾ ਤੇ ਧੋਖਾ ਖਾ ਗਏ। ਕੌਮ ਇਸ ਗ਼ਲਤੀ ਦਾ ਇਵਜ਼ਾਨਾ ਹੁਣ ਤਕ ਭੁਗਤ ਰਹੀ ਹੈ। ਭਾਰਤ ਨੂੰ ਆਜ਼ਾਦੀ ਮਿਲਣ ਤੋਂ ਬਾਅਦ ਸਿੱਖਾਂ ਨਾਲ ਜੋ ਵਧੀਕੀਆਂ, ਅਤਿਆਚਾਰ ਤੇ ਛੋਟੇ ਵੱਡੇ ਘੱਲੂਘਾਰੇ ਹੋ ਰਹੇ ਹਨ, ਸਭ ਦੇ ਸਾਹਮਣੇ ਹਨ।

ਇਸ ਲਈ ਸਿੱਖ ਲੀਡਰਾਂ ਨੂੰ ਚਿਤਾਵਨੀ ਹੈ ਕਿ ਸਿੱਖ ਕੌਮ ਬਹੁਤ ਖ਼ੁਆਰ ਹੋ ਚੁੱਕੀ ਹੈ। ਇਸ ਖੱਜਲ ਖ਼ੁਆਰੀ ਦਾ ਕਾਰਨ ਜਿਥੇ ਮਹਾਸ਼ਾ ਜ਼ਹਿਨੀਅਤ ਹੈ, ਉਥੇ ਤੁਹਾਡਾ ਪੱਲੂ ਵੀ ਦਾਗ਼ਦਾਰ ਹੈ। ਕਈ ਤਜਰਬੇ ਤੇ ਕਈ ਗ਼ਲਤੀਆਂ ਹੋ ਚੁੱਕੀਆਂ ਹਨ। ਸਮਾਂ ਇਨ੍ਹਾਂ ਹਤਿਆਰਿਆਂ ਦੀ ਮਿੱਠੀ ਪਰ ਜ਼ਹਿਰ ਲਿਬੜੀ ਪਾਲਿਸੀ ਨੂੰ ਸਮਝਣ ਦਾ ਆ ਚੁੱਕਾ ਹੈ। ਇਹ ਵੀ ਯਾਦ ਰੱਖਣ ਦੀ ਲੋੜ ਹੈ ਕਿ ਇਹ ਸਰਕਾਰੀ ਕੁਰਸੀਆਂ ਚਾਰ ਦਿਨ ਦੀ ਚਾਂਦਨੀ ਹੀ ਹੁੰਦੀਆਂ ਹਨ। ਤਿਆਗ ਦਾ ਸਬੂਤ ਦਿਓ ਤੇ ਆਪਣੇ ਗੁਰੂ ਤੋਂ ਬੇਮੁਖ ਹੋ ਕੇ ਦੋਹੀਂ ਜਹਾਨੀਂ ਮੂੰਹ ਕਾਲਾ ਕਰਾਉਣ ਦੇ ਭਾਗੀ ਨਾ ਬਣੋ।

ਉਮੀਦ ਹੈ ਕਿ ਰਾਜੀਵ ਆਪਣੇ ਨਾਨੇ ਨਹਿਰੂ ਤੇ ਆਪਣੀ ਮਾਂ ਇੰਦਰਾ ਦੀ ਰਲੀ ਮਿਲੀ ਪਾਲਿਸੀ 'ਤੇ ਚੱਲ ਕੇ ਤੁਹਾਨੂੰ ਗੁੰਮਰਾਹ ਕਰੇਗਾ। ਦੁਸ਼ਮਣ ਮੱਕਾਰ ਤੇ ਫ਼ਰੇਬੀ ਹੈ। ਇਸ ਕਰਕੇ ਬਹੁਤ ਸਾਵਧਾਨਤਾ ਦੀ ਲੋੜ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਫ਼ੁਰਮਾਨ ਹੈ:

**ਰਾਜ ਬਿਨਾ ਨਹਿੰ ਧਰਮ ਚਲੈ ਹੈ॥**
**ਧਰਮ ਬਿਨਾ ਸਭ ਦਲੈ ਮਲੈ ਹੈ॥**

*(ਦੇਸ ਪ੍ਰਦੇਸ, 25.1.1985)*

# ਸਮੇਂ ਦੀ ਪੁਕਾਰ

**ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ ॥**

*(ਪੰਨਾ 1185)*

ਗੁਰੂ ਸਾਹਿਬਾਨ ਨੇ ਬੁਰਾਈਆਂ ਦੇ ਖ਼ਿਲਾਫ਼ ਇਕਮੁੱਠ ਹੋ ਕੇ ਜਹਾਦ ਕਰਨ ’ਤੇ ਜ਼ੋਰ ਦਿੱਤਾ ਹੈ। ਸੰਗਤ ਤੇ ਪੰਗਤ ਦੀ ਚਲਾਈ ਮਰਯਾਦਾ ਵੀ ਏਕਤਾ ਦੀ ਪ੍ਰੇਰਨਾ ਹੈ। ਸੰਗਤ ਨੂੰ ਭਾਵ ਗੁਰਸਿੱਖਾਂ ਦੇ ਇਕੱਠ ਨੂੰ ਇੱਕੀ ਵਿਸਵੇ ਹੋਣ ਦਾ ਮਾਣ ਵੀ ਬਖ਼ਸ਼ਿਆ ਹੈ। ਇਸੇ ਤਰ੍ਹਾਂ ਪੰਗਤ ਵਿਚ ਸੱਜ ਕੇ ਲੰਗਰ ਛਕਣਾ ਵੀ ਊਚ-ਨੀਚ ਦੇ ਭਾਵ ਨੂੰ ਖ਼ਤਮ ਕਰ ਕੇ ਸੱਚੇ ਜੀਵਨ-ਢੰਗ ਨੂੰ ਅਪਨਾਉਣ ਦਾ ਇਕ ਯਤਨ ਹੈ। ਏਕੇ ਵਿਚ ਸਭ ਬਰਕਤਾਂ ਹਨ। ਏਸੇ ਹੀ ਅਸੂਲ ਨੂੰ ਪ੍ਰਚਾਰਨ ਲਈ ਬੁੱਧੀਜੀਵੀਆਂ ਨੇ ਬੇਅੰਤ ਕਿਤਾਬਾਂ ਤੇ ਥੀਸਿਜ਼ ਲਿਖੇ ਹਨ। ਹਰ ਧਰਮ ਤੇ ਮਜ਼੍ਹਬ ਆਪਣੇ ਅਨੁਯਾਈਆਂ ਨੂੰ ਫੁੱਟ ਤੋਂ ਬਚਣ ਲਈ ਪ੍ਰਚਾਰਦਾ ਹੈ। ਇੰਨਾ ਚੰਗਾ ਅਸੂਲ ਹੋਣ ਦੇ ਬਾਵਜੂਦ ਹਰ ਕੌਮ ਫੁੱਟ ਦੀ ਸ਼ਿਕਾਰ ਹੈ। ਸਿੱਖਾਂ ਨੂੰ ਇਸ ਕੋਹੜ ਨੇ ਬੁਰੀ ਤਰ੍ਹਾਂ ਜਕੜ ਰੱਖਿਆ ਹੈ। ਗੁਰੂ ਸਾਹਿਬ ਨੇ ਆਪਣੇ ਖ਼ਾਲਸੇ ’ਤੇ ਬੇਅੰਤ ਬਖ਼ਸ਼ਿਸ਼ਾਂ ਕੀਤੀਆਂ ਹਨ ਪਰ ਫੁੱਟ ਦੀ ਬੀਮਾਰੀ ਨੇ ਸਿੰਘਾਂ ਦਾ ਖਹਿੜਾ ਨਹੀਂ ਛੱਡਿਆ।

‘ਕਲਾ ਕਲੰਦਰ ਵੱਸੇ। ਘੜਿਓਂ ਪਾਣੀ ਨੱਸੇ।’ ਕਿਸੇ ਸੂਝਵਾਨ ਨੇ ਗ੍ਰਿਹਸਥੀ ਜੀਵਨ ਵਿਚ ਹੋ ਰਹੇ ਕਲੇਸ਼ ਕਾਰਨ ਹੁੰਦੀ ਬਰਬਾਦੀ ਬਾਰੇ ਕਿੰਨਾ ਸੋਹਣਾ ਲਿਖਿਆ ਹੈ। ਘਰ ਵਿਚ ਪਈ ਫੁੱਟ ਕਾਰਨ ਭੁੱਖ ਤੇ ਨੰਗ ਦਾ ਦੈਂਤ ਚਾਰੇ ਪਾਸੇ ਫਿਰ ਜਾਂਦਾ ਹੈ ਅਤੇ ਦੁਸ਼ਮਣਾਂ ਲਈ ਗੋਹੜੇ ਨਾਲ ਸ਼ਿਕਾਰ ਖੇਡਣ ਵਾਲੀ ਗੱਲ ਬਣ ਜਾਂਦੀ ਹੈ। ਘਰ ਦੀ ਫੁੱਟ ਸਿਰਫ਼ ਕੁਝ ਜੀਆਂ ਤਕ ਹੀ ਸੀਮਤਿ ਰਹਿੰਦੀ ਹੈ, ਪਰ ਕੌਮ ਵਿਚ ਪਈ ਫੁੱਟ ਸਾਰਿਆਂ ਦੀ ਤਬਾਹੀ ਦਾ ਕਾਰਨ ਹੁੰਦੀ ਹੈ। ਹਥਲੇ ਲੇਖ ਵਿਚ ਦਾਸ ਸਿੱਖ ਕੌਮ ਤੇ ਕੌਮੀ ਲੀਡਰਾਂ ਵਿਚ ਪਈ ਫੁੱਟ ਤੋਂ ਨਿਕਲੇ ਸਿੱਟਿਆਂ ’ਤੇ ਵਿਚਾਰ ਕਰ ਕੇ, ਆਪਣੇ ਪਾਠਕਾਂ ਨੂੰ ਏਕੇ ਦੀ ਲਹਿਰ ਵਿਚ ਸ਼ਾਮਿਲ ਹੋਣ ਲਈ ਬੇਨਤੀ ਕਰਦਾ ਹੈ।

ਇਸ ਸਮੇਂ ਸਿੱਖ ਕੌਮ ਦਾ ਅੰਗ ਅੰਗ ਫੱਟੜ ਹੋਇਆ ਪਿਆ ਹੈ। ਸਿੱਖ ਇਤਿਹਾਸ ਦੇ ਵਰਕੇ ਫਰੋਲਿਆਂ ਇਹੋ ਜਿਹਾ ਭਿਆਨਕ ਸਮਾਂ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਬਾਅਦ ਵਾਪਰੀਆਂ ਘਟਨਾਵਾਂ ਨਾਲ ਮਿਲਦਾ ਜੁਲਦਾ ਹੈ। ਪ੍ਰਸਿੱਧ ਇਤਿਹਾਸਕਾਰ ਗੋਕਲ ਚੰਦ ਨਾਰੰਗ *ਸਿਖ ਮਤਿ ਦਾ ਪ੍ਰੀਵਰਤਨ* ਕਿਤਾਬ ਦੇ ਸਫ਼ਾ 127 ਵਿਚ ਲਿਖਦਾ ਹੈ:

ਬੰਦੇ ਦੀ ਹਾਰ ਤੇ ਉਸ ਦੀ ਸੈਨਾ ਦੀ ਤਬਾਹੀ ਤੋਂ ਪਿੱਛੋਂ ਪ੍ਰਤਿਕ੍ਰਿਆ ਅਤੇ

> ਡੰਡੇ ਦਾ ਕਾਲ ਸ਼ੁਰੂ ਹੋ ਗਿਆ, ਜਿਹੜਾ ਕੁਝ ਸਮੇਂ ਲਈ ਸਿੱਖਾਂ ਵਾਸਤੇ ਅਤਿ ਘਾਤਕ ਸਿੱਧ ਹੋਇਆ। ਘਰ ਅੰਦਰਲੀ ਫੁੱਟ ਕਾਰਨ ਉਹਨਾਂ ਉਪਰ ਬਾਹਰੋਂ ਏਨੀ ਬੇਦਰਦੀ ਨਾਲ ਦਬਾਓ ਪਾਇਆ ਗਿਆ ਕਿ ਥੋੜ੍ਹੇ ਚਿਰ ਲਈ ਤਾਂ ਇਹ ਜਾਪਣ ਲੱਗ ਪਿਆ ਕਿ ਫ਼ਰੁਖ਼ਸੀਅਰ ਦੀ ਇਨ੍ਹਾਂ ਕਾਫ਼ਰਾਂ ਦਾ ਖੁਰਾ ਖੋਜ ਮਿਟਾ ਸੁੱਟਣ ਦੀ ਫੜ ਵਾਸਤਵ ਵਿਚ ਸਹੀ ਸਿੱਧ ਹੋਵੇਗੀ।

ਉਸ ਸਮੇਂ ਵੀ ਕੋਈ ਜੀਵਨ ਵਾਲਾ ਗੁਰਸਿੱਖ ਲੀਡਰ ਨਹੀਂ ਸੀ ਰਿਹਾ। ਛੋਟੇ ਛੋਟੇ ਜੱਥਿਆਂ ਵਿਚ ਸਿੱਖ ਵੰਡੇ ਜਾ ਚੁੱਕੇ ਸਨ। ਬ਼ਗੈਰ ਜੱਥੇਬੰਦ ਹੋਇਆਂ ਟੱਕਰਾਂ ਮਾਰ ਰਹੇ ਸਨ ਤੇ ਕੌਮ ਦਾ ਭਾਰੀ ਨੁਕਸਾਨ ਇਹਨਾਂ ਜੱਥਿਆਂ ਦੇ ਆਪ-ਮੁਹਾਰੇ ਅਪਣਾਏ ਤਰੀਕਿਆਂ ਕਾਰਨ ਹੋਇਆ। ਬੰਦਈ ਖ਼ਾਲਸਾ ਤੇ ਤੱਤ ਖ਼ਾਲਸਾ ਗੁਰਦੁਆਰਿਆਂ ਦੀਆਂ ਗੋਲਕਾਂ ’ਤੇ ਕਬਜ਼ਾ ਕਰਨ ਲਈ ਇਕ ਦੂਸਰੇ ਦੇ ਲਹੂ ਦੇ ਪਿਆਸੇ ਬਣ ਬੈਠੇ ਸਨ। ਪੂਜਾ ਦਾ ਧਾਨ ਹੜੱਪ ਕਰਨ ਦੀ ਲਾਲਸਾ ਕਾਰਨ ਇਨ੍ਹਾਂ ਦੋਨਾਂ ਜੱਥਿਆਂ ਨੇ ਸਿੱਖ ਕੌਮ ਦਾ ਬਹੁਤ ਨੁਕਸਾਨ ਕੀਤਾ। ਭਲਾ ਹੋਵੇ ਭਾਈ ਮਨੀ ਸਿੰਘ ਵਰਗੇ ਗੁਰਸਿੱਖਾਂ ਦਾ, ਜਿਨ੍ਹਾਂ ਵਿਚ ਪੈ ਕੇ ਸ਼ਾਂਤੀ ਦਾ ਮਾਹੌਲ ਬਣਾ ਕੇ ਕੌਮ ਨੂੰ ਇਕੱਠਾ ਕਰ ਦਿੱਤਾ। ਇਸ ਸਮੇਂ ਚਾਰੇ ਪਾਸੇ ਕੂੜ ਦਾ ਅੰਧੇਰਾ ਨਜ਼ਰੀਂ ਆਉਂਦਾ ਹੈ। ਕੌਮ ਦੀ ਬੇੜੀ ਨੂੰ ਪਾਰ ਲੰਘਾਉਣ ਵਾਲਾ ਕੋਈ ਵੀ ਬਹਾਦਰ ਰਹਿਣੀ, ਸਹਿਣੀ ਤੇ ਕਹਿਣੀ ਵਾਲਾ ਗੁਰਸਿੱਖ ਲੀਡਰ ਨਹੀਂ ਮਿਲ ਰਿਹਾ। ਗੁਰੂ ਦੀ ਗੋਲਕ ’ਤੇ ਕਬਜ਼ਾ ਕਰਨ ਲਈ ਕਈ ਅਖੌਤੀ ਲੀਡਰ ਤੇ ਪਾਰਟੀਆਂ ਮੈਦਾਨ ਵਿਚ ਨਿੱਤਰ ਰਹੀਆਂ ਹਨ। ਪਹਿਲਾਂ ਜ਼ਾਤ-ਪਾਤ ਤੇ ਬਿਰਾਦਰੀਆਂ ਦੇ ਨਾਮ ਨਾਲ ਗੁਰਦੁਆਰੇ ਉਸਾਰੇ ਜਾਂਦੇ ਸਨ। ਹੁਣ ਸਥਾਪਤ ਹੋ ਚੁੱਕੇ ਗੁਰਦੁਆਰਿਆਂ ਤੇ ਧੜਿਆਂ ਦੇ ਨਾਮ ’ਤੇ ਕਬਜ਼ੇ ਕਰਨ ਲਈ ਹਰ ਸੰਭਵ ਤੇ ਅਸੰਭਵ ਤਰੀਕੇ ਇਸਤੇਮਾਲ ਕੀਤੇ ਜਾ ਰਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਜਾਗਦੀ ਜੋਤਿ ਮੰਨਣ ਵਾਲਿਆਂ ਦਾ ਧੜਿਆਂ ਵਿਚ ਵੰਡਿਆ ਜਾਣਾ ਤੇ ਇਕ ਦੂਸਰੇ ਦੀਆਂ ਪੱਗਾਂ ਲਾਹੁਣੀਆਂ, ਗਾਲੀ ਗਲੋਚ ਕਰਨਾ ਤੇ ਹੁੱਲੜਬਾਜ਼ੀ ਗੁਰੂ ਦੀ ਹਾਜ਼ਰੀ ਵਿਚ ਗੁਰਦੁਆਰਿਆਂ ਵਿਚ ਕਰਨੀ ਸਾਡੇ ਲਈ ਸ਼ਰਮਨਾਕ ਗੱਲ ਹੈ। ਸ਼ਾਇਦ ਹੀ ਕੋਈ ਯੂ.ਕੇ. ਦਾ ਗੁਰਦੁਆਰਾ ਬਚਿਆ ਹੋਵੇ, ਜਿਸ ਦਾ ਮੁਕੱਦਮਾ ਅਦਾਲਤ ਵਿਚ ਨਾ ਗਿਆ ਹੋਵੇ। ਬਦਕਿਸਮਤੀ ਹੀ ਸਮਝੋ, ਨੌਬਤ ਹੁਣ ਸਿਰੀ ਸਾਹਿਬ ਤੇ ਛੁਰਿਆਂ ਨਾਲ ਵੱਢ ਟੁੱਕ ਕਰਨ ’ਤੇ ਆ ਗਈ ਹੈ। ਈਰਥ (ਕੈਂਟ) ਦੇ ਗੁਰਦੁਆਰੇ ਵਿਚ ਜੋ ਲਹੂ-ਲੁਹਾਨ ਆਪਣਿਆਂ ਦੇ ਹੱਥੋਂ ਹੀ ਹੋਇਆ; ਸਾਡੇ ਸਾਰਿਆਂ ਲਈ ਸ਼ਰਮਨਾਕ ਗੱਲ ਹੈ। ਪ੍ਰਦੇਸਾਂ ਵਿਚ ਵੱਸਦੇ ਸਿੱਖਾਂ ਨੂੰ ਸਿੱਖੀ ਦਾ ਸੱਚਾ ਤੇ ਸਹੀ ਨਮੂਨਾ ਪੇਸ਼ ਕਰਨਾ ਚਾਹੀਦਾ ਹੈ। ਗੋਰੇ ਲੋਕ ਥੋੜ੍ਹੇ ਬੰਦਿਆਂ ਦੀਆਂ ਕਾਲੀਆਂ ਕਰਤੂਤਾਂ ਨੂੰ ਸਾਰੀ ਕੌਮ ਨਾਲ ਜੋੜ ਕੇ ਸਭ ਨੂੰ ਭੰਡਣ ਲੱਗ ਜਾਂਦੇ ਹਨ। ਨਵਾਬ ਕਪੂਰ ਸਿੰਘ ਵਰਗੇ ਸਿਦਕੀ, ਸੇਵਾ ਦੀ ਮੂਰਤ ਤੇ ਗੁਰੂ ਦੀ ਭੈ-ਭਾਵਨੀ ਵਿਚ ਰਹਿਣ ਵਾਲੀਆਂ ਜੀਵਨੀਆਂ ਦਾ ਅਸਰ ਸਾਡੇ ਤੋਂ ਕਾਫ਼ੂਰ ਹੋ ਗਿਆ ਹੈ। ਭਾਈ ਮਨੀ ਸਿੰਘ ਆਦਿ ਦੀਆਂ ਕੀਤੀਆਂ ਕੁਰਬਾਨੀਆਂ ਵੀ ਆਤਮਾ ਨੂੰ ਟੁੰਬ ਨਹੀਂ ਰਹੀਆਂ। ਦਿਨ-ਬਦਿਨ ਅਸੀਂ ਰਸਾਤਲ ਵੱਲ ਧਾਈ ਕਰਦੇ ਜਾ ਰਹੇ ਹਾਂ। ਵਾਹਿਗੁਰੂ ਸਾਨੂੰ ਤੇ ਸਾਡੇ ਲੀਡਰਾਂ

ਨੂੰ ਸੁਮੱਤਿ ਬਖ਼ਸ਼ੇ ਅਤੇ ਗੁਰਦੁਆਰਿਆ ਦੀਆਂ ਗੋਲਕਾਂ ’ਤੇ ਕਬਜ਼ੇ ਕਰਨ ਲਈ ਹੋ ਰਹੀ ਹੁੱਲੜਬਾਜ਼ੀ ਤੋਂ ਬਚਾਵੇ।

ਕਦੇ ਸਮਾਂ ਸੀ, ਸਿੱਖ ਸਾਰੀ ਦੁਨੀਆਂ ਵਿਚ ਉੱਚੇ ਤੇ ਸੱਚੇ ਕਿਰਦਾਰ ਤੇ ਦਸਤਾਰ ਵਾਲਾ ਸਮਝਿਆ ਜਾਂਦਾ ਸੀ। ਭਾਰਤ ਵਿਚ ਤਾਂ ਇਹ ਬਹਾਦਰ ‘ਸਰਦਾਰ ਜੀ’ ਦੇ ਨਾਮ ਨਾਲ ਸਤਿਕਾਰਿਆ ਜਾਂਦਾ ਸੀ। ਭਾਰਤ ਦੀ ਆਜ਼ਾਦੀ ਦੇ ਘੋਲ ਵਿਚ ਸਿੱਖਾਂ ਨੇ ਸਭ ਤੋਂ ਵੱਧ ਕੁਰਬਾਨੀ ਦਿੱਤੀ ਹੈ। ਗੁਰੂ ਕੇ ਬਾਗ਼ ਦੇ ਮੋਰਚੇ ਸਮੇਂ ਬੀ.ਟੀ. ਦੀਆਂ ਡਾਂਗਾਂ ਦੀ ਮਾਰ ਖਾਂਦੇ ਤੇ ਘੋੜਿਆਂ ਦੇ ਸੁੰਮਾਂ ਥੱਲੇ ਲਿਤਾੜੇ ਜਾਂਦੇ ਸਿੱਖਾਂ ਦੀ ਸ਼ਾਂਤੀ ਨੂੰ ਦੇਖ ਕੇ ਗੋਰੇ ਪਾਦਰੀ ਵੀ ਹੈਰਾਨ ਹੁੰਦੇ ਸਨ। ਮਹਾਤਮਾ ਗਾਂਧੀ ਤੇ ਨਹਿਰੂ ਵਰਗਿਆਂ ਨੇ ਗੁਰਦੁਆਰਿਆਂ ਦੀ ਆਜ਼ਾਦੀ ਖ਼ਾਤਰ ਲਾਏ ਮੋਰਚਿਆਂ ਵਿਚ ਦਿਖਾਈ ਅਤਿ ਦੀ ਸ਼ਾਂਤੀ ਤੇ ਸਹਿਨਸ਼ੀਲਤਾ ਨੂੰ ਸਲਾਹਿਆ ਸੀ। ਭਾਰਤ ਆਜ਼ਾਦ ਹੋਣ ਦੇ ਝੱਟ ਹੀ ਬਾਅਦ ਸਿੱਖ ਕੌਮ ਨੂੰ ਜਰਾਇਮ-ਪੇਸ਼ਾ ਕਰਾਰ ਦਿੱਤਾ ਗਿਆ। ‘ਯਾਦ ਰੱਖਣ ਵਾਲੀ ਗੱਲ ਹੈ ਅਕਤੂਬਰ 1947 ਵਿਚ ਹਿੰਦ ਸਰਕਾਰ ਨੇ ਇਕ ਗੁਪਤ ਸਰਕੁਲਰ ਜਾਰੀ ਕਰ ਕੇ ਸਾਰੇ ਡਿਪਟੀ ਕਮਿਸ਼ਨਰਾਂ ਨੂੰ ਹਦਾਇਤਾਂ ਦਿੱਤੀਆਂ ਸਨ ਕਿ ਸਿੱਖਾਂ ਦੀ ਨਿਗਰਾਨੀ ਕੀਤੀ ਜਾਵੇ ਕਿਉਂਕਿ ਇਹ ਲੋਕ ਖ਼ਾਨਦਾਨੀ ਮੁਜਰਮ ਹਨ।’ ਕਪੂਰ ਸਿੰਘ ਆਈ.ਸੀ.ਐਸ. ਉਸ ਸਮੇਂ ਦੇ ਡਿਪਟੀ ਕਮਿਸ਼ਨਰ ਨੇ ਇਸ ਝੂਠ ਦਾ ਭਾਂਡਾ ਹਿੰਦ ਸਰਕਾਰ ਦੇ ਮੱਥੇ ਭੰਨਿਆ ਸੀ। ਪ੍ਰਸਿੱਧ ਉਰਦੂ ਦੇ ਜਰਨਲਿਸਟ ਨਾਨਕ ਚੰਦ ਨਾਜ਼ ਨੇ ਅਕਤੂਬਰ 1948 ਨੂੰ ਆਪਣੇ ਦੈਨਿਕ ਅਖ਼ਬਾਰ *ਪ੍ਰਭਾਤ* ਵਿਚ ਲਿਖਿਆ ਸੀ ਕਿ “ਸੱਚੇ ਦੇਸ਼ ਭਗਤ ਹੋਣ ਦੇ ਨਾਤੇ ਸਾਨੂੰ ਸਾਰਿਆਂ ਨੂੰ ਸਵੀਕਾਰ ਕਰਨਾ ਚਾਹੀਦਾ ਹੈ ਕਿ ਦੇਸ਼ ਦੇ ਬਟਵਾਰੇ ਸਮੇਂ ਹੋਏ ਨੁਕਸਾਨ ਦਾ ਬਹੁਤ ਵੱਡਾ ਹਿੱਸਾ ਸਿੱਖ ਕੌਮ ਨੂੰ ਹੀ ਬਰਦਾਸ਼ਤ ਕਰਨਾ ਪਿਆ।” ਪਰ ਇਸ ਦੇ ਉਲਟ ਹਿੰਦ ਸਰਕਾਰ ਨੇ ਪੰਥ ਦੀ ਆਜ਼ਾਦ ਹਸਤੀ ਨੂੰ ਕਦੇ ਵੀ ਸਵੀਕਾਰ ਨਹੀਂ ਕੀਤਾ। ਸਮੇਂ ਸਮੇਂ ਹਿੰਦੂਇਜ਼ਮ ਸਿੱਖ ਧਰਮ ਨੂੰ ਨਿਗਲਣ ਦੀ ਕੋਸ਼ਿਸ਼ ਕਰਦਾ ਰਿਹਾ ਹੈ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਕਾਲ ਵਿਚ ਹਿੰਦੂਇਜ਼ਮ ਘੁਣ ਦੀ ਤਰ੍ਹਾਂ ਸਿੱਖ ਧਰਮ ਦੀਆਂ ਜੜ੍ਹਾਂ ਹਿਲਾਉਣ ਵਿਚ ਕਾਮਯਾਬ ਹੋ ਹੀ ਗਿਆ ਸੀ।

> ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਪਿੱਛੋਂ ਅਤੇ ਬੰਦਾ ਬਹਾਦਰ ਸਮੇਤ ਉਸ ਦੇ ਅਨੁਯਾਈਆਂ ਦੇ ਕਤਲ ਪਿੱਛੋਂ ਸਿੱਖਾਂ ਦਾ ਪ੍ਰਚਾਰ ਸਮਾਪਤ ਹੋ ਗਿਆ, ਜਿਸ ਦਾ ਸਿੱਟਾ ਇਹ ਹੋਇਆ ਕਿ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਸਿੱਖੀ ਪ੍ਰੰਪਰਾਗਤ ਹਿੰਦੂ ਧਰਮ ਬਣ ਕੇ ਰਹਿ ਗਈ ਸੀ ਅਤੇ ਸਿੱਖਾਂ ਦੀ ਰਾਜਨੀਤਕ ਪ੍ਰਭੁਤਾ ਦੇ ਬਾਵਜੂਦ ਬ੍ਰਾਹਮਣ ਪੁਜਾਰੀਆਂ ਦਾ ਪੂਰਣ ਨਿਯੰਤਰਣ ਹੋ ਗਿਆ ਸੀ।
>
> *(ਗੋਕਲ ਚੰਦ ਨਾਰੰਗ, ਸਫ਼ਾ 276)*

ਅੱਜ ਵੀ ਸਿੱਖ ਲੀਡਰਸ਼ਿਪ ਸੁਆਰਥੀ ਤੇ ਵਿਕਾਊ ਬਣ ਬੈਠੀ ਹੈ। ‘ਘਰ ਦਾ ਭੇਤੀ ਲੰਕਾ ਢਾਹੇ’ ਦੇ ਅਖਾਣ ਮੁਤਾਬਿਕ ਹਿੰਦੂ ਫ਼ਿਰਕੂ ਲੀਡਰਾਂ ਨੇ ਸਿੱਖਾਂ ਦੀ ਕਮਜ਼ੋਰੀ ਦਾ ਫ਼ਾਇਦਾ ਉਠਾਉਣਾ ਸ਼ੁਰੂ ਕਰ ਦਿੱਤਾ। ਸਾਰੀ ਰਾਜਸੀ ਤਾਕਤ ਮਹਾਸ਼ਿਆਂ ਨੇ

ਹਥਿਆ ਲਈ ਤੇ ਆਜ਼ਾਦੀ ਮਿਲਣ ਉਪਰੰਤ ਸਿੱਖਾਂ ਨੂੰ ਗ਼ੁਲਾਮ ਤੇ ਹਿੰਦੂ ਧਰਮ ਵਿਚ ਜਜ਼ਬ ਕਰਨ ਦੀਆਂ ਕੁਟਿਲ ਨੀਤੀਆਂ ਅਪਨਾਉਣੀਆਂ ਸ਼ੁਰੂ ਕਰ ਦਿੱਤੀਆਂ ਹਨ।

ਪੰਜਾਬੀਆਂ ਦੇ ਭਲੇ ਲਈ ਅਕਾਲੀਆਂ ਨੇ ਕਈ ਮੋਰਚੇ ਲਾਏ। ਪੰਜਾਬੀ ਹਿੰਦੂ ਨੇ ਕਦੇ ਵੀ ਸਾਥ ਨਾ ਦਿੱਤਾ। ਮਾਂ-ਬੋਲੀ ਪੰਜਾਬੀ ਜ਼ਬਾਨ ਤੋਂ ਮੁਨਕਰ ਹੋਣ ਤੋਂ ਇਲਾਵਾ ਪੰਜਾਬ ਦੇ ਹਿੱਤਾਂ ਲਈ ਚੱਲ ਰਹੀ ਹਰ ਲਹਿਰ ਦਾ ਵਿਰੋਧ ਕੀਤਾ। ਜੱਦੋਜਹਿਦ ਨਾਲ ਮਸਲੇ ਸੁਲਝਣ ਦੀ ਬਜਾਏ ਉਲਝਦੇ ਹੀ ਗਏ। ਭਾਰਤ ਸਰਕਾਰ ਕਠੋਰ ਰਵੱਈਆ ਅਪਨਾਉਂਦੀ ਗਈ। 1984 ਦਾ ਸਾਲ ਸਿੱਖਾਂ ਲਈ ਕਤਲੇਆਮ, ਬਲਾਤਕਾਰੀ ਤੇ ਤਬਾਹੀ ਦਾ ਸੁਨੇਹਾ ਲੈ ਕੇ ਆਇਆ। ਨੌਜਵਾਨਾਂ ਤੇ ਬੁੱਢਿਆਂ ਦੇ ਗਲਾਂ ਵਿਚ ਰਬੜ ਦੇ ਬਲਦੇ ਟਾਇਰ ਪਾ ਕੇ ਜ਼ਿੰਦਾ ਹੀ ਸਾੜ ਦਿੱਤੇ। ਸਿੱਖਾਂ ਦੇ ਸ਼੍ਰੋਮਣੀ ਗੁਰਦੁਆਰੇ ਆਪਣੇ ਹੀ ਮੁਲਕ ਦੀ ਮਿਲਟਰੀ ਨੇ ਇੰਦਰਾ ਗਾਂਧੀ ਦੇ ਹੁਕਮ ਦੀ ਪਾਲਣਾ ਕਰਦੇ ਹੋਏ ਢਾਹ ਢੇਰੀ ਕਰ ਦਿੱਤੇ। ਨਾਯਾਬ ਸਿੱਖ-ਵਿਰਸਾ ਤੇ ਹੱਥ ਲਿਖਤ ਖਰੜੇ ਜਿਹੜੇ ਕਿ ਸ੍ਰੀ ਦਰਬਾਰ ਸਾਹਿਬ ਦੀ ਸਿੱਖ ਲਾਇਬ੍ਰੇਰੀ ਵਿਚ ਸਾਂਭੇ ਪਏ ਸਨ, ਨੂੰ ਅੱਗ ਲਾ ਕੇ ਇਹਨਾਂ ਜਰਵਾਣਿਆਂ ਨੇ ਲੋਹੜੀ ਮਨਾਈ। ਧਰਮੀ ਸਿੱਖ ਫ਼ੌਜੀ ਜੇਲ੍ਹਾਂ ਵਿਚ ਰੁਲ ਰਹੇ ਹਨ। ਉਹਨਾਂ ਦਾ ਕਸੂਰ ਸਿਰਫ਼ ਇਹੋ ਹੀ ਹੈ ਕਿ ਉਹ ਆਪਣੇ ਮੱਕੇ—ਹਰਿਮੰਦਰ ਸਾਹਿਬ ਤੇ ਇਸ਼ਟ ਗੁਰੂ ਗ੍ਰੰਥ ਸਾਹਿਬ ਨੂੰ ਸ਼ਹੀਦ ਕਰਨਾ ਬਰਦਾਸ਼ਤ ਨਾ ਕਰ ਸਕੇ। ਉਹ ਆਪਣੀਆਂ ਬੈਰਕਾਂ ਛੱਡ ਕੇ ਸ੍ਰੀ ਅੰਮ੍ਰਿਤਸਰ ਨੂੰ ਮੂੰਹ ਕਰ ਕੇ ਭੱਜ ਉੱਠੇ। ਭਾਰਤ ਦੀ ਪਾਰਲੀਮੈਂਟ ਵਿਚ ਭੂਪਾਲ ਵਿਚ ਗੈਸ ਨਾਲ ਮਾਰੇ ਗਏ ਹਿੰਦੂਆਂ ਬਾਰੇ ਸ਼ੋਕ ਦਾ ਮਤਾ ਪਾਸ ਕੀਤਾ ਗਿਆ ਪਰ ਸਿੱਖਾਂ ਦੇ ਹੋਏ ਕਤਲੇਆਮ ਬਾਰੇ ਕਿਸੇ ਨੇ ਵੀ ਹਾਅ ਦਾ ਨਾਹਰਾ ਨਹੀਂ ਮਾਰਿਆ। ਉਲਟਾ ਰਾਜੀਵ ਆਖਦਾ ਹੈ—'ਬੜੇ ਦਰੱਖ਼ਤ ਕੇ ਗਿਰਨੇ ਸੇ ਧਰਤੀ ਕਾਂਪਤੀ ਹੈ।' ਦੂਸਰੇ ਲਫ਼ਜ਼ਾਂ ਵਿਚ ਸਿੱਖਾਂ ਦਾ ਕਤਲੇਆਮ ਮਾਮੂਲੀ ਗੱਲ ਹੈ। ਸ੍ਰੀਲੰਕਾ ਵਿਚ ਹਿੰਦੂ ਤਾਮਿਲਾਂ ਦੇ ਕੁਝ ਕਤਲਾਂ 'ਤੇ ਮਹਾਸ਼ਾ ਜੁੰਡਲੀ ਪਿੱਟ ਉੱਠੀ। ਸਣੇ ਰਾਜੀਵ ਦੇ ਦੂਸਰੇ ਫ਼ਿਰਕੂ ਲੀਡਰ ਬਿਆਨ ਦਰ ਬਿਆਨ ਦਾਗ਼ ਕੇ ਸ੍ਰੀਲੰਕਾ ਸਰਕਾਰ ਨੂੰ ਦੋਸ਼ੀ ਕਰਾਰ ਦੇਣ ਵਿਚ ਜੁੱਟੇ ਹੋਏ ਹਨ। 2 ਜੂਨ, 1987 *ਲੰਡਨ ਗਾਰਡੀਅਨ* ਦੇ ਪਹਿਲੇ ਸਫ਼ੇ ਦੀ ਖ਼ਬਰ ਵਿਚ ਲਿਖਿਆ ਹੈ :

> Indian Gunboats on alert, Armed Indian coastguards ships are standing by to engage the Sri Lankan Navy, if it tries to stop a shipment of relief supplies to Jaffna peninsula tomorrow...The Indian move was denounced as 'an infringement of sovereignty and infriendly act' by the Sri Lankan National Security Minister.

ਪਰ ਪੰਜਾਬ ਵਿਚ ਸਿੱਖ ਨੌਜਵਾਨਾਂ ਦੇ ਪੁਲਿਸ ਹੱਥੋਂ ਹੋ ਰਹੇ ਕਤਲਾਂ ਬਾਰੇ ਚੁੱਪ ਹਨ। ਸਗੋਂ ਸਾਰੀ ਕੌਮ ਨੂੰ ਅਤਿਵਾਦੀ, ਵੱਖਵਾਦੀ ਗ਼ੱਦਾਰ (ਟਰੇਟਰ) ਆਖ ਕੇ ਸਾਰੀ ਦੁਨੀਆਂ ਵਿਚ ਭੰਡਿਆ ਜਾ ਰਿਹਾ ਹੈ। ਆਪਣੇ ਘਰ ਲੱਗੀ ਅੱਗ ਪੁਰ ਦੂਸਰੇ ਦੇ ਲੱਗੀ ਬੈਸੰਤਰ ਦੇਵਤਾ ਵਾਲੀ ਗੱਲ ਹੈ। ਬੰਗਲਾ ਦੇਸ਼ ਦੀ ਲੜਾਈ ਸਮੇਂ

93 ਹਜ਼ਾਰ ਦੁਸ਼ਮਨ ਦੇ ਕੈਦੀ ਇਕ ਮੁਆਇਦਾ ਹੋਣ ’ਤੇ ਰਿਹਾਅ ਕੀਤੇ ਜਾ ਸਕਦੇ ਹਨ, ਪਰ ਆਪਣੇ ਹੀ ਮੁਲਕ ਦੇ ਸ਼ਹਿਰੀ ਸਿੱਖਾਂ ਨੂੰ ਬਗ਼ੈਰ ਕਿਸੇ ਮੁਕੱਦਮਾ ਚਲਾਏ ਤਿੰਨਾਂ ਸਾਲਾਂ ਤੋਂ ਉੱਪਰ ਜੇਲ੍ਹਾਂ ਦੀਆਂ ਸੀਖਾਂ ਪਿੱਛੇ ਡੱਕਿਆ ਹੋਇਆ ਹੈ ਤੇ ਤਸੀਹੇ ਦਿੱਤੇ ਜਾ ਰਹੇ ਹਨ।

ਭਲਾ ਹੋਵੇ ਰਜਨੀ ਕੋਠਾਰੀ ਵਰਗੇ ਨਿਰਪੱਖ ਤੇ ਨਿਡਰ ਪੱਤਰਕਾਰਾਂ ਦਾ। ***ਦੋਸ਼ੀ ਕੌਣ*** ਪੁਸਤਕ ਲਿਖ ਕੇ ਹਿੰਦੂ ਫ਼ਿਰਕਾਪ੍ਰਸਤੀ ਨੂੰ ਚੰਗੀ ਤਰ੍ਹਾਂ ਨੰਗਿਆਂ ਕੀਤਾ ਹੈ ਅਤੇ ਦੋਸ਼ੀ ਹਿੰਦੂ ਲੀਡਰਾਂ ਦੇ ਨਾਮ ਲਿਖ ਕੇ ਇਨਸਾਫ਼ ਦੀ ਮੰਗ ਕੀਤੀ ਹੈ ਪਰ ਨਗਾਰੇ ਦੀ ਆਵਾਜ਼ ਵਿਚ ਤੂਤੀ ਦੀ ਕੌਣ ਸੁਣਦਾ ਹੈ ?

‘ਕੇਸਕੀ ਨਿਸ਼ਾਨ ਥੱਲੇ ਇਕੱਠੇ ਹੋਵੋ’ ਇਹ ਸਾਡੇ ਨਵੇਂ ਬਣੇ ਸਿੱਖ ਲੀਡਰਾਂ ਦਾ ਨਾਅਰਾ ਹੈ। ਗੱਲ ਬੜੀ ਪਾਇਦਾਰ ਹੈ, ਪਰ ਸੱਚੇ ਦਿਲੋਂ ਇਸ ਨੂੰ ਕੋਈ ਵੀ ਅਪਨਾਉਣ ਨੂੰ ਤਿਆਰ ਨਹੀਂ। “ਗਲੀ ਅਸੀ ਚੰਗੀਆ ਆਚਾਰੀ ਬੁਰੀਆਹ॥ ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥” (ਪੰਨਾ 85) ਗੁਰਬਾਣੀ ਦਾ ਫ਼ੁਰਮਾਨ ਸਾਡੇ ’ਤੇ ਇੰਨ-ਬਿੰਨ ਢੁਕਦਾ ਹੈ। ਜਿਥੇ ਕੌਮ ਫੁੱਟ ਦਾ ਸ਼ਿਕਾਰ ਹੈ, ਉਥੇ ਸਾਡੇ ਲੀਡਰ ਦੋ ਕਦਮ ਅੱਗੇ ਹੀ ਹਨ। ਸੱਚੀ ਤਾਂ ਗੱਲ ਇਹ ਹੈ ਕਿ ਇਹਨਾਂ ਅਖੌਤੀ ਲੀਡਰਾਂ ਨੇ ਹੀ ਕੌਮ ਦੀਆਂ ਵੰਡੀਆਂ ਪਾ ਦਿੱਤੀਆਂ ਹਨ।

ਵਰਤਮਾਨ ਕਾਲ ਵਿਚ ਸੰਤ ਹਰਚੰਦ ਸਿੰਘ ਤੇ ਸੰਤ ਜਰਨੈਲ ਸਿੰਘ ਦੇ ਆਪਸੀ ਵਿਰੋਧ ਕਾਰਨ ਭਾਰਤੀ ਸਰਕਾਰ ਨੂੰ ਗੁਰਦੁਆਰਿਆਂ ਦੀ ਬੇ-ਹੁਰਮਤੀ ਕਰਨ ਦਾ ਬਹਾਨਾ ਮਿਲਿਆ। ਘੱਲੂਘਾਰੇ ਵਿਚ ਸਿੱਖ ਕੌਮ ਦੇ ਨੁਕਸਾਨ ਦੀ ਜ਼ਿੰਮੇਵਾਰੀ ਜਿਥੇ ਇੰਦਰਾ ਜੁੰਡਲੀ ’ਤੇ ਆਉਂਦੀ ਹੈ, ਉਥੇ ਸਾਡੇ ਲੀਡਰ ਵੀ ਇਸ ਇਲਜ਼ਾਮ (ਫੁੱਟ) ਤੋਂ ਬਰੀ ਨਹੀਂ ਹੋ ਸਕਦੇ।

ਅਕਾਲ ਤਖ਼ਤ ਸਾਹਿਬ ਦਾ ਹੁਕਮਨਾਮਾ, ਸਾਰੇ ਅਕਾਲੀ ਦਲਾਂ ਨੂੰ ਖ਼ਤਮ ਕਰ ਕੇ ਇਕੱਠਿਆਂ ਕਰਨ ਲਈ ਇਕ ਚੰਗਾ ਸ਼ਗਨ ਸੀ। ਪਰ ਹੋਇਆ ਕੀ ? ‘ਵੱਡਿਆਂ ਦਾ ਹੁਕਮ ਸਿਰ ਮੱਥੇ ਪਰ ਪਰਨਾਲਾ ਉਥੇ ਦਾ ਉਥੇ।’ ਭਾਵ ਅਸਾਂ ਅਕਾਲ ਤਖ਼ਤ ਦੀ ਸਰਬ ਉੱਚਮਤਾ ’ਤੇ ਵੀ ਸੱਟ ਮਾਰਨ ਤੋਂ ਗੁਰੇਜ਼ ਨਹੀਂ ਕੀਤਾ। ਅਕਾਲ ਤਖ਼ਤ ਸਾਹਿਬ ਨਾਲ ਸਿੱਖਾਂ ਨੂੰ ਜੁੜਨਾ ਚਾਹੀਦਾ ਹੈ, ਟੁੱਟਣਾ ਨਹੀਂ। ਕਾਬਜ਼ ਧੜਾ ਅਕਾਲ ਤਖ਼ਤ ਸਾਹਿਬ ਦੀ ਚਲੀ ਆ ਰਹੀ ਮਰਯਾਦਾ ਨੂੰ ਵੀ ਬਦਲਣ ਵਿਚ ਤੱਤਪਰ ਹੈ। ਪੰਥ ਦਾ ਇਹ ਇਕ ਗਰੁੱਪ ਆਪ ਹੀ ਪੰਥ ਬਣ ਬੈਠਾ ਹੈ। ਮਰਯਾਦਾ ਨੂੰ ਤੋੜਨ ਦਾ ਭਾਵ ਪੰਥ ਨੂੰ ਖੇਰੂੰ ਖੇਰੂੰ ਕਰਨਾ ਹੈ। ਸਮਾਂ ਇਕੱਠੇ ਹੋਣ ਦਾ ਹੈ ਨਾ ਕਿ ਛੋਟੇ ਮੋਟੇ ਵਿਤਕਰਿਆਂ ਨੂੰ ਲੁੱਡੀ ਲਾ ਕੇ ਫੁੱਟ ਪਾਉਣ ਦਾ। ਦੁਸ਼ਮਨ ਤਾਂ ਇਹੀ ਚਾਹੁੰਦਾ ਹੈ ਕਿ ਅਸੀਂ ਇਕ ਦੂਸਰੇ ਦਾ ਸਿਰ ਪਾੜੀਏ।

“ਜੇ ਇਕੁ ਹੋਇ ਤ ਉਗਵੈ” ਇਕਮੁੱਠ ਹੋਣ ਲਈ ਸਾਨੂੰ ਤਿਆਗ ਦਾ ਸਬੂਤ ਦੇਣਾ ਪਵੇਗਾ। ਗੁਰੂ ਘਰ ਵਿਚ ਕਰਨੀ ਪ੍ਰਧਾਨ ਹੈ। ਦੁਸ਼ਮਨ ਮੱਕਾਰ ਹੈ ਤੇ ਘਾਤ ਲਾਈ ਬੈਠਾ ਹੈ। ਖਿਲਰਿਆਂ ਦੁਸ਼ਮਨ ਨੇ ਸਾਡਾ ਫੱਕਾ ਨਹੀਂ ਛੱਡਣਾ। ਇਸ ਸਮੇਂ ਕੋਈ ਪ੍ਰਭਾਵਸ਼ਾਲੀ ਗੁਰਸਿਖ ਸ਼ਖ਼ਸੀਅਤ ਨਜ਼ਰ ਨਹੀਂ ਆਉਂਦੀ ਪਰ ਇਕ ਆਸ ਜ਼ਰੂਰ ਹੈ ਕਿ ਦਸਮ ਪਾਤਿਸ਼ਾਹ ਆਪਣੇ ਬਿਰਧ ਬਾਣੇ ਦੀ ਲਾਜ ਜ਼ਰੂਰ ਰੱਖੇਗਾ। ਕੌਮ ਦੀ

ਜ਼ਿੰਦਗੀ ਵਿਚ ਇਹੋ ਜਿਹੇ ਕਈ ਸਮੇਂ ਆ ਚੁੱਕੇ ਹਨ ਤੇ ਉਹ ਸਦਾ ਹੀ ਕੁੰਦਨ ਬਣ ਕੇ ਨਿਕਲਦੀ ਰਹੀ ਹੈ ਤੇ ਨਿਕਲਦੀ ਰਹੇਗੀ। ਪ੍ਰਸਿੱਧ ਇਤਿਹਾਸਕਾਰ ਚਾਰਲਜ਼ ਬੀਯਰਡ ਦੀ ਗੱਲ ਸਾਨੂੰ ਪੱਲੇ ਬੰਨ੍ਹ ਲੈਣੀ ਚਾਹੀਦੀ ਹੈ। ਚਾਰਲਜ਼ ਬੀਯਰਡ ਲਿਖਦਾ ਹੈ :

1. ਜਿਸ ਨੂੰ ਵਾਹਿਗੁਰੂ ਨੇ ਤਬਾਹ ਕਰਨਾ ਹੁੰਦਾ ਹੈ, ਉਸ ਨੂੰ ਪਹਿਲਾਂ ਤਾਕਤ ਦੇ ਨਸ਼ੇ ਵਿਚ ਪਾਗਲ ਬਣਾ ਦਿੰਦਾ ਹੈ।
2. ਵਾਹਿਗੁਰੂ ਦੀ ਚੱਕੀ ਚੱਲਦੀ ਬੜੀ ਆਹਿਸਤਾ ਹੈ ਪਰ ਪੀਸਦੀ ਬੜਾ ਬਾਰੀਕ ਹੈ।
3. ਸ਼ਹਿਦ ਦੀ ਮੱਖੀ ਜਿਸ ਫੁੱਲ ਦਾ ਰਸ ਚੂਸਦੀ ਹੈ, ਉਸ ਦੇ ਪਰਾਗ (ਫੁੱਲ ਧੂੜ) ਨੂੰ ਆਪਣੇ ਖੰਭਾਂ ਵਿਚ ਸਮੋ, ਦੂਰ ਦੂਰ ਤਕ ਅਨੇਕਾਂ ਫਲ ਪੈਦਾ ਕਰਨ ਲਈ ਧਰਤੀ ’ਤੇ ਖਿਲੇਰ ਦਿੰਦੀ ਹੈ।
4. ਜਦ ਰਾਤ ਘੁੱਪ ਅੰਨ੍ਹੇਰੀ ਹੋ ਜਾਏ ਤਾਂ ਤਾਰਿਆਂ ਦੀ ਰੌਸ਼ਨੀ ਜ਼ਿਆਦਾ ਹੋ ਕੇ ਚਮਕਣ ਲੱਗ ਪੈਂਦੀ ਹੈ।

ਇਹ ਉਪਰ ਲਿਖੇ ਤੱਤ ਸਿੱਖ ਕੌਮ ਦੇ ਕਾਤਲਾਂ ਤੇ ਸਾਡੇ ’ਤੇ ਲਾਗੂ ਹੁੰਦੇ ਹਨ। ਇਕ ਦਿਨ ਜ਼ਰੂਰ ਆਵੇਗਾ ਜਦ ਸਿੱਖ ਕੌਮ ਫਿਰ ਆਪਣੀ ਸਰਦਾਰੀ ਪਹਿਲਾਂ ਦੀ ਤਰ੍ਹਾਂ ਬਹਾਲ ਕਰ ਲਵੇਗੀ। ਗੁਰਮਤਿ ਗਾਡੀ ਰਾਹ ’ਤੇ ਚੱਲਿਆਂ ਅਤੇ ਇਕਮੁੱਠ ਹੋ ਕੇ ਹੀ ਦੁਸ਼ਮਨ ਦਾ ਖ਼ਾਤਮਾ ਕੀਤਾ ਜਾ ਸਕੇਗਾ। ਇਹ ਸਮੇਂ ਦੀ ਪੁਕਾਰ ਹੈ ਤੇ ਸਾਨੂੰ ਸਾਰਿਆਂ ਨੂੰ ਸਮਝਣੀ ਚਾਹੀਦੀ ਹੈ।

*(ਪੰਜਾਬ ਟਾਈਮਜ਼, 19-25.6.1987)*

# ਸਿੱਖ ਧਰਮ ਤੇ ਸਿਆਸਤ

ਧਰਮ ਤੇ ਸਿਆਸਤ ਦਾ ਇਕੱਠਿਆਂ ਹੋ ਕੇ ਚੱਲਣਾ, ਆਪਣੀਆਂ ਹੱਦਾਂ ਵਿਚ ਸੀਮਤ ਰਹਿ ਕੇ ਇਕ ਦੂਸਰੇ ਦੀ ਸਹਾਇਤਾ ਕਰਨੀ, ਧਰਮ ਦਾ ਸਿਆਸਤ ਦੀ ਛਤਰ ਛਾਇਆ ਹੇਠ ਚੱਲਣਾ ਜਾਂ ਸਿਆਸਤ ਦਾ ਧਰਮ ਅਧੀਨ ਰਹਿ ਕੇ ਚੱਲਣਾ ਜਾਂ ਇਕ ਦੂਸਰੇ ਤੋਂ ਬਿਲਕੁਲ ਵੱਖ ਆਪਣਾ ਆਪਣਾ ਕੰਮ ਕਰਨਾ ਆਦਿ ਕਈ ਸੁਆਲ ਹਨ ਜਿਹੜੇ ਸਮੇਂ ਸਮੇਂ ਕਿਸੇ ਨਾ ਕਿਸੇ ਰੂਪ ਵਿਚ ਸਾਡੇ ਸਾਹਮਣੇ ਆਉਂਦੇ ਰਹਿੰਦੇ ਹਨ।

ਇਨ੍ਹਾਂ ਵਿਸ਼ਿਆਂ ’ਤੇ ਕਈ ਬੁੱਧੀਜੀਵੀਆਂ ਦੇ ਖ਼ਿਆਲ ਅਖ਼ਬਾਰਾਂ ਰਾਹੀਂ ਪੜ੍ਹਨ ਦਾ ਸੁਭਾਗ ਪ੍ਰਾਪਤ ਹੁੰਦਾ ਹੀ ਰਹਿੰਦਾ ਹੈ। ਕਈ ਸਿਆਸੀ ਤੇ ਧਾਰਮਿਕ ਲੀਡਰਾਂ ਦੀਆਂ ਇਸੇ ਵਿਸ਼ੇ ’ਤੇ ਤਕਰੀਰਾਂ ਵੀ ਸੁਣੀਆਂ। ਆਪਣੀ ਆਪਣੀ ਬੁੱਧ ਅਨੁਸਾਰ ਰੌਲਾ ਰੱਪਾ ਪਾ ਕੇ ਹਰ ਸਿਆਸਤਦਾਨ ਆਪਣੇ ਧਰਮ ਦੇ ਅਨੁਕੂਲ ਧਰਮ ਤੇ ਸਿਆਸਤ ਨੂੰ ਇਕੱਠਿਆਂ ਕਰਦਾ ਹੈ ਤੇ ਨਿਖੇੜਦਾ ਚਲਿਆ ਆ ਰਿਹਾ ਹੈ।

ਅੱਜ-ਕੱਲ੍ਹ ਸਿੱਖਾਂ ਦੇ ‘ਧਰਮ ਤੇ ਸਿਆਸਤ’ ਦੇ ਜੋੜ ’ਤੇ ਬਹੁਤ ਲੈ ਦੇ ਹੋ ਰਹੀ ਹੈ। ਖ਼ਾਸ ਕਰਕੇ ਭਾਰਤ ਵਿਚ ਬਹੁ-ਗਿਣਤੀ ਫ਼ਿਰਕੇ ਦੇ ਲੋਕ ਭਾਵ ਹਿੰਦੂ, ਸਿੱਖਾਂ ਨੂੰ ਧਰਮ ਤੇ ਰਾਜਨੀਤੀ ਨੂੰ ਵੱਖਰਾ ਵੱਖਰਾ ਰੱਖਣ ਦੀਆਂ ਸਲਾਹਾਂ ਦੇ ਰਹੇ ਹਨ। ਕੁਝ ਸਿੱਖ ਲੀਡਰ ਵੀ ਇਨ੍ਹਾਂ ਦਾ ਪਿੱਛਾ ਪੂਰਦੇ ਹਨ। ਇਸੇ ਤਰ੍ਹਾਂ ਭਾਰਤ ਦੀ ਅਖੌਤੀ ਧਰਮ ਨਿਰਪੇਖਤਾ ’ਤੇ ਬਣੀ ਸਰਕਾਰ, ਆਪਣੇ ਸ਼ਕਤੀਸ਼ਾਲੀ ਸਾਧਨਾਂ ਰਾਹੀਂ ਦੁਨੀਆਂ ਵਿਚ ਸਿੱਖਾਂ ਦੇ ਧਰਮ ਤੇ ਰਾਜਨੀਤੀ ਦੇ ਜੋੜ ਨੂੰ ਨਿਖੇੜਨ ਲਈ ਹਰ ਸੰਭਵ ਤੇ ਅਸੰਭਵ ਯਤਨ ਕਰ ਰਹੀ ਹੈ। ਫ਼ਰਾਂਸ ਵਿਚ ਭਾਰਤੀ ਐਂਬੈਸੀ ਨੇ ਇਕ ਨਿੱਕਾ ਜਿਹਾ ਕਿਤਾਬਚਾ ਛਪਵਾ ਕੇ ਲੋਕਾਂ ਵਿਚ ਵੰਡਿਆ ਹੈ। ਇਸ ਪੈਂਫ਼ਲਿਟ ਵਿਚ ਸਿੱਖੀ ਰਹਿਤ ਮਰਯਾਦਾ ਤੇ ਗੁਰਦੁਆਰਿਆਂ ਦੀ ਚਲੀ ਆ ਰਹੀ ਪ੍ਰੰਪਰਾ, ਖ਼ਾਸ ਕਰਕੇ ਸਿੱਖਾਂ ਦੇ ਸ਼੍ਰੋਮਣੀ ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਬਾਰੇ ਬਹੁਤ ਕੁਫ਼ਰ ਤੋਲਿਆ ਹੈ। ਦਾਸ ਸਿਰਫ਼ ਧਰਮ ਤੇ ਪਾਲਿਟਿਕਸ ਦੇ ਵਿਸ਼ੇ ਨੂੰ ਮੁੱਖ ਰੱਖ ਕੇ ਉਸ ਕਿਤਾਬਚੇ ਵਿੱਚੋਂ ਕੁਝ ਸਤਰਾਂ ਪਾਠਕਾਂ ਦੀ ਜਾਣਕਾਰੀ ਲਈ ਹੇਠਾਂ ਲਿਖ ਰਿਹਾ ਹੈ:

ਧਾਰਮਿਕ ਇਤਿਹਾਸ ਵਿਚ ਸਿੱਖ ਧਰਮ ਦੀ ਵਿਸ਼ੇਸ਼ਤਾ ਆਪਣੀ ਹੀ ਮਹਾਨਤਾ ਰੱਖਦੀ ਹੈ, ਇਸ ਦਾ ਮੂਲ ਤੱਤ ਹਿੰਦੂ ਸ਼ਾਸਤਰਾਂ ਵਿੱਚੋਂ ਉਪਜਿਆ ਹੈ। ਸਿੱਖ ਇਤਿਹਾਸ ਵਿਚ ਧਰਮ ਤੇ ਰਾਜਨੀਤੀ ਸਦਾ ਅਲੱਗ ਰਹੇ ਹਨ। ਖ਼ਿਆਲ ਆਪੋ ਆਪਣਾ। ਡੂੰਘੀ ਵਿਚਾਰ ਕੀਤਿਆਂ ਇਕ ਗੱਲ ਜ਼ਰੂਰ ਸਪੱਸ਼ਟ ਹੋ ਜਾਂਦੀ ਹੈ ਕਿ ‘ਧਰਮ’ ਤੇ ‘ਰਾਜਨੀਤੀ’ ਇਮਤਿਹਾਨ ਪਾਸ ਕਰ ਕੇ ਡਿਗਰੀ ਲੈਣ ਲਈ ਅੱਡੋ-ਅੱਡਰੇ ਵਿਸ਼ੇ ਹਨ, ਪਰ ਪੂਰਨ

ਤੌਰ ’ਤੇ ਨਿਖੇੜੇ ਨਹੀਂ ਜਾ ਸਕਦੇ। ਉਦਾਹਰਣ ਦੇ ਤੌਰ ’ਤੇ ਗੁਰਦੁਆਰੇ, ਮਸੀਤਾਂ ਤੇ ਮੰਦਰ ਅਤੇ ਗਿਰਜਾਘਰ ਪੂਜਾ ਪਾਠ ਕਰਨ ਲਈ ਉਸਾਰੇ ਜਾਂਦੇ ਹਨ ਪਰ ਉਹਨਾਂ ਦੀ ਹਿਫ਼ਾਜ਼ਤ ਕਰਨਾ ਜਿਥੇ ਧਰਮ ਹੈ, ਉਥੇ ਰਾਜਨੀਤੀ ਵੀ ਕੰਮ ਕਰਦੀ ਹੈ। ਅਬਦਾਲੀ ਨੇ ਭਾਰਤ ’ਤੇ ਕਈ ਹਮਲੇ ਕੀਤੇ। ਸਿੱਖਾਂ ਦੇ ਗੁਰਦੁਆਰੇ ਵੀ ਢਾਹ ਢੇਰੀ ਕੀਤੇ। ਬਾਬਾ ਗੁਰਬਖ਼ਸ਼ ਸਿੰਘ ਤੇ 30 ਹੋਰ ਸਿੰਘਾਂ ਨੇ ਹਥਿਆਰਬੰਦ ਹੋ ਕੇ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਜ਼ਾਲਮਾਂ ਦਾ ਟਾਕਰਾ ਕੀਤਾ ਤੇ ਸ਼ਹੀਦ ਹੋ ਗਏ। ਇਹੋ ਜਿਹੇ ਸਮੇਂ ਗੁਰਦੁਆਰਿਆਂ ਨੂੰ ਕਿਲ੍ਹਿਆਂ ਦਾ ਰੂਪ ਦੇਣਾ ਜਿਥੇ ਧਰਮ ਹੈ, ਉਥੇ ਰਾਜਨੀਤੀ ਦਾ ਸਿੱਧਾਂਤ ਵੀ ਕੰਮ ਕਰਦਾ ਹੈ। ਪਰ ਦੂਸਰੇ ਬੰਨੇ ਭਾਰਤ ਦੇ ਹਿੰਦੂ ਰਾਜਿਆਂ ਨੇ ਤਾਕਤ ਦਾ ਨਾ ਇਸਤੇਮਾਲ ਕਰ ਕੇ ਆਪਣੇ ਮੰਦਿਰ ਢੁਆ ਤੇ ਲੁਟਵਾ ਲਏ ਤੇ ਗ਼ੁਲਾਮੀ ਦਾ ਹਾਰ ਪਹਿਨ ਲਿਆ।

ਸਮੇਂ ਸਮੇਂ ਸਾਰੇ ਧਰਮਾਂ ਵਿਚ ਰਾਜਨੀਤੀ ਆਪਣਾ ਹਿੱਸਾ ਪਾਉਂਦੀ ਰਹੀ ਹੈ। ਬਲਕਿ ਸੱਚ ਇਹ ਹੈ ਕਿ ਧਰਮ ਤੇ ਰਾਜਨੀਤੀ ਇਕ ਦੂਸਰੇ ਦੀ ਹਿਫ਼ਾਜ਼ਤ ਤੇ ਠੀਕ ਸੇਧ ਦਿੰਦੇ ਰਹੇ ਹਨ। ਇਹ ਠੀਕ ਹੈ ਕਿ ਬਹੁਤ ਵੇਰ ਧਰਮ ਦੇ ਨਾਂ ਥੱਲੇ ਰਾਜਸੀ ਸ਼ਕਤੀ ਨੇ ਬਹੁਤ ਜ਼ੁਲਮ ਕੀਤੇ। ਯੂਰਪ ਵਿਚ ਰੋਮਨ ਕੈਥੋਲਿਕ ਤੇ ਪ੍ਰੋਟੈਸਟੈਂਟ ਰਾਜਿਆਂ ਨੇ ਇਕ ਦੂਸਰੇ ਦੇ ਧਰਮ ਨੂੰ ਖ਼ਤਮ ਕਰਨ ਲਈ ਕਤਲੋ-ਗ਼ਾਰਤ ਕੀਤੀ। ਭਾਰਤ ਵਿਚ ਮੁਗ਼ਲਾਂ ਦੇ ਰਾਜ ਸਮੇਂ ਹਿੰਦੂਆਂ ਦੀਆਂ ਬਹੂ-ਬੇਟੀਆਂ, ਹਿੰਦੂ ਮੰਦਰ ਤੇ ਹਿੰਦੂ ਜਾਇਦਾਦਾਂ ਕਦੇ ਵੀ ਮਹਿਫੂਜ਼ ਨਹੀਂ ਸਨ। ਮੁਸਲਮਾਨ ਹਾਕਮਾਂ ਨੇ ਤਲਵਾਰ ਦੀ ਤਾਕਤ ਨਾਲ ਹਿੰਦੂਆਂ ਨੂੰ ਮੁਸਲਮਾਨ ਬਣਾਇਆ। ਇਹੋ ਹੀ ਖੇਲ ਹਿੰਦੂ 1947 ਤੋਂ ਬਾਅਦ ਤਾਕਤ ਵਿਚ ਆਉਣ ਕਰ ਕੇ ਖੇਲਣ ’ਤੇ ਤੁਲੇ ਬੈਠੇ ਹਨ। ਸਾਰੇ ਘੱਟ-ਗਿਣਤੀ ਦੇ ਫ਼ਿਰਕੇ ਆਪਣੇ ਆਪ ਨੂੰ ਹਿੰਦੂ ਗ਼ਲਬੇ ਤੋਂ ਬਚਣ ਲਈ ਯਥਾਯੋਗ ਉਪਰਾਲੇ ਕਰ ਰਹੇ ਹਨ। ਹਿੰਦੀ, ਹਿੰਦੂ, ਹਿੰਦੁਸਤਾਨ ਦੇ ਫ਼ਲਸਫ਼ੇ ਨੂੰ ਠੋਸਣ ਦੀ ਪਾਲਿਸੀ ਕਾਰਨ, ਜਿਥੇ ਕਦੇ ਹਿੰਦੂ ਮੁਸਲਿਮ ਫ਼ਸਾਦ ਹੁੰਦੇ ਸਨ, ਹੁਣ ਹਿੰਦੂ-ਸਿੱਖ ਫ਼ਸਾਦ ਆਮ ਹੋਣ ਲੱਗ ਪਏ ਹਨ। ਕਾਰਨ ਸਿਰਫ਼ ਬਹੁ-ਗਿਣਤੀ ਦੇ ਲੋਕਾਂ ਦੀ ਫ਼ਿਰਕੂ ਪਾਲਿਸੀ।

ਵੈਟੀਕਲ ਯੂਰਪ ਦੇ ਮਾਮਲਿਆਂ ਵਿਚ ਪੂਰਾ ਹਿੱਸਾ ਲੈ ਰਿਹਾ ਹੈ। ਪੋਲੈਂਡ ਦੀ ਸਰਕਾਰ ਕਮਿਊਨਿਸਟ ਵਿਚਾਰਧਾਰਾ ਰੱਖਦੀ ਹੈ। ਪਰ ਪਬਲਿਕ ਦਾ ਇਕ ਹਿੱਸਾ ਰੋਮਨ ਕੈਥੋਲਿਕ ਦਾ ਧਾਰਨੀ ਹੈ। ਸਰਕਾਰ ਰੂਸ-ਪੱਖੀ ਹੋਣ ਕਰਕੇ ਕਾਰਲ ਮਾਰਕਸ ਭਾਵ ਕਮਿਊਨਿਸਟ ਥਿਊਰੀ ਦਾ ਪ੍ਰਚਾਰ ਕਰਦੀ ਹੈ। ਜੂਨ 1983 ਨੂੰ ਜੌਹਨ ਪੋਪ, ਜਿਹੜਾ ਆਪ ਪੋਲਿਸ਼ ਹੈ, ਨੇ ਪੋਲੈਂਡ ਵਾਪਸ ਆ ਕੇ ਲੱਖਾਂ ਬੰਦਿਆਂ ਨੂੰ ਸੰਬੋਧਨ ਕਰਦਿਆਂ ਆਖਿਆ, “ਪਰਮਾਤਮਾ ਦੇ ਪੁੱਤਰ ਹੋਣ ਦੇ ਨਾਤੇ ਅਸੀਂ ਗ਼ੁਲਾਮ ਨਹੀਂ ਹੋ ਸਕਦੇ। ਸਾਡੀ ਕੌਮ ਨੂੰ ਆਜ਼ਾਦ ਰਹਿਣ ਦਾ ਹੱਕ ਹੈ। ਇਸ ਦਾ ਮਤਲਬ ਹੈ ਕਿ ਸਾਡੀ ਬਰਾਦਰੀ ਜਿਸ ਦੀ ਹੋਂਦ ਸਾਂਝੇ ਕਲਚਰ, ਬੋਲੀ ਤੇ ਇਤਿਹਾਸ ’ਤੇ ਆਧਾਰਿਤ ਹੈ, ਨੂੰ ਹੱਕ ਹੈ ਕਿ ਉਹ ਆਪਣੇ ਬਾਰੇ ਫ਼ੈਸਲੇ ਲੈ ਸਕੇ।” (Oct. 1983, Plain Truth) ਸਾਫ਼ ਜ਼ਾਹਿਰ ਹੈ ਕਿ ਪੋਪ ਜਿਹੜਾ ਰੋਮਨ ਕੈਥੋਲਿਕ ਦਾ ਗੁਰੂ ਹੈ, ਨੇ ਪੋਲੈਂਡ ਦੀ ਰਾਜਨੀਤੀ ਨੂੰ ਚੈਲੰਜ ਕੀਤਾ। ਦੂਸਰੇ ਲਫ਼ਜ਼ਾਂ ਵਿਚ ਖ਼ਿਆਲ ਟਕਰਾਅ ਵੀ ਸਕਦੇ ਹਨ ਤੇ ਇਕੱਠੇ ਰਹਿ ਕੇ ਵੀ ਚੱਲ ਸਕਦੇ ਹਨ।

24.6.83 ਦੀ *ਗਾਰਡੀਅਨ* ਲੰਡਨ ਦੀ ਪ੍ਰਸਿੱਧ ਅਖ਼ਬਾਰ ਨੇ ਇਸ ਤਕਰੀਰ ਦੀ ਟੀਕਾ ਟਿੱਪਣੀ ਕਰਦਿਆਂ ਲਿਖਿਆ ਕਿ 'ਪੋਲੈਂਡ ਦੇ ਕੇਸ ਵਿਚ ਧਰਮ ਕਿਥੇ ਰੁਕਦਾ ਹੈ ਅਤੇ ਕਿਥੋਂ ਸਿਆਸਤ ਸ਼ੁਰੂ ਹੁੰਦੀ ਹੈ' ਇਹ ਸਾਰੇ ਮੁਲਕਾਂ 'ਤੇ ਲਾਗੂ ਹੁੰਦਾ ਹੈ।

ਇਸਲਾਮ ਦਾ ਦੁਨੀਆਂ ਵਿਚ ਫੈਲਣ ਦਾ ਵੱਡਾ ਕਾਰਨ ਵੀ ਸਿਆਸੀ ਸਹਾਇਤਾ ਹੀ ਹੈ। ਹਿੰਦੁਸਤਾਨ, ਸਪੇਨ, ਚੀਨ, ਅਫ਼ਰੀਕਾ ਆਦਿ ਮੁਲਕਾਂ ਵਿਚ ਇਸਲਾਮ ਹਮਲਾਵਰਾਂ ਨਾਲ ਗਿਆ। ਦਰਅਸਲ ਭਾਰਤੀ ਮੁਸਲਮਾਨ ਸਾਰੇ ਹੀ ਹਿੰਦੂ ਸਨ ਜਿਹਨਾਂ ਨੇ ਮੁਸਲਮਾਨ ਜਰਵਾਨਿਆਂ ਤੋਂ ਡਰਦਿਆਂ ਇਸਲਾਮ ਕਬੂਲ ਕੀਤਾ।

ਬੁੱਧ ਮਤ ਅਸ਼ੋਕ ਸਮਰਾਟ ਦੇ ਰਾਜ ਕਾਲ ਸਮੇਂ ਹੀ ਫੈਲਿਆ। ਹਿੰਦੂ ਰਾਜਿਆਂ ਦੇ ਜ਼ੋਰ ਫੜਨ 'ਤੇ ਅਸ਼ੋਕ ਦੀ ਮੌਤ ਨਾਲ ਬੁੱਧ ਮਤ ਦਾ ਵੀ ਭੋਗ ਪੈ ਗਿਆ। ਬੋਧੀਆਂ ਨੂੰ ਆਪਣਾ ਮੁਲਕ ਭਾਰਤ ਛੱਡ ਕੇ ਹੋਰ ਮੁਲਕਾਂ ਵਿਚ ਸ਼ਰਨ ਲੈਣੀ ਪਈ। ਕੁਰੂਕਸ਼ੇਤਰ ਵਿਚ ਕੌਰਵਾਂ ਪਾਂਡਵਾਂ ਦੀ ਮਹਾਂਭਾਰਤ ਜੰਗ ਵਿਚ ਸ੍ਰੀ ਕ੍ਰਿਸ਼ਨ ਜੀ ਨੇ ਪਾਂਡਵਾਂ ਦਾ ਸਾਥ ਦਿੱਤਾ। ਅਰਜਨ ਨੂੰ ਚਚੇਰੇ ਭਰਾਵਾਂ 'ਤੇ ਹਮਲਾ ਕਰਨ ਲਈ ਹੱਲਾ ਸ਼ੇਰੀ ਦਿੱਤੀ। ਪ੍ਰਸਿੱਧ ਹਿੰਦੂ ਇਤਿਹਾਸਕਾਰ P. Sen, page 18 'ਤੇ ਆਪਣੀ ਕਿਤਾਬ *ਕੁਰੂਕਸ਼ੇਤਰ ਜੰਗ* ਵਿਚ ਲਿਖਦਾ ਹੈ : 'ਸ਼੍ਰੀ ਕ੍ਰਿਸ਼ਨ ਜੀ ਦੀ ਸਲਾਹ ਅਤੇ ਦਬਾਅ ਹੇਠਾਂ ਪਾਂਡਵਾਂ ਨੇ ਕੁੱਤਾ ਯੁੱਧ ਦੀ ਵਰਤੋਂ ਕੀਤੀ।' ਬੇਅਸੂਲੀ ਲੜਾਈ ਨੂੰ ਇਹ ਲਿਖਾਰੀ ਕੁੱਤਾ ਯੁੱਧ ਲਿਖਦਾ ਹੈ।

ਮੁਗ਼ਲਾਂ ਦੇ ਰਾਜ ਸਮੇਂ ਔਰੰਗਜ਼ੇਬ ਸਵਾ ਮਣ ਜੰਞੂ ਸਾੜ ਕੇ ਰਾਤ ਚੈਨ ਨਾਲ ਸੌਂ ਸਕਦਾ ਸੀ। ਉਸ ਲਹੂ-ਪੀਣੇ ਖ਼ੂੰਖ਼ਾਰ ਨਾਲ ਟਾਕਰਾ ਲੈਣ ਲਈ "ਵਹਿ ਪ੍ਰਗਟਿਓ ਮਰਦ ਅਗੰਮੜਾ ਵਰਿਆਮ ਇਕੇਲਾ॥ ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥" ਕਲਗ਼ੀਧਰ ਪਾਤਿਸ਼ਾਹ ਭਾਰਤ ਦੀ ਧਰਤੀ 'ਤੇ ਪ੍ਰਕਾਸ਼ਮਾਨ ਹੋਏ। ਭਾਈ ਸੰਤੋਖ ਸਿੰਘ ਜੀ ਨੇ *ਸੂਰਜ ਪ੍ਰਕਾਸ਼* ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਮਹਾਨ ਫ਼ੁਰਮਾਨ ਨੂੰ ਆਪਣੇ ਹੱਥਾਂ ਨਾਲ ਲਿਖਿਆ ਹੈ :

**ਸ੍ਰੀ ਮੁਖਵਾਕ ਭਣਿਓ ਨਿਵਾਜ॥**
**ਸ਼ਸਤਰ ਕੇ ਅਧੀਨ ਹੈ ਰਾਜ॥**
**ਰਾਜ ਬਿਨਾ ਨਹੀਂ ਧਰਮ ਚਲੈ ਹੈ॥**
**ਧਰਮ ਬਿਨਾ ਸਭ ਦਲੈ ਮਲੈ ਹੈ॥**

ਭਾਰਤ ਦੀ ਸਰਕਾਰ ਤੇ ਹਿੰਦੂ ਧਰਮ ਦੇ ਅਨੁਯਾਈਆਂ ਨੂੰ ਸਿੱਖ ਧਰਮ ਦੇ ਮੁੱਢਲੇ ਸਿੱਧਾਂਤਾਂ ਨੂੰ ਸਮਝਣਾ ਚਾਹੀਦਾ ਹੈ। ਸਿੱਖ ਕੌਮ ਦੀ ਕਥਨੀ ਤੇ ਕਰਨੀ ਵਿਚ ਕੋਈ ਅੰਤਰ ਨਹੀਂ। ਸਿੱਖ ਕੌਮ ਨੂੰ ਧਰਮ ਤੇ ਰਾਜਨੀਤੀ ਨੂੰ ਅੱਡਰਾ ਰੱਖਣ ਦੀ ਸਲਾਹ ਦੇਣ ਤੋਂ ਪਹਿਲਾਂ ਇਹਨਾਂ ਨੂੰ ਆਪਣੇ ਕਿਰਦਾਰ ਦੀ ਪੜਚੋਲ ਕਰਨੀ ਚਾਹੀਦੀ ਹੈ। ਕੀ ਇਹਨਾਂ ਨੇ ਪਾਲਿਟਿਕਸ ਨੂੰ ਧਰਮ ਨਾਲੋਂ ਜੁਦਾ ਕੀਤਾ ਹੋਇਆ ਹੈ ? 1947 ਵਿਚ ਮੁਲਕ ਆਜ਼ਾਦ ਹੋਣ ਤੋਂ ਬਾਅਦ ਇਨ੍ਹਾਂ ਦੀਆਂ ਕਰਤੂਤਾਂ ਦਾ ਕੱਚਾ ਚਿੱਠਾ ਹੇਠਾਂ ਕੁਝ ਮਿਸਾਲਾਂ ਦੇ ਕੇ ਪੇਸ਼ ਕਰ ਰਿਹਾ ਹਾਂ। 'ਧਰਮ ਨਿਰਪੇਖਤਾ' ਦਾ ਢੰਡੋਰਾ ਪਿੱਟਣ ਵਾਲਿਆਂ ਦਾ ਕਿਰਦਾਰ ਵਿਪਰੀਤ ਹੈ :

1. ਕੌਮੀ ਤਰਾਨਾ 'ਵੰਦੇ ਮਾਤਰਮ' ਦੁਰਗਾ ਮਾਤਾ ਦੀ ਉਸਤਤ ਵਿਚ ਇਕ ਭਜਨ ਹੈ, ਜੋ ਬੰਕਮ ਚੰਦਰ ਚੈਟਰਜੀ ਦੇ ਨਾਵਲ 'ਅਨੰਦ ਮੱਠ' ਵਿੱਚੋਂ ਲਿਆ ਗਿਆ ਹੈ।
2. ਭਾਰਤ ਮਾਤਾ ਦਾ ਸੰਕਲਪ ਅਸਲ ਵਿਚ ਧਾਰਮਿਕ ਸੰਕਲਪ ਹੀ ਹੈ, ਕਿਉਂਕਿ ਭਾਰਤ ਮਾਤਾ ਨੂੰ ਵੀ ਦੁਰਗਾ ਮਾਤਾ ਵਾਂਗ ਇਕ ਦੇਵੀ ਦੇ ਰੂਪ ਵਿਚ ਪੇਸ਼ ਕਰਕੇ ਮਹਾਨਤਾ ਦਿੱਤੀ ਗਈ ਹੈ।
3. ਮਹਾਤਮਾ ਗਾਂਧੀ ਦੀਆਂ ਪ੍ਰਾਰਥਕ ਸਭਾਵਾਂ ਵਿਚ ਸਿਆਸਤ ਜ਼ਿਆਦਾ ਤੇ ਧਰਮ ਘੱਟ ਹੁੰਦਾ ਸੀ।
4. ਹਿੰਦੂ ਧਰਮ ਵਿਚ ਸ਼ੁੱਭ ਦਿਨ ਦੀ ਚੋਣ ਬ੍ਰਾਹਮਣਾਂ ਜੋਤਸ਼ੀਆਂ ਰਾਹੀਂ ਕਰਾਈ ਜਾਂਦੀ ਹੈ। ਇਸ ਲਈ ਭਾਰਤ ਦੀ ਆਜ਼ਾਦੀ ਦਾ ਐਲਾਨ 14 ਅਗਸਤ ਦੀ ਬਜਾਇ 15 ਅਗਸਤ ਨੂੰ ਕੀਤਾ ਗਿਆ।
5. ਇਮਾਰਤਾਂ ਜਾਂ ਸੰਸਥਾਵਾਂ ਅਤੇ ਸਾਰੇ ਸਰਕਾਰੀ ਸਮਾਰੋਹ ਹਿੰਦੂ ਰਹੁ-ਰੀਤਾਂ ਅਨੁਸਾਰ ਹੁੰਦੇ ਹਨ। ਕਦੇ ਵੀ ਕੋਈ ਕਾਰਜ ਜਾਂ ਸਮਾਰੋਹ ਕਿਸੇ ਹੋਰ ਧਰਮ-ਮਰਯਾਦਾ ਮੁਤਾਬਿਕ ਨਹੀਂ ਕੀਤਾ ਜਾਂਦਾ।
6. ਹਿੰਦੁਸਤਾਨ ਦਾ ਵਿਧਾਨ ਸਾਰੇ ਧਰਮਾਂ ਨੂੰ ਆਪਣੇ ਆਪਣੇ ਅਕੀਦੇ ਮੁਤਾਬਿਕ ਪੂਜਾ ਪਾਠ ਤੇ ਪ੍ਰਚਾਰ ਕਰਨ ਦੀ ਖੁੱਲ੍ਹ ਦਿੰਦਾ ਹੈ। ਫਿਰ ਈਸਾਈ ਮਤ ਦੇ ਪਾਦਰੀਆਂ ਵੱਲੋਂ ਚਲਾਈ ਮੁਹਿੰਮ ਦੀ ਵਿਰੋਧਤਾ ਕਿਉਂ ? ਇਸ ਪ੍ਰਚਾਰ ਨੂੰ ਰੋਕਣ ਲਈ ਭਾਰਤ ਦੀ ਪਾਰਲੀਮੈਂਟ ਵਿਚ ਰੌਲਾ ਪਾਇਆ ਗਿਆ ਹੈ ਤੇ ਪਾਦਰੀਆਂ ਨੂੰ ਬਦਨਾਮ ਕਰ ਕੇ ਮੁਲਕੋਂ ਬਾਹਰ ਕੱਢਿਆ ਗਿਆ ਹੈ।
7. ਸ਼ੁਰੂ ਸ਼ੁਰੂ ਵਿਚ ਹਿੰਦੂ ਮਤ ਨਾਲ ਸੰਬੰਧਤ ਅਨੁਸੂਚਿਤ ਸ਼੍ਰੇਣੀਆਂ ਨੂੰ ਸਰਕਾਰੀ ਪੱਧਰ 'ਤੇ ਕਈ ਰਿਆਇਤਾਂ ਦਿੱਤੀਆਂ ਗਈਆਂ ਅਤੇ ਦੂਸਰੇ ਧਰਮਾਂ ਦੀਆਂ ਐਸੀਆਂ ਬਰਾਦਰੀਆਂ ਨੂੰ ਕਿਉਂ ਨਾ ਦਿੱਤੀਆਂ ?
8. ਬੋਲੀ ਦਾ ਸੰਬੰਧ ਕਿਸੇ ਧਰਮ ਨਾਲ ਨਹੀਂ ਹੁੰਦਾ। ਪੰਜਾਬ ਦੇ ਹਿੰਦੂਆਂ ਨੇ ਆਪਣੀ ਮਾਂ-ਬੋਲੀ ਰਾਜਸੀ ਕਾਰਨਾਂ ਕਰਕੇ ਹੀ ਹਿੰਦੀ ਲਿਖਵਾਈ। ਇਸੇ ਤਰ੍ਹਾਂ ਪੰਜਾਬੀ ਸੂਬਾ, ਬੋਲੀ ਨੂੰ ਆਧਾਰ ਬਣਾਉਣ ਦੀ ਬਜਾਇ ਧਰਮ ਨੂੰ ਮੁੱਖ ਰੱਖਿਆ ਗਿਆ। ਇੰਦਰਾ ਗਾਂਧੀ ਦੇ ਸਮੇਂ ਤੋਂ ਹੀ ਫ਼ਾਜ਼ਿਲਕਾ, ਅਬੋਹਰ ਦੇ ਇਲਾਕਿਆਂ ਨੂੰ ਖੋਹ ਕੇ ਹਰਿਆਣਾ ਨੂੰ ਦੇਣ ਦੇ ਯਤਨ ਜਾਰੀ ਹਨ ਕਿਉਂਕਿ ਇਨ੍ਹਾਂ ਇਲਾਕਿਆਂ ਦੀ ਵਸੋਂ ਹਿੰਦੂਆਂ ਦੀ ਜ਼ਿਆਦਾ ਹੈ। ਚੰਡੀਗੜ੍ਹ ਸ਼ਹਿਰ ਪੰਜਾਬ ਦੇ ਪਿੰਡਾਂ ਨੂੰ ਉਜਾੜ ਕੇ ਰਾਜਧਾਨੀ ਬਣਾਉਣ ਲਈ ਉਸਾਰਿਆ ਗਿਆ ਸੀ। ਪੰਜਾਬ ਦੇ ਹਵਾਲੇ ਸਿਰਫ਼ ਇਸੇ ਲਈ ਹੀ ਨਹੀਂ ਕੀਤਾ ਜਾਂਦਾ ਕਿ ਹਰਿਆਣਾ ਤੇ ਪੰਜਾਬ ਦੇ ਹਿੰਦੂ ਨਹੀਂ ਚਾਹੁੰਦੇ।
9. ਸ਼੍ਰੋਮਣੀ ਕਮੇਟੀ ਅੰਮ੍ਰਿਤਸਰ ਦੀ ਹੋਵੇ ਜਾਂ ਦਿੱਲੀ ਦੀ ਹੋਵੇ, ਚੋਣ ਸਮੇਂ ਭਾਰਤ ਸਰਕਾਰ ਦੀ ਸਾਰੀ ਮਸ਼ੀਨਰੀ ਹਰਕਤ ਵਿਚ ਆ ਜਾਂਦੀ ਹੈ। ਵੱਡੇ ਵੱਡੇ ਲਾਲੇ ਆਪਣੇ ਹੱਥ ਠੋਕੇ ਨੂੰ ਪ੍ਰਧਾਨ ਬਣਾਉਣ ਲਈ ਆਪਣੀਆਂ ਤਿਜੌਰੀਆਂ ਦੇ ਮੂੰਹ ਖੋਲ੍ਹ ਦਿੰਦੇ ਹਨ। ਕੀ ਇਨ੍ਹਾਂ ਦੀ ਕਰਤੂਤ ਸਿੱਖ ਧਰਮ ਦੇ ਮਾਮਲੇ ਵਿਚ ਧੱਕਾ ਨਹੀਂ ?

10. ਹਿੰਦੂ ਵੋਟਾਂ ਮਾਨਣ ਲਈ ਸਾਰੀ ਸਿੱਖ ਕੌਮ ਨੂੰ ਅਤਿਵਾਦੀ, ਵੱਖਵਾਦੀ ਤੇ ਗ਼ੱਦਾਰ ਦਰਸਾਉਣ ਲਈ ਭਾਰਤ ਸਰਕਾਰ ਆਪਣਾ ਪੂਰਾ ਤਾਣ ਲਾ ਰਹੀ ਹੈ। ਅਤਿਵਾਦੀਆਂ ਨੂੰ ਸੋਧਣ ਦੇ ਬਹਾਨੇ ਗੁਰਦੁਆਰਿਆਂ ਦੀ ਬੇਹੁਰਮਤੀ ਕਰਨੀ ਤੇ ਹਜ਼ਾਰਾਂ ਮਾਸੂਮਾਂ ਦੀ ਆਹੂਤੀ ਵੀ ਇਕ ਰਾਜਸੀ ਚਾਲ ਹੀ ਸੀ।
11. ਨਵੰਬਰ 1984 ਨੂੰ ਸਾਰੇ ਭਾਰਤ ਵਿਚ ਸਿੱਖਾਂ ਦਾ ਕਤਲੇਆਮ ਹੋਇਆ। ਮੁਆਵਜ਼ਾ ਜਾਂ ਹਮਦਰਦੀ ਦੂਰ ਦੀ ਗੱਲ ਰਹੀ, ਸਿੱਖਾਂ ਦੇ ਜਜ਼ਬਾਤਾਂ ਨੂੰ ਸੱਟ ਮਾਰਨ ਲਈ ਰਾਜੀਵ ਬੋਲਿਆ, 'ਬੜੇ ਦਰੱਖ਼ਤ ਕੇ ਗਿਰਨੇ ਸੇ ਧਰਤੀ ਕਾਂਪਤੀ ਹੈ।' ਕਿਸੇ ਇਕ ਕਾਤਲ ਨੂੰ ਵੀ ਸਜ਼ਾ ਨਹੀਂ ਦਿੱਤੀ ਗਈ, ਸਗੋਂ ਵੱਡੀਆਂ ਵਜ਼ੀਰੀਆਂ ਦੇ ਇਨਾਮ ਦਿੱਤੇ ਗਏ। ਇਸ ਦੇ ਉਲਟ ਗੈਸ ਲੀਕ ਹੋਣ ਕਾਰਨ ਭੂਪਾਲ ਵਿਚ ਮਰਨ ਵਾਲਿਆਂ ਦੇ ਸੰਬੰਧ ਵਿਚ ਭਾਰਤੀ ਪਾਰਲੀਮੈਂਟ ਵਿਚ ਸ਼ੋਕ ਮਤਾ ਪਾਸ ਕੀਤਾ ਗਿਆ। ਮੁਆਵਜ਼ੇ ਦਿੱਤੇ ਗਏ ਅਤੇ ਅਮਰੀਕਨ ਕੰਪਨੀ, ਜਿਹੜੀ ਕਿ ਇਸ ਪਲਾਂਟ ਦੀ ਮਾਲਕ ਸੀ, ਪਾਸੋਂ ਸਰਕਾਰੀ ਪੱਧਰ 'ਤੇ ਵੱਡੇ ਮੁਆਵਜ਼ੇ ਦੀ ਮੰਗ ਕੀਤੀ ਜਾ ਰਹੀ ਹੈ ਕਿਉਂਕਿ ਭੂਪਾਲ ਵਿਚ ਮਰਨ ਵਾਲੇ ਬਹੁਤੇ ਹਿੰਦੂ ਸਨ।
12. ਸ੍ਰੀਲੰਕਾ ਵਿਚ ਤਾਮਿਲ ਹਿੰਦੂ ਘੱਟ-ਗਿਣਤੀ ਵਿਚ ਹਨ। ਉਥੋਂ ਦੇ ਸਿਨਹਾਲੀ ਬਸ਼ਿੰਦੇ ਬਹੁ-ਗਿਣਤੀ ਵਿਚ ਹਨ। ਤਾਮਿਲ ਹਿੰਦੂਆਂ ਦੀ ਮਦਦ ਲਈ ਭਾਰਤ ਹਿੰਦੂ ਸਰਕਾਰ ਨੇ ਪੂਰਾ ਤਾਣ ਲਾਇਆ। ਕੀ ਇਹ ਦੂਸਰੇ ਮੁਲਕ ਤੇ ਦੂਸਰੇ ਧਰਮ ਵਿਚ ਦਖ਼ਲ-ਅੰਦਾਜ਼ੀ ਨਹੀਂ ? ਆਪਣੀ ਤਾਕਤ ਦੇ ਜ਼ੋਰ ਨਾਲ ਹਿੰਦੂ ਧਰਮ ਠੋਸਣ ਦਾ ਯਤਨ ਕਰਨਾ ਅਤਿਕਥਨੀ ਨਹੀਂ ? ਇਸੇ ਤਰ੍ਹਾਂ ਅਨੇਕਾਂ ਹੀ ਹੋਰ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ, ਜਿਸ ਤੋਂ ਸਾਫ਼ ਜ਼ਾਹਿਰ ਹੈ ਕਿ ਹਿੰਦੂ ਧਰਮ ਆਪਣੀ ਕੁਟਿਲ ਲੂੰਬੜ ਚਾਲਾਂ ਰਾਹੀਂ ਦੂਸਰੇ ਧਰਮ ਨੂੰ ਹੜੱਪ ਕਰਨਾ ਚਾਹੁੰਦਾ ਹੈ।
13. ਨਿਰੰਕਾਰੀ (ਅਖੌਤੀ), ਰਾਧਾ ਸਵਾਮੀ ਤੇ ਹੋਰ ਪਾਖੰਡੀ ਸਾਧਾਂ ਨੂੰ ਸਹਾਇਤਾ ਦੇ ਕੇ ਸਿੱਖ ਧਰਮ ਨੂੰ ਹਜ਼ਮ ਕਰਨ ਦੀਆਂ ਚਾਲਾਂ ਜਾਰੀ ਹਨ ਜਿਹੜਾ ਨਾ-ਮੁਮਕਿਨ ਹੈ। ਸਿੱਖ ਧਰਮ ਗੁਰੂ ਨਾਨਕ ਪਾਤਿਸ਼ਾਹ ਤੋਂ ਹੀ ਜਬਰ ਨਾਲ ਟੱਕਰ ਲੈਂਦਾ ਆ ਰਿਹਾ ਹੈ। ਬਾਬਰ ਦੇ ਜ਼ੁਲਮ ਨੂੰ "ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥" ਧਰਮੀ ਬੰਦਾ ਹੀ ਜਾਬਰ ਦੇ ਜ਼ੁਲਮ ਨੂੰ ਠੱਲ੍ਹ ਪਾ ਸਕਦਾ ਹੈ। ਬਾਬਰ ਨੇ ਗੁਰੂ ਨਾਨਕ ਨੂੰ ਜੇਲ੍ਹ ਦੀ ਕੋਠੜੀ ਵਿਚ ਬੰਦ ਕਰ ਕੇ ਚੱਕੀ ਪੀਹਣ ਦਾ ਹੁਕਮ ਜਾਰੀ ਕਰ ਦਿੱਤਾ, ਪਰ ਸੱਚ ਦੀ ਆਵਾਜ਼ ਹੋਰ ਉੱਚੀ ਹੁੰਦੀ ਗਈ। ਗੁਰੂ ਅਰਜਨ ਪਾਤਿਸ਼ਾਹ ਨੂੰ ਜਹਾਂਗੀਰ ਨੇ ਸਰੀਰਕ ਤਸੀਹੇ ਦੇ ਕੇ ਸ਼ਹੀਦ ਕੀਤਾ। ਬਹਾਨਾ ਇਹ ਬਣਾਇਆ ਕਿ ਝੂਠ ਦੀ ਦੁਕਾਨ ਚਲਾ ਰਹੇ ਹਨ। ਗੁਰੂ ਤੇਗ਼ ਬਹਾਦਰ ਜੀ ਨੇ ਹਿੰਦੂ ਧਰਮ ਦੀ ਰੱਖਿਆ ਲਈ ਬਲੀਦਾਨ ਦਿੱਤਾ। ਅੱਜ ਇਹ ਅਹਿਸਾਨ ਫ਼ਰਾਮੋਸ਼ ਹਿੰਦੂ ਲੀਡਰ ਉਸ ਗੁਰੂ ਦੀ ਉੱਮਤ ਨੂੰ ਖ਼ਤਮ ਕਰਨ 'ਤੇ ਤੁਲੇ ਹੋਏ ਹਨ।

ਗੁਰੂ ਅਰਜਨ ਪਾਤਿਸ਼ਾਹ ਦੀ ਸ਼ਹਾਦਤ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਖੰਡਾ

ਖੜਕਾਉਣ ਦੀ ਪ੍ਰੇਰਨਾ ਬਖ਼ਸ਼ੀ। ਮੀਰੀ, ਪੀਰੀ ਦੀਆਂ ਦੋ ਕਿਰਪਾਨਾਂ ਧਾਰਨ ਕੀਤੀਆਂ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਨਾ ਹੋਈ। ਮੁਗ਼ਲ ਬਾਦਸ਼ਾਹ ਦੇ ਮੁਕਾਬਲੇ ਹੁਕਮਨਾਮੇ ਜਾਰੀ ਹੋਏ। ਸਿੱਖ ਸੰਗਤਾਂ ਸਿਰ ਤਲੀ 'ਤੇ ਧਰ ਸੱਚੇ ਪਾਤਿਸ਼ਾਹ ਦਾ ਹੁਕਮ ਮੰਨਦੀਆਂ। ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਪੰਥ ਸਾਜ ਕੇ ਜ਼ਾਲਮਾਂ ਨੂੰ ਵੰਗਾਰਿਆ।

**ਹਮ ਇਹ ਕਾਜ ਜਗਤ ਮੋ ਆਏ॥**
**ਧਰਮ ਹੇਤ ਗੁਰਦੇਵ ਪਠਾਏ॥**
**ਜਹਾਂ ਤਹਾਂ ਤੁਮ ਧਰਮ ਬਿਥਾਰੋ॥**
**ਦੁਸਟ ਦੋਖੀਅਨਿ ਪਕਰਿ ਪਛਾਰੋ॥**

"ਖ਼ਾਲਸਾ ਮੇਰੋ ਰੂਪ ਹੈ ਖ਼ਾਸ" ਭਾਵ ਹਰ ਗੁਰੂ ਕਾ ਸਿੱਖ ਜ਼ਾਲਮਾਂ ਨੂੰ ਸੋਧਣ ਲਈ ਮੈਦਾਨ ਵਿਚ ਨਿਤਰੇਗਾ।

ਪੰਜਾਬ ਦੇ ਦੂਸਰੇ ਸੂਬਿਆਂ ਵਿਚ ਸਿੱਖ ਧਰਮ ਨੂੰ ਖ਼ਤਮ ਕਰਨ ਦੀ ਡੂੰਘੀ ਸਾਜ਼ਿਸ਼ ਅਧੀਨ ਕੰਮ ਹੋ ਰਿਹਾ ਹੈ। ਮੁਗ਼ਲ ਖ਼ਤਮ ਕਰਦੇ ਕਰਦੇ ਆਪ ਖ਼ਤਮ ਹੋ ਗਏ। ਅੱਜ ਉਹਨਾਂ ਮਹਾਰਾਜਿਆਂ ਦੀਆਂ ਕਬਰਾਂ 'ਤੇ ਕੋਈ ਦੀਵਾ ਜਗਾਉਣ ਵਾਲਾ ਵੀ ਨਹੀਂ ਰਿਹਾ। ਇਹੋ ਜਿਹਾ ਸਮਾਂ ਹਿੰਦੂ ਧਰਮ 'ਤੇ ਕਈ ਸਦੀਆਂ ਰਿਹਾ। ਗ਼ੁਲਾਮੀ ਇਹਨਾਂ ਦੇ ਹੱਡੀਂ ਰੱਚ ਗਈ ਸੀ। ਸਮੇਂ ਨੇ ਅੱਜ ਇਨ੍ਹਾਂ ਨੂੰ ਦਿੱਲੀ ਦਾ ਤਾਜਦਾਰ ਥਾਪਿਆ ਹੈ। ਸਿੱਖ ਧਰਮ ਤਖ਼ਤ ਤੇ ਤਖ਼ਤੇ ਦੀ ਲੜਾਈ ਲੜ ਰਿਹਾ ਹੈ। ਇਤਿਹਾਸ ਗਵਾਹ ਹੈ ਕਿ ਕਠਿਨ ਸਮੇਂ ਖ਼ਾਲਸਾ ਸਦਾ ਹੀ ਚੜ੍ਹਦੀਆਂ ਕਲਾਂ ਵਿਚ ਕੁੰਦਨ ਬਣ ਕੇ ਨਿਕਲਿਆ ਹੈ। ਇਸੇ ਤਰ੍ਹਾਂ ਸਿੱਖ ਧਰਮ ਵਿਚ ਧਰਮ ਤੇ ਰਾਜਨੀਤੀ ਦਾ ਸੁਮੇਲ ਗੁਰੂ ਨਾਨਕ ਪਾਤਿਸ਼ਾਹ ਤੋਂ ਹੀ ਚੱਲਿਆ ਆ ਰਿਹਾ ਹੈ। ਇਸ ਨੂੰ ਚੈਲਿੰਜ ਨਹੀਂ ਕੀਤਾ ਜਾ ਸਕਦਾ। ਇਤਿਹਾਸ ਗਵਾਹ ਹੈ ਕਿ ਚੈਲੰਜ ਕਰਨ ਵਾਲੇ ਆਪ ਝੂਠ ਬੋਲ ਕੇ ਆਪਣੇ ਆਪ ਨੂੰ ਤੇ ਪਬਲਿਕ ਨੂੰ ਗੁੰਮਰਾਹ ਕਰ ਰਹੇ ਹਨ।

*(ਦੇਸ ਪ੍ਰਦੇਸ, 27.11.1987)*

# ਕੁਰਸੀ ਦਾ ਮੋਹ ਛੱਡੋ, ਗੁਰੂ ਦੇ ਲੜ ਲੱਗੋ!

'ਬਦ ਸੇ ਬਦਨਾਮ ਬੁਰਾ' ਸਿੱਕੇਬੰਦ ਸੋਲਾਂ ਆਨੇ ਗੱਲ ਸੱਚ ਹੈ। ਇਸ ਸਮੇਂ ਸਿੱਖਾਂ 'ਤੇ ਵਾਪਰ ਰਹੀਆਂ ਘਟਨਾਵਾਂ ਨੂੰ ਵਿਚਾਰੀਏ ਤਾਂ ਇਹ ਗੱਲ ਸਮੁੱਚੀ ਸਿੱਖ ਕੌਮ 'ਤੇ ਢੁੱਕਦੀ ਹੈ। ਅਸੀਂ ਬਦਨਾਮ ਵੀ ਹੋ ਰਹੇ ਹਾਂ ਤੇ ਨੁਕਸਾਨ ਵੀ ਸਾਡਾ ਵਧੇਰੇ ਹੋ ਰਿਹਾ ਹੈ। ਸਰਬੱਤ ਦਾ ਭਲਾ ਮੰਗਣ ਵਾਲਿਆਂ ਨੂੰ ਆਪਣੇ ਸਿੱਖੀ ਸਰੂਪ ਨੂੰ ਬਚਾਉਣ ਦੇ ਫ਼ਿਕਰ ਪਏ ਹੋਏ ਹਨ। ਚਾਰੇ ਪਾਸੇ ਨਿਰਾਸਤਾ ਦੇ ਗੂੜ੍ਹੇ ਬੱਦਲ ਹੋਰ ਗੂੜ੍ਹੇ ਹੁੰਦੇ ਜਾ ਰਹੇ ਹਨ। ਭਾਰਤੀ ਸਰਕਾਰ ਆਪਣੇ ਸ਼ਕਤੀਸ਼ਾਲੀ ਸਾਧਨਾਂ ਰਾਹੀਂ ਸਿੱਖ ਕੌਮ ਨੂੰ ਵੱਖਵਾਦੀ, ਅਤਿਵਾਦੀ ਤੇ ਗ਼ੱਦਾਰ ਦੇ ਰੂਪ ਵਿਚ ਦੁਨੀਆਂ ਸਾਹਮਣੇ ਪੇਸ਼ ਕਰਨ ਵਿਚ ਕਾਮਯਾਬ ਹੋ ਰਹੀ ਹੈ। ਖ਼ਾਲਿਸਤਾਨ ਦਾ ਹਊਆ ਖੜਾ ਕਰ ਕੇ ਰਾਜੀਵ ਜੁੰਡਲੀ ਨੇ ਹਿੰਦੂ ਵੋਟਰਾਂ ਨੂੰ ਵਰਗਲਾਇਆ ਤੇ ਇਸੇ ਆਧਾਰ 'ਤੇ ਪਾਰਲੀਮੈਂਟ ਦੀ ਚੋਣ ਜਿੱਤੀ। ਇਸ ਕੀਤੀ ਰਿਹਰਸਲ ਨੂੰ ਅਮਲੀ ਰੂਪ ਦਿੱਤਾ ਜਾ ਰਿਹਾ ਹੈ। ਜਾਪਦਾ ਹੈ ਇਸੇ ਪਲਾਨ ਮੁਤਾਬਿਕ ਸਿੱਖ ਕੌਮ ਨੂੰ ਕੁਰਬਾਨੀ ਦਾ ਫਿਰ ਬੱਕਰਾ ਬਣਾ ਕੇ ਆਉਣ ਵਾਲੀਆਂ ਚੋਣਾਂ ਜਿੱਤਣ ਦੀਆਂ ਤਿਆਰੀਆਂ ਹੋ ਰਹੀਆਂ ਹਨ। ਪੰਜਾਬ ਤੋਂ ਬਾਹਰ ਦੂਸਰੇ ਸੂਬਿਆਂ ਵਿਚ ਵੱਸਦੇ ਚਾਲ੍ਹੀ ਲੱਖ ਸਿੱਖ ਭਾਰਤੀ ਸਰਕਾਰ ਤੇ ਇਸ ਦੇ ਫ਼ਿਰਕੂ ਦਰਿੰਦਿਆਂ ਦੇ ਰਹਿਮ 'ਤੇ ਦਿਨ ਕਟੀ ਕਰ ਰਹੇ ਹਨ। ਪੰਜਾਬ ਵਿਚ ਹਿੰਦੂਆਂ ਨਾਲ ਹੋਈ ਮਾੜੀ ਮੋਟੀ ਦੁਰਘਟਨਾ 'ਤੇ ਸਾਰੇ ਭਾਰਤ ਵਿਚ ਸਿੱਖਾਂ ਵਿਰੁੱਧ ਨਫ਼ਰਤ ਦਾ ਤੇ ਕਤਲੋ-ਗ਼ਾਰਤ ਦਾ ਤੂਫ਼ਾਨ ਖੜਾ ਕਰ ਦਿੱਤਾ ਜਾਂਦਾ ਹੈ।

ਸਿੱਖ ਲੀਡਰਾਂ ਨੂੰ ਆਪਣੀ ਕੁਰਸੀ-ਯੁੱਧ ਤੋਂ ਹੀ ਵਿਹਲ ਨਹੀਂ। ਪਿਛਲੀਆਂ ਸਾਰੀਆਂ ਸਿੱਖ ਪ੍ਰੰਪਰਾਵਾਂ ਨੂੰ ਇਹਨਾਂ ਨੇ ਛਿੱਕੇ ਟੰਗ ਦਿੱਤਾ ਹੈ। ਸਿੱਖ ਸਿਆਸਤ ਅਜੀਬ ਕਿਸਮ ਦਾ ਰੂਪ ਧਾਰਦੀ ਜਾ ਰਹੀ ਹੈ। ਨਿਪੁੰਸਕ ਸਿੱਖ ਲੀਡਰਾਂ ਦੇ ਸਾਹਮਣੇ ਝੂਠੇ ਪੁਲਿਸ ਮੁਕਾਬਲੇ ਬਣਾ ਕੇ ਸਿੱਖ ਪਨੀਰੀ ਖ਼ਤਮ ਕੀਤੀ ਜਾ ਰਹੀ ਹੈ। ਵਾੜ ਹੀ ਖੇਤ ਨੂੰ ਖਾ ਰਹੀ ਹੈ। ਰਿਬੈਰੋ ਪੁਲਿਸ ਚੀਫ਼ ਅਖੌਤੀ ਅਮਨ ਤੇ ਕਾਨੂੰਨ ਦਾ ਰਾਖਾ ਆਖਦਾ ਹੈ ਕਿ ਪੁਲਿਸ ਨੇ ਮੁਕਾਬਲੇ ਦਾ ਡਰਾਮਾ ਕਦੇ ਨਹੀਂ ਖੇਡਿਆ। ਪੰਜਾਬੀ ਸਾਰੇ ਜਾਣਦੇ ਹਨ ਕਿ ਰਿਬੈਰੋ ਝੂਠ ਬੋਲਦਾ ਹੈ—ਸਿਰਫ਼ ਸ਼ਿਕਾਇਤ ਕਰ ਕੇ ਪੁਲਿਸ ਦੇ ਜ਼ੁਲਮ ਦਾ ਸ਼ਿਕਾਰ ਕੋਈ ਵੀ ਨਹੀਂ ਹੋਣਾ ਚਾਹੁੰਦਾ। ਰਿਬੈਰੋ ਆਪਣੀ ਸੀ.ਆਈ.ਡੀ. ਤੋਂ ਕਿਉਂ ਨਹੀਂ ਪੁੱਛਦਾ ? ਇਸੇ ਤਰ੍ਹਾਂ ਧਰਮੀ ਸਿੱਖ ਫ਼ੌਜੀ ਜੇਲ੍ਹਾਂ ਵਿਚ ਤਸੀਹੇ ਝੱਲਦੇ ਇਕ ਪਾਸੇ ਕਾਂਗਰਸ ਸਰਕਾਰ ਦੇ ਕਾਨੂੰਨ ਤੇ ਇਨਸਾਫ਼ ਦਾ ਦਿਵਾਲਾ ਨਿਕਲਣ ਦਾ ਸਬੂਤ ਪੇਸ਼ ਕਰਦੇ ਹਨ ਤੇ ਦੂਸਰੇ ਬੰਨੇ ਆਪਣੇ ਲੀਡਰਾਂ ਦੀ ਖ਼ੁਦਗ਼ਰਜ਼ ਸਿਆਸਤ ਦਾ ਸਿਆਪਾ ਕਰਦੇ ਵੀ ਥੱਕਦੇ ਨਹੀਂ।

ਪਾਕਿਸਤਾਨ ਵਿਚ ਰਹਿ ਗਏ ਗੁਰਦੁਆਰਿਆਂ ਤੋਂ ਵਿਛੜ ਕੇ ਸਿੱਖ ਹਿਰਦਾ ਦੁਖੀ ਹੈ। ਆਪਣੀ ਨਿੱਤ ਦੀ ਅਰਦਾਸ ਵਿਚ ਸੇਵਾ-ਸੰਭਾਲ ਲਈ ਆਪਣੇ ਸਤਿਗੁਰ ਪਾਸ ਲੇਲ੍ਹੜੀਆਂ ਕੱਢਦਾ ਹੈ। ਭਾਰਤ ਵਿਚਲੇ ਗੁਰਦੁਆਰਿਆਂ ਦੀ ਹੋ ਰਹੀ ਬੇਹੁਰਮਤੀ ਕਾਰਨ ਸਾਰੀ ਕੌਮ ਤੜਫ਼ ਰਹੀ ਹੈ। ਹਿੰਦੂਆਂ ਦੇ ਧਰਮ ਦੇ ਰਾਖੇ ਗੁਰੂ ਤੇਗ਼ ਬਹਾਦਰ ਦੀ ਯਾਦ ਵਿਚ ਉਸਰੇ ਗੁਰਦੁਆਰੇ ਸੀਸਗੰਜ ਤੇ ਰਕਾਬਗੰਜ ਨੂੰ ਸਾੜਨ ਦਾ ਯਤਨ ਕਈ ਵੇਰਾਂ ਕੀਤਾ ਜਾ ਚੁੱਕਾ ਹੈ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਦੁਆਲੇ ਭਾਰਤੀ ਸਰਕਾਰ ਦੇ ਸੁਰੱਖਿਆ ਦਸਤਿਆਂ ਨੇ ਆਪਣੀਆਂ ਚੌਕੀਆਂ ਕਾਇਮ ਕਰ ਕੇ ਹਰ ਯਾਤਰੂ ਦੀ ਤਲਾਸ਼ੀ ਲੈਣੀ ਸ਼ੁਰੂ ਕੀਤੀ ਹੋਈ ਹੈ। ਹਰ ਯਾਤਰੂ ਨੂੰ ਸ਼ੱਕ ਦੀ ਨਿਗਾਹ ਨਾਲ ਵੇਖਿਆ ਜਾ ਰਿਹਾ ਹੈ। ਸੁੱਖ ਸ਼ਾਂਤੀ ਦੇ ਸੋਮੇ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਨੂੰ ਇਕ ਡਰਾਉਣੇ ਭੈਭੀਤ ਮਾਹੌਲ ਵਿਚ ਬਦਲ ਦਿੱਤਾ ਹੈ। ਦੀਵਾਲੀ ਦੇ ਦਿਨ ਲੱਖਾਂ ਸਿੱਖ ਸੰਗਤਾਂ ਦਰਸ਼ਨ ਇਸ਼ਨਾਨ ਤੇ ਕੀਰਤਨ ਸੁਣ ਕੇ ਆਪਣਾ ਜੀਵਨ ਸਫਲਾ ਕਰਦੀਆਂ ਸਨ। ਇਸ ਸਾਲ ਦੀਵਾਲੀ ਦੇ ਦਿਨ ਕਰਫ਼ਿਊ ਲੱਗੇ ਹੋਣ ਕਾਰਨ ਚੁੱਪ ਦਾ ਸਨਾਟਾ ਹੋਣ 'ਤੇ ਸਿੱਖ ਹਿਰਦਾ ਫਿਰ ਇਕ ਵਾਰ ਰੋ ਉਠਿਆ ਹੈ। ਆਜ਼ਾਦ ਹਿੰਦੁਸਤਾਨ ਵਿਚ ਸਿੱਖਾਂ ਦੇ ਸ਼੍ਰੋਮਣੀ ਧਰਮ ਅਸਥਾਨਾਂ ਦੇ ਦਰਸ਼ਨਾਂ 'ਤੇ ਲੱਗੀ ਪਾਬੰਦੀ ਇਕ ਅਸਹਿ ਸੱਟ ਹੈ। ਇਸ ਸਮੇਂ ਸਿੱਖ ਕੌਮ ਖ਼ਤਰਨਾਕ ਮੋੜ 'ਤੇ ਆ ਖਲੋਤੀ ਹੈ।

ਸਮੁੱਚੀ ਕੌਮ ਨਾਲ ਇਸ ਤਰ੍ਹਾਂ ਦਾ ਵਿਵਹਾਰ ਕਿਉਂ ਹੋ ਰਿਹਾ ਹੈ? ਕੀ ਭਾਰਤ ਸਰਕਾਰ ਜਾਂ ਹਿੰਦੂ ਸਮਾਜ ਇਸ ਹੋ ਰਹੀ ਦੁਰਦਸ਼ਾ ਦਾ ਜ਼ਿੰਮੇਵਾਰ ਹੈ? ਕੀ ਸਾਰੀ ਸਿੱਖ ਕੌਮ ਦਾ ਜੀਵਨ ਚਰਿੱਤਰ ਵਿਪਰੀਤ ਹੋ ਚੁੱਕਿਆ ਹੈ? ਕੀ ਸਾਰੀ ਕੌਮ ਖ਼ਾਲਿਸਤਾਨ ਦੀ ਮੰਗ ਕਰਦੀ ਬਾਗ਼ੀ ਹੋ ਗਈ ਹੈ? ਇਹ ਤੇ ਉਹ ਕਿਉਂ ਹੋ ਰਿਹਾ ਹੈ? ਆਦਿ। ਇਸ ਤਰ੍ਹਾਂ ਦੇ ਅਨੇਕਾਂ ਹੀ ਸੁਆਲ ਹਰ ਭਾਰਤੀ ਤੇ ਖ਼ਾਸ ਕਰ ਕੇ ਪੰਜਾਬੀ ਦੇ ਮਨ ਵਿਚ ਉਠਦੇ ਹਨ। ਹਰ ਕੋਈ ਆਪਣੀ ਸੋਚ ਮੁਤਾਬਿਕ ਨਤੀਜੇ ਕੱਢਦਾ ਤੁਰਿਆ ਜਾ ਰਿਹਾ ਹੈ, ਪਰ ਸੌਰਦਾ ਕੁਝ ਵੀ ਨਜ਼ਰ ਨਹੀਂ ਆਉਂਦਾ। ਇਹ ਚਿੱਟੀ ਧੁੱਪ ਵਾਂਗ ਸੱਚ ਹੈ ਕਿ ਭਾਰਤ ਸਰਕਾਰ ਪੰਜਾਬ ਦਾ ਮਸਲਾ ਹੱਲ ਕਰਨਾ ਨਹੀਂ ਚਾਹੁੰਦੀ। ਕਈ ਕਮਿਸ਼ਨ ਬੈਠ ਚੁੱਕੇ ਹਨ। ਨਤੀਜਾ ਕੁਝ ਵੀ ਨਹੀਂ ਨਿਕਲਿਆ। 'ਮਰਜ਼ ਬੜ੍ਹਤਾ ਗਿਆ ਜੂੰ ਜੂੰ ਦਵਾ ਕੀ' ਵਾਲੀ ਗੱਲ ਹੁੰਦੀ ਗਈ। ਰਾਜੀਵ ਤੇ ਲੌਂਗੋਵਾਲ ਦੇ ਸਮਝੌਤੇ ਦਾ ਹਾਲ ਭਾਰਤ ਸਰਕਾਰ ਨੇ ਜੋ ਕੀਤਾ, ਸਾਰਿਆਂ ਦੇ ਸਾਹਮਣੇ ਹੈ। ਪ੍ਰੰਤੂ ਸਿੱਖ ਲੀਡਰ ਇਕੱਠੇ ਹੋ ਕੇ ਭਾਰਤ ਸਰਕਾਰ ਨੂੰ ਮਜਬੂਰ ਕਰਨ ਦੀ ਬਜਾਏ ਇਕ ਗੰਦੀ ਸਿਆਸਤ (ਗੁਰਮਤਿ ਦੇ ਉਲਟ) ਖੇਲਣ ਵਿਚ ਜੁਟੇ ਹੋਏ ਹਨ।

ਆਪਣਾ ਝੱਗਾ ਚੁੱਕਿਆਂ ਆਪਣਾ ਹੀ ਢਿੱਡ ਨੰਗਾ ਹੁੰਦਾ ਹੈ। ਬੱਲੇ ਬੱਲੇ ਕਰੀ ਜਾਣਾ ਤੇ ਲੇਖਾ ਜੋਖਾ ਨਾ ਕਰਨਾ ਇਕ ਵੱਡੀ ਭੁੱਲ ਹੈ। ਹਉਮੈ ਦੇ ਪੱਠੇ ਛਕ ਛਕਾ ਕੇ ਕੌਮ ਦਾ ਕੁਝ ਵੀ ਸੰਵਾਰਿਆ ਨਹੀਂ ਜਾ ਸਕਦਾ। ਬਿਬੇਕ ਬੁੱਧੀ ਨਾਲ ਸੋਚੀਏ ਤੇ ਸਿੱਧ ਹੁੰਦਾ ਹੈ ਕਿ ਸਾਡੇ ਅਜੋਕੇ ਲੀਡਰ ਕੌਮ ਨੂੰ ਠੀਕ ਸੇਧ ਦੇ ਸਕਣ ਦੇ ਕਾਬਲ ਨਹੀਂ ਹਨ। ਮੋਰਚਾ ਪੰਜਾਬ ਦੀ ਖ਼ੁਸ਼ਹਾਲੀ ਤੇ ਸਿੱਖਾਂ ਦੀ ਚੜ੍ਹਦੀ ਕਲਾ ਲਈ ਲਾਇਆ ਸੀ ਪਰ ਅਸੀਂ ਸਭ ਕੁਝ ਗੁਆ ਬੈਠੇ ਹਾਂ। ਸੱਚੇ ਹੁੰਦੇ ਹੋਏ ਵੀ ਦੁਨੀਆਂ ਸਾਨੂੰ ਸ਼ੱਕ ਦੀ ਨਿਗਾਹ ਨਾਲ ਵੇਖਦੀ ਹੈ।

ਅਜੋਕੀ ਸਿੱਖ ਸਿਆਸਤ ਹੱਲਾ ਗੁੱਲਾ ਜਾਂ ਮੌਲਵੀਆਂ ਵਾਂਗ ਗ਼ੱਦਾਰੀ ਦੇ ਫ਼ਤਵੇ ਜਾਰੀ ਕਰਨ ਤਕ ਹੀ ਸੀਮਤ ਹੋ ਗਈ ਹੈ। ਸਿੱਖਾਂ ਦੀਆਂ ਚਾਰ ਵੱਡੀਆਂ ਪਾਰਟੀਆਂ ਸਿੱਖ ਕੌਮ ਦੀ ਨੁਮਾਇੰਦਗੀ ਕਰਨ ਦਾ ਦਾਅਵਾ ਕਰਦੀਆਂ ਹਨ। ਵਿਦੇਸ਼ਾਂ ਵਿਚ ਵੀ ਕਈ ਇਹੋ ਜਿਹੀਆਂ ਪਾਰਟੀਆਂ ਉੱਠ ਖੜੀਆਂ ਹਨ। ਇਹਨਾਂ ਦੇ ਕਿਰਦਾਰ ’ਤੇ ਵਿਚਾਰ ਕਰਨ ਲਈ ਪਾਠਕਾਂ ਨਾਲ ਖ਼ਿਆਲ ਸਾਂਝੇ ਕਰਨ ਦੀ ਖ਼ੁਸ਼ੀ ਲੈਂਦਾ ਹਾਂ।

ਠੀਕ ਹੈ ਬਰਨਾਲਾ ਗਰੁੱਪ ਨੇ ਗ਼ਲਤੀਆਂ ਕੀਤੀਆਂ। ਪੰਥ ਨਾਲ ਗ਼ੱਦਾਰੀ ਕਰ ਕੇ ਭਾਰਤ ਸਰਕਾਰ ਦੀ ਝੋਲੀ ਜਾ ਡਿੱਗਾ। ਕਦੇ ਸੋਚਿਆ, ਐਸਾ ਕਿਉਂ ਹੋਇਆ ? ਇਲੈਕਸ਼ਨ ਵਿਚ ਅਕਾਲੀ ਪਾਰਟੀ ਕਾਮਯਾਬ ਹੋਈ ਤੇ ਅਸੈਂਬਲੀ ਵਿਚ ਬਹੁਮਤ ਪ੍ਰਾਪਤ ਕੀਤਾ। ਬਰਨਾਲੇ ਦੇ ਚੀਫ਼ ਮਨਿਸਟਰ ਬਣਨ ’ਤੇ ਕੁਰਸੀ-ਯੁੱਧ ਸ਼ੁਰੂ ਹੋ ਗਿਆ। ਵਿੱਚੋਂ ਹੀ ਸਿੱਖ ਲੀਡਰ ਇਕ ਦੂਸਰੇ ਨੂੰ ਠਿੱਬੀ ਲਾਉਣ ਲਈ ਉਤਾਵਲੇ ਹੋ ਉਠੇ। ਚੋਰੀ-ਛਿਪੇ ਦਿੱਲੀ ਦੇ ਤਾਜਦਾਰਾਂ ਦੀ ਚਾਪਲੂਸੀ ਸ਼ੁਰੂ ਕਰ ਦਿੱਤੀ ਤੇ ਪੰਜਾਬ ਦੇ ਲੀਡਰ ਬਣਨ ਲਈ ਮੰਦਾ ਚੰਗਾ, ਚੰਗਾ ਮੰਦਾ ਦੀ ਬੋਲੀ ਬੋਲਣ ਲੱਗ ਪਏ। ਭਾਰਤ ਸਰਕਾਰ ਨੂੰ ਹੋਰ ਕੀ ਚਾਹੀਦਾ ਸੀ। ਮੌਕੇ ਦਾ ਫ਼ਾਇਦਾ ਉਠਾ ਕੇ ਭਰਾ, ਭਰਾ ਦੇ ਗਲ ਪੁਆ ਦਿੱਤਾ ਤੇ ਅਕਾਲੀ ਪਾਰਟੀ ਦੇ ਟੁਕੜੇ ਕਰਨ ਵਿਚ ਸਹਾਇਤਾ ਕੀਤੀ। ਚਲੋ ਇਕ ਗੱਲੋਂ ਚੰਗਾ ਹੋਇਆ। ਬਰਨਾਲਾ ਤੇ ਉਹਦੇ ਸਾਥੀਆਂ ਨੂੰ ਪੰਥ ਨਾਲ ਕੀਤੀ ਗ਼ੱਦਾਰੀ ਦੀ ਸਜ਼ਾ ਮਿਲ ਗਈ। ਪਰ ਅਸੀਂ ਸਿੱਖਿਆ ਕੁਝ ਵੀ ਨਾ ਸਗੋਂ ਇਕ ਦੂਸਰੇ ਨੂੰ ਨੀਚਾ ਦਿਖਾਉਣ ਲਈ ਤਿੱਖੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ। ਇਕੱਠੇ ਹੋਣ ਦੀ ਬਜਾਏ ਅਕਾਲੀ ਪਾਰਟੀ ਕਈ ਧੜਿਆਂ ਵਿਚ ਵੰਡੀ ਗਈ।

ਸੰਯੁਕਤ ਅਕਾਲੀ ਦਲ ਦੀ ਹਾਲਤ ਬਰਨਾਲਾ ਅਕਾਲੀ ਦਲ ਨਾਲੋਂ ਵੀ ਮਾੜੀ ਸਾਬਤ ਹੋਈ। ਇਸ ਦੇ ਲੀਡਰ ਵੀ ਜੁੱਤੀਂ ਦਾਲ ਵੰਡਦੇ ਹੀ ਦਿੱਸਦੇ ਹਨ। ਸਿਰਫ਼ ਵਜ਼ੀਰੀ ਦੀ ਕੁਰਸੀ ਪ੍ਰਾਪਤ ਕਰਨ ਲਈ ਅਸੀਂ ਘਟੀਆ ਤੋਂ ਘਟੀਆ ਕੰਮ ਕਰਨ ਤੋਂ ਵੀ ਨਹੀਂ ਟਲਦੇ। ਸੰਯੁਕਤ ਅਕਾਲੀ ਦਲ ਦੇ ਪਾਰਲੀਮੈਂਟ ਵਿਚ ਲੀਡਰ ਨੇ ਪ੍ਰਧਾਨ ਮੰਤਰੀ ਦੇ ਵਿਰੋਧੀਆਂ ਨਾਲ ਹੋਈ ਇਕ ਮੀਟਿੰਗ ਵਿਚ ਆਖਿਆ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਮੁੱਖ ਮੰਤਰੀ ਬਣਾਓ। ਉਹ ਨਕਸਲਵਾੜੀਆਂ ਵਾਂਗੂੰ ਦੋ ਸੌ ਗੁੰਡੇ ਮਾਰ ਦੇਵੇਗਾ। ਆਪੇ ਹੀ ਫਿਰ ਅਮਨ ਚੈਨ ਹੋ ਜਾਵੇਗਾ। ਇਹ ਗੱਲ ਝੂਠੀ ਨਹੀਂ ਕਿਉਂਕਿ ਇਸ ਮੀਟਿੰਗ ਦੀ ਸਾਰੀ ਕਾਰਵਾਈ ਟੇਪਰਿਕਾਰਡ ਕੀਤੀ ਹੋਈ ਹੈ। ਇਸੇ ਤਰ੍ਹਾਂ ਮਹਾਰਾਜਾ ਅਮਰਿੰਦਰ ਸਿੰਘ ਆਪਣਾ ਹੀ ਗਰੁੱਪ ਬਣਾਈ ਫਿਰਦਾ ਹੈ ਤੇ ਮੁੱਖ ਮੰਤਰੀ ਬਣਨ ਲਈ ਦਿੱਲੀ ਦੇ ਚੱਕਰ ਮਾਰਦਾ ਹੀ ਥੱਕਦਾ ਨਹੀਂ। ਲਿਖਣ ਦਾ ਭਾਵ ਹੈ ਕਿ ਸੰਯੁਕਤ ਅਕਾਲੀ ਦਲ ਦੇ ਲੀਡਰ ਵੀ ਆਪੋ-ਆਪਣੀ ਡਫਲੀ ਵਜਾਉਂਦੇ ਫਿਰਦੇ ਹਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖਾਂ ਦੀ ਚੁਣੀ ਹੋਈ ਪਾਰਲੀਮੈਂਟ ਸਮਝੀ ਜਾਂਦੀ ਹੈ। ਸਿੱਖ ਕੌਮ ਦੇ ਹੱਕਾਂ ਦੀ ਰਾਖੀ ਕਰਨ ਲਈ ਵਚਨਬੱਧ ਸਮਝੀ ਜਾਂਦੀ ਹੈ। ਗੁਰਦੁਆਰਿਆਂ ਦਾ ਪ੍ਰਬੰਧ ਕਰਨ ਤੋਂ ਇਲਾਵਾ ਵੀ ਸਿੱਖਾਂ ਦੇ ਧਾਰਮਿਕ, ਸਮਾਜਿਕ ਤੇ ਭਾਈਚਾਰਕ ਅਤੇ ਸਿਆਸੀ ਪੱਖੋਂ ਵੀ ਆਪਣਾ ਮਹੱਤਵਪੂਰਨ ਹਿੱਸਾ ਪਾਉਂਦੀ ਆ ਰਹੀ ਹੈ। ਇਸ ਦੇ ਲੀਡਰ ਵੀ ਜਾਂ ਤਾਂ ਡਰਪੋਕ ਹੋ ਗਏ ਹਨ ਜਾਂ ਖ਼ੁਦਗ਼ਰਜ਼ੀ

ਦੀ ਖੱਡ ਵਿਚ ਜਾ ਡਿੱਗੇ ਹਨ। ਆਪਣਿਆਂ ਫ਼ਰਜ਼ਾਂ ਨੂੰ ਨਿਭਾਉਣ ਦੀ ਬਜਾਏ ਲੁਕਦੇ ਫਿਰਦੇ ਹਨ, ਪ੍ਰੰਤੂ ਕੁਰਸੀ ਦਾ ਜੱਫਾ ਛੱਡਣ ਨੂੰ ਤਿਆਰ ਨਹੀਂ। ਗੁਰਦੁਆਰਾ ਪ੍ਰਬੰਧਕ ਕਮੇਟੀ ਦੇ 62 ਸਾਲਾਂ ਦੇ ਇਤਿਹਾਸ ਵਿਚ ਇਹ ਪਹਿਲੀ ਵਾਰ ਹੋਇਆ ਹੈ ਕਿ ਕਮੇਟੀ ਦੇ ਅਹੁਦੇਦਾਰਾਂ ਦੀ ਚੋਣ ਕਰਨ ਲਈ ਅੰਮ੍ਰਿਤਸਰ ਦੀ ਬਜਾਏ ਅਨੰਦਪੁਰ ਸਾਹਿਬ ਸਮਾਗਮ ਕੀਤਾ ਗਿਆ। ਅਨੰਦਪੁਰ ਸਾਹਿਬ ਬਰਨਾਲਾ ਗਰੁੱਪ ਤੇ ਸੰਯੁਕਤ ਅਕਾਲੀ ਦਲਾਂ ਨੇ ਆਪਣੇ ਆਪਣੇ ਸਮਾਗਮ ਕਰ ਕੇ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਚੁਣ ਲਏ। ਹੱਲਾ ਗੁੱਲਾ ਖ਼ੂਬ ਹੋਇਆ। ਇਕ ਦੂਸਰੇ ਧੜਿਆਂ ਦੇ ਬੰਦਿਆਂ ਦੀ ਖ਼ੂਬ ਪਿਟਾਈ ਕੀਤੀ ਗਈ। ਸ਼੍ਰੋਮਣੀ ਕਮੇਟੀ ਦਾ ਦੋ-ਫਾੜ ਹੋ ਜਾਣਾ ਪੰਥ 'ਤੇ ਇਕ ਹੋਰ ਮੁਸੀਬਤ ਆ ਜਾਣ ਦਾ ਸੰਕੇਤ ਹੀ ਹੈ।

ਭਾਰਤ ਸਰਕਾਰ ਤਾਂ ਚਾਹੁੰਦੀ ਹੈ ਕਿ ਗੁਰਦੁਆਰਿਆਂ ਦਾ ਪ੍ਰਬੰਧ ਸਿੱਖਾਂ ਪਾਸੋਂ ਖੋਹ ਲਿਆ ਜਾਵੇ। ਬਹਾਨਾ—ਅਸੀਂ ਦੇ ਹੀ ਦਿੱਤਾ ਹੈ। ਉਸ ਦਾ ਫ਼ਾਇਦਾ ਭਾਰਤ ਸਰਕਾਰ ਨਾ ਉਠਾਵੇ ਤਾਂ ਉਸ ਦੀ ਮਰਜ਼ੀ ਪ੍ਰੰਤੂ ਅਸੀਂ ਕੌਮ ਦੀਆਂ ਬੇੜੀਆਂ ਵਿਚ ਵੱਟੇ ਪਾਉਣ ਤੋਂ ਘੱਟ ਨਹੀਂ ਕੀਤੀ। ਇਸ ਸਮੇਂ ਗੁਰਦੁਆਰਾ ਪ੍ਰਬੰਧਕ ਸਿਸਟਮ ਤਕਰੀਬਨ ਖ਼ਤਮ ਹੋਇਆ ਪਿਆ ਹੈ। ਕਈ ਸ਼ਰੀਫ਼ ਸੇਵਾਦਾਰਾਂ ਨੂੰ ਤਨਖ਼ਾਹ ਸਮੇਂ ਸਿਰ ਨਹੀਂ ਮਿਲਦੀ, ਕਈ ਤਨਖ਼ਾਹ ਤੋਂ ਵੱਧ ਭੱਤੇ ਲੈ ਜਾਂਦੇ ਹਨ। ਗੁਰੂ ਕੇ ਲੰਗਰ ਦੀ ਹਾਲਤ ਵੀ ਤਰਸਯੋਗ ਹੈ। ਤਾਕਤਵਰ ਧੜਿਆਂ ਦੇ ਬੰਦੇ ਗੁਰੂ ਕੇ ਲੰਗਰ ਦਾ ਗ਼ਲਤ ਇਸਤੇਮਾਲ ਕਰ ਰਹੇ ਹਨ।

ਮਾਸਟਰ ਤਾਰਾ ਸਿੰਘ ਦੇ ਪ੍ਰਧਾਨ ਹੁੰਦਿਆਂ ਇਕ ਵਾਪਰੀ ਘਟਨਾ ਦਾ ਇਥੇ ਲਿਖਣਾ ਪਾਠਕਾਂ ਲਈ ਉਮੀਦ ਹੈ ਕਿ ਲਾਹੇਵੰਦ ਹੋਵੇਗਾ। ਇਸ ਤੋਂ ਉਸ ਸਮੇਂ ਦੇ ਸਿੱਖੀ ਕਰੈਕਟਰ ਤੇ ਹੁਣ ਦੇ ਸਿੱਖ ਚਰਿੱਤਰ ਦਾ ਪਤਾ ਚੱਲਦਾ ਹੈ। 'ਚੀਫ਼ ਖ਼ਾਲਸਾ ਦੀਵਾਨ' ਅੰਗਰੇਜ਼ ਪੱਖੀ ਸਿੱਖ ਸਰਦਾਰਾਂ ਦੀ ਜਮਾਤ ਹੁੰਦੀ ਸੀ। ਇਹਨਾਂ ਦੇ ਲੀਡਰ ਸਿੱਧਾਂਤਕ ਹੀ ਝੋਲੀ-ਚੁੱਕ ਹੁੰਦੇ ਸਨ। ਅਕਾਲੀ ਇਹਨਾਂ ਨੂੰ ਟੋਡੀ ਕਿਹਾ ਕਰਦੇ ਸਨ। (ਯਾਦ ਰੱਖਣ ਵਾਲੀ ਗੱਲ ਹੈ, ਉਸ ਸਮੇਂ ਅਕਾਲੀ ਦਲ ਆਜ਼ਾਦੀ ਦੇ ਕੌਮੀ ਪ੍ਰਵਾਨਿਆਂ ਦੀ ਜਮਾਤ ਹੁੰਦੀ ਸੀ) ਇਹਨਾਂ ਟੋਡੀਆਂ ਦਾ ਲੀਡਰ ਸਰਦਾਰ ਸੁੰਦਰ ਸਿੰਘ ਮਜੀਠਾ ਹੁੰਦਾ ਸੀ। ਇਕ ਵਾਰ ਇਹ ਦਰਬਾਰ ਸਾਹਿਬ ਮੱਥਾ ਟੇਕਣ ਗਿਆ ਤਾਂ ਇਕ ਸੇਵਾਦਾਰ ਨੇ 'ਟੋਡੀ ਬੱਚਾ ਹਾਏ ਹਾਏ' ਕਹਿ ਦਿੱਤਾ। ਉਂਜ ਇਹੋ ਜਿਹੇ ਨਾਅਰੇ ਅਕਾਲੀ ਆਮ ਚੀਫ਼ ਖ਼ਾਲਸਾ ਦੀਵਾਨੀਆਂ ਦੇ ਵਿਰੁੱਧ ਲਗਾਇਆ ਕਰਦੇ ਸਨ। ਪਰ ਜਦੋਂ ਇਹ ਨਾਅਰਾ ਸਰਦਾਰ ਸੁੰਦਰ ਸਿੰਘ ਮਜੀਠੀਏ ਵਿਰੁੱਧ ਦਰਬਾਰ ਸਾਹਿਬ ਦੀ ਪਰਿਕਰਮਾ ਵਿਚ ਲੱਗਣ ਦਾ ਮਾਸਟਰ ਤਾਰਾ ਸਿੰਘ ਨੂੰ ਪਤਾ ਲੱਗਾ, ਜੋ ਉਸ ਵਕਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਨ ਤਾਂ ਉਹਨਾਂ ਨੇ ਉਸ ਸੇਵਾਦਾਰ ਨੂੰ ਨੌਕਰੀ ਤੋਂ ਕੱਢ ਦਿੱਤਾ।

ਸਰਦਾਰ ਮਜੀਠੀਏ ਦਾ ਮਾਸਟਰ ਜੀ ਨੂੰ ਫ਼ੋਨ ਆਇਆ ਕਿ ਉਸ ਸੇਵਾਦਾਰ ਨੂੰ ਨਾ ਕੱਢਿਆ ਜਾਵੇ। ਮਾਸਟਰ ਜੀ ਨੇ ਅੱਗੋਂ ਜਵਾਬ ਦਿੱਤਾ ਕਿ ਸ਼੍ਰੋਮਣੀ ਕਮੇਟੀ ਦਾ ਪ੍ਰਧਾਨ ਮੈਂ ਹਾਂ। ਪ੍ਰਬੰਧ ਕਰਨਾ ਮੇਰੀ ਜ਼ਿੰਮੇਵਾਰੀ ਹੈ। ਕਿਸੇ ਸਿੱਖ ਦੀ ਦਰਬਾਰ ਸਾਹਿਬ ਆਏ ਦੀ ਕੋਈ ਕਰਮਚਾਰੀ ਬੇਇਜ਼ਤੀ ਕਰੇ, ਮੈਂ ਬਰਦਾਸ਼ਤ ਨਹੀਂ ਕਰ ਸਕਦਾ।

ਸਰਦਾਰ ਮਜੀਠੀਆ ਮਾਸਟਰ ਜੀ ਕੋਲ ਸਿੱਖ ਮਿਸ਼ਨਰੀ ਕਾਲਜ ਪੁੱਜ ਗਏ ਤੇ ਕਹਿਣ ਲੱਗੇ ਕਿ ਮੈਂ ਇਹ ਬਰਦਾਸ਼ਤ ਨਹੀਂ ਕਰ ਸਕਦਾ ਕਿ ਮੈਂ ਦਰਬਾਰ ਸਾਹਿਬ ਮੱਥਾ ਟੇਕਣ ਜਾਵਾਂ ਤੇ ਇਕ ਗ਼ਰੀਬ ਨੂੰ ਨੌਕਰੀ ਤੋਂ ਕਢਵਾ ਆਵਾਂ। ਮਾਸਟਰ ਜੀ ਨੇ ਕਿਹਾ ਕਿ ਇਹ ਸੇਵਾਦਾਰ ਇਕ ਤਰ੍ਹਾਂ ਬਹਾਲ ਹੋ ਸਕਦਾ ਹੈ ਕਿ ਮੰਜੀ ਸਾਹਿਬ ਦੀਵਾਨ ਸਮੇਂ ਮੈਂ ਬਤੌਰ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੇ ਆਪ ਕੋਲੋਂ ਸੇਵਾਦਾਰ ਦੀ ਇਸ ਗੁਸਤਾਖ਼ੀ ਦੀ ਮੁਆਫ਼ੀ ਮੰਗਾਂ ਤੇ ਤੁਸੀਂ ਪਬਲਿਕ ਤੌਰ ’ਤੇ ਮੈਨੂੰ ਮੁਆਫ਼ ਕਰੋ ਤਾਂ ਕਿ ਅੱਗੋਂ ਕਿਸੇ ਸੇਵਾਦਾਰ ਨੂੰ ਦਰਬਾਰ ਸਾਹਿਬ ਆਏ ਕਿਸੇ ਸਿੱਖ ਦੀ ਤੌਹੀਨ ਕਰਨ ਦੀ ਜੁਰਅੱਤ ਨਾ ਪਵੇ। ਸੋ ਇਸ ਤਰ੍ਹਾਂ ਹੀ ਹੋਇਆ। ਇਹ ਲਿਖਣ ਤੋਂ ਭਾਵ ਹੈ ਕਿ ਦਰਬਾਰ ਸਾਹਿਬ ਗਏ ਜੇ ਕਿਸੇ ਸਿੱਖ ਦੀ ਬੇਇਜ਼ਤੀ ਹੋਵੇ ਤਾਂ ਇਸ ਲਈ ਸ਼੍ਰੋਮਣੀ ਕਮੇਟੀ ਦੇ ਅਧਿਕਾਰੀ ਜ਼ਿੰਮੇਵਾਰ ਹਨ। ਕੀ ਹੁਣ ਵੀ ਹੋਰ ਵਿਚਾਰਧਾਰਾ ਰੱਖਣ ਵਾਲਾ ਸਿੱਖ ਬਿਨਾਂ ਕਿਸੇ ਡਰ ਖੌਫ਼ ਦੇ ਦਰਬਾਰ ਸਾਹਿਬ ਜਾ ਸਕਦਾ ਹੈ ? ਜੇਕਰ ਨਹੀਂ ਤਾਂ ਇਸ ਦੀ ਜ਼ਿੰਮੇਵਾਰੀ ਜਿਥੇ ਸ਼੍ਰੋਮਣੀ ਕਮੇਟੀ ’ਤੇ ਹੈ, ਉਥੇ ਪੰਥਕ ਕਮੇਟੀ ਵੀ ਬਚ ਨਹੀਂ ਸਕਦੀ।

ਪੰਥਕ ਕਮੇਟੀ ਨੂੰ ਬੜੇ ਠੰਡੇ ਦਿਲ ਤੇ ਦਿਮਾਗ਼ ਤੋਂ ਕੰਮ ਲੈਣਾ ਚਾਹੀਦਾ ਹੈ। ਸਮਾਂ ਜੁੜਨ ਦਾ ਹੈ, ਟੁੱਟਣ ਦਾ ਨਹੀਂ। ਅੱਜ-ਕੱਲ੍ਹ ਕਈ ਬੇਥਵ੍ਹੀਆਂ ਹਰਕਤਾਂ ਭੋਲ ਅਣਭੋਲ ਸਾਡੀ ਇਹ ਕਮੇਟੀ ਕਰ ਰਹੀ ਹੈ। ਇਹਨਾਂ ਬੇਤੁਕੀਆਂ ਗੱਲਾਂ ਕਾਰਨ ਸਾਰੀ ਕੌਮ ਮੁਸ਼ਕਿਲ ਵਿਚ ਫਸ ਸਕਦੀ ਹੈ। ਸੰਤ ਜਰਨੈਲ ਸਿੰਘ ਦੇ ਪਿਤਾ ਬਾਬਾ ਜੋਗਿੰਦਰ ਸਿੰਘ ਨੂੰ ਚੁੱਕ ਕੇ ਦੁਨੀਆਂ ਦੇ ਸਾਹਮਣੇ ਸਿੱਖਾਂ ਦਾ ਵਾਹਦ ਲੀਡਰ ਪੇਸ਼ ਕੀਤਾ। ਖ਼ਿਆਲਾਤਾਂ ਦਾ ਇਕਸੁਰ ਨਾ ਹੋਣ ਕਰ ਕੇ ਅਸਾਂ ਉਸ ਦੇ ਖ਼ਿਲਾਫ਼ ਬਿਆਨ ਦਾਗਣੇ ਸ਼ੁਰੂ ਕਰ ਦਿੱਤੇ। ਬਜ਼ੁਰਗ ਲੀਡਰ ਨੂੰ ਖੱਜਲ-ਖ਼ੁਆਰ ਕਰ ਕੇ ਪਿੰਡ ਰੋਡੇ ਪੁਚਾ ਦਿੱਤਾ।

ਇਸੇ ਤਰ੍ਹਾਂ ਭਾਈ ਗੁਰਦੇਵ ਸਿੰਘ ਨੂੰ ਅਕਾਲ ਤਖ਼ਤ ਦਾ ਜਥੇਦਾਰ ਥਾਪਿਆ ਗਿਆ। ਇਸ ਗੁਰੂ ਪਿਆਰੇ ਨਾਲ ਵੀ ਪੰਥਕ ਕਮੇਟੀ ਦੀ ਨਾ ਬਣ ਆਈ। ਭਾਈ ਗੁਰਦੇਵ ਸਿੰਘ ਨੇ ਪੰਥਕ ਕਮੇਟੀ ਦੇ ਮੈਂਬਰਾਂ ਨੂੰ ਅਕਾਲ ਤਖ਼ਤ ਪੇਸ਼ ਹੋਣ ਲਈ ਹੁਕਮ ਜਾਰੀ ਕੀਤਾ। ਪੇਸ਼ ਤਾਂ ਹੋ ਗਏ ਪਰ ਝੱਟ ਖ਼ਾਲਿਸਤਾਨ ਦਾ ਐਲਾਨ ਕਰ ਕੇ ਖਿਸਕ ਗਏ ਤੇ ਇਹ ਵਿਚਾਰਾ ਜੇਲ੍ਹ ਦੀਆਂ ਸੀਖਾਂ ਪਿੱਛੇ ਇਸੇ ਫੁੱਟ ਕਾਰਨ ਡੱਕਿਆ ਤਸੀਹੇ ਝੱਲ ਰਿਹਾ ਹੈ। ਪ੍ਰੋਫ਼ੈਸਰ ਦਰਸ਼ਨ ਸਿੰਘ ਨੂੰ ਸ਼੍ਰੋਮਣੀ ਕਮੇਟੀ ਨੇ ਪੰਥਕ ਕਮੇਟੀ ਦੀ ਸਲਾਹ ਨਾਲ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਥਾਪਿਆ। ਸਰਬੱਤ ਖ਼ਾਲਸੇ ਦੇ ਸਮਾਗਮ ਵਿਚ ਪ੍ਰੋੜ੍ਹਤਾ ਵੀ ਕਰਵਾ ਲਈ ਗਈ। ਸਿੰਘ ਸਾਹਿਬ ਦਰਸ਼ਨ ਸਿੰਘ ਨੇ ਬਲਿਊ ਸਟਾਰ ਆਪਰੇਸ਼ਨ ਬਾਅਦ ਸਿੱਖ ਕੌਮ ਨੂੰ ਆਪਣਾ ਵਿਰਸਾ ਸੰਭਾਲਣ ਲਈ ਕੀਰਤਨ ਰਾਹੀਂ ਪ੍ਰੇਰਿਆ। ਇਸੇ ਤਰ੍ਹਾਂ ਸਰਕਾਰ ਦੇ ਆਏ ਦੂਤਾਂ ਨੂੰ ਆਪਣੀਆਂ ਦਲੀਲਾਂ ਰਾਹੀਂ ਕੀਲਿਆ। ਉਹਨਾਂ ਸ਼ਰਧਾਲੂਆਂ ਵਿੱਚੋਂ ਕਈਆਂ ਨੇ ਸਿੱਖਾਂ ’ਤੇ ਹੋ ਰਹੇ ਦਮਨ ਚੱਕਰ ਨੂੰ ਖ਼ਤਮ ਕਰਨ ਲਈ ਭਾਰਤ ਸਰਕਾਰ ’ਤੇ ਦਬਾਅ ਪਾਇਆ ਤੇ ਬਿਆਨ ਵੀ ਦਿੱਤੇ। ਸੂਝਵਾਨ ਬੰਦੇ ਦੇ ਜਥੇਦਾਰ ਬਣਨ ’ਤੇ ਕੌਮ ਨੇ ਸੁੱਖ ਦਾ ਸਾਹ ਲਿਆ ਤੇ ਕੁਝ ਆਸ ਬੱਝੀ। ਉਸ ਨੂੰ ਵੀ ਅਸੀਂ ਸਰਕਾਰੀਆ, ਵਿਕਾਊ ਆਦਿ ਖ਼ਿਤਾਬ ਦੇ ਕੇ ਬੇਇੱਜ਼ਤ ਕੀਤਾ ਤੇ ਜ਼ੀਰਕਪੁਰ ਆਪਣੇ ਪਿੰਡ ਪਹੁੰਚਾ ਦਿੱਤਾ। ਗੁਰਚਰਨ ਸਿੰਘ ਟੌਹੜਾ ਤੇ ਪ੍ਰਕਾਸ਼ ਸਿੰਘ ਬਾਦਲ ਜੁਝਾਰੂਆਂ ਦੇ ਸਮਰਥਕ ਸਨ ਤੇ ਆਪਣੇ ਬਿਆਨਾਂ ਰਾਹੀਂ ਸਿੱਖਾਂ

'ਤੇ ਹੋ ਰਹੇ ਜ਼ੁਲਮਾਂ ਦੀ ਨਿਖੇਧੀ ਕਰਨ ਕਰਕੇ ਜੇਲ੍ਹੀਂ ਡੱਕ ਦਿੱਤੇ ਗਏ। ਉਹਨਾਂ ਨੂੰ ਪੰਥ ਵਿੱਚੋਂ ਛੇਕਣ ਲੱਗੇ ਅਸਾਂ ਕੁਝ ਨਾ ਸੋਚਿਆ। ਸਰਦਾਰ ਕਾਬਲ ਸਿੰਘ ਨੂੰ ਗ਼ੱਦਾਰੀ ਦਾ ਫ਼ਤਵਾ ਦੇ ਕੇ ਆਪਣੇ ਦੁਸ਼ਮਣਾਂ ਦੀ ਲਾਈਨ ਵਿਚ ਖੜਾ ਕਰ ਦਿੱਤਾ। ਰੁੱਸਿਆਂ ਨੂੰ ਮਿੱਤਰ ਬਣਾਉਣ ਦੀ ਬਜਾਏ ਅਸੀਂ ਉਹਨਾਂ ਨੂੰ ਦੁਸ਼ਮਨਾਂ ਦੇ ਕੈਂਪ ਵਿਚ ਧੱਕੀ ਜਾ ਰਹੇ ਹਾਂ। ਇਹ ਕੋਈ ਸਿਆਣਪ ਨਹੀਂ।

ਜਿਸ ਪੰਥਕ ਕਮੇਟੀ ਦਾ 26 ਜਨਵਰੀ, 1987 ਨੂੰ ਐਲਾਨ ਕੀਤਾ ਗਿਆ ਸੀ—ਉਹਨਾਂ ਵਿੱਚੋਂ ਦੋ ਗ੍ਰਿਫ਼ਤਾਰ ਹਨ ਤੇ ਇਕ ਸ਼ਹੀਦੀ ਪਾ ਚੁੱਕਾ ਹੈ। ਪੰਜ ਪੂਰੇ ਕਰਨ ਲਈ ਆਪਣੇ ਹਮਖ਼ਿਆਲ ਨਾਮਜ਼ਦ ਕਰ ਕੇ ਪੰਥ ਦੀ ਨੁਮਾਇੰਦੀ ਕਰਨ ਦਾ ਦਾਅਵਾ ਕਰਨ ਵਾਲੀ ਗੱਲ ਹਾਸੋਹੀਣੀ ਹੈ। ਇਹ ਤਾਂ 'ਆਪੇ ਮੈਂ ਰੱਜੀ ਪੁੱਜੀ, ਆਪੇ ਮੇਰੇ ਬੱਚੇ ਜਿਊਣ' ਵਾਲੀ ਕਹਾਵਤ ਹੈ। ਛੋਟੇ ਮੋਟੇ ਖ਼ਿਆਲਾਂ ਦੇ ਵਿਤਕਰਿਆਂ ਕਾਰਨ ਬੰਦੂਕਾਂ ਕੱਢੀ ਫਿਰਨਾ ਕਿਧਰ ਦੀ ਬਹਾਦਰੀ ਹੈ ? ਸਾਨੂੰ ਸਾਰਿਆਂ ਨੂੰ ਸੋਚਣਾ ਚਾਹੀਦਾ ਹੈ।

ਕਿਸ ਕਿਸ ਨੂੰ ਰੋਈਏ, ਇਥੇ ਤਾਂ ਆਵਾ ਹੀ ਊਤਿਆ ਜਾਪਦਾ ਹੈ। ਸਾਰੇ ਹੀ ਜੱਥੇਦਾਰ ਬਣੀ ਫਿਰਦੇ ਹਨ। ਕੌਮ ਦਾ ਸੇਵਾਦਾਰ ਕੋਈ ਨਜ਼ਰ ਨਹੀਂ ਆਉਂਦਾ। ਚੌਧਰ ਦੀ ਭੁੱਖ ਨੇ ਸਿੰਘ ਸਾਹਿਬਾਨ ਦੇ ਉੱਚੇ ਸੁੱਚੇ ਕਿਰਦਾਰ ਨੂੰ ਵੀ ਸ਼ੱਕੀ ਬਣਾ ਦਿੱਤਾ ਹੈ। ਕਦੇ ਸਮਾਂ ਸੀ ਇਹਨਾਂ ਗੁਰੂ ਸੰਵਾਰਿਆਂ ਦਾ ਸਤਿਕਾਰ ਗੁਰੂ ਬਾਬੇ ਤੋਂ ਦੂਸਰੇ ਨੰਬਰ 'ਤੇ ਹੋਇਆ ਕਰਦਾ ਸੀ। ਇਹ ਵੀ ਫੁੱਟ ਦੀ ਦਲਦਲ ਵਿਚ ਫਸ ਕੇ ਰਹਿ ਗਏ ਹਨ। ਇਥੇ ਵੀ 'ਘਰ ਕੋ ਆਗ ਲਗੀ ਘਰ ਕੇ ਚਿਰਾਗ਼ ਸੇ' ਵਾਲੀ ਗੱਲ ਢੁੱਕਦੀ ਹੈ। ਸੰਗਤਾਂ ਠੀਕ ਪੁੱਛਦੀਆਂ ਹਨ ਕਿ ਸਿੰਘ ਸਾਹਿਬਾਨ ਸਿਰ ਜੋੜ ਕੇ ਤਾਂ ਬੈਠ ਨਹੀਂ ਸਕਦੇ ਤੇ ਪੰਥ ਨੂੰ ਕਿਵੇਂ ਇਕੱਠਾ ਕਰ ਸਕਦੇ ਹਨ ?

ਕੌਮ ਦੇ ਮੁਹਾਣਿਉਂ ! ਗੁਰੂ ਦਾ ਵਾਸਤਾ ਹੈ, ਕੌਮ ਨੂੰ ਹੋਰ ਖ਼ੁਆਰ ਨਾ ਕਰੋ। ਸਾਰੀ ਕੌਮ ਦਾ ਪਿੰਡਾ ਪੱਛਿਆ ਹੋਇਆ ਹੈ। ਜੇਕਰ ਠੀਕ ਸੇਧ ਨਹੀਂ ਦੇ ਸਕਦੇ ਤਾਂ ਘੱਟੋ-ਘੱਟ ਇਕ ਦੂਸਰੇ ਦੀਆਂ ਲੱਤਾਂ ਨਾ ਖਿੱਚੋ। ਧੜਿਆਂ ਨੂੰ ਛੱਡੋ, ਗੁਰੂ ਦੇ ਲੜ ਲੱਗੋ। ਧੜਿਆਂ ਦੇ ਲੜ ਲੱਗ ਕੇ ਕੌਮ ਦੀਆਂ ਬੇੜੀਆਂ ਵਿਚ ਵੱਟੇ ਪਾਉਣੇ ਗੁਰਮਤਿ ਨਹੀਂ। ਗੁਰਮਤਿ, ਤਿਆਗ ਤੇ ਕੁਰਬਾਨੀ ਮੰਗਦੀ ਹੈ। ਇਹ ਵਾਰਤਾ ਮੇਰੇ ਦੁਖੀ ਹਿਰਦੇ ਵਿੱਚੋਂ ਉੱਠੀ ਹੈ। ਭੁੱਲਾਂ ਚੁੱਕਾਂ ਦੀ ਮੁਆਫ਼ੀ ਦੇਣੀ।

*(ਦੇਸ ਪ੍ਰਦੇਸ, 11.12.1987)*

# ਮੇਰੀ ਮਾਂ ਮਰ ਗਈ, ਤੁਮਨੇ ਕਿਆ ਕੀਆ ?

ਝੂਠੀ ਗੱਲ ਨੂੰ ਕਿੰਨਾ ਵੀ ਬਣਾ ਸੰਵਾਰ ਕੇ ਤੇ ਸੱਚ ਦਾ ਮੁਲੰਮਾ ਚਾੜ੍ਹ ਕੇ ਪੇਸ਼ ਕੀਤਾ ਜਾਵੇ, ਇਕ ਨਾ ਇਕ ਦਿਨ ਝੂਠ ਦੇ ਬੱਦਲ ਫੱਟ ਕੇ ਸੱਚ ਦਾ ਸੂਰਜ ਜ਼ਰੂਰ ਚਮਕਾਂ ਮਾਰਦਾ ਹੈ। 1984 ਵਿਚ ਸਿੱਖਾਂ ਦੇ ਹੋਏ ਕਤਲੇਆਮ ’ਤੇ ਪਰਦਾਪੋਸ਼ੀ ਕਰਨ ਲਈ ਤੇ ਆਪਣੇ ਸਾਥੀ ਗੁੰਡਿਆਂ ਨੂੰ ਬਚਾਉਣ ਲਈ ਮਰਹੂਮ ਰਾਜੀਵ ਗਾਂਧੀ ਨੇ ਕਈ ਪਾਪੜ ਵੇਲੇ ਤੇ ਕਈ ਕਮਿਸ਼ਨਾਂ ਦਾ ਢੌਂਗ ਰਚਾਇਆ। ਅੰਤ ਸੱਚ ਪ੍ਰਗਟ ਹੋ ਕੇ ਹੀ ਰਿਹਾ :

**ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥** *(ਪੰਨਾ 953)*

ਗੁਰਬਾਣੀ ਦੇ ਮਹਾਂਵਾਕ ਦੀ ਅਟੱਲ ਸੱਚਾਈ ਇਕ ਵੇਰਾਂ ਫੇਰ ਦੁਨੀਆਂ ਸਾਹਮਣੇ ਧਰਮ ਦਾਸ ਸ਼ਾਸਤਰੀ ਨੇ ਆਪਣੇ ਬਿਆਨ ਰਾਹੀਂ ਪ੍ਰਗਟ ਕੀਤੀ ਹੈ।

‘ਮੇਰੀ ਮਾਂ ਮਰ ਗਈ, ਤੁਮ ਨੇ ਕਿਆ ਕੀਆ ?’ ਰਾਜੀਵ ਗਾਂਧੀ ਨੇ ਆਪਣੀ ਮਾਂ ਸ਼੍ਰੀਮਤੀ ਗਾਂਧੀ ਦੀ ਹੋਈ ਹੱਤਿਆ ਕਾਰਨ ਭਾਵੁਕ ਹੋ ਕੇ ਆਪਣੇ ਸਾਥੀ ਕਾਂਗਰਸੀ ਲੀਡਰਾਂ ਪਾਸੋਂ 31 ਅਕਤੂਬਰ, 1984 ਨੂੰ ਦਿੱਲੀ ਏਅਰਪੋਰਟ ’ਤੇ ਪਹੁੰਚਦਿਆਂ ਸਾਰ ਹੀ ਪੁੱਛਿਆ ਸੀ। ਸਵਾਗਤ ਕਰਤਾ ਪਾਰਟੀ ਵਿਚ ਭਗਤ, ਟਾਈਟਲਰ, ਮਾਕਨ, ਅਰਜੁਨ ਦਾਸ ਆਦਿ ਲੀਡਰਾਂ ਦੇ ਨਾਮ ਖ਼ਾਸ ਵਰਣਨਯੋਗ ਹਨ। ਨਿਰਪੱਖ ਤੇ ਗ਼ੈਰ ਸਿੱਖ ਜਥੇਬੰਦੀਆਂ ਨੇ ਜੋ ਰਿਪੋਰਟਾਂ ਪੇਸ਼ ਕੀਤੀਆਂ ਅਤੇ ਤੱਥ ਪ੍ਰਗਟ ਕੀਤੇ ਸਨ, ਉਹ ਰੌਂਗਟੇ ਖੜੇ ਕਰਨ ਵਾਲੇ ਸਨ। ਇਹਨਾਂ ਰਿਪੋਰਟਾਂ ਵਿਚ ਉਪਰ ਲਿਖੇ ਕਾਂਗਰਸੀ ਲੀਡਰਾਂ ਤੋਂ ਇਲਾਵਾ ਕਈ ਹੋਰ ਸਿਰਕੱਢ ਕਾਂਗਰਸੀ ਲੀਡਰਾਂ ਦੇ ਨਾਮ ਤੇ ਪਤੇ ਵੀ ਦਰਜ ਕੀਤੇ ਗਏ ਸਨ। ‘ਤੁਮ ਨੇ ਕਿਆ ਕੀਆ ?’ ਸਿੱਖਾਂ ਦਾ ਕਤਲੇਆਮ ਕਰਾਉਣ ਲਈ ਧਰਮ ਦਾਸ ਸ਼ਾਸਤਰੀ ਅਨੁਸਾਰ ਰਾਜੀਵ ਦਾ ਸਿੱਧਾ ਇਸ਼ਾਰਾ ਸੀ। ਇਸ ਗੱਲ ਦੀ ਪੁਸ਼ਟੀ ਇਹਨਾਂ ਕਾਤਲਾਂ ਦੀ ਜੁੰਡਲੀ ਤੋਂ ਬਾਗ਼ੀ ਹੋਏ ਧਰਮ ਦਾਸ ਸ਼ਾਸਤਰੀ ਨੇ ਆਪਣੇ ਇਕ ਬਿਆਨ ਵਿਚ, ਜਿਹੜਾ ਕਿ *ਜਨ-ਸੱਤਾ* ਅਖ਼ਬਾਰ, ਨਵੀਂ ਦਿੱਲੀ ਤਾਰੀਖ਼ 16 ਮਈ, 1991 ਦੇ ਅੰਕ ਵਿਚ ਛਪਿਆ, ਕੀਤੀ। ਇਸ ਬਿਆਨ ਦੀਆਂ ਕਾਪੀਆਂ ‘ਸਿੱਖ ਫ਼ੋਰਮ’ ਨਵੀਂ ਦਿੱਲੀ ਵਾਲਿਆਂ ਨੇ ਆਮ ਲੋਕਾਂ ਦੀ ਜਾਣਕਾਰੀ ਲਈ ਵੰਡੀਆਂ ਸਨ। ਇਸੇ ਬਿਆਨ ਨੂੰ ਆਧਾਰ ਬਣਾ ਕੇ ਦਾਸ ਨੇ ਕੁਝ ਸਤਰਾਂ ਲਿਖ ਕੇ ਆਪਣੇ ਪਾਠਕਾਂ ਨਾਲ ਖ਼ਿਆਲਾਤ ਸਾਂਝੇ ਕਰਨ ਦਾ ਯਤਨ ਕੀਤਾ ਹੈ। ਇਸੇ ਬਿਆਨ ਦੀ ਕਾਪੀ ਇਸ ਹਥਲੇ ਲੇਖ ਵਿਚ ਅੱਗੇ ਦੇ ਰਿਹਾ ਹਾਂ।

ਇੰਦਰਾ ਗਾਂਧੀ ਦੀ ਹੱਤਿਆ ਬਾਅਦ ਦਿੱਲੀ ਤੇ ਦੇਸ਼ ਦੇ ਦੂਸਰੇ ਹਿੱਸਿਆਂ ਵਿਚ

ਹਜ਼ਾਰਾਂ ਬੇਗੁਨਾਹ ਸਿੱਖਾਂ ਨੂੰ ਵਹਿਸ਼ੀਆਨਾ ਢੰਗ ਨਾਲ ਸਮੂਹਕ ਤੌਰ 'ਤੇ ਕਤਲ ਕੀਤਾ ਗਿਆ। ਅਮਨ ਤੇ ਕਾਨੂੰਨ ਦੇ ਰਾਖੇ ਪੁਲਸ ਅਫ਼ਸਰਾਂ ਨੇ ਸਿੱਖਾਂ ਦੀ ਰੱਖਿਆ ਕਰਨ ਦੀ ਬਜਾਏ ਖ਼ੁਦ ਫੜ ਕੇ, ਬੇਹਥਿਆਰੇ ਕਰ ਕੇ ਗੁੰਡਿਆਂ ਤੇ ਕਾਤਲਾਂ ਦੇ ਹਵਾਲੇ ਕੀਤਾ।

ਮਾਸੂਮ ਬੱਚੇ ਜ਼ਿੰਦਾ ਜਲਾਏ ਗਏ। ਹਜ਼ਾਰਾਂ ਮੁਟਿਆਰਾਂ ਦੇ ਸੁਹਾਗ ਦਿਨ ਦੀਵੀਂ ਲੁੱਟੇ ਗਏ। ਕਰੋੜਾਂ ਰੁਪਿਆਂ ਦੀ ਜਾਇਦਾਦ ਲੁੱਟੀ ਗਈ ਜਾਂ ਅੱਗ ਲਾ ਕੇ ਨਸ਼ਟ ਕੀਤੀ ਗਈ। ਇਹ ਸਾਕਾ ਏਨਾ ਭਿਆਨਕ ਤੇ ਯੋਜਨਾਬੱਧ ਸੀ ਕਿ ਇਸ ਨੂੰ ਲਿਖਣ ਲੱਗਿਆਂ ਕਲਮ ਨੂੰ ਕੰਬਣੀ ਛਿੜ ਪੈਂਦੀ ਹੈ।

ਪੀਪਲਜ਼ ਯੂਨੀਅਨ ਫ਼ਾਰ ਡੈਮੋਕਰੇਟਿਕ ਰਾਈਟਸ ਅਤੇ ਪੀਪਲਜ਼ ਯੂਨੀਅਨ ਫ਼ਾਰ ਸਿਵਲ ਲਿਬਰਟੀਜ਼ 1984 ਵੱਲੋਂ ਛਪੀ ਰਿਪੋਰਟ 'ਦੋਸ਼ੀ ਕੌਣ ਹਨ' ਵਿੱਚੋਂ ਪਾਠਕਾਂ ਦੀ ਦਿਲਚਸਪੀ ਲਈ ਕੁਝ ਟੂਕਾਂ ਪੇਸ਼ ਹਨ। ਯਾਦ ਰੱਖਣ ਵਾਲੀ ਗੱਲ ਹੈ ਕਿ ਇਹ ਕਿਤਾਬ ਭਾਰਤ ਸਰਕਾਰ ਦੇ ਹੁਕਮ ਨਾਲ ਕਈ ਸਾਲ ਜ਼ਬਤ ਰਹੀ। ਸਿਆਣੇ ਆਖਦੇ ਹਨ, ਸੱਚਾਈ ਸੌ ਪੜਦੇ ਪਾੜ ਕੇ ਵੀ ਪ੍ਰਗਟ ਹੋ ਜਾਂਦੀ ਹੈ। ਪਾਬੰਦੀ ਲੱਗਣ ਦੇ ਬਾਵਜੂਦ ਵੀ ਇਹ ਕਿਤਾਬ ਹੱਥੋ-ਹੱਥੀ ਦੇਸਾਂ ਤੇ ਪ੍ਰਦੇਸਾਂ ਵਿਚ ਪਹੁੰਚ ਗਈ ਸੀ। ਸ਼ਾਸਤਰੀ ਦੇ ਬਿਆਨ ਨੇ ਜਿਥੇ ਇਸ ਰਿਪੋਰਟ ਦੀ ਪੁਸ਼ਟੀ ਕੀਤੀ ਹੈ, ਉਥੇ ਕਾਂਗਰਸ ਪਾਰਟੀ ਦੀ ਫ਼ਿਰਕੂ ਪਾਲਿਸੀ ਨੂੰ ਵੀ ਨੰਗਾ ਕਰ ਦਿੱਤਾ ਹੈ। ਇਹਨਾਂ ਜਨਤਕ ਜਮਹੂਰੀ ਸੰਸਥਾਵਾਂ ਦੀ ਅਗਵਾਈ ਜਸਟਿਸ ਸੀਕਰੀ, ਜਸਟਿਸ ਤਾਰਕੁੰਡੇ ਵਰਗੇ ਕਾਨੂੰਨਦਾਨ ਤੇ ਰਜਨੀ ਕੁਠਾਰੀ ਵਰਗੇ ਪ੍ਰਸਿੱਧ ਪੱਤਰਕਾਰਾਂ ਨੇ ਕੀਤੀ ਸੀ। ਇਹਨਾਂ ਰਿਪੋਰਟਾਂ ਨੂੰ ਤਿਆਰ ਕਰਨ ਵਾਲੇ ਸਾਰੇ ਹਿੰਦੂ ਵੀਰ ਸਨ। ਧੰਨ ਹਨ ਇਹ ਲੋਕ, ਜਿਹਨਾਂ ਨੇ ਦੁਨੀਆਂ ਸਾਹਮਣੇ ਬਗ਼ੈਰ ਕਿਸੇ ਡਰ ਦੇ, ਦੋਸ਼ੀਆਂ ਦੇ ਨਾਮ ਅਤੇ ਪਤੇ ਲਿਖ ਕੇ ਕਿਤਾਬੀ ਰੂਪ ਵਿਚ ਪੇਸ਼ ਕੀਤਾ ਹੈ। ਪਰ ਬਹੁ-ਗਿਣਤੀ ਦੀ ਸੋਚ ਫ਼ਿਰਕੂ ਹੋ ਜਾਣੀ ਘੱਟ-ਗਿਣਤੀਆਂ ਲਈ ਕਿਸੇ ਸਮੇਂ ਖ਼ਤਰਨਾਕ ਬਣ ਸਕਦੀ ਹੈ।

1 ਤੋਂ 10 ਨਵੰਬਰ ਤਕ ਕੀਤੀ ਜਾਂਚ ਦੌਰਾਨ ਕਮੇਟੀ ਇਸ ਸਿੱਟੇ 'ਤੇ ਪੁੱਜੀ ਕਿ ਦਿੱਲੀ ਅਤੇ ਇਸ ਦੇ ਆਸ ਪਾਸ ਦੀਆਂ ਬਸਤੀਆਂ ਵਿਚ ਸਿੱਖਾਂ ਵਿਰੁੱਧ ਹੋਈ ਹਿੰਸਾ ਸ਼੍ਰੀਮਤੀ ਗਾਂਧੀ ਦੀ ਹੋਈ ਹੱਤਿਆ ਤੇ ਆਮ ਜਨਤਾ ਵੱਲੋਂ ਦੁੱਖ ਤੇ ਗ਼ੁੱਸੇ 'ਚ ਪਾਗਲਪਣ ਦਾ ਆਪ-ਮੁਹਾਰਾ ਪ੍ਰਗਟਾਅ ਹਰਗਿਜ਼ ਨਹੀਂ ਜਿਵੇਂ ਕਿ ਸਰਕਾਰ ਵੱਲੋਂ ਜਤਾਉਣ ਦੀ ਕੋਸ਼ਿਸ਼ ਕੀਤੀ ਗਈ। ਸਰਕਾਰੀ ਦਾਅਵਿਆਂ ਦੇ ਉਲਟ ਇਹ ਸਭ ਕੁਝ ਯੋਜਨਾਬੱਧ ਤਰੀਕੇ ਨਾਲ ਜੱਥੇਬੰਦ ਕੀਤਾ ਗਿਆ, ਜਿਸ ਵਿਚ ਕਾਂਗਰਸ (ਆਈ) ਦੇ ਅਹਿਮ ਸਿਆਸਤਦਾਨ ਤੇ ਪ੍ਰਬੰਧਕੀ ਅਧਿਕਾਰੀਆਂ ਦੇ ਹੁਕਮ 'ਤੇ ਜਾਣ ਬੁਝ ਕੇ ਕੀਤੀਆਂ ਕੁਤਾਹੀਆਂ ਦੇ ਕਾਰਨਾਮੇ ਮੁੱਖ ਤੌਰ 'ਤੇ ਸ਼ਾਮਿਲ ਸਨ। ਇਸ ਹਿੰਸਾ ਨੂੰ ਵਿਆਪਕ ਪੱਧਰ 'ਤੇ ਕਾਂਗਰਸ (ਆਈ) ਦੀ ਹਕੂਮਤ ਵਾਲੇ ਰਾਜਾਂ ਵਿਚ ਇੱਕੋ ਢੰਗ ਨਾਲ ਜਥੇਬੰਦ ਕੀਤਾ ਗਿਆ।

ਇਸ ਵਿਚ ਆਮ ਲੋਕਾਂ ਦੀ ਸਿੱਧੀ ਸ਼ਮੂਲੀਅਤ ਤਾਂ ਬਹੁਤ ਘੱਟ ਸੀ, ਸਗੋਂ ਇਸ ਹਿੰਸਾ ਵਿਚ ਹਿੱਸਾ ਲੈਣ ਵਾਲੇ ਮੁੱਖ ਤੌਰ 'ਤੇ ਹਾਕਮ ਪਾਰਟੀ ਦੇ ਹਮਾਇਤੀ ਅਤੇ ਸਮਾਜ ਵਿਰੋਧੀ ਅਨਸਰ ਸਨ, ਜਿਹਨਾਂ ਦੀ ਅਗਵਾਈ ਅਤੇ ਮਦਦ ਹਾਕਮ ਪਾਰਟੀ ਦੇ ਜਾਣੇ-ਪਛਾਣੇ ਕਾਰਕੁੰਨ ਕਰ ਰਹੇ ਸਨ।

ਰਾਜਸੱਤਾ ਦੇ ਨਸ਼ੇ ਵਿਚ ਡੁੱਬੇ ਜਾਬਰ ਤੇ ਫ਼ਿਰਕੂ ਟੋਲੇ ਵਿਚ ਫੁੱਟ ਪੈ ਜਾਣ ਕਰਕੇ ਇਹਨਾਂ ਵਿੱਚੋਂ ਹੀ ਇਹਨਾਂ ਦੇ ਘਰ ਦਾ ਭੇਤੀ ਧਰਮ ਦਾਸ ਸ਼ਾਸਤਰੀ ਨੇ ਆਪਣੀ ਚਮੜੀ ਬਚਾਉਣ ਲਈ ਸਾਰੇ ਝੂਠ ਦਾ ਭਾਂਡਾ ਰਾਜੀਵ ਐਂਡ ਕੰਪਨੀ ਸਿਰ ਭੰਨਿਆ ਹੈ। ਹਿੰਸਾ ਦੇ ਪੁਜਾਰੀ ਸ਼ਾਸਤਰੀ ਨੂੰ ਇਲੈਕਸ਼ਨ ਸਮੇਂ ਕਾਂਗਰਸ ਟਿਕਟ ਨਹੀਂ ਮਿਲਿਆ ਸੀ। ਸ਼ਾਇਦ ਇਸੇ ਗੱਲ ਤੋਂ ਚਿੜ ਕੇ ਸਿੱਖਾਂ ਨਾਲ ਵਾਪਰੀਆਂ ਘਟਨਾਵਾਂ ਦਾ ਵੇਰਵਾ ਦੇ ਰਿਹਾ ਹੈ। ਧਰਮ ਦਾਸ ਸ਼ਾਸਤਰੀ ਖੁੱਲ੍ਹੇ ਸ਼ਬਦਾਂ ਵਿਚ ਦੱਸਦਾ ਹੈ ਕਿ ਨਵੰਬਰ '84 ਦੇ ਦੰਗਿਆਂ ਵਿਚ ਦਿੱਲੀ ਵਿਚ ਸਿੱਖਾਂ ਨੂੰ ਮਰਵਾਉਣ ਲਈ ਹਰਕ੍ਰਿਸ਼ਨ ਲਾਲ ਭਗਤ, ਜਗਦੀਸ਼ ਟਾਈਟਲਰ, ਲਲਿਤ ਮਾਕਨ, ਸੱਜਣ ਕੁਮਾਰ, ਅਰਜਨ ਦਾਸ, ਚੌਧਰੀ ਬਲਬੀਰ ਸਿਹੁੰ, ਗੰਗਾ ਸਹਾਇ ਬੈਰਵਾ ਤੇ ਕੁਝ ਪੁਲਿਸ ਅਧਿਕਾਰੀ ਜ਼ਿੰਮੇਵਾਰ ਸਨ। ਇੰਦਰਾ ਗਾਂਧੀ ਦੀ ਹੱਤਿਆ ਦੇ ਹਾਦਸੇ ਵੇਲੇ ਰਾਜੀਵ ਗਾਂਧੀ ਦਿੱਲੀ ਵਿਚ ਨਹੀਂ ਸੀ। ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਇੰਦਰਾ ਗਾਂਧੀ ਨੂੰ ਦੇਖਣ ਲਈ ਹਸਪਤਾਲ ਪਹੁੰਚਿਆ। ਆਈ.ਐਨ.ਏ. ਮਾਰਕਿਟ ਕੋਲ ਉਸ ਦੀ ਗੱਡੀ 'ਤੇ ਪੱਥਰ ਪਏ, ਜਿਹੜਾ ਕਿ ਅਰਜਨ ਦਾਸ ਨੇ ਕਰਵਾਇਆ ਸੀ, ਜ਼ੈਲ ਸਿੰਘ ਘਬਰਾ ਗਿਆ। ਅਰੁਣ ਨਹਿਰੂ ਉਸ ਦੇ ਨਾਲ ਆਲ ਇੰਡੀਆ ਮੈਡੀਕਲ ਇੰਸਟੀਚਿਊਟ ਦੀ ਚੌਥੀ ਮੰਜ਼ਿਲ 'ਤੇ ਗਿਆ। ਉਸ ਨੇ ਜ਼ੈਲ ਸਿੰਘ ਨੂੰ ਦਿਖਾਇਆ ਤੇ ਕਿਹਾ ਕਿ ਦੇਖੋ ਸਾਰੀ ਦਿੱਲੀ ਜਲ ਰਹੀ ਹੈ। ਸਾਰੇ ਸਿੱਖ ਜਲ ਜਾਏਂਗੇ ਅਗਰ ਤੁਮਨੇ ਰਾਜੀਵ ਗਾਂਧੀ ਕੋ ਪ੍ਰਧਾਨ ਮੰਤਰੀ ਨਾ ਬਨਾਇਆ। ਲੁੱਟ ਮਾਰ ਦੀ ਸ਼ੁਰੂਆਤ ਆਈ.ਐਨ.ਏ. ਮਾਰਕਿਟ ਵਿਚ ਸ਼ਾਹਦਰਾ ਤੇ ਫਿਰ ਟਾਈਟਲਰ ਦੇ ਘਰ ਦੇ ਕੋਲ ਹੋਈ। ਇਸ ਭੀੜ ਵਿਚ ਭਾਰਤੀ ਜਨਤਾ ਪਾਰਟੀ ਦੇ ਲੋਕ ਵੀ ਸਨ। ਲੁੱਟ ਮਾਰ ਦੇ ਕੰਮਾਂ ਵਿਚ ਚੌਧਰੀ ਬਲਬੀਰ ਸਿਹੁੰ ਤੇ ਗੰਗਾ ਸਹਾਇ ਬੈਰਵਾ ਅੱਗੇ ਸਨ। ਪੁਲਿਸ ਦੇ ਲੋਕ ਵੀ ਸਨ। ਪੁਲਿਸ ਅਫ਼ਸਰ ਐਚ.ਸੀ. ਜਾਦਵ ਨੇ ਖੁੱਲ੍ਹ ਕੇ ਲੁੱਟ ਕਰਵਾਈ। ਅੱਗੇ ਹੋਰ ਲਿਖਦਾ ਹੈ, 'ਏਕ ਹੀ ਜੈਸੇ ਕੇਸ ਮੇਂ ਭਗਤ ਜੀ ਭੀ ਹੈਂ। ਏਕ ਹੀ ਕੇਸ ਮੇਂ ਟਾਈਟਲਰ ਹੈਂ, ਏਕ ਕੇਸ ਮੇਂ ਸੱਜਣ ਕੁਮਾਰ ਔਰ ਏਕ ਕੇਸ ਮੇਂ ਧਰਮ ਦਾਸ ਸ਼ਾਸਤਰੀ ਹੈ। ਸੱਜਣ ਕੁਮਾਰ ਕੋ ਤੋ 1984 ਮੇਂ ਜ਼ਮੀਨ ਕੀ ਘੋਟਾਲੋਂ ਕੀ ਵਜ੍ਹਾ ਸੇ ਟਿਕਟ ਨਹੀਂ ਮਿਲੀ। ਲੇਕਿਨ ਇਨ ਮੇਂ ਦੋ ਔਰ ਟਾਈਟਲਰ ਮੰਤਰੀ ਬਣ ਗਏ। ਔਰ ਮੈਂਨੇ ਉਨ ਕੇ ਕਹਿਨੇ ਸੇ ਕੋਈ ਆਗ ਨਹੀਂ ਲਗਾਈ, ਇਸ ਲਈ ਮੁਝੇ ਟਿਕਟ ਨਹੀਂ ਦੀਆ ਗਿਆ।'

ਇਹ ਹੈ ਨਵੰਬਰ 1984 ਵਿਚ ਸਿੱਖਾਂ ਦੇ ਨਰ-ਸੰਘਾਰ ਦਾ ਖੁੱਲ੍ਹਿਆ ਹੋਇਆ ਕਾਲਾ ਚਿੱਠਾ। ਇਸ ਚਿੱਠੇ ਨੂੰ ਉਹ ਬੰਦਾ ਖੋਲ੍ਹ ਰਿਹਾ ਹੈ ਜਿਸ ਉੱਤੇ ਉਹਨਾਂ ਦੰਗਿਆਂ ਵਿਚ ਸ਼ਾਮਿਲ ਹੋਣ ਦਾ ਦੋਸ਼ ਹੈ। ਇਸ ਦੀ ਪੁਸ਼ਟੀ ਇੰਡੀਅਨ ਐਕਸਪ੍ਰੈਸ ਪੇਪਰ ਤਾਰੀਖ਼ 6 ਨਵੰਬਰ, 1984 ਵਿਚ ਇਸ ਤਰ੍ਹਾਂ ਕਰਦਾ ਹੈ। ਉਪਰ ਦੱਸੇ ਲੀਡਰਾਂ ਦੇ ਫ਼ਸਾਦਾਂ ਵਿਚ ਹੱਥ ਹੋਣ ਦੀ ਪੁਸ਼ਟੀ ਬਾਅਦ ਵਿਚ ਉਦੋਂ ਮਿਲੀ ਜਦੋਂ ਕਾਂਗਰਸ (ਆਈ) ਦੇ ਇਹੋ ਐਮ.ਪੀਜ਼. ਤਿੰਨ ਚਾਰ ਨਵੰਬਰ ਨੂੰ ਹਿਰਾਸਤ ਵਿਚ ਲਏ ਮੁਜਰਮਾਂ ਨੂੰ ਛੁਡਾਉਣ ਲਈ ਪੁਲਿਸ 'ਤੇ ਦਬਾਅ ਪਾ ਰਹੇ ਸਨ। 5 ਨਵੰਬਰ, 1984 ਨੂੰ ਸ਼ਾਸਤਰੀ ਨੇ ਕਰੋਲ ਬਾਗ਼ ਥਾਣੇ ਜਾ ਕੇ ਪੁਲਿਸ ਦੇ ਖ਼ਿਲਾਫ਼ ਰੋਸ ਪ੍ਰਗਟ ਕੀਤਾ ਕਿ ਉਹਨਾਂ ਨੇ ਲੁੱਟਮਾਰ ਦਾ ਮਾਲ ਬਰਾਮਦ ਹੋਣ 'ਤੇ ਹਿਰਾਸਤ ਵਿਚ ਲਏ ਲੋਕਾਂ ਨਾਲ ਦੁਰ-ਵਿਵਹਾਰ ਕੀਤਾ

ਹੈ। ਉਹਨਾਂ ਦਿਨਾਂ ਵਿਚ ਹੀ ਕਾਂਗਰਸ ਐਮ.ਪੀ. ਐਚ.ਕੇ.ਐਲ. ਭਗਤ ਨੇ ਕਈ ਪੇਸ਼ਾਵਰ ਮੁਜਰਮਾਂ ਨੂੰ ਛੁਡਾਉਣ ਦੀ ਕੋਸ਼ਿਸ਼ ਕੀਤੀ, ਜਿਹਨਾਂ ਨੂੰ ਗਾਂਧੀ ਨਗਰ ਦੀ ਪੁਲਿਸ ਨੇ ਗ੍ਰਿਫ਼ਤਾਰ ਕਰ ਲਿਆ ਸੀ। ਪੱਤਰਕਾਰ ਕੁਲਦੀਪ ਨਈਅਰ ਤੇ ਲੰਡਨ ਵਿਚ ਰਹਿ ਚੁੱਕੇ ਇੰਡੀਅਨ ਹਾਈ ਕਮਿਸ਼ਨ ਨੇ ਮਾਰਚ 1985 ਵਿਚ ਲਿਖਿਆ ਸੀ ਕਿ ਸਰਕਾਰ ਗ਼ਲਤ ਪਾਸੇ ਤੁਰੀ ਹੋਈ ਹੈ। ਪੰਜਾਬ ਦੇ ਮਸਲੇ ਦਾ ਹੱਲ ਲੱਭਣਾ ਚਾਹੀਦਾ ਹੈ। ਇਹ ਪੰਜਾਬ ਦਾ ਮਸਲਾ ਨਹੀਂ , ਇਹ ਸਿੱਖਾਂ ਦਾ ਮਸਲਾ ਹੈ। ਉਹ ਤਰੀਕੇ ਲੱਭਣ ਦੀ ਕੋਸ਼ਿਸ਼ ਹੋਣੀ ਚਾਹੀਦੀ ਹੈ, ਜਿਸ ਨਾਲ ਸਿੱਖਾਂ ਨੂੰ ਮੁੜ ਕੌਮੀ ਮੁੱਖ-ਲਹਿਰ ਵਿਚ ਸਹਿਯੋਗੀ ਬਣਾਇਆ ਜਾਵੇ। ਇਸ ਵਕਤ ਸਿੱਖਾਂ ਦੇ ਜਜ਼ਬਾਤ ਵਲੂੰਧਰੇ ਹੋਏ ਹਨ। ਉਹ ਆਪਣੇ ਆਪ ਨੂੰ ਜ਼ਲੀਲ ਤੇ ਬੇਇਜ਼ੱਤ ਹੋਏ ਮਹਿਸੂਸ ਕਰਦੇ ਹਨ। ਛੇ ਸਾਲ ਬਾਅਦ ਹਾਲਾਤ ਉਹੋ ਜਿਹੇ ਹੀ ਹਨ, ਭਾਵ ਬਹੁ-ਗਿਣਤੀ ਵੱਲੋਂ ਕੀਤੇ ਜਾ ਰਹੇ ਵਿਤਕਰੇ ਤੇ ਜ਼ੁਲਮਾਂ ਦਾ ਸਿੱਖ ਸ਼ਿਕਾਰ ਹੋ ਰਹੇ ਹਨ।

ਚੰਡੀਗੜ੍ਹ ਪੰਜਾਬ ਵਿਚ ਸ਼ਾਮਿਲ ਕਰਨ ਨਾਲ ਜਾਂ ਦਰਿਆਵਾਂ ਦੇ ਪਾਣੀ ਦਾ ਝਗੜਾ ਸੁਪਰੀਮ ਕੋਰਟ ਨੂੰ ਦੇਣ ਨਾਲ ਜਾਂ ਅਨੰਦਪੁਰ ਸਾਹਿਬ ਦੇ ਮਤੇ ਉੱਤੇ ਚਰਚਾ ਕਰਨ ਨਾਲ ਸਿੱਖਾਂ ਨੂੰ ਮਿੱਤਰ ਨਹੀਂ ਬਣਾਇਆ ਜਾ ਸਕਦਾ। ਜੇ ਇਹ ਮਹੱਤਵਪੂਰਨ ਮਸਲੇ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ’ਤੇ ਹੋਏ ਫ਼ੌਜੀ ਹਮਲੇ ਤੋਂ ਪਹਿਲਾਂ ਹੱਲ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਤਾਂ ਸ਼ਾਇਦ ਸਿੱਖਾਂ ਦੀ ਤਸੱਲੀ ਹੋ ਜਾਂਦੀ, ਪ੍ਰੰਤੂ ਭਾਰਤ ਸਰਕਾਰ ਦੀ ਫ਼ਿਰਕੂ ਨੀਤੀ ਤੇ ਸੌੜੇ ਖ਼ਿਆਲਾਂ ਕਾਰਨ ਕਈ ਨਹੀਂ, ਚੰਗੇ ਚੰਗੇ ਚਾਂਸ ਗੁਆਏ ਜਾ ਚੁੱਕੇ ਹਨ। ਸਿੱਖ ਇਸ ਵਕਤ ਦੇਸ ਨਾਲੋਂ ਵੱਖ ਹੋ ਕੇ ਦੁਨੀਆਂ ਵਿਚ ਰਹਿ ਰਹੇ ਹਨ। ਉਨ੍ਹਾਂ ਦੀਆਂ ਸ਼ਿਕਾਇਤਾਂ ਵੱਧ ਰਹੀਆਂ ਹਨ ਤੇ ਉਹਨਾਂ ਦੀ ਸੋਚ ਖ਼ਾਲਿਸਤਾਨ ਦੇ ਨੁਕਤੇ ’ਤੇ ਕੇਂਦਰਿਤ ਹੁੰਦੀ ਜਾ ਰਹੀ ਹੈ।

ਭਾਰਤੀ ਜਨਤਾ ਪਾਰਟੀ ਤੇ ਕਾਂਗਰਸ ਪਾਰਟੀ ਪੰਜਾਬ ਦਾ ਮਸਲਾ ਲਾਅ ਐਂਡ ਆਰਡਰ ਦਾ ਮਸਲਾ ਸਮਝੀ ਬੈਠੀ ਹੈ ਤੇ ਇਸ ਮਸਲੇ ਨੂੰ ਹੱਲ ਕਰਨ ਲਈ ਪੰਜਾਬ ਨੂੰ ਮਿਲਟਰੀ ਦੇ ਹਵਾਲੇ ਕਰ ਦਿੱਤਾ ਗਿਆ ਹੈ। ਮਨੋਵਿਗਿਆਨਕ ਖੋਜ ਨਾਲ ਤਾਂ ਸ਼ਾਇਦ ਇਸ ਮਸਲੇ ਦਾ ਕੋਈ ਹੱਲ ਨਿਕਲ ਆਵੇ ਪ੍ਰੰਤੂ ਗੋਲੀ, ਸਥਿਤੀ ਨੂੰ ਸੁਧਾਰਨ ਦੀ ਬਜਾਇ ਹੋਰ ਵਿਗਾੜ ਕੇ ਰੱਖ ਦੇਵੇਗੀ। ਇਹ ਮੇਰਾ ਪੱਕਾ ਯਕੀਨ ਹੈ।

ਕਮਿਊਨਿਸਟ ਪਾਰਟੀ ਤੇ ਕਾਂਗਰਸ ਪਾਰਟੀ ਦੀ ਭਾਈਵਾਲੀ ਕਈ ਸਾਲਾਂ ਤੋਂ ਚੱਲਦੀ ਆ ਰਹੀ ਹੈ। ਸ਼ਾਇਦ ਸੋਵੀਅਤ ਯੂਨੀਅਨ ਦੇ ਟੁੱਟਣ ਕਾਰਨ ਅੱਜ ਕਮਿਊਨਿਸਟ ਪਾਰਟੀ ਦੀ ਸੋਚ ਵਿਚ ਤਬਦੀਲੀ ਆ ਰਹੀ ਹੈ। ਸ਼ੁਕਰ ਹੈ ਅੱਜ ਅਵਤਾਰ ਸਿੰਘ ਮਲਹੋਤਰਾ ਪ੍ਰਸਿੱਧ ਕਮਿਊਨਿਸਟ ਲੀਡਰ ਨੇ ਕੁਝ ਪਤੇ ਦੀਆਂ ਗੱਲਾਂ ਆਪਣੇ ਲੇਖ ਰਾਹੀਂ ਦੱਸੀਆਂ ਹਨ। ਭਾਰਤੀ ਸਰਕਾਰ ਨੂੰ ਇਨ੍ਹਾਂ ਖ਼ਿਆਲਾਂ ਨੂੰ ਆਧਾਰ ਬਣਾ ਕੇ ਗੱਲ ਅੱਗੇ ਤੋਰਨੀ ਚਾਹੀਦੀ ਹੈ। ਮਲਹੋਤਰਾ ਲਿਖਦਾ ਹੈ : “ਕੇਂਦਰੀ ਸਰਕਾਰ ਪੰਜਾਬ ਸਮੱਸਿਆ ਦੇ ਰਾਜਸੀ ਹੱਲ ਲਈ ਉਹ ਸਭ ਪਹਿਲ ਕਦਮੀਆਂ ਕਰੇ ਜਿਹਨਾਂ ਬਾਰੇ ਮੁੜ ਮੁੜ ਵਿਚਾਰਾਂ ’ਤੇ ਯਕੀਨ-ਦਹਾਨੀਆਂ ਹੋਈਆਂ ਹਨ। ਪੰਜਾਬ ਨਾਲ ਨਿਆਂ ਕੀਤੇ ਬਿਨਾਂ ਅਤੇ ਤੁਰੰਤ ਕੀਤੇ ਬਿਨਾਂ ਨਾ ਲੋਕਾਂ ਦਾ ਵਿਸ਼ਵਾਸ ਜਿੱਤਿਆ ਜਾ ਸਕਦਾ ਹੈ ਅਤੇ ਨਾ ਹੀ ਪੰਜਾਬ ਦੀ ਸਥਿਤੀ ਸੁਧਾਰੀ ਜਾ ਸਕਦੀ ਹੈ। ਅੱਜ ਕੇਂਦਰ ਵਿਚ

ਕਾਂਗਰਸ ਸਰਕਾਰ ਹੈ ਅਤੇ ਹਰਿਆਣੇ ਵਿਚ ਵੀ। ਜੇ ਪੰਜਾਬ ਸਮੱਸਿਆ ਇਕ ਕੌਮੀ ਸਮੱਸਿਆ ਹੈ ਤਾਂ ਕੇਂਦਰ ਇਸ ਸਪਿਰਿਟ ਵਿਚ ਕਾਰਵਾਈ ਕਰੇ ਅਤੇ ਹਰਿਆਣਾ ਸਰਕਾਰ ਨੂੰ ਵੀ ਠੀਕ ਦਿਸ਼ਾ ਵੱਲ ਤੋਰੇ। ਕੇਂਦਰ ਵਿਚਾਰੇਗਾ ਕਿ ਉਸ ਨੇ ਪੰਜਾਬ ਨਾਲ ਕਿੰਨੇ ਪ੍ਰਸ਼ਨਾਂ ਉੱਤੇ ਅਨਿਆਂ ਕੀਤਾ ਹੈ ? ਮਦਰਾਸ ਤਾਮਿਲਨਾਡੂ ਨੂੰ ਗਿਆ, ਬੰਬਈ ਮਹਾਂਰਾਸ਼ਟਰ ਨੂੰ, ਪਰ ਚੰਡੀਗੜ੍ਹ ਪੰਜਾਬ ਵਿਚ ਸ਼ਾਮਿਲ ਕਰਨ ਤੋਂ ਅਨਿਆਕਾਰੀ ਕਰਨ ਲਈ ਨਵੇਂ ਤੋਂ ਨਵਾਂ ਬਹਾਨਾ ਲੱਭਿਆ ਜਾਂਦਾ ਹੈ। ਫ਼ਿਰਕਾਪ੍ਰਸਤੀ ਦਾ ਵੀ ਆਸਰਾ ਲਿਆ ਜਾਂਦਾ ਹੈ। ਪੰਜਾਬ ਤੋਂ ਬਾਹਰ ਰਹਿੰਦੇ ਪੰਜਾਬੀ ਬੋਲਦੇ ਇਲਾਕਿਆਂ ਬਾਰੇ ਕਮਿਸ਼ਨ ਦੀ ਗੱਲ ਮੰਨ ਕੇ ਵੀ ਉਸ ਉੱਤੇ ਰਾਜੀਵ ਲੌਂਗੋਵਾਲ ਸਮਝੌਤੇ ਉਪਰੰਤ ਅਤੇ ਬਰਨਾਲਾ ਮੰਤਰੀ ਮੰਡਲ ਦੇ ਸਮੇਂ ਵੀ ਚੁੱਪ-ਸਾਧ ਲਈ ਗਈ। ਅੱਜ ਕਾਵੇਰੀ ਨਦੀ ਦੇ ਪਾਣੀਆਂ ਦੇ ਵਿਵਾਦ ਸਮੇਂ ਕੇਂਦਰ ਦੀ ਨੀਤੀ ਹੋਰ ਹੈ ਤੇ ਸਤਲੁਜ-ਬਿਆਸ ਦੇ ਪਾਣੀਆਂ ਦੀ ਵੰਡ ਸਮੇਂ ਹੋਰ ਸੀ। ਇਸ ਵਿਵਾਦ ਨੂੰ ਕੇਂਦਰ ਨੇ ਸੁਪਰੀਮ ਕੋਰਟ ਦੇ ਸਪੁਰਦ ਕਰਨ ਦੀ ਮੰਗ ਮੰਨਣ ਤੋਂ ਲਗਾਤਾਰ ਇਨਕਾਰ ਕੀਤਾ ਹੈ। ਪੰਜਾਬੀ ਬੋਲੀ ਨੂੰ ਕਿਉਂ ਨਾ ਹਰਿਆਣਾ, ਹਿਮਾਚਲ ਪ੍ਰਦੇਸ਼ ਤੇ ਦਿੱਲੀ ਵਿਚ ਦੂਜੀ ਬੋਲੀ ਦਾ ਦਰਜਾ ਦਿੱਤਾ ਜਾਏ ? ਕੀ ਕੋਈ ਦਲੀਲ ਜਾਂ ਅਸੂਲ ਇਸ ਦੇ ਵਿਰੁੱਧ ਦਿੱਤਾ ਜਾ ਸਕਦਾ ਹੈ ? ਕਿਉਂ ਨਹੀਂ ਨਵੰਬਰ 1984 ਦੀ ਕਤਲੇਆਮ ਦੇ ਮੁਖ ਦੋਸ਼ੀਆਂ ਨੂੰ ਸਜ਼ਾਵਾਂ ਦਿੱਤੀਆਂ ਜਾਂਦੀਆਂ ? ਕਿਉਂਕਿ ਇੰਕਾ ਦੇ ਕਈ ਵੱਡੇ ਨੇਤਾ ਕਸੂਰਵਾਰ ਹਨ। ਇਨਸਾਫ਼ ਦੇ ਤਕਾਜ਼ਿਆਂ ਤੋਂ ਉਪਰ ਸੌੜੇ ਪਾਰਟੀ ਸੁਆਰਥ ਹਨ ਜੋ ਕੋਈ ਮੁਨਾਸਿਬ ਕਾਰਵਾਈ ਨਹੀਂ ਹੋਣ ਦਿੰਦੇ। ਇਹੋ ਹੀ ਨੀਲਾ ਤਾਰਾ ਆਪਰੇਸ਼ਨ ਦੀ ਗੱਲ ਹੈ। ਸਿੱਖਾਂ ਦੇ ਜ਼ਖ਼ਮਾਂ ਉੱਪਰ ਮਲ੍ਹਮ ਲਾਉਣ ਦਾ ਜ਼ਬਾਨੀ ਜਮ੍ਹਾਂ ਖ਼ਰਚ ਬੜਾ ਕੀਤਾ ਜਾਂਦਾ ਹੈ, ਖ਼ਾਸ ਕਰਕੇ ਜਦੋਂ ਵੋਟਾਂ ਦੀ ਲੋੜ ਹੁੰਦੀ ਹੈ।"

ਅਵਤਾਰ ਸਿੰਘ ਮਲਹੋਤਰਾ ਨੇ ਗੱਲਾਂ ਠੀਕ ਲਿਖੀਆਂ ਹਨ, ਪ੍ਰੰਤੂ ਉਦੋਂ ਜਦੋਂ ਪਾਣੀ ਸਿਰਾਂ ਤੋਂ ਉੱਪਰ ਲੰਘ ਤੁਰਿਆ। ਮੈਨੂੰ ਸਮਝ ਨਹੀਂ ਆਉਂਦੀ ਕਿਸ ਕਿਸ ਗੱਲ 'ਤੇ ਸਿੱਖ ਕੌਮ ਇਨ੍ਹਾਂ ਖੱਦਰ-ਪੋਸ਼ ਕਾਂਗਰਸ ਤੇ ਫ਼ਿਰਕੂ ਹਿੰਦੂ ਜਥੇਬੰਦੀਆਂ 'ਤੇ ਇਤਬਾਰ ਕਰੇ। ਮਹਾਤਮਾ ਗਾਂਧੀ, ਨਹਿਰੂ ਆਦਿ ਹਿੰਦੂ ਲੀਡਰਾਂ ਤੋਂ ਲੈ ਕੇ ਅੱਜ ਤਕ ਦੇ ਲੀਡਰਾਂ ਨੇ ਜਿੰਨੇ ਵੀ ਸਿੱਖਾਂ ਨਾਲ ਵਾਅਦੇ ਕੀਤੇ, ਕਿਸੇ ਇਕ ਨੂੰ ਵੀ ਪੂਰਾ ਨਹੀਂ ਕੀਤਾ। ਸਾਰਿਆਂ ਤੋਂ ਆਨੇ-ਬਹਾਨੇ ਕਰ ਕੇ ਮੁੱਕਰਦੇ ਆ ਰਹੇ ਹਨ। ਸਿੱਖ ਹੀ ਨਹੀਂ, ਮੁਸਲਮਾਨ ਅਤੇ ਹੋਰ ਘੱਟ-ਗਿਣਤੀ ਦੇ ਲੋਕ ਆਪਣੇ ਆਪ ਨੂੰ ਭਾਰਤ ਵਿਚ ਅਸੁਰੱਖਿਅਤ ਸਮਝਦੇ ਹਨ। ਫਿਰ ਵੀ ਮੈਂ ਸਮਝਦਾ ਹਾਂ ਕਿ ਡੁੱਲ੍ਹੇ ਬੇਰ ਇਕੱਠੇ ਕੀਤੇ ਜਾ ਸਕਦੇ ਹਨ ਜੇਕਰ ਸਿੱਖਾਂ ਦੀਆਂ ਹੱਕੀ ਮੰਗਾਂ ਪੂਰੀਆਂ ਕਰ ਦਿੱਤੀਆਂ ਜਾਣ। ਇਹ ਅਟੱਲ ਸੱਚਾਈ ਸਮਝਣੀ ਚਾਹੀਦੀ ਹੈ। ਪੰਜਾਬ ਦਾ ਮਸਲਾ ਉਦੋਂ ਤਕ ਹੱਲ ਨਹੀਂ ਹੋ ਸਕੇਗਾ, ਜਿੰਨਾ ਚਿਰ ਸਿੱਖ ਕੌਮ ਦੀ ਤਸੱਲੀ ਨਹੀਂ ਕਰਵਾਈ ਜਾਂਦੀ।

*(ਦੇਸ ਪ੍ਰਦੇਸ, 31.1.1992)*

# ਬਾਬਰੀ ਮਸਜਿਦ

1528 ਈਸਵੀ ਨੂੰ ਮੁਗ਼ਲ ਬਾਦਸ਼ਾਹ ਬਾਬਰ ਨੇ ਭਾਰਤ ਦੇ ਸੂਬਾ ਉੱਤਰ ਪ੍ਰਦੇਸ਼ ਦੇ ਸ਼ਹਿਰ ਅਯੁੱਧਿਆ ਵਿਚ ਇਹ ਮਸੀਤ ਬਹੁਤ ਧਨ ਖ਼ਰਚ ਕਰ ਕੇ ਅੱਲ੍ਹਾ ਤਾਅਲਾ ਦੀਆਂ ਖ਼ੁਸ਼ੀਆਂ ਲੈਣ ਲਈ ਬਣਾਈ ਸੀ। ਇਤਿਹਾਸਕ ਪੱਖੋਂ ਇਹ ਸ਼ਹਿਰ ਸਦੀਆਂ ਤੋਂ ਹਿੰਦੂਆਂ ਲਈ ਇਕ ਮਹਾਨ ਤੀਰਥ ਸਮਝਿਆ ਜਾਂਦਾ ਆ ਰਿਹਾ ਹੈ। ਹਿੰਦੂਆਂ ਦੇ ਮਹਾਨ ਨੇਤਾ, ਰੱਬੀ ਅਵਤਾਰ ਸ੍ਰੀ ਰਾਮ ਚੰਦਰ ਜੀ ਨੇ ਇਸ ਸ਼ਹਿਰ ਵਿਚ ਤ੍ਰੇਤੇ ਜੁਗ ਵਿਚ ਜਨਮ ਲਿਆ ਸੀ। ਇਸ ਗੱਲ ਨੂੰ ਵੀ ਅਰਬਾਂ ਵਰਸ਼ ਹੋ ਚੁੱਕੇ ਹਨ, ਕਿਉਂਕਿ ਇਕ ਜੁੱਗ ਦੀ ਉਮਰ ਅਰਬਾਂ ਖਰਬਾਂ ਜਾਂ ਅਣਗਿਣਤ ਬਰਸ ਹੁੰਦੀ ਹੈ। ਹਿੰਦੂ ਮਿਥਿਹਾਸ ਮੁਤਾਬਿਕ ਦੋ ਜੁੱਗ ਬੀਤ ਚੁੱਕੇ ਹਨ ਤੇ ਇਸ ਸਮੇਂ ਕਲਜੁਗ ਦਾ ਪਹਿਰਾ ਹੈ। ਇਸ ਲਈ ਨਿਸਚੈ ਕਰ ਕੇ ਨਹੀਂ ਆਖ ਸਕਦੇ ਕਿ ਬਾਬਰੀ ਮਸਜਿਦ ਵਾਲੀ ਜਗ੍ਹਾ ਸ੍ਰੀ ਰਾਮ ਚੰਦਰ ਜੀ ਦਾ ਜਨਮ ਅਸਥਾਨ ਹੈ ਜਾਂ ਰਾਮ ਚੰਦਰ ਕਦੇ ਪੈਦਾ ਹੋਏ ਵੀ ਸਨ। ਇਸ ਸਮੇਂ ਅਯੁੱਧਿਆ ਦੀ ਕੁਲ ਆਬਾਦੀ ਪੰਜਾਹ ਹਜ਼ਾਰ ਹੈ ਅਤੇ ਤਿੰਨ ਹਜ਼ਾਰ ਤੋਂ ਉੱਪਰ ਹਿੰਦੂ-ਮੰਦਰ ਹਨ। ਹਿੰਦੂਆਂ ਦਾ ਵਿਸ਼ਵਾਸ ਹੈ ਕਿ ਇਹ ਮਸਜਿਦ ਬਾਬਰ ਨੇ ਮੰਦਰ ਨੂੰ ਢਾਹ ਕੇ ਬਣਾਈ ਸੀ। ਹੁਣ ਹਿੰਦੂ ਆਖ ਰਹੇ ਹਨ ਕਿ ਇਹ ਬਾਬਰੀ ਮਸਜਿਦ ਹਿੰਦੂਆਂ ’ਤੇ ਜ਼ੁਲਮ ਦੇ ਕਹਿਰ ਦੀ ਨਿਸ਼ਾਨੀ ਹੈ, ਇਸ ਲਈ ਇਸ ਨੂੰ ਢਾਹ ਕੇ ਰਾਮ ਜੀ ਦਾ ਮੰਦਰ ਉਸਾਰਨਾ ਚਾਹੀਦਾ ਹੈ। ਮੁਸਲਮਾਨ ਆਖਦੇ ਹਨ ਕਿ ਸਦੀਆਂ ਤੋਂ ਬਣੀ ਮਸਜਿਦ ਨੂੰ ਨਹੀਂ ਢਾਹੁਣਾ ਚਾਹੀਦਾ, ਕਿਉਂਕਿ ਇਹ ਉਹਨਾਂ ਦੇ ਵਿਰਸੇ ਤੇ ਇਤਿਹਾਸ ਨਾਲ ਸੰਬੰਧਿਤ ਹੈ। ਖ਼ੈਰ, ਇਹ ਝਗੜਾ ਇਕ ਸਦੀ ਤੋਂ ਚਲਿਆ ਆ ਰਿਹਾ ਹੈ। ਫ਼ਰੰਗੀ ਸਰਕਾਰ ਨੇ ਇਸ ਝਗੜੇ ਨੂੰ ਧੁੱਖਦਾ ਹੀ ਰਹਿਣ ਦਿੱਤਾ ਕਿਉਂਕਿ ਉਹਨਾਂ ਦੀ ਨੀਤੀ ਹੀ ‘ਪਾੜੋ ਤੇ ਰਾਜ ਕਰੋ’ ਦੀ ਸੀ।

ਹੁਣ ਇਸੇ ਬਾਬਰੀ ਮਸਜਿਦ ਦਾ ਮਸਲਾ ਹੀ ਹਿੰਦੂ ਮੁਸਲਿਮ ਫ਼ਸਾਦਾਂ ਦਾ ਕਾਰਨ ਬਣ ਰਿਹਾ ਹੈ। ਭਾਰਤੀ ਨਜੂਮੀ ਪੰਡਿਤਾਂ ਨੇ 9.45 ਸਵੇਰੇ ਤਾਰੀਖ਼ 30.10.90 ਦਿਨ ਮੰਗਲਵਾਰ ਬਾਬਰੀ ਮਸਜਿਦ ਨੂੰ ਢਾਹੁਣ ਦਾ ਸ਼ੁਭ ਮਹੂਰਤ ਕੱਢਿਆ ਸੀ। ਇਸ ਦੀ ਪੂਰਤੀ ਲਈ ਹਜ਼ਾਰਾਂ ਹੀ ਹਿੰਦੂਆਂ ਨੇ ਧਾਵਾ ਬੋਲ ਦਿੱਤਾ। ਪੁਲਿਸ ਨੂੰ ਗੋਲੀ ਚਲਾਉਣੀ ਪਈ। ਕਈ ਮੌਤਾਂ ਹੋ ਚੁੱਕੀਆਂ ਹਨ, ਸ਼ਹਿਰ ਵਿਚ ਕਰਫ਼ਿਊ ਲਗਾ ਦਿੱਤਾ ਗਿਆ। ਭਾਰਤ ਦੇ ਹੋਰ ਵੀ ਕਈ ਸ਼ਹਿਰ ਹਿੰਦੂ ਮੁਸਲਿਮ ਫ਼ਸਾਦ ਦੀ ਲਪੇਟ ਵਿਚ ਆ ਚੁੱਕੇ ਹਨ। ਇਕ ਪਾਸੇ ਹਿੰਦੂ ਤਲਵਾਰਾਂ, ਬੰਦੂਕਾਂ ਤੇ ਤ੍ਰਿਸ਼ੂਲਾਂ ਨਾਲ ਸਜ ਧਜ ਕੇ ਬਜਰੰਗ ਬਲੀ ਦੇ ਨਾਹਰੇ ਲਾ ਕੇ ਮੁਸਲਮਾਨਾਂ ਦਾ ਖ਼ੂਨ ਪੀਣ ’ਤੇ ਤੁਲੇ ਬੈਠੇ ਹਨ, ਦੂਸਰੇ ਬੰਨੇ

ਮੁਸਲਮਾਨ ਵੀ 'ਅੱਲ੍ਹਾ ਹੂ ਅੱਲ੍ਹਾ ਹੂ' ਕਰਦੇ ਮੁਕਾਬਲੇ ਲਈ ਤਿਆਰ ਹਨ। ਭਾਰਤੀ ਸਰਕਾਰ, ਪੁਲਿਸ ਤੇ ਮਿਲਟਰੀ ਦੀ ਮਦਦ ਨਾਲ ਇਸ ਦੁਖਾਂਤ ਨੂੰ ਟਾਲਣ ਦਾ ਯਤਨ ਕਰ ਰਹੀ ਹੈ। ਇਸ ਝਗੜੇ ਨੇ ਭਾਰਤੀ ਸਿਆਸਤ ਵਿਚ ਜੁਆਰ ਭਾਟਾ ਲੈ ਆਂਦਾ ਹੈ। ਭਾਰਤੀ ਜਨਤਾ ਪਾਰਟੀ ਜਿਹੜੀ ਕਿ ਆਪਣੇ ਆਪ ਨੂੰ ਹਿੰਦੂਆਂ ਦੀ ਪ੍ਰਤਿਨਿਧ ਸਮਝਦੀ ਤੇ ਅਖਵਾਉਂਦੀ ਹੈ, ਨੇ ਭਾਰਤੀ ਪਾਰਲੀਮੈਂਟ ਵਿਚ ਜਨਤਾ ਪਾਰਟੀ ਨੂੰ ਦਿੱਤੀ ਸਪੋਰਟ ਵਾਪਸ ਲੈ ਲਈ ਹੈ। ਯਾਦ ਰੱਖਣ ਵਾਲੀ ਗੱਲ ਹੈ ਕਿ ਜਨਤਾ ਪਾਰਟੀ ਜਿਸ ਦਾ ਮੁਖੀ ਵੀ.ਪੀ. ਸਿੰਘ ਪਰਾਈਮ ਮਨਿਸਟਰ ਹੈ, ਨੇ ਭਾਰਤੀ ਜਨਤਾ ਪਾਰਟੀ ਜਿਹੜੀ ਕਿ ਨਿਰੋਲ ਹਿੰਦੂ ਫ਼ਿਰਕਾਪ੍ਰਸਤਾਂ ਦਾ ਟੋਲਾ ਹੈ ਅਤੇ ਕਮਿਊਨਿਸਟ ਪਾਰਟੀਆਂ ਦੀ ਮਦਦ ਨਾਲ ਸੈਂਟਰ ਵਿਚ ਆਪਣੀ ਸਰਕਾਰ ਕਾਇਮ ਕੀਤੀ ਸੀ। ਭਾਰਤੀ ਜਨਤਾ ਪਾਰਟੀ ਮਸਜਿਦ ਨੂੰ ਹਰ ਹਾਲਤ ਵਿਚ ਗਿਰਾ ਕੇ ਮੰਦਰ ਉਸਾਰਨਾ ਚਾਹੁੰਦੀ ਹੈ ਪਰ ਜਨਤਾ ਪਾਰਟੀ 'ਸੀਨਾਜ਼ੋਰੀ' ਦੇ ਹੱਕ ਵਿਚ ਨਹੀਂ। ਕੇਸ ਕੋਰਟ ਵਿਚ ਹੈ। ਵੀ.ਪੀ. ਸਿੰਘ ਆਖਦਾ ਹੈ, ਕੋਰਟ ਦੇ ਫ਼ੈਸਲੇ ਦੀ ਉਡੀਕ ਕਰਨੀ ਚਾਹੀਦੀ ਹੈ ਜਾਂ ਸਾਰੀਆਂ ਧਿਰਾਂ ਬੈਠ ਕੇ ਫ਼ੈਸਲਾ ਕਰ ਲੈਣ। ਪ੍ਰੰਤੂ ਭਾਰਤੀ ਜਨਤਾ ਪਾਰਟੀ ਹਿੰਦੂਆਂ ਦੀ ਬਹੁ-ਗਿਣਤੀ ਕਾਰਨ ਆਪਣਾ ਫ਼ੈਸਲਾ ਠੋਸਣਾ ਚਾਹੁੰਦੀ ਹੈ। ਮੁਸਲਮਾਨ ਪਾਰਟੀਆਂ ਵੀ ਇਸ ਬਾਰੇ ਚੁੱਪ ਨਹੀਂ। ਲੰਡਨ ਤੋਂ ਨਿਕਲਦੇ ਉਰਦੂ ਦੇ ਅਖ਼ਬਾਰ *ਜੰਗ* ਤਾਰੀਖ਼ 30.10.90 ਦੇ ਪਹਿਲੇ ਸਫ਼ੇ 'ਤੇ ਲਿਖਿਆ ਹੈ: 'ਦੁਨੀਆਂ ਦੀ ਇਸਲਾਮ ਦੀ ਸਾਂਝੀ ਨੁਮਾਇੰਦਾ ਪਾਰਟੀ ਜਿਸ ਦਾ ਹੈੱਡਕੁਆਰਟਰ ਜੱਦਾਹ ਹੈ, ਨੇ ਭਾਰਤ ਸਰਕਾਰ ਨੂੰ ਵਾਰਨਿੰਗ ਦਿੱਤੀ ਹੈ ਕਿ ਮੁਸਲਮਾਨਾਂ ਦੀ ਬਾਬਰੀ ਮਸਜਿਦ ਨੂੰ ਢਾਹੁਣ ਦਾ ਮਤਲਬ ਮੁਸਲਮਾਨੀ ਵਿਰਸੇ ਨੂੰ ਤਬਾਹ ਕਰਨਾ ਤੇ ਮੁਸਲਮਾਨੀ ਧਾਰਮਿਕ ਹੱਕਾਂ 'ਤੇ ਹਮਲਾ ਸਮਝਿਆ ਜਾਵੇਗਾ। ਇਸ ਲਈ ਭਾਰਤੀ ਸਰਕਾਰ ਨੂੰ ਸੈਕੂਲਰ ਨੀਤੀ 'ਤੇ ਹੀ ਪ੍ਰਪੱਕ ਰਹਿਣਾ ਚਾਹੀਦਾ ਹੈ।

ਭਾਰਤ ਵਿਚ ਹਿੰਦੂਆਂ ਦੀ ਆਬਾਦੀ 70 ਕਰੋੜ ਹੈ ਤੇ ਮੁਸਲਮਾਨ 10 ਕਰੋੜ ਹਨ। ਭਾਰਤੀ ਜਨਤਾ ਪਾਰਟੀ, ਸ਼ਿਵ ਸੈਨਾ, ਰਾਸ਼ਟਰੀਆ ਸੇਵਕ ਸੰਘ, ਜਨਸੰਘ ਅਤੇ ਹਿੰਦੂ ਪ੍ਰੀਸ਼ਦ ਕੱਟੜ ਹਿੰਦੂ ਪ੍ਰਸਤ ਪਾਰਟੀਆਂ ਭਾਰਤ ਵਿਚ ਖੁੱਲ੍ਹ ਕੇ 'ਹਿੰਦੀ, ਹਿੰਦੂ, ਹਿੰਦੁਸਤਾਨ' ਦਾ ਪ੍ਰਚਾਰ ਕਰਦੀਆਂ ਹਨ। ਭਾਰਤੀ ਜਨਤਾ ਪਾਰਟੀ ਦੀ ਨਾਇਬ ਸਦਰ ਮਹਾਰਾਣੀ ਸਿੰਧੀਆ ਜੈਪੁਰ, ਖੁੱਲ੍ਹੇਆਮ ਆਪਣੇ ਭਾਸ਼ਨਾਂ ਵਿਚ ਆਖਦੀ ਹੈ ਕਿ ਭਾਰਤ ਵਿਚ ਘੱਟ-ਗਿਣਤੀ ਦੀਆਂ ਕੌਮਾਂ ਲਈ ਕੋਈ ਜਗ੍ਹਾ ਨਹੀਂ। ਕਾਂਗਰਸ ਪਾਰਟੀ ਵਿਚ ਵੀ ਜਿਹੜੀ ਕਿ ਧਾਰਮਿਕ ਨਿਰਪੱਖਤਾ ਦਾ ਦਾਅਵਾ ਕਰਦੀ ਹੈ, ਇਹੋ ਜਿਹਾ ਫ਼ਿਰਕੂ ਜ਼ਹਿਰੀਲਾ ਅੰਸ ਘੁਸਪੈਠ ਕਰ ਚੁੱਕਿਆ ਹੈ।

ਇਤਿਹਾਸ ਗਵਾਹ ਹੈ ਕਿ ਇਸਲਾਮ ਦੇ ਮੁੱਢਲੇ ਜੇਤੂਆਂ ਨੇ ਮਜ਼੍ਹਬੀ ਜੋਸ਼ ਵਿਚ ਹਿੰਦੂਆਂ 'ਤੇ ਬੜੇ ਜ਼ੁਲਮ ਕੀਤੇ। ਬੜੀਆਂ ਬੇਸ਼ਰਮ ਤੇ ਸਭਿਆਹੀਨ ਵਧੀਕੀਆਂ ਕੀਤੀਆਂ। ਧਾਰਮਿਕ ਅਸਥਾਨਾਂ ਤੇ ਮੰਦਰਾਂ ਦੀ ਨਾ ਕੇਵਲ ਪਵਿੱਤਰਤਾ ਹੀ ਭੰਗ ਕੀਤੀ, ਸਗੋਂ ਉਹਨਾਂ ਨੂੰ ਲੁੱਟਿਆ, ਮੂਰਤੀਆਂ ਤੋੜੀਆਂ ਤੇ ਉਹਨਾਂ ਦਾ ਖੁਰਾ-ਖੋਜ ਮਿਟਾ ਕੇ ਮਸਜਿਦਾਂ ਬਣਾਈਆਂ।

*ਤਵਾਰੀਖ਼ ਖਾਲਸਾ* ਦੇ ਪਹਿਲੇ ਹਿੱਸੇ ਵਿਚ ਲਿਖਿਆ ਹੈ: "ਮਹਿਮੂਦ ਨੇ

ਹਿੰਦੂਆਂ ਦੇ ਮੰਦਰਾਂ ਨੂੰ ਲੁੱਟਿਆ, ਉਹਨਾਂ ਦੇ ਦੇਵਤਿਆਂ ਦੀ ਬੇਇੱਜ਼ਤੀ ਕੀਤੀ, ਮੂਰਤੀਆਂ ਭੰਨੀਆਂ ਅਤੇ ਹਿੰਦੂਆਂ ਨੂੰ ਦਿਲ ਖੋਲ੍ਹ ਕੇ ਲੁੱਟਿਆ। ਉਹਨਾਂ ਦੇ ਮੰਦਰਾਂ ਦੀਆਂ ਚੁਗਾਠਾਂ ਤੇ ਹੋਰ ਕੀਮਤੀ ਸਾਮਾਨ ਲਾਹ ਕੇ ਆਪਣੀਆਂ ਮਸਜਿਦਾਂ ਉਸਾਰੀਆਂ ਅਤੇ ਸਜਾਈਆਂ। ਮੂਰਤੀਆਂ ਦੇ ਟੋਟੇ ਕਰ ਕੇ ਮਸਜਿਦਾਂ ਦੇ ਪਾਏਦਾਨ ਬਣਾਏ। ਲੱਖਾਂ ਤੀਵੀਆਂ ਤੇ ਮਰਦਾਂ ਨੂੰ ਕਤਲ ਕੀਤਾ। ਲੱਖਾਂ ਨੂੰ ਕੈਦ ਕਰ ਕੇ ਦਾਸੀਆਂ ਤੇ ਗ਼ੁਲਾਮ ਬਣਾ ਕੇ ਦੋ ਦੋ ਦੀਨਾਰ ਲੈ ਕੇ ਗ਼ਜ਼ਨੀ ਦੇ ਬਾਜ਼ਾਰਾਂ ਵਿਚ ਵੇਚਿਆ। ਉਸ ਸਮੇਂ ਡਰਦੇ ਹਿੰਦੂ ਚੁੱਪਚਾਪ ਜ਼ੁਲਮ ਸਹਿ ਰਹੇ ਸਨ ਜਾਂ ਇਸਲਾਮ ਕਬੂਲ ਕਰ ਰਹੇ ਸਨ।"

ਬਾਬਰ ਦਾ ਰਾਜ 1526 ਈ: ਵਿਚ ਸ਼ੁਰੂ ਹੋਇਆ, ਪ੍ਰੰਤੂ ਇਸ ਤੋਂ 350 ਸਾਲ ਪਹਿਲਾਂ ਹੀ ਤਕਰੀਬਨ ਸਾਰਾ ਹਿੰਦੁਸਤਾਨ ਇਸਲਾਮੀ ਹਕੂਮਤ ਅਧੀਨ ਚਲਿਆ ਆਉਂਦਾ ਸੀ। ਬਾਬਰ ਦੇ ਉਤਰਾਧਿਕਾਰੀ ਪੱਕੇ ਸ਼ਰੀਅਤ ਪਸੰਦ ਸਨ ਤੇ ਇਸਲਾਮ ਨੂੰ ਦੂਸਰੇ ਧਰਮਾਂ ਦੇ ਲੋਕਾਂ 'ਤੇ ਜਬਰ ਤੇ ਜ਼ੁਲਮ ਨਾਲ ਠੋਸ ਰਹੇ ਸਨ। ਬਾਬਰ ਤੇ ਬਾਬਾ ਨਾਨਕ ਸਮਕਾਲੀ ਹੋਏ। ਗੁਰੂ ਨਾਨਕ ਪਾਤਿਸ਼ਾਹ ਨੇ ਬਾਬਰ ਦੇ ਜ਼ੁਲਮਾਂ ਦਾ ਨਕਸ਼ਾ ਅਕਾਲੀ ਬਾਣੀ ਵਿਚ ਦਰਸਾਇਆ ਹੈ:

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥**
**ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥**
**ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥**

*(ਪੰਨਾ 722)*

**ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ॥**
**ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥**
**ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ ॥** *(ਪੰਨਾ 360)*

ਇਤਿਹਾਸਕ ਤੱਥਾਂ ਨੂੰ ਮੁੱਖ ਰੱਖ ਕੇ ਅਸੀਂ ਕਹਿ ਸਕਦੇ ਹਾਂ ਕਿ ਮੁਗ਼ਲੀਆ ਕਾਲ ਹਿੰਦੂਆਂ ਲਈ ਜ਼ੁਲਮਾਂ, ਜਬਰਾਂ ਤੇ ਤਸੀਹਾਂ ਭਰਿਆ ਸੀ। ਸਿੱਖ ਗੁਰੂ ਸਾਹਿਬਾਨ ਤੇ ਉਹਨਾਂ ਦੇ ਪੈਰੋਕਾਰ ਵੀ ਇਹਨਾਂ ਬਾਦਸ਼ਾਹਾਂ ਦੇ ਜ਼ੁਲਮਾਂ ਤੋਂ ਨਾ ਬਚ ਸਕੇ। ਬਾਬਰ ਨੇ ਗੁਰੂ ਨਾਨਕ ਪਾਤਿਸ਼ਾਹ ਨੂੰ ਬੰਦੀਖ਼ਾਨੇ ਪਾ ਕੇ ਚੱਕੀ ਪੀਹਣ ਦੀ ਮੁਸ਼ੱਕਤ ਦਾ ਹੁਕਮ ਦਿੱਤਾ ਸੀ। ਗੁਰੂ ਅਰਜਨ ਤੇ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਸ਼ਹੀਦ ਕਰਨ ਦੇ ਹੁਕਮ ਇਹਨਾਂ ਜ਼ਾਲਮਾਂ ਨੇ ਸਾਦਰ ਕੀਤੇ ਸਨ। ਸਿੱਖੀ ਦੇ ਤੁਖ਼ਮ ਨੂੰ ਖ਼ਤਮ ਕਰਨ ਲਈ ਹਰ ਤਰੀਕਾ ਵਰਤਿਆ।

ਇਸ ਸੰਦਰਭ ਵਿਚ ਲੰਡਨ ਤੋਂ ਨਿਕਲਦੇ ਅਖ਼ਬਾਰ *ਇੰਡੀਪੈਂਡੈਂਟ* ਵਿਚ 31.10.90 ਵਿਚ ਛਪੀ ਖ਼ਬਰ ਪਾਠਕਾਂ ਲਈ ਦਿਲਚਸਪ ਹੋਵੇਗੀ। ਮਿ. ਮੈਕਗਿਰਕ ਅਯੁੱਧਿਆ ਤੋਂ ਆਪਣੀ ਰਿਪੋਰਟ ਵਿਚ ਲਿਖਦਾ ਹੈ:

"ਹਿੰਦੁਆਂ ਨੂੰ ਸਦੀਆਂ ਤਕ ਪਤਾ ਨਹੀਂ ਲੱਗ ਸਕਿਆ ਕਿ ਬਾਬਰੀ ਮਸਜਿਦ ਵਾਲੀ ਜਗ੍ਹਾ ਸ੍ਰੀ ਰਾਮ ਚੰਦਰ ਜੀ ਦਾ ਜਨਮ ਅਸਥਾਨ ਹੈ। 1949 ਵਿਚ ਇਕ ਮੁਸਲਮਾਨ ਨੂੰ ਨਮਾਜ਼ ਪੜ੍ਹਦਿਆਂ ਸ੍ਰੀ ਰਾਮ ਚੰਦਰ ਜੀ ਦੇ ਨਵਜਨਮੇ ਹੋਣ ਦਾ ਕਰਿਸ਼ਮਾ ਦਿੱਸਿਆ। ਝੱਟ ਬਾਅਦ ਹੀ ਰਾਮ ਚੰਦਰ ਜੀ ਦੇ ਬੱਚੇ ਵਾਲਾ ਬੁੱਤ ਉਸ ਜਗ੍ਹਾ 'ਤੇ ਸਥਾਪਿਤ ਕਰ ਦਿੱਤਾ ਗਿਆ। ਉਸ ਸਮੇਂ ਤੋਂ ਤਕਰੀਬਨ ਇਕ ਦਰਜਨ ਹਿੰਦੂ ਪੁਜਾਰੀ

ਵਾਰੋ ਵਾਰੀ ਲਗਾਤਾਰ ਰਾਮ ਦੀ ਯਾਦ ਵਿਚ ਮੰਤਰ ਪੜ੍ਹ ਰਹੇ ਸਨ। ਚੁੱਪ-ਚਪੀਤੇ ਹੀ ਮੁਸਲਮਾਨਾਂ ਨੇ ਆਪਣੀ ਨਮਾਜ਼ ਦੀ ਜਗ੍ਹਾ ਹੋਰ ਬਣਾ ਲਈ।" ਇਹ ਨਹੀਂ ਪਤਾ ਲੱਗ ਸਕਿਆ ਕਿ ਮੁਸਲਮਾਨਾਂ ਨੇ ਡਰਦਿਆਂ ਜਗ੍ਹਾ ਬਦਲੀ ਜਾਂ ਖ਼ੁਸ਼ੀ ਨਾਲ। ਖ਼ੈਰ, ਉਪਰ ਲਿਖੇ ਖ਼ਿਆਲ ਨੇ ਹਿੰਦੂਆਂ ਦੀ ਫ਼ਿਰਕੂ ਜ਼ਹਿਨੀਅਤ ਨੂੰ ਸ਼ਹਿ ਜ਼ਰੂਰ ਦਿੱਤੀ।

ਭਾਰਤ ਵਿਚ ਅਖੌਤੀ ਲੋਕਤੰਤਰਕ ਰਾਜ ਹੈ। ਹਕੂਮਤ ਦੀ ਵਾਗਡੋਰ ਬਹੁ-ਗਿਣਤੀ ਲੋਕਾਂ ਦੇ ਹੱਥ ਵਿਚ ਆ ਜਾਣੀ ਕੁਦਰਤੀ ਗੱਲ ਹੈ। ਮੁਲਕ ਵਿਚ ਬਹੁ-ਗਿਣਤੀ ਹਿੰਦੂਆਂ ਦੀ ਹੈ, ਤਾਂ ਹੀ ਫ਼ਿਰਕਾਪ੍ਰਸਤੀ ਦਾ ਬੋਲਬਾਲਾ ਵਧ ਰਿਹਾ ਹੈ। ਘੱਟ-ਗਿਣਤੀ ਵਾਲੀਆਂ ਕੌਮਾਂ ਨੂੰ ਆਪਣੀ ਸਭਿਅਤਾ, ਵਿਰਸਾ ਤੇ ਬੋਲੀ ਬਚਾਉਣ ਦਾ ਫ਼ਿਕਰ ਪਿਆ ਹੋਇਆ ਹੈ। ਹਰ ਸਿਆਸੀ ਪਾਰਟੀ ਬਹੁ-ਗਿਣਤੀ ਦੇ ਲੋਕਾਂ ਪਾਸੋਂ ਵੋਟਾਂ ਲੈਣ ਖ਼ਾਤਰ ਉਨ੍ਹਾਂ ਨੂੰ ਖ਼ੁਸ਼ ਕਰਨ ਦਾ ਯਤਨ ਕਰਦੀ ਹੈ। ਇੰਦਰਾ ਗਾਂਧੀ ਦੀ ਕਾਂਗਰਸ ਪਾਰਟੀ ਨੇ ਹਿੰਦੂ ਵੋਟਰਾਂ ਨੂੰ ਖ਼ੁਸ਼ ਕਰਨ ਲਈ ਸਿੱਖਾਂ ਦੇ ਸ਼੍ਰੋਮਣੀ ਤਖ਼ਤ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਢਾਹ ਢੇਰੀ ਕੀਤਾ। ਸਿੱਖਾਂ ਦਾ ਕਤਲੇਆਮ ਵੀ ਹਿੰਦੂਆਂ ਦੀਆਂ ਵੋਟਾਂ ਹਥਿਆਉਣ ਦਾ ਯਤਨ ਸੀ। ਇਸੇ ਕੁਟਿਲ ਨੀਤੀ ਕਾਰਨ ਰਾਜੀਵ ਗਾਂਧੀ ਪਰਾਈਮ ਮਨਿਸਟਰ ਬਣਿਆ ਤੇ ਚੰਮ ਦੀਆਂ ਚਲਾਈਆਂ।

ਹੁਣ ਇਹੋ ਪੱਤਾ ਭਾਰਤੀ ਜਨਤਾ ਪਾਰਟੀ ਮੁਸਲਮਾਨਾਂ 'ਤੇ ਜ਼ੁਲਮ ਢਾਹ ਕੇ ਖੇਲਣਾ ਚਾਹੁੰਦੀ ਹੈ। ਦੇਖੋ ਊਠ ਕਿਸ ਕਰਵਟ ਬੈਠਦਾ ਹੈ।

ਵੀ.ਪੀ. ਸਿੰਘ ਦੀ ਸਰਕਾਰ ਜਿਹੜੀ ਕਿ ਬਾਬਰੀ ਮਸਜਿਦ ਨੂੰ ਕਾਇਮ ਰੱਖਣ ਦੇ ਹੱਕ ਵਿਚ ਹੈ, ਡਾਂਵਾਡੋਲ ਹੈ। 7 ਨਵੰਬਰ, 1990 ਨੂੰ ਭਾਰਤੀਆ ਪਾਰਲੀਮੈਂਟ ਵਿਚ ਸ੍ਰੀ ਸਿੰਘ ਨੂੰ ਆਪਣੀ ਬਹੁਸੰਮਤੀ ਦਿਖਾਉਣ ਲਈ ਰਾਸ਼ਟਰਪਤੀ ਨੇ ਆਰਡਰ ਕੀਤੇ ਹਨ। ਜਾਪਦਾ ਹੈ ਪਾਰਲੀਮੈਂਟ ਦੀ ਦੁਬਾਰਾ ਇਲੈਕਸ਼ਨ ਅਵੱਸ਼ ਹੋਵੇਗੀ।

ਸਾਰਾ ਮੁਲਕ ਤਬਾਹੀ ਦੇ ਕੰਢੇ 'ਤੇ ਆ ਖਲੋਤਾ ਹੈ। 200 ਤੋਂ ਉਪਰ ਲੋਕ ਹਿੰਦੂ ਮੁਸਲਿਮ ਫ਼ਸਾਦਾਂ ਵਿਚ ਮਾਰੇ ਜਾ ਚੁੱਕੇ ਹਨ। ਭਾਰਤ ਤੋਂ ਬਾਹਰ ਵੀ ਮੁਸਲਮਾਨ ਦੇਸ਼ਾਂ ਵਿਚ ਇਸ ਦਾ ਅਸਰ ਫੈਲ ਰਿਹਾ ਹੈ। ਬੰਗਲਾ ਦੇਸ਼ ਵਿਚ ਕਈ ਹਿੰਦੂ ਮੰਦਰਾਂ ਨੂੰ ਅੱਗਾਂ ਲਾ ਦਿੱਤੀਆਂ ਗਈਆਂ ਹਨ। ਕਈ ਜਗ੍ਹਾ ਛੁਰੇਬਾਜ਼ੀ ਦੀਆਂ ਵਾਰਦਾਤਾਂ ਵੀ ਹੋਈਆਂ ਹਨ। ਭਾਰਤ ਦੇ ਜਨੂੰਨੀ ਹਿੰਦੂਆਂ ਨੂੰ ਭੁੱਲਣਾ ਨਹੀਂ ਚਾਹੀਦਾ ਕਿ ਦੁਨੀਆਂ ਵਿਚ ਹੋਰ ਬਹੁਤ ਸਾਰੇ ਮੁਲਕ ਹਨ ਜਿਹੜੇ ਭਾਰਤੀ ਮੁਸਲਮਾਨਾਂ ਦੇ ਹੱਕਾਂ ਦੀ ਰਾਖੀ ਲਈ ਯੂ.ਐਨ.ਓ. ਵਿਚ ਰੌਲਾ ਪਾ ਸਕਦੇ ਹਨ। ਇਸ ਤਰ੍ਹਾਂ ਨਾਲ ਹਿੰਦੁਸਤਾਨ ਦੀ ਇੱਜ਼ਤ ਨੂੰ ਰੋਲਣ ਦਾ ਕਾਰਨ ਹਿੰਦੂ ਹੀ ਬਨਣਗੇ। ਭਾਰਤ ਸਾਰੇ ਭਾਰਤੀਆਂ ਲਈ ਸਾਂਝਾ ਹੈ। ਭਾਰਤੀ ਜਨਤਾ ਪਾਰਟੀ ਦੀ ਫ਼ਿਰਕੂ ਨੀਤੀ ਮੁਲਕ ਦੇ ਟੁਕੜੇ ਟੁਕੜੇ ਕਰ ਦੇਵੇਗੀ।

ਸਿੱਖ ਕੌਮ ਦਾ ਨਿਰਪੱਖ ਹੀ ਰਹਿਣ ਵਿਚ ਭਲਾ ਹੈ। "ਏਕੁ ਪਿਤਾ ਏਕਸ ਕੇ ਹਮ ਬਾਰਿਕ" ਗੁਰੂ ਪਾਤਿਸ਼ਾਹ ਦੇ ਦਰਸਾਏ ਹੁਕਮਾਂ 'ਤੇ ਅਸੀਂ ਚੱਲਣਾ ਹੈ। ਇਸ ਲਈ ਹਿੰਦੂ ਤੇ ਮੁਸਲਮਾਨ ਸਾਡੇ ਲਈ ਸਤਿਕਾਰਯੋਗ ਹਨ। ਸਿੱਖ ਲੀਡਰਾਂ ਨੂੰ ਊਟ-ਪਟਾਂਗ ਬਿਆਨ ਦੇਣ ਤੋਂ ਸੰਕੋਚ ਕਰਨਾ ਚਾਹੀਦਾ ਹੈ।

*(ਦੇਸ ਪ੍ਰਦੇਸ, 16.11.1990)*